# ਤਤਕਰਾ

# ਜਾਣ ਪਛਾਣ

ਸਵਾਮੀ ਜੀ ਦੀ ਪੁਸਤਕ 'ਹਿਮਾਲੀਆ ਦੇ ਸੰਤਾਂ ਦੇ ਨਿਵਾਸ' 1988 ਵਿਚ ਮੈਨੂੰ ਮੇਰੇ ਪੁੱਤਰ ਮਨਜੀਤ ਸਿੰਘ ਗਿੱਲ ਨੇ ਸ਼ਿਕਾਗੋ ਤੋਂ ਲਿਆ ਕੇ ਦਿਤੀ ਅਤੇ ਨਾਲ ਹੀ ਇਹ ਗੱਲ ਕਹੀ ਕਿ ਪਿਤਾ ਜੀ! ਇਸ ਉਪਰ ਵਿਚਾਰ ਕਰੋ। ਉਨ੍ਹਾਂ ਦਿਨਾਂ ਵਿਚ ਪੁਸਤਕਾਂ ਪੜ੍ਹਨ ਦੀ ਥਾਂ ਮੈਂ ਅੰਤਰੀਵੀ ਸਾਧਨ ਉਪਰ ਜ਼ੋਰ ਦੇ ਰਿਹਾ ਸੀ ਅਤੇ ਅੰਦਰਲੀ ਪੁਸਤਕ ਨੂੰ ਪੜ੍ਹ ਰਿਹਾ ਸਾਂ ਅਤੇ ਉਹ ਮੁੱਕਣ ਵਿਚ ਨਹੀਂ ਸੀ ਆ ਰਹੀ। ਜਿਉਂ-ਜਿਉਂ ਮੈਂ ਪੜ੍ਹਦਾ ਜਾਂਦਾ ਸੀ ਤਿਉਂ-ਤਿਉਂ ਨਵੇਂ ਤਜਰਬੇ ਉਸ ਵਿਚੋਂ ਪ੍ਰਾਪਤ ਹੁੰਦੇ ਜਾਂਦੇ ਸਨ। ਕੁਝ ਯਾਦਾਸ਼ਤਾਂ ਇਕ ਨੋਟ ਬੁੱਕ ਤੇ ਮੈਂ ਲਿਖੀਆਂ ਵੀ ਸਨ ਜੋ ਸ਼ਿਕਾਗੋ ਵਿਚ ਹੀ ਰਹਿ ਗਈਆਂ। ਜਦੋਂ ਮੈਂ ਅੰਤਰੀਵੀ ਸਾਧਨਾ ਤੋਂ ਥੋੜ੍ਹੀ ਜਿੰਨੀ ਵੀ ਫੁਰਸਤ ਲੈਂਦਾ ਸੀ ਤਾਂ ਇਸ ਪੁਸਤਕ ਨੂੰ ਵੀ ਪੜ੍ਹਿਆ ਕਰਦਾ ਸੀ। ਸੋ ਇਸ ਦੇ ਨਾਲ ਹੀ ਇਕ ਪੁਸਤਕ ਹੋਰ **time & space** ਵੀ ਲਿਆ ਕੇ ਉਸ ਨੇ ਦਿਤੀ। ਉਸ ਪ੍ਰਸਿੱਧ ਹਸਤੀ ਦਾ ਨਾਮ ਡਾ. ਸਟੀਫਨ ਸੀ। ਉਸ ਦੇ ਵੀ ਵਿਚਾਰ ਜੋ ਸ੍ਰਿਸ਼ਟੀ ਉਤਪਤੀ ਦੇ ਸਬੰਧ ਵਿਚ ਸਨ, ਪੜ੍ਹ ਲਿਆ ਕਰਦਾ ਸੀ। ਉਸ ਨੂੰ ਜਗਤ ਰਚਨਾ ਦੀ ਅਨੰਤਤਾ **(infinity)** ਦੀ ਸੋਝੀ ਵੀ ਆ ਗਈ ਸੀ ਪਰ ਕਿਉਂਕਿ ਉਸ ਦੀ ਖੋਜ ਕੇਵਲ ਪ੍ਰਕ੍ਰਿਤੀ ਦੇ ਆਧਾਰ ਤੇ ਸੀ ਇਸ ਕਰਕੇ ਉਹ ਜਗਤ ਦੇ ਪਸਾਰੇ ਸਬੰਧੀ **infinity** ਦੇ ਜਜ਼ਬੇ ਵਿਚ ਆ ਕੇ ਬਹੁਤ ਘਬਰਾ ਗਿਆ, ਉਸ ਨੇ ਕਿਹਾ ਕਿ ਕੋਈ ਧਾਰਮਕ ਸੰਸਥਾ ਐਸੀ ਹੈ ਜੋ ਮੈਨੂੰ ਸੇਧ ਦੇਵੇ? ਮੇਰੇ ਮਨ ਵਿਚ ਖਿਆਲ ਆਇਆ ਕਿ ਮੈਂ ਉਸ ਨੂੰ ਜਪੁਜੀ ਸਾਹਿਬ ਬਾਰੇ ਦੱਸਾਂ ਜਿਥੇ ਗੁਰੂ ਮਹਾਰਾਜ ਨੇ 'ਪਾਤਾਲ ਪਾਤਾਲ ਲਖ ਆਗਾਸ ਆਗਾਸ' ਦਾ ਜ਼ਿਕਰ ਕੀਤਾ ਹੈ। ਉਹ ਅਧਿਆਤਮਵਾਦ ਦਾ ਵਿਸ਼ਾ ਬਹੁਤ ਸਾਰੇ ਧਰਮਾਂ ਨੂੰ ਚਕ੍ਰਿਤ ਕਰਦਾ ਹੈ। ਉਸੇ ਭਾਵਨਾ ਨਾਲ ਮੈਂ ਸਵਾਮੀ ਜੀ ਦੀ ਪੁਸਤਕ ਬਹੁਤ ਪਿਆਰ ਨਾਲ ਪੜ੍ਹਦਾ ਰਿਹਾ ਜਿਸ ਕਰਕੇ ਮੈਂ ਉਨ੍ਹਾਂ ਦੀ ਸਪਸ਼ਟਤਾ ਅਤੇ ਸਾਦਗੀ ਬਾਰੇ ਪ੍ਰਭਾਵਿਤ ਹੁੰਦਾ ਹੀ ਚਲਿਆ ਗਿਆ। ਪਰ ਮੈਨੂੰ ਨਹੀਂ ਸੀ ਪਤਾ ਕਿ ਉਹ ਕਿਥੇ ਰਹਿੰਦੇ ਹਨ ਅਤੇ ਨਾ ਹੀ ਮੈਂ ਉਨ੍ਹਾਂ ਨੂੰ ਮਿਲਣ ਦਾ ਕੋਈ ਯਤਨ ਕੀਤਾ ਪਰ ਜਦੋਂ ਮੈਂ ਉਹ ਪੁਸਤਕ ਪੜ੍ਹੀ ਤਾਂ ਉਸ ਵੇਲੇ ਮੈਨੂੰ ਉਨ੍ਹਾਂ ਦੀ ਮਹਾਨਤਾ ਦਾ ਗਿਆਨ ਹੋਇਆ, ਉਸ ਪੁਸਤਕ ਵਿਚ ਬਹੁਤ ਹੀ ਵਚਿੱਤਰ ਕਥਾਵਾਂ ਸਨ, ਜਿਨ੍ਹਾਂ ਤੋਂ ਮੈਂ ਪ੍ਰਭਾਵਿਤ ਹੋਇਆ।

ਇਕ ਥਾਂ ਸਵਾਮੀ ਜੀ ਗੁਰੂ ਦਾ ਮਹਾਤਮ ਅਤੇ ਮਾਇਆ ਦੀ ਤੁਲਨਾ ਕਰਦੇ ਲਿਖਦੇ ਹਨ ਕਿ ਮੇਰੇ ਮਨ ਵਿਚ ਖਿਆਲ ਆਇਆ ਕਿ ਮੈਂ ਯੋਗ ਸਾਧਨਾ ਵੀ ਕੀਤੀਆਂ ਪਰ ਪੈਸੇ ਬਿਨ੍ਹਾਂ ਕੰਮ ਚਲਾਉਣਾ ਬਹੁਤ ਮੁਸ਼ਕਲ ਹੈ। ਇਹ ਦੁਬਿਧਾ ਮਨ ਵਿਚ ਪੂਰੀ ਤਰ੍ਹਾਂ ਨਾਲ ਗੁਰੂ ਨਾਲ ਪਿਆਰ ਕਰਨ ਵਿਚ ਰੁਕਾਵਟ ਸੀ। ਮੇਰੇ ਸਮਰੱਥ ਗੁਰੂ ਨੇ ਜੋ ਮੇਰੇ ਅੰਦਰਲੀ ਬਾਹਰਲੀ ਸਾਰੀ ਗੱਲ ਜਾਣਦੇ ਸਨ ਐਸਾ ਕੌਤਕ ਰਚਿਆ ਕਿ ਮੈਨੂੰ ਇਕ ਗੁਫਾ ਵਿਚ ਲੈ ਕੇ ਚਲੇ ਗਏ, ਜਿਥੇ ਉਨ੍ਹਾਂ ਨੇ ਆਪਣੀ ਸ਼ਕਤੀ ਨਾਲ ਰੰਗ ਬਰੰਗੇ ਡਲ੍ਹ ਡਲ੍ਹ ਕਰਦੇ ਹੀਰਿਆਂ ਦਾ ਢੇਰ ਲਗਾ ਕੇ ਕਿਹਾ, "ਰਾਮ! ਤੈਨੂੰ ਮਾਇਆ ਦੀ ਲੋੜ ਹੈ? ਮੈਂ ਕਿਹਾ, "ਗੁਰਦੇਵ! ਮਾਇਆ ਬਿਨਾਂ ਵੀ ਕਦੇ ਕੋਈ ਕੰਮ ਚਲਦਾ ਹੈ?" ਉਨ੍ਹਾਂ ਨੇ ਕਿਹਾ ਕਿ ਮਾਇਆ ਤੈਨੂੰ

ਬਹੁਤ ਪਿਆਰੀ ਲਗਦੀ ਹੈ? ਮੇਰਾ ਧਿਆਨ ਮਾਇਆ ਵਲ ਚਲਿਆ ਗਿਆ। ਉਨ੍ਹਾਂ ਨੇ ਕਿਹਾ ਅਰਬਾਂ ਖਰਬਾਂ ਰੁਪਏ ਦੇ ਹੀਰੇ ਪਏ ਹਨ, ਤੈਨੂੰ ਸਾਰੀ ਜ਼ਿੰਦਗੀ ਵਿਚ ਜਿੰਨਾ ਜੀਅ ਕਰਕੇ ਖਰਚ ਕਰੀ ਜਾ, ਕਦੇ ਤੋਟਾ ਨਹੀਂ ਆਉਣਾ। ਕੀ ਤੂੰ ਇਹ ਚਾਹੁੰਦਾ ਹੈਂ? ਸਵਾਮੀ ਜੀ ਕੋਈ ਵੀ ਸਪਸ਼ਟਤਾ ਉਪਰ ਪੜ੍ਹਦਾ ਨਹੀਂ ਪਾਉਂਦੇ। ਸਪਸ਼ਟ ਹੀ ਦਸਦੇ ਹਨ ਕਿ ਉਨ੍ਹਾਂ ਹੀਰਿਆਂ ਨੂੰ ਦੇਖ ਕੇ ਮੇਰਾ ਮਨ ਲੁਭਾਏਮਾਨ ਹੋ ਗਿਆ। ਉਨ੍ਹਾਂ ਨੇ ਅਰਬਾਂ ਰੁਪਏ ਦੀ ਕੀਮਤ ਦੇ ਹੀਰੇ ਛੱਡ ਕੇ ਕਿਹਾ ਕਿ ਤੂੰ ਇਹ ਸਾਂਭ ਲੈ। ਮੈਂ ਹੁਣ ਜਾਂਦਾ ਹਾਂ। ਜਦੋਂ ਗੁਰਦੇਵ ਥੋੜ੍ਹੀ ਦੂਰ ਗਏ ਤਾਂ ਉਸ ਵੇਲੇ ਮੇਰੇ ਅਨੁਭਵ 'ਚ ਆਇਆ ਕਿ ਹੀਰੇ ਤਾਂ ਮਿੱਟੀ ਹੀ ਹਨ, ਮੇਰੀ ਲੋੜ ਤਾਂ ਸਮਰੱਥ ਗੁਰੂ ਤੋਂ ਉਹ ਹੀਰਾ ਪ੍ਰਾਪਤ ਕਰਨ ਦੀ ਹੈ ਜਿਸ ਨਾਲ ਇਹ ਹੀਰੇ ਮੇਰੇ ਪਿਛੇ ਲੱਗੇ ਫਿਰਨ। ਮਨ ਵਿਚ ਬੈਰਾਗ ਆ ਗਿਆ ਅਤੇ ਕਹਿਣ ਲੱਗੇ ਮੈਂ ਉਸ ਹੀਰਿਆਂ ਦੀ ਢੇਰੀ ਤੇ ਪੈਰ ਮਾਰਿਆ ਅਤੇ ਗੁਰੂਦੇਵ ਦੇ ਪਿਛੇ ਅਵਾਜ਼ਾਂ ਦਿੰਦਾ ਕੋਲ ਚਲਿਆ ਗਿਆ ਅਤੇ ਕਿਹਾ ਕਿ ਮੈਨੂੰ ਇਸ ਮਾਇਆ ਦੀ ਝੂਠੀ ਲੋਅ ਵਿਚ ਨਾ ਫਸਾਓ, ਤੁਸੀਂ ਮੈਨੂੰ ਛੱਡ ਕੇ ਨਾ ਜਾਓ, ਮੈਂ ਭੁੱਲ ਗਿਆ ਕਿ ਗੁਰੂ ਅਮੁੱਲ ਹੈ, ਮੈਨੂੰ ਕੁਝ ਨਹੀਂ ਚਾਹੀਦਾ ਮੈਨੂੰ ਤੁਸੀਂ ਚਾਹੀਦੇ ਹੋਂ। ਉਸ ਵੇਲੇ ਗੁਰੂਦੇਵ ਨੇ ਕਿਹਾ ਕਿ ਮੇਰੇ ਪਾਸ ਤਾਂ ਦੁਖ ਭੁਖ ਹੈ। ਕਈ ਕਈ ਦਿਨ ਰੋਟੀ ਨਾ ਮਿਲਣ ਕਰਕੇ ਭੁੱਖੇ ਵੀ ਰਹਿਣਾ ਪੈਂਦਾ ਹੈ, ਕੋਈ ਮਕਾਨ ਨਾ ਹੋਣ ਕਰਕੇ ਦਰਖਤਾਂ ਹੇਠ ਵੀ ਰਹਿਣਾ ਪੈਂਦਾ ਹੈ। ਜਿਥੇ ਜਾਨਵਰਾਂ, ਸੱਪਾਂ ਦਾ ਡਰ ਬਣਿਆ ਰਹਿੰਦਾ ਹੈ। ਤੂੰ ਦੋਹਾਂ ਅਵਸਥਾ ਦੀ ਤੁਲਨਾ ਕਰ ਲੈ। ਸਵਾਮੀ ਜੀ ਨੇ ਝੱਟ ਹੀ ਕਿਹਾ ਕਿ ਗੁਰੂਦੇਵ! ਮੈਨੂੰ ਤੁਸੀਂ ਚਾਹੀਦੇ ਹੋ, ਮੈਂ ਤੁਹਾਡੀ ਕੀਮਤ ਨਾ ਜਾਣਦਾ ਹੋਇਆ ਮਿਟੀ ਦੀਆਂ ਚਮਕਦਾਰ ਵੱਟੀਆਂ ਦੇਖ ਕੇ ਭੁੱਲ ਗਿਆ। ਇਹ ਇਕ ਐਸੀ ਮਿਸਾਲ ਹੈ ਜਿਥੇ ਬਹੁਤ ਵੱਡੇ ਵੱਡੇ ਸਾਧੂਆਂ ਨੂੰ ਵੀ ਰਸਤਾ ਮਿਲਦਾ ਹੈ। ਇਸ ਪੁਸਤਕ ਵਿਚ ਛੋਟੀਆਂ ਛੋਟੀਆਂ ਕਹਾਣੀਆਂ ਹਨ ਪਰ ਉਸ ਦੀਆਂ ਭਾਵਨਾ ਨੂੰ ਅਲੋਚਨਾਤਮਕ ਵਿਚਾਰ ਦੀ ਕਸਵੱਟੀ ਤੇ ਲਿਖਿਆ ਜਾਵੇ ਤਾਂ ਇਸ ਪੁਸਤਕ ਵਿਚੋਂ ਹੋਰ ਕਿੰਨੀਆਂ ਹੀ ਪੁਸਤਕਾਂ ਨਿਕਲਣ ਦੀ ਸੰਭਾਵਨਾ ਬਣ ਜਾਂਦੀ ਹੈ। ਡਾ. ਬੀਬੀ ਤੇਜਿੰਦਰ ਮਲਹੋਤਰਾ ਸੁ-ਪ੍ਰਸਿੱਧ ਸ੍ਰੀ ਰਸ਼ਪਾਲ ਮਲਹੋਤਰਾ ਜੀ ਦੇ ਪਤਨੀ ਹਨ। ਸ੍ਰੀ ਰਸ਼ਪਾਲ ਮਲਹੋਤਰਾ ਜੀ ਦੀ ਅੱਜ ਸਾਰੇ ਭਾਰਤ ਵਿਚ ਉਪਰਲੇ ਵਰਗ ਵਿਚ ਚਰਚਾ ਚਲਦੀ ਹੈ। ਉਹ ਸੈਂਟਰ ਫਾਰ ਰੀਸਰਚ ਇਨ ਰੂਰਲ ਐਂਡ ਇੰਡਸਟਰੀਅਲ ਡਿਵੈਲਪਮੈਂਟ ਸੈਂਟਰ **(C.R.R.I.D)** ਦੇ ਡਾਇਰੈਕਟਰ ਹਨ, ਜਿਨ੍ਹਾਂ ਨੇ ਸਵਾਮੀ ਜੀ ਨੂੰ ਤਨੋ ਮਨੋ ਅਪਣਾਇਆ ਹੋਇਆ ਹੈ। ਡਾ. ਬੀਬੀ ਤੇਜਿੰਦਰ ਮਲਹੋਤਰਾ ਜੀ ਜਿਥੇ ਸਵਾਮੀ ਜੀ ਦੀ ਨਿਰੰਤਰਤਾ ਨੂੰ ਸਮਝਦੇ ਹਨ ਉਥੇ ਗੁਰੂ ਨਾਨਕ ਦੇਵ ਜੀ ਉਪਰ ਵੀ ਇਨ੍ਹਾਂ ਦਾ ਪੂਰਾ ਭਰੋਸਾ ਹੈ। ਇਨ੍ਹਾਂ ਦਾ ਨਾਮਧਾਰੀ ਸਤਿਗੁਰੂ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਰਨੀ ਕਮਾਈ ਉਪਰ ਪੂਰਾ ਭਰੋਸਾ ਹੈ, ਇਸ ਕਰਕੇ ਇਨ੍ਹਾਂ ਦਾ ਜੀਵਨ ਨਿਰਲੋਭ, ਨਿਰਛਲ ਹੈ। ਜਦੋਂ ਇਹ ਰੀਟਾਇਰ ਹੋਏ, ਉਸ ਵੇਲੇ ਇਨ੍ਹਾਂ ਨੂੰ ਯੂਨੀਵਰਸਿਟੀ ਵਿਚ ਵਾਈਸ ਚਾਂਸਲਰ ਦਾ ਅਹੁਦਾ ਸੰਭਾਲਣ ਲਈ ਕਿਹਾ ਗਿਆ ਪਰ ਆਪ ਪਹਿਲਾਂ ਹੀ 'ਆਤਮ ਮਾਰਗ' ਦੀ ਸੇਵਾ ਨੂੰ ਨਿਭਾਉਣ ਦਾ ਵਰਤ ਲੈ ਚੁੱਕੇ ਸਨ। ਆਪ ਨੇ ਵੱਡੇ ਮਾਣ ਵਾਲੀ ਪਦਵੀ ਅਤੇ ਬਹੁਤ ਵੱਡੀ ਤਨਖਾਹ ਦਾ ਤਿਆਗ ਕਰ ਦਿਤਾ। ਮੈਂ ਕਿਹਾ ਕਿ ਬੀਬੀ! ਤੁਹਾਨੂੰ ਤਾਂ ਬਹੁਤ ਤਨਖਾਹ

ਮਿਲਣੀ ਹੈ, ਬਹੁਤ ਆਦਰ ਦੀ ਪੋਸਟ ਹੈ ਤਾਂ ਆਪ ਨੇ ਕਹਿ ਦਿਤਾ ਕਿ ਮੈਂ ਤਾਂ 'ਆਤਮ ਮਾਰਗ' ਦੀ ਸੇਵਾ ਕਰਨੀ ਹੈ। ਉਨ੍ਹਾਂ ਨੇ ਇਸ ਪੁਸਤਕ ਦਾ ਅਨੁਵਾਦ ਬਹੁਤ ਹੀ ਸਰਲ ਪੰਜਾਬੀ ਵਿਚ ਕੀਤਾ ਜਿਸ ਨੂੰ ਪਾਠਕਾਂ ਨੇ ਬਹੁਤ ਹੀ ਸਰਾਹਿਆ ਹੈ। ਸਵਾਮੀ ਜੀ ਨੇ ਇਹ ਕਹਿ ਦਿਤਾ ਸੀ ਕਿ ਮੇਰੀਆਂ ਸਾਰੀਆਂ ਪੁਸਤਕਾਂ 'ਆਤਮ ਮਾਰਗ' ਵਾਸਤੇ ਵਰਤੀਆਂ ਜਾ ਸਕਦੀਆਂ ਹਨ। 'ਆਤਮ ਮਾਰਗ' ਦਾ ਅਦਾਰਾ ਕੋਈ **commercial** (ਲਾਭ ਵਾਲਾ) ਅਦਾਰਾ ਨਹੀਂ ਹੈ, ਇਹ ਚੈਰੀਟੇਬਲ ਟਰੱਸਟ ਦੇ ਅਧੀਨ ਹੋਣ ਕਰਕੇ ਸਮੁੱਚੇ ਸ਼ੁਭ ਚਿੰਤਕਾਂ ਦੀ ਏਕਤਾ ਦਾ ਪ੍ਰਤੀਕ ਹੈ। ਸਵਾਮੀ ਜੀ ਦੇ ਉਹ ਬਚਨ ਜੋ ਇਸ ਪੁਸਤਕ ਵਿਚ ਨਹੀਂ ਆਏ, ਉਨ੍ਹਾਂ ਦਾ ਵੀ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ।

ਰਤਵਾੜਾ ਸਾਹਿਬ ਹਰ ਸਾਲ ਸਾਲਾਨਾ ਸਮਾਗਮ ਹੁੰਦਾ ਹੈ ਜਿਸ ਵਿਚ ਗੁਰਬਾਣੀ ਦੇ ਵੱਖੋ ਵੱਖਰੇ ਵਿਸ਼ਿਆਂ ਤੇ ਵਿਚਾਰ ਕੀਤੀ ਜਾਂਦੀ ਹੈ। ਇਸ ਵਿਚ ਪ੍ਰਸਿੱਧ ਵਿਦਵਾਨ ਸ਼ਾਮਲ ਹੁੰਦੇ ਹਨ ਅਤੇ ਦਿਤੇ ਹੋਏ ਵਿਸ਼ਿਆਂ ਤੇ ਆਪਣੇ-ਆਪਣੇ ਵਿਚਾਰ ਪ੍ਰਗਟ ਕਰਦੇ ਹਨ। ਆਪ ਸੰਨ 1995 ਦੇ ਸਮਾਗਮ ਵਿਚ ਬੋਲ ਰਹੇ ਸਨ ਤਾਂ ਆਪ ਨੇ ਕਿਹਾ ਕਿ ਜੇ ਸਾਰਾ ਸੰਸਾਰ ਗੁਰੂ ਗ੍ਰੰਥ ਸਾਹਿਬ ਦੀ ਤਾਲੀਮ ਨੂੰ ਅਪਣਾਅ ਲਵੇ ਤਾਂ ਸਾਰਾ ਹੀ ਸੰਸਾਰ 84 ਲੱਖ ਜੂਨੀਆਂ ਦੇ ਚੱਕਰ ਤੋਂ ਛੁਟ ਸਕਦਾ ਹੈ, ਉਨ੍ਹਾਂ ਨੇ ਹੋਰ ਵਿਆਖਿਆ ਕਰਦੇ ਹੋਏ ਫੁਰਮਾਇਆ ਕਿ ਮੈਂ ਕੁਰਾਨ ਸ਼ਰੀਫ ਦਾ ਅਧਿਐਨ ਛੇ ਮਹੀਨੇ ਮਸਜਿਦ ਵਿਚ ਰਹਿ ਕੇ ਉਨ੍ਹਾਂ ਦੇ ਤਰੀਕਿਆਂ ਦੇ ਨਾਲ ਕੀਤਾ। ਇਸੇ ਤਰ੍ਹਾਂ ਮੈਂ ਬਾਈਬਲ ਦਾ ਅਧਿਐਨ ਚਰਚ ਵਿਚ ਬੈਠ ਕੇ ਕੀਤਾ, ਚਾਰੇ ਵੇਦਾਂ ਦਾ ਮੈਂ ਸਕਾਲਰ ਹਾਂ, ਸੰਸਕ੍ਰਿਤ ਦਾ ਸਕਾਲਰ ਹੋਣ ਕਰਕੇ ਕੋਈ ਪੁਸਤਕ ਮੈਨੂੰ ਔਖੀ ਨਹੀਂ ਲਗਦੀ, ਚਾਰੇ ਉਪਨਿਸ਼ਦਾਂ, ਛੇਈ ਸਾਸ਼ਤਰਾਂ ਦਾ ਅਧਿਐਨ ਕਰਕੇ, ਕਨਫਿਊਸਿਸ ਦਾ ਅਧਿਐਨ ਕਰਕੇ, ਹੋਰ ਕਈ ਗ੍ਰੰਥਾਂ ਦਾ ਅਧਿਐਨ ਕਰਕੇ ਮੇਰੇ ਮਨ ਵਿਚ ਆਇਆ ਕਿ ਮੈਂ ਗੁਰੂ ਗ੍ਰੰਥ ਸਾਹਿਬ ਜੀ ਦਾ ਅਧਿਐਨ ਵੀ ਕਰਾਂ, ਉਨ੍ਹਾਂ ਨੇ ਉਚੀਆਂ ਬਾਹਾਂ ਕਰਕੇ ਕਿਹਾ ਕਿ ਹੇ ਦੁਨੀਆਂ ਦੇ ਲੋਕੋ! ਮੇਰੀ ਅਵਾਜ਼ ਸੁਣੋ, ਗੁਰੂ ਗ੍ਰੰਥ ਸਾਹਿਬ ਸਰਵੋਤਮ ਹੈ, ਇਹ ਸਾਰੇ ਧਰਮਾਂ ਨੂੰ ਰਾਹ ਦਿਖਾ ਕੇ, ਸਾਰੇ ਸੰਸਾਰ ਨੂੰ ਸਪਸ਼ਟਤਾ ਵਿਚ ਲੀਨ ਕਰ ਰਿਹਾ ਹੈ, ਭਗਤੀ ਰਾਹੀਂ, ਸਾਧੂ ਸੰਤਾਂ ਦੀ ਕਰਨੀ ਕਮਾਈ ਰਾਹੀਂ ਪ੍ਰਗਟ ਹੋ ਰਿਹਾ ਹੈ। ਇਸੇ ਤਰ੍ਹਾਂ ਦੇ ਹੋਰ ਬਚਨ ਆਪ ਨੇ ਕੀਤੇ, ਇਸ ਦੇ ਸਬੂਤ ਵਜੋਂ ਉਹ ਮੈਡੀਕਲ ਇੰਨਸਟੀਚਿਊਟ ਦੇ ਪ੍ਰਸਿੱਧ ਡਾਕਟਰਾਂ ਦੀ ਵੱਡੀ ਟੀਮ ਦਵਾਈਆਂ ਸਮੇਤ ਸਮਾਗਮ ਦੇ ਦੌਰਾਨ ਭੇਜਦੇ ਰਹੇ, ਉਹ ਕਾਬਲ ਡਾਕਟਰ ਤਕਰੀਬਨ 12 ਹਜ਼ਾਰ ਮਰੀਜ਼ਾਂ ਨੂੰ **examine** ਕਰਕੇ ਮੁਫਤ ਦਵਾਈਆਂ ਦਿੰਦੇ ਰਹੇ। ਲੱਖਾਂ ਰੁਪਏ ਦੀਆਂ ਦਵਾਈਆਂ ਰੋਜ਼ ਦਿੰਦੇ ਸਨ, ਅਸੀਂ ਵੀ ਆਪਣੇ ਡਾਕਟਰ ਉਨ੍ਹਾਂ ਦੀ ਮਦਦ ਲਈ ਰਲਾਉਂਦੇ ਸੀ ਪਰ ਉਨ੍ਹਾਂ ਦਾ ਯੋਗਦਾਨ ਬਹੁਤ ਵੱਡਾ ਸੀ।

ਸਵਾਮੀ ਜੀ ਨੇ ਗੁਰਮਤਿ ਮਾਰਗ ਤੇ ਚੱਲਣ ਵਾਲੇ ਪੰਧਾਊਆਂ ਦਾ ਬਹੁਤ ਨੇੜਿਓਂ ਅਧਿਐਨ ਕੀਤਾ, ਪਰ ਰਤਵਾੜਾ ਸਾਹਿਬ ਦੀ ਮਰਿਆਦਾ ਦੇਖ ਕੇ ਉਹ ਬਹੁਤ ਹੀ ਪ੍ਰਭਾਵਿਤ ਹੋਏ, ਇਥੋਂ ਤਕ ਕਿ ਉਨ੍ਹਾਂ ਨੇ ਹਿਮਾਲੀਅਨ ਇੰਨਸਟੀਚਿਊਟ ਵਿਚ ਮੈਡੀਕਲ ਕਾਲਜ ਬਣਾਉਣ ਵਾਸਤੇ ਨੀਂਹ ਪੱਥਰ ਦੀ ਰਸਮ ਅਦਾ ਕਰਨ

ਲਈ ਮੈਨੂੰ ਨਿਮੰਤਰਣ ਦਿਤਾ, ਬਹੁਤ ਹੀ ਪਿਆਰ ਦੇ ਨਾਲ ਉਨ੍ਹਾਂ ਨੇ ਸੰਗਤਾਂ ਦਾ ਸਵਾਗਤ ਕੀਤਾ। ਘੱਟ ਤੋਂ ਘੱਟ ਮੇਰੇ ਨਾਲ ਉਸ ਸਮੇਂ ਸਿੱਖ ਸੰਗਤਾਂ ਦੇਹਰਾਦੂਨ, ਡੋਈਵਾਲਾ, ਪਾਉਂਟਾ ਸਾਹਿਬ ਅਤੇ ਹੋਰ ਰਸਤੇ ਦੇ ਪਿੰਡਾਂ ਦੀਆਂ ਸਿੱਖ ਸੰਗਤਾਂ ਸਨ। ਉਨ੍ਹਾਂ ਨੇ ਜੀਅ ਭਰ ਕੇ ਸੇਵਾ ਕੀਤੀ, ਜਿਸ ਤੋਂ ਸਾਰੀ ਸੰਗਤ ਪ੍ਰਭਾਵਿਤ ਹੋਈ। ਨੀਂਹ ਰੱਖਣ ਲਈ ਉਨ੍ਹਾਂ ਨੇ ਇਸਲਾਮ ਧਰਮ ਦੇ, ਈਸਾਈ ਸੰਪਰਦਾ ਦੇ ਪਤਵੰਤੇ ਅਤੇ ਹੋਰ ਸੰਪਰਦਾਵਾਂ ਦੇ ਪਤਵੰਤੇ ਜਗਤ ਗੁਰੂ ਆਦਿ ਬੁਲਾਏ ਹੋਏ ਸਨ, ਪਰ ਬੁਨਿਆਦ ਉਨ੍ਹਾਂ ਨੇ ਮੇਰੇ ਤੋਂ ਰਖਵਾਈ ਜਿਥੋਂ ਉਨ੍ਹਾਂ ਦੀ ਡੂੰਘੀ ਸ਼ਰਧਾ ਦਾ ਪ੍ਰਗਟਾਵਾ ਖੁਲ੍ਹ-ਮ-ਖੁਲ੍ਹਾ ਹੋ ਰਿਹਾ ਸੀ। ਮੈਨੂੰ ਬੜੀ ਖੁਸ਼ੀ ਹੋ ਰਹੀ ਹੈ ਕਿ ਉਨ੍ਹਾਂ ਦੇ ਸਾਰੀ ਜ਼ਿੰਦਗੀ ਦੇ ਤਜਰਬਿਆਂ ਦੀ ਪੁਸਤਕ ਪਾਠਕਾਂ ਦੇ ਹੱਥਾਂ ਵਿਚ ਆ ਰਹੀ ਹੈ। ਮੈਨੂੰ ਪੂਰਨ ਆਸ ਹੈ ਕਿ ਜੋ ਵੀ ਇਸ ਦਾ ਅਧਿਐਨ ਕਰੇਗਾ ਉਨ੍ਹਾਂ ਨੂੰ ਬਹੁਤ ਤਜਰਬੇ ਜੀਵਨ ਵਿਚ ਪ੍ਰਾਪਤ ਹੋਣਗੇ। ਸੋ ਇਸ ਕਰਕੇ ਇਸ ਪੁਸਤਕ ਦੇ ਪੰਜਾਬੀ ਰੂਪ ਨੂੰ ਦੇਖ ਕੇ ਮੈਨੂੰ ਬੜੀ ਪ੍ਰਸੰਸਾ ਹੋ ਰਹੀ ਹੈ। ਸੱਚ ਦੇ ਖੋਜੀਆਂ ਲਈ ਇਹ ਪੁਸਤਕ ਚਾਨਣ ਮੁਨਾਰਾ ਹੈ। ਸੱਚ ਦੇ ਖੋਜੀਆਂ ਦਾ ਗੁਪਤ ਹੋ ਕੇ ਬੈਠ ਜਾਣਾ ਬਹੁਤ ਵੱਡੀ ਬਾਤ ਹੈ ਪਰ ਉਸ ਸੱਚ ਦੇ ਪ੍ਰਕਾਸ਼ ਵਿਚ ਜੀਵਨ ਜਿਉਂ ਕੇ ਵੱਡੀ ਮਿਸਾਲ ਕਾਇਮ ਕਰਨੀ ਉਸ ਤੋਂ ਵੀ ਵੱਡੀ ਬਾਤ ਹੈ।

***ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ ਪੰਨਾ - 62***

***ਸ਼ੁਭ ਕਾਮਨਾ ਸਹਿਤ***
***ਵਰਿਆਮ ਸਿੰਘ***

# ਆਦਿਕਾ

ਡਾ. ਸਵਾਮੀ ਰਾਮ ਜੀ ਦੀ ਪੁਸਤਕ **Living with the Himalayan Master**ਸੰਸਾਰ ਵਿਚ ਸਭ ਤੋਂ ਵੱਧ ਵਿਕਣ ਵਾਲੀ ਪੁਸਤਕ ਹੈ। ਇਸ ਦਾ ਉਲਥਾ ਵੀ ਸੰਸਾਰ ਦੀਆਂ ਕਈ ਬੋਲੀਆਂ ਵਿਚ ਤੇ ਭਾਰਤ ਦੀਆਂ ਕੋਈ ਅੱਠ ਭਾਸ਼ਾਵਾਂ ਵਿਚ ਹੋ ਚੁੱਕਿਆ ਹੈ। ਪੰਜਾਬੀ ਵਿਚ ਇਸ ਦੇ ਅਨੁਵਾਦ ਦੀ ਆਪਣੀ ਹੀ ਕਹਾਣੀ ਹੈ। ਮੈਨੂੰ ਸਵਾਮੀ ਰਾਮ ਜੀ ਨੂੰ ਮਿਲਣ ਦਾ ਸੁਭਾਗ 1982 ਵਿਚ ਮਿਲਿਆ, ਇਹ ਪੁਸਤਕ ਉਨ੍ਹਾਂ ਨੇ ਆਪਣੇ ਕਰ ਕਮਲਾਂ ਨਾਲ ਹਸਤਾਖਸ਼ਰ ਕਰਕੇ ਮੈਨੂੰ ਦਿਤੀ ਸੀ। ਉਦੋਂ ਮੈਂ ਇਹ ਪੁਸਤਕ ਬੜੇ ਧਿਆਨ ਨਾਲ ਪੜ੍ਹੀ ਤੇ ਉਦੋਂ ਹੀ ਸੋਚਿਆ ਸੀ ਕਿ ਹੋ ਸਕੇ ਤਾਂ ਪੰਜਾਬੀ ਵਿਚ ਇਸ ਦਾ ਉਲਥਾ ਮੈਨੂੰ ਹੀ ਕਰਨਾ ਚਾਹੀਦਾ ਹੈ। ਸਮਾਂ ਬੀਤਦਾ ਗਿਆ। ਸਵਾਮੀ ਜੀ ਦੀ ਕ੍ਰਿਪਾ, ਪ੍ਰਸਾਦ ਸਾਡੇ ਪਰਿਵਾਰ ਤੇ ਬਣਿਆ ਰਿਹਾ, ਅਤੇ ਇਹ ਨਿਰੰਤਰ ਜਾਰੀ ਹੈ।

1992 ਵਿਚ ਮੈਨੂੰ ਸੰਤ ਮਹਾਰਾਜ ਜੀ (ਸੰਤ ਵਰਿਆਮ ਸਿੰਘ ਜੀ) ਦੇ ਦਰਸ਼ਨਾਂ ਦਾ ਅਵਸਰ ਮਿਲਿਆ, ਦਰਸ਼ਨ ਕਰਨ ਦੀ ਦੇਰ ਸੀ ਕਿ 'ਗੁਰਾਂ ਨੇ ਮੇਰੇ ਬਾਣ ਮਾਰਿਆ ਮੇਰੇ ਪੈ ਗਿਆ ਕਲੇਜੇ ਛੇਕ' ਭਾਵਨਾ ਸਹਿਤ ਮੇਰੀ ਸੰਗਤ ਸੰਤ ਮਹਾਰਾਜ ਜੀ ਨਾਲ ਹੋ ਗਈ। ਉਸ ਸਮੇਂ ਮੇਰੇ ਸੇਵਾ-ਮੁਕਤ (ਰੀਟਾਇਰ) ਹੋਣ ਵਿਚ ਚਾਰ ਸਾਲ ਬਾਕੀ ਰਹਿੰਦੇ ਸਨ। ਮੈਂ ਨਿਰੰਤਰ ਦੀਵਾਨਾਂ ਵਿਚ ਆਉਂਦੀ ਰਹੀ। ਮਹਾਰਾਜ ਜੀ ਦੇ ਜੀਵਨ ਅਤੇ ਪ੍ਰਵਚਨਾਂ ਤੋਂ ਪ੍ਰੇਰੀ ਹੋਈ ਬਾਕੀ ਦਾ ਸਮਾਂ ਕਾਲਜ ਵਿਚ ਕੰਮ ਕਰਦੀ ਰਹੀ। 1993 ਵਿਚ ਪੰਜਾਬ ਵਿਚ ਹੜ੍ਹ ਆਏ, ਉਦੋਂ ਮਹਾਰਾਜ ਜੀ ਨਾਲ ਸਾਰੇ ਰੋਪੜ ਦੇ ਇਲਾਕੇ ਵਿਚ ਤੇ ਪਟਿਆਲੇ ਦੇ ਇਲਾਕੇ ਵਿਚ ਉਨ੍ਹਾਂ ਦੇ ਨਾਲ ਜਾਣ ਦਾ ਸੁਭਾਗ ਪ੍ਰਾਪਤ ਹੋਇਆ, ਸਵੇਰੇ 7 ਵਜੇ ਅਸੀਂ ਨਿਕਲ ਜਾਂਦੇ ਸੀ ਤੇ ਬਹੁਤ ਵਾਰੀ ਰਾਤ ਦੇ ਦਸ ਵੀ ਵਜ ਜਾਂਦੇ ਸੀ। ਕਿਵੇਂ ਮਹਾਰਾਜ ਜੀ ਹਰ ਪਿੰਡ ਵਿਚ ਗਏ, ਫੇਰ ਆਪਣੀ ਟੀਮ ਭੇਜੀ ਤੇ ਪਤਾ ਕਰਾਇਆ ਕਿੰਨੇ ਘਰ ਹਨ, ਕੀ ਕੁਝ ਬਚਿਆ ਹੈ ਜਾਂ ਸਭ ਕੁਝ ਜਾਂਦਾ ਰਿਹਾ ਹੈ। ਬਹੁਤ ਸਾਰੇ ਪਿੰਡਾਂ ਵਿਚ ਕੁਝ ਵੀ ਨਹੀਂ ਸੀ ਬਚਿਆ। ਇਥੋਂ ਤਕ ਕੋਈ ਸੁੱਕੀ ਥਾਂ ਵੀ ਨਹੀਂ ਜਿਥੇ ਉਹ ਅੱਗ ਜਲਾ ਕੇ ਚਾਹ ਰੋਟੀ ਪਕਾ ਸਕਦੇ। ਬੈਠਣ ਦੀ ਵੀ ਕੋਈ ਜਗ੍ਹਾ ਨਹੀਂ ਸੀ। ਦੋ ਦਿਨ ਤੋਂ ਬਾਅਦ ਸੰਤ ਮਹਾਰਾਜ ਦੇ ਆਦੇਸ਼ ਅਨੁਸਾਰ ਹਰੇਕ ਘਰ ਵਾਸਤੇ ਬੱਤੀ ਚੀਜ਼ਾਂ ਦਾ ਇਕ ਪੈਕ ਬਣਾ ਦਿਤਾ ਗਿਆ। ਕਣਕ ਘਿਓ, ਸਾਬਣ, ਕਪੜੇ ਆਦਿ ਸਭ ਕੁਝ ਟਰੱਕ ਤੇ ਰੱਖ ਕੇ ਸਵੇਰੇ ਨਿਕਟ ਦੇ ਪਿੰਡ ਵਿਚ ਜਾ ਕੇ ਖੜ੍ਹਾ ਕਰਦੇ, ਇਕ ਜਗ੍ਹਾ ਪਰਚੀਆਂ ਦਿਤੀਆਂ ਜਾਂਦੀਆਂ ਤੇ ਫੇਰ ਉਹ ਸਮਾਨ ਟਰੱਕ ਤੋਂ ਲੈ ਕੇ ਘਰਾਂ ਨੂੰ ਜਾਂਦੇ। ਜੇ ਕੋਈ ਨਾ ਚੁਕ ਸਕਦਾ, ਸੰਗਤ ਆਪ ਛੱਡ ਕੇ ਆਉਂਦੀ। ਗੋਡਿਆਂ ਤਕ ਪਾਣੀ 'ਚੋਂ ਲੰਘ ਕੇ ਮਹਾਰਾਜ ਜੀ ਆਪ ਹਰ ਘਰ ਜਾਂਦੇ। ਫੇਰ ਪਿੰਡ ਦੇ ਸੱਜਣ ਇਕੱਠੇ ਹੁੰਦੇ। ਮਹਾਰਾਜ ਜੀ ਬੜੇ ਹੀ ਪਿਆਰ ਨਾਲ ਉਨ੍ਹਾਂ ਨੂੰ ਅਸੀਸਾਂ ਦਿੰਦੇ, ਹੌਂਸਲਾ ਦਿੰਦੇ ਅਤੇ ਕਹਿੰਦੇ ਅਸੀਂ ਤੁਹਾਨੂੰ ਦਾਨ ਦੇਣ ਨਹੀਂ ਆਏ। ਅੱਜ ਤੁਹਾਨੂੰ ਲੋੜ ਪਈ ਹੈ, ਅਸੀਂ ਆਏ ਹਾਂ ਕਲ੍ਹ ਸਾਨੂੰ ਲੋੜ ਪਈ ਤੇ ਤੁਸੀਂ ਪਹੁੰਚੋਂਗੇ, ਬਹੁਤ ਕੁਝ ਸਿੱਖਣ ਦਾ ਮੌਕਾ

ਮਿਲਿਆ, ਬਹੁਤ ਪ੍ਰਭਾਵ ਪਿਆ।

ਮਹਾਰਾਜ ਜੀ ਦਾ ਬੜੀ ਦੇਰ ਤੋਂ ਵਿਚਾਰ ਬਣ ਰਿਹਾ ਸੀ ਕਿ ਇਕ ਸੋਹਣਾ ਪੰਜਾਬੀ ਦਾ ਮੈਗਜ਼ੀਨ ਕੱਢਿਆ ਜਾਵੇ ਜਿਹੜਾ ਨਿਰੋਲ ਗੁਰਬਾਣੀ ਦੇ ਸਿਧਾਂਤਾਂ ਉਤੇ ਹੋਵੇ ਜਿਸ ਰਾਹੀਂ ਗੁਰੂ ਨਾਨਕ ਦੀ ਵਿਚਾਰਧਾਰਾ ਦੇਸ਼ ਵਿਦੇਸ਼ ਪਹੁੰਚਾਈ ਜਾਵੇ। 'ਆਤਮ ਮਾਰਗ ਮੈਗਜ਼ੀਨ ਦਾ ਪਹਿਲਾ ਪਰਚਾ 3 ਅਪ੍ਰੈਲ 1995 ਨੂੰ ਰਤਵਾੜਾ ਸਾਹਿਬ ਵਿਚ ਰੀਲੀਜ਼ ਕੀਤਾ ਗਿਆ, ਮੈਗਜ਼ੀਨ ਵਿਚ ਸੰਤ ਮਹਾਰਾਜ ਦੇ ਆਪਣੇ ਤੇ ਕੁਝ ਹੋਰ ਲੇਖ ਹੁੰਦੇ। ਬਹੁਤ ਹੀ ਉਚ ਕੋਟੀ ਦਾ ਅਧਿਆਤਮਕ ਮੈਗਜ਼ੀਨ ਸਿੱਧ ਹੋਇਆ, ਦਿਨਾਂ ਵਿਚ ਹੀ ਸਰਕੂਲੇਸ਼ਨ ਹਜ਼ਾਰਾਂ ਤੇ ਪਹੁੰਚ ਗਈ। ਜੁਲਾਈ 1995 ਦੀ ਗੱਲ ਹੈ। ਮੈਂ ਸ਼ਾਮ ਨੂੰ ਘਰ ਬੈਠੀ ਸੀ। ਸੰਤ ਮਹਾਰਾਜ ਜੀ ਦਾ ਟੈਲੀਫੋਨ ਆਇਆ। ਮਹਾਰਾਜ ਜੀ ਨੇ ਟੈਲੀਫੋਨ ਤੇ ਹੁਕਮ ਕੀਤਾ ਕਿ ਮੈਂ **Living with the Himalayan Master** ਦਾ ਪੰਜਾਬੀ ਵਿਚ ਅਨੁਵਾਦ ਕਰਾਂ ਤੇ 'ਆਤਮ ਮਾਰਗ' ਵਿਚ ਲੜੀਵਾਰ ਦੇਣਾ ਸ਼ੁਰੂ ਕਰਾਂ। ਮੈਨੂੰ ਉਹ ਦਿਨ ਯਾਦ ਆ ਗਿਆ ਜਦੋਂ ਮੈਂ ਸੋਚਿਆ ਸੀ ਇਹ ਅਨੁਵਾਦ ਮੈਨੂੰ ਕਰਨਾ ਚਾਹੀਦਾ ਹੈ। ਮਹਾਰਾਜ ਜੀ ਦਾ ਆਦੇਸ਼ ਸੀ, ਉਨ੍ਹਾਂ ਨੇ ਆਪ ਹੀ ਕਰਾਉਣਾ ਵੀ ਸ਼ੁਰੂ ਕਰ ਦਿਤਾ। ਇਸ ਪੁਸਤਕ ਵਿਚੋਂ ਅਗਸਤ 1995 ਤੋਂ 'ਆਤਮ ਮਾਰਗ' ਵਿਚ ਲੇਖ ਆਉਣੇ ਸ਼ੁਰੂ ਹੋਏ ਤੇ ਅਪ੍ਰੈਲ 1999 ਤੱਕ ਲਗਾਤਾਰ ਆਉਂਦੇ ਰਹੇ। 'ਆਤਮ ਮਾਰਗ' ਵਿਚ ਇਹ ਸੰਪੰਨ ਹੋਣ ਤੋਂ ਬਾਅਦ ਹੁਣ ਮਹਾਰਾਜ ਜੀ ਦੇ ਆਦੇਸ਼ ਅਨੁਸਾਰ ਪੁਸਤਕ ਰੂਪ ਵਿਚ ਪਾਠਕਾਂ ਦੇ ਸਾਮ੍ਹਣੇ ਆ ਰਹੀ ਹੈ। ਸਾਨੂੰ ਇਸ ਦੇ ਪੁਸਤਕ ਰੂਪ ਵਿਚ ਛਪਣ ਲਈ ਬਹੁਤ ਹੀ ਚਿੱਠੀਆਂ ਆਉਂਦੀਆਂ ਹਨ। ਇਹ ਪੁਸਤਕ ਆਤਮ ਮਾਰਗ ਵਿਚ ਛਪ ਕੇ ਬਹੁਤ ਹੀ ਹਰਮਨ ਪਿਆਰੀ ਸਿੱਧ ਹੋਈ ਹੈ, ਪਾਠਕਾਂ ਦੇ ਜ਼ੋਰ ਦੇਣ ਤੇ ਹੀ ਇਸ ਨੂੰ ਪੁਸਤਕ ਦਾ ਰੂਪ ਦਿਤਾ ਗਿਆ ਹੈ।

ਸਵਾਮੀ ਜੀ ਨੇ ਇਸ ਪੁਸਤਕ ਦੇ ਚੌਦਾਂ ਭਾਗ ਕੀਤੇ ਹਨ, ਹਰ ਭਾਗ ਵਿਚ ਇਕ ਨਰੋਏ ਵਿਸ਼ੇ ਉਤੇ ਵਿਚਾਰ ਦਿਤਾ ਗਿਆ ਹੈ। ਉਸ ਵਿਸ਼ੇ ਦੀ ਪੂਰੀ ਤਰ੍ਹਾਂ ਨਾਲ ਵਿਆਖਿਆ ਕਰਕੇ ਅੰਤ ਵਿਚ ਉਸ ਦਾ ਸਾਰ ਦਿਤਾ ਹੈ। ਸ਼ੈਲੀ ਬੜੀ ਸਰਲ ਅਤੇ ਬਿਆਨ ਬੜਾ ਰੌਚਕ ਹੈ।

ਪਹਿਲਾ ਭਾਗ ਉਨ੍ਹਾਂ ਦੀ ਅਧਿਆਤਮਕ ਸਿਖਿਆ ਸਬੰਧੀ ਹੈ ਜੋ ਉਨ੍ਹਾਂ ਨੇ ਹਿਮਾਲਿਆ ਦੀਆਂ ਚੋਟੀਆਂ ਅਤੇ ਗੁਫਾਵਾਂ ਵਿਚ ਰਹਿ ਕੇ ਪ੍ਰਾਪਤ ਕੀਤੀ। ਇਸ ਵਿਚ ਉਨ੍ਹਾਂ ਨੇ ਆਪਣੇ ਮਾਤਾ ਪਿਤਾ, ਗੁਰੂਦੇਵ ਅਤੇ ਗੁਫਾਵਾਂ ਵਿਚ ਵਿਚਰਨ ਦੀ ਅਨੋਖੀ ਗਾਥਾ ਦੱਸੀ ਹੈ।

ਦੂਜਾ ਭਾਗ ਗੁਰੂ ਸਾਧਨਾ ਬਾਰੇ ਹੈ। ਇਸ ਭਾਗ ਵਿਚ ਗੁਰੂ ਦੀ ਆਵਸ਼ਕਤਾ, ਗੁਰੂ ਦਾ ਸ਼ਿਸ਼ ਪ੍ਰਤੀ ਪਿਆਰ, ਤਿਆਗ ਦੀ ਭਾਵਨਾ, ਸ਼ਿਸ਼ ਨੂੰ ਅਨੇਕ ਪ੍ਰੀਖਿਆਵਾਂ ਵਿਚੋਂ ਲੰਘਾ ਕੇ ਉਸ ਦੀ ਸਾਧਨਾ ਨੂੰ ਬਲ ਬਖਸ਼ਣਾ ਅਤੇ ਹੁਕਮ ਮੰਨਣ ਦੀ ਔਖੀ ਘਾਟੀ ਦਾ ਦਿਲ ਖਿਚਵਾਂ ਬਿਆਨ ਹੈ। ਘਟਨਾਵਾਂ ਦੀ

ਵਿਥਿਆ ਬੜੀ ਰੌਚਕ ਹੈ ਅਤੇ ਪਾਠਕ ਸਾਹੋ ਸਾਹ ਸਭ ਕੁਝ ਪੜ੍ਹਨ ਲਈ ਉਤਸੁਕ ਹੁੰਦਾ ਹੈ। ਸਵਾਮੀ ਜੀ ਉਦਾਹਰਣ ਰਾਹੀਂ ਸਿੱਧ ਕਰਦੇ ਹਨ ਕਿ ਜੇ ਸ਼ਿਸ਼ ਨੂੰ ਗੁਰੂ ਪ੍ਰਤੀ ਸ਼ਰਧਾ ਅਤੇ ਭਰੋਸਾ ਹੋਵੇ ਤਾਂ ਉਹ ਕੀ ਨਹੀਂ ਕਰ ਸਕਦਾ? ਇਸ ਭਾਗ ਦੇ ਅੰਤ ਵਿਚ ਦੱਸਿਆ ਹੈ ਕਿ ਅਨੁਸ਼ਾਸ਼ਨ ਕਿਵੇਂ ਜੀਵਨ ਲਈ ਅਵਸ਼ਕ ਹੈ, ਨਾਲ ਨਿਰਲਿਪਤ ਹੋਣ ਅਤੇ ਨਿਰਸੁਆਰਥੀ ਹੋਣਾ ਵੀ ਉਨਾਂ ਹੀ ਜ਼ਰੂਰੀ ਹੈ।

ਤੀਸਰੇ ਭਾਗ ਵਿਚ ਅਨੁਭਵ ਦਾ ਅਨੂਠਾ ਵਰਣਨ ਹੈ। ਆਤਮ ਸਿੱਧੀ ਲਈ ਅਨੁਭਵ ਤੋਂ ਬਿਨਾਂ ਕੋਈ ਹੋਰ ਰਾਹ ਨਹੀਂ। ਸ਼ੁਧਤਾ ਅਤੇ ਇਕਾਗਰਤਾ ਲਈ ਇਕ ਪਾਸੇ ਹੋ ਕੇ ਸਾਧਨਾ ਕਰਨੀ ਅਤੇ ਮਨ ਤੇ ਕਾਬੂ ਰੱਖਣਾ ਅਤਿ ਅਵਸ਼ਕ ਹਨ, ਗਿਆਨ ਸਾਰੇ ਦੁਖ ਦੂਰ ਕਰਦਾ ਹੈ। ਤੁਸੀਂ ਮੰਤਰ ਦੀ ਸਾਧਨਾ ਰਾਹੀਂ ਸਦਾ ਅਨੰਦਮਈ ਹੋ ਸਕਦੇ ਹੋ।

ਚੌਥੇ ਭਾਗ ਵਿਚ ਨਿਮਰਤਾ ਦੀ ਗੈਬੀ ਤਾਕਤ ਅਤੇ ਵਡਿਆਈ ਦੱਸੀ ਹੈ। ਹਉਮੈ ਵਿਚ ਰਹਿ ਕੇ ਮਨੁੱਖ ਕਿਤੇ ਵੀ ਨਹੀਂ ਪਹੁੰਚ ਸਕਦਾ, 'ਆਤਮ ਮਾਰਗ' ਤੇ ਚੱਲਣ ਲਈ ਕਿਵੇਂ ਅੰਦਰ ਦੇ ਗੁਣਾਂ ਨੂੰ ਵਿਕਸਿਤ ਕਰਨਾ ਪੈਂਦਾ ਹੈ, ਅਭਿਆਸ ਤੋਂ ਬਿਨਾਂ ਗੁਣਾਂ ਨੂੰ ਵਿਕਸਿਤ ਨਹੀਂ ਕੀਤਾ ਜਾ ਸਕਦਾ। ਹੇਮਕੁੰਟ ਸਾਹਿਬ ਦੇ ਨੇੜੇ ਗੁਦੜੀ ਬਾਬਾ ਨਾਲ ਹੋਈ ਭੇਟ ਦਾ ਬਿਆਨ ਬੜਾ ਦਿਲਚਸਪ ਹੈ।

ਪੰਜਵੇਂ ਭਾਗ ਵਿਚ ਸਵਾਮੀ ਜੀ ਨੇ ਡਰ ਤੇ ਵਿਜੇ ਪਾਉਣ ਦਾ ਢੰਗ ਦੱਸਿਆ ਹੈ। ਡਰ ਸਾਧਨਾ ਦੇ ਰਾਹ ਤੇ ਵੱਡਾ ਬਾਧਾ ਹੈ, ਹਨ੍ਹੇਰੇ ਵਿਚ ਰੱਸੀ ਨੂੰ ਸੱਪ ਹੀ ਸਮਝੀ ਜਾਣਾ ਅਗਿਆਨ ਹੈ, ਇਸ ਤੋਂ ਭੈ ਉਪਜਦਾ ਹੈ, ਭੈ ਸਾਧਨਾ ਲਈ ਘਾਤਕ ਹੁੰਦਾ ਹੈ।

ਛੇਵਾਂ ਭਾਗ ਤਿਆਗ ਸਾਧਨਾ ਸਬੰਧੀ ਹੈ, ਤਿਆਗ ਦਾ ਮਾਰਗ ਤਲਵਾਰ ਦੀ ਧਾਰ ਤੇ ਤੁਰਨਾ ਹੈ। ਤਿਆਗ ਦਾ ਮਾਰਗ ਬਹੁਤ ਥੋੜ੍ਹਿਆਂ ਲਈ ਹੀ ਲਾਭਕਾਰੀ ਸਿੱਧ ਹੁੰਦਾ ਹੈ। ਮੋਹ ਤੋਂ ਮੁਕਤ ਹੋਣਾ, ਆਪਾ ਚੀਨਣਾ ਇਸ ਮਾਰਗ ਤੇ ਚੱਲਣ ਦੇ ਪਹਿਲੇ ਪਾਠ ਹਨ। ਸਵਾਮੀ ਜੀ ਨੇ ਦੱਸਿਆ ਹੈ ਕਿ ਪਹਿਲਾਂ ਸੰਸਾਰ ਨੂੰ ਜਾਣੋ, ਦੇਖੋ ਤੇ ਫੇਰ ਤਿਆਗੋ। ਜੰਗਲਾਂ ਵਿਚ ਰਹਿਣ ਨਾਲ ਤਿਆਗ ਨਹੀਂ ਆ ਜਾਂਦਾ, ਅੰਤ ਵਿਚ ਉਹ ਦਸਦੇ ਹਨ ਕਿਵੇਂ ਸੰਸਾਰ ਵਿਚ ਰਹਿੰਦੇ ਕਿਵੇਂ ਤੁਸੀਂ ਉਸ ਤੋਂ ਉਪਰ ਉਠ ਸਕਦੇ ਹੋ। ਉਹ ਦਸਦੇ ਹਨ ਜਦੋਂ ਤੁਸੀਂ ਇਹ ਮਹਿਸੂਸ ਕਰਦੇ ਹੋ ਕਿ ਤੁਸੀਂ ਸਭ ਕੁਝ ਗੁਆ ਬੈਠੇ ਹੋ ਉਦੋਂ ਹੀ ਤੁਸੀਂ ਸਹੀ ਅਰਥਾਂ ਵਿਚ ਕੁਝ ਪ੍ਰਾਪਤ ਕਰਦੇ ਹੋ।

ਸਤਵਾਂ ਭਾਗ ਵੱਖ-ਵੱਖ ਪੱਥਾਂ ਦੇ ਅਨੁਭਵ ਦਸਦਾ ਹੈ, ਜਿੰਨਾਂ ਤੁਸੀਂ ਅਨੁਭਵ ਕਰਦੇ ਹੋ, ਹੋਰ ਕਰਨ ਲਈ ਓ0ਤਸੁਕ ਹੁੰਦੇ ਹੋ, ਜਦੋਂ ਵਿਵੇਕ ਆ ਜਾਂਦਾ ਹੈ ਫੇਰ ਤੁਸੀਂ ਆਪਣੇ ਮਾਰਗ ਤੇ ਦ੍ਰਿੜ੍ਹ ਹੋ ਕੇ ਚਲਦੇ ਹੋ। ਇਸ ਵਿਚ ਅਨੰਦਮਈ ਮਾਂ ਦੇ ਦਰਸ਼ਨਾਂ ਬਾਰੇ ਅਤੇ ਇਸ ਸਦੀ ਦੇ ਹੋਰ ਮਹਾਂਪੁਰਖਾਂ ਨਾਲ ਸਵਾਮੀ ਜੀ ਦੀ ਭੇਟ ਦਾ ਬੜਾ ਦਿਲ ਖਿਚਵਾਂ ਬਿਆਨ ਹੈ। ਟੈਗੋਰ, ਮਹਾਤਮਾ ਗਾਂਧੀ, ਰਮਣ

ਮਹਾਂਰਿਸ਼ੀ, ਔਰੋਬਿੰਦੋ, ਸਵਾਮੀ ਜੀ ਇਨ੍ਹਾਂ ਸਭ ਦੇ ਆਸ਼ਰਮਾਂ ਵਿਚ ਰਹੇ ਤੇ ਉਨ੍ਹਾਂ ਨੇ ਜੋ ਦੇਖਿਆ ਅਤੇ ਸਿਖਿਆ ਸਵਾਮੀ ਜੀ ਨੇ ਉਸ ਬਾਰੇ ਭਾਵਪੂਰਤ ਟਿਪਣੀ ਕੀਤੀ ਹੈ।

ਅਠਵਾਂ ਭਾਗ, ਸੰਸਾਰ ਦੇ ਸਾਰੇ ਧਰਮਾਂ ਬਾਰੇ ਹੈ। ਸਵਾਮੀ ਜੀ ਨੇ ਬਹੁਤ ਹੀ ਸੋਹਣੀ ਤਰ੍ਹਾਂ ਦੱਸਿਆ ਹੈ ਕਿ ਕਿਵੇਂ ਸੱਤ ਤੋਂ ਹੀ ਸਾਰੇ ਧਰਮ ਨਿਕਲੇ ਹਨ, ਸਤਿ ਦਾ ਅਭਿਆਸ ਕਰਨ ਤੋਂ ਬਿਨਾਂ ਤਾਂ ਹਨ੍ਹੇਰੇ ਵਿਚ ਹੀ ਸੋਟੀਆਂ ਮਾਰਨਾ ਹੈ, ਪ੍ਰੇਮ ਹੀ ਵਿਸ਼ਵ ਦਾ ਸਹੀ ਧਰਮ ਹੈ, ਦਇਆ ਦਾ ਕੋਈ ਧਰਮ ਨਹੀਂ ਹੁੰਦਾ, ਸੱਤ ਕਿਸੇ ਇਕ ਧਰਮ ਦੀ ਮਲਕੀਅਤ ਨਹੀਂ। ਸਤਿ ਸਮੁੱਚਾ ਹੈ।

ਨੌਵਾਂ ਭਾਗ ਆਪਾ ਸਮਰਪਣ ਬਾਰੇ ਹੈ ਅਤੇ ਦੱਸਿਆ ਹੈ ਕਿ ਆਪਾ ਸਮਰਪਣ ਸਭ ਤੋਂ ਸੌਖਾ ਆਤਮ ਸਿੱਧੀ ਦਾ ਤਰੀਕਾ ਹੈ। ਜਿਸ ਦਾ ਕੋਈ ਨਹੀਂ ਉਸ ਦਾ ਵਾਹਿਗੁਰੂ ਹੈ। ਉਹ ਨਿਆਸਰਿਆਂ ਦਾ ਆਸਰਾ, ਨਿਤਾਣਿਆਂ ਦਾ ਤਾਣ ਹੈ। ਇਸ ਵਿਚ ਸਵਾਮੀ ਜੀ ਦਸਦੇ ਹਨ ਕਿਵੇਂ ਜਿਥੇ ਕੋਈ ਨਹੀਂ, ਉਥੇ ਉਹ ਆਪ ਰੱਖਿਆ ਕਰਦਾ ਹੈ।

ਦਸਵੇਂ ਭਾਗ ਵਿਚ ਸਵਾਮੀ ਜੀ ਦਸਦੇ ਹਨ ਕਿ ਮਨ ਕਿਵੇਂ ਸ਼ਕਤੀਆਂ ਦਾ ਭੰਡਾਰ ਹੈ, ਅੰਦਰ ਦੇ ਗੁਣ ਪ੍ਰਗਟ ਕਰਨੇ, ਗੁੱਝੇ ਗੁਣਾਂ ਨੂੰ ਪ੍ਰਗਟ ਕਰਕੇ ਤੁਸੀਂ ਸਫਲਤਾ ਦੀ ਚੋਟੀ ਤੇ ਪਹੁੰਚ ਸਕਦੇ ਹੋ, ਜੇ ਮਨ ਨੂੰ ਕੇਵਲ ਪ੍ਰਭੂ ਵਲ ਹੀ ਲਗਾ ਲਿਆ ਜਾਵੇ ਤਾਂ ਅੰਤਰਮੁਖੀ ਹੋ ਕੇ ਜਾ ਕੇ ਆਪਾ ਚੀਨਿਆ ਜਾ ਸਕਦਾ ਹੈ।

ਗਿਆਰ੍ਹਵੇਂ ਭਾਗ ਵਿਚ ਸਵਾਮੀ ਜੀ ਮਨ ਦੀ ਸ਼ਕਤੀ ਨਾਲ ਰੋਗ ਹਟਾਉਣ ਬਾਰੇ ਦਸਦੇ ਹਨ, ਉਹ ਦਸਦੇ ਹਨ ਕਿ ਹਰੇਕ ਮਨੁੱਖ ਦੇ ਅੰਦਰ ਅਰੋਗ ਕਰਨ ਦੀ ਸ਼ਕਤੀ ਹੈ, ਉਸ ਸ਼ਕਤੀ ਦੀ ਵਰਤੋਂ ਕਰਕੇ ਤੁਸੀਂ ਆਪਣੇ ਆਪ ਨੂੰ ਠੀਕ ਕਰ ਸਕਦੇ ਹੋ, ਜਿਸ ਨੇ ਪ੍ਰਭੂ ਨੂੰ ਆਪਾ ਸਮਰਪਣ ਕੀਤਾ ਹੈ ਜੋ ਪੂਰੀ ਤਰ੍ਹਾਂ ਨਾਲ ਪ੍ਰਭੂ ਦਾ ਹੋ ਗਿਆ ਹੈ, ਉਹ ਕਿਸੇ ਨੂੰ ਵੀ ਅਰੋਗ ਕਰ ਸਕਦਾ ਹੈ। ਸਾਰੇ ਸੰਤਾਪਾਂ ਤੋਂ ਛੁਟਕਾਰਾ ਹੀ ਅਸਲ ਅਰੋਗਤਾ ਹੈ।

ਬਾਹਰਵੇਂ ਭਾਗ ਵਿਚ ਪੂਰੇ ਗੁਰੂ ਦੀ ਕ੍ਰਿਪਾ ਦਾ ਬਖਾਨ ਹੈ। ਇਸ ਵਿਚ ਦੱਸਿਆ ਹੈ ਕਿ ਸੰਪੂਰਨਤਾ ਹੀ ਜੀਵਨ ਲਕਸ਼ ਹੈ ਪਰ ਮਾਨਵ ਸੰਘਰਸ਼ ਬਹੁਤ ਛੋਟਾ ਹੈ, ਅਨੰਦ ਦੀ ਪ੍ਰਾਪਤੀ ਆਪਣੀ ਕੋਸ਼ਿਸ਼ ਨਾਲ ਨਹੀਂ ਆ ਸਕਦੀ, ਕੇਵਲ ਗੁਰੂ ਕ੍ਰਿਪਾ ਨਾਲ ਹੀ ਆ ਸਕਦੀ ਹੈ, ਉਹ ਵਡਭਾਗੇ ਹਨ ਜਿਨ੍ਹਾਂ ਉਤੇ ਗੁਰੂ ਕ੍ਰਿਪਾ ਹੈ। ਇਥੇ ਸਵਾਮੀ ਜੀ ਨੇ ਵੱਖ-ਵੱਖ ਅਨੁਭਵ ਦੱਸੇ ਹਨ। ਇਕ ਬੁੱਤ ਵਿਚੋਂ ਵੀ ਅਥਰੂ ਨਿਕਲ ਸਕਦੇ ਹਨ।

ਤੇਰ੍ਹਵਾਂ ਭਾਗ ਜੀਵਨ ਅਤੇ ਮ੍ਰਿਤੂ ਤੇ ਕਾਬੂ ਪਾਉਣ ਸਬੰਧੀ ਹੈ। ਦੱਸਿਆ ਗਿਆ ਹੈ ਕਿ ਤੁਸੀਂ ਆਪਣੇ ਪ੍ਰਾਰਬਧ ਦੇ ਬਣਾਉਣ ਵਾਲੇ ਆਪ ਹੋ। ਜੀਵਨ ਤੇ ਮਰਨਾ ਕੇਵਲ ਦੋ ਘਟਨਾਵਾਂ ਹਨ, ਅਸਲੀ ਭਾਗ ਅਸੀਂ ਭੁੱਲੇ ਬੈਠੇ ਹਾਂ, ਅਸੀਂ

ਨਹੀਂ ਜਾਣਦੇ ਕਿ ਅਸੀਂ ਦੁਖੀ ਕਿਉਂ ਹਾਂ? ਜਦੋਂ ਤੁਹਾਨੂੰ ਇਹ ਪਤਾ ਲਗ ਜਾਂਦਾ ਹੈ, ਤੁਸੀਂ ਅਸੀਂ ਛੁਟ ਜਾਂਦੇ ਹੋ। ਇਸ ਵਿਚ ਇਹ ਵੀ ਦੱਸਿਆ ਗਿਆ ਹੈ ਮਰਨ ਲਈ ਕੀ ਮਨੋਵਿਰਤੀ ਹੋਣੀ ਚਾਹੀਦੀ ਹੈ, ਸਰੀਰ ਕਿਵੇਂ ਛੱਡਣਾ ਚਾਹੀਦਾ ਹੈ, ਮਰਨ ਉਪਰਾਂਤ ਦੂਸਰੇ ਸਰੀਰ ਵਿਚ ਕਿਵੇਂ ਜਾਇਆ ਜਾ ਸਕਦਾ ਹੈ।

ਚੌਦਵਾਂ ਭਾਗ ਅੰਤਲਾ ਭਾਗ ਹੈ ਜਿਸ ਵਿਚ ਸਵਾਮੀ ਜੀ ਪੱਛਮ ਦੇ ਸਫਰ ਬਾਰੇ ਦਸਦੇ ਹਨ, ਇਸ ਵਿਚ ਇਹ ਸਪਸ਼ਟ ਕੀਤਾ ਹੈ ਕਿ ਪੂਰਬ ਤੇ ਪੱਛਮ ਕਿਵੇਂ ਵੱਖ-ਵੱਖ ਹਨ ਅਤੇ ਸਾਡੀਆਂ ਕੀ ਮਰਿਆਦਾ ਹਨ।

ਸਵਾਮੀ ਜੀ ਨੇ ਇਹ ਸਭ ਕੁਝ ਬਹੁਤ ਹੀ ਸੁਚੱਜੇ ਢੰਗ ਨਾਲ ਵਰਨਣ ਕੀਤਾ ਹੈ। ਇਸ ਪੁਸਤਕ ਵਿਚ ਨਿਰੋਲ ਸਵਾਮੀ ਜੀ ਦੇ ਅਨੁਭਵ ਹਨ ਜੋ ਪਾਠਕਾਂ ਲਈ ਇਕ ਚਾਨਣ ਮੁਨਾਰੇ ਦਾ ਕੰਮ ਕਰਦੇ ਹਨ। ਆਸ ਹੈ ਪਾਠਕ ਇਸ ਪੁਸਤਕ ਤੋਂ ਪੂਰਾ-ਪੂਰਾ ਲਾਭ ਉਠਾਣਗੇ। ਇਸਨੂੰ ਪੁਸਤਕ ਦੇ ਰੂਪ ਵਿਚ ਲਿਆਉਣ ਦਾ ਸਿਹਰਾ ਸੰਤ ਮਹਾਰਾਜ ਜੀ ਤੇ ਹੀ ਹੈ, ਉਨ੍ਹਾਂ ਦੀ ਕ੍ਰਿਪਾ ਨਾਲ ਇਹ ਸੰਭਵ ਹੋ ਸਕਿਆ ਹੈ। ਇਸ ਯੁੱਗ ਦੇ ਮਹਾਨ ਯੋਗੀ ਸਵਾਮੀ ਜੀ ਤੇ ਸੰਤ ਮਹਾਰਾਜ ਜੀ ਦੀ ਸੰਪੂਰਨ ਹਸਤੀ ਦਾ ਮੇਲ ਇਹ ਪੁਸਤਕ ਹੈ। ਸਵਾਮੀ ਜੀ ਦੇ ਵਿਚਾਰ ਉਲਥਾਉਣ ਵਿਚ ਹੋਈਆਂ ਭੁੱਲਾਂ ਮੇਰੀ ਅਲਪੱਗ ਸਮਝ ਕਾਰਨ ਹੈ, ਜੇ ਕਿਤੇ ਬਖਾਨ ਨੇ ਤੁਹਾਨੂੰ ਟੁੰਬਿਆ ਹੈ, ਤਾਂ ਇਹ ਸਵਾਮੀ ਜੀ ਅਤੇ ਮਹਾਂਪੁਰਸ਼ਾਂ ਦੀ ਕ੍ਰਿਪਾ ਸਦਕਾ ਹੈ।

*ਡਾ. ਤੇਜਿੰਦਰ ਮਲਹੋਤਰਾ*
*ਮੈਨੇਜਿੰਗ ਐਡੀਟਰ*

# ਹਿਮਾਲੀਆ ਦੇ ਸੰਤਾਂ ਦੇ ਸੰਗ ਨਿਵਾਸ

ਡਾ. ਸਵਾਮੀ ਰਾਮ ਜੀ ਅੱਜ ਦੇ ਸਮੇਂ ਦੇ ਇਕ ਉੱਚ ਕੋਟੀ ਦੇ ਯੋਗੀ ਹੀ ਨਹੀਂ, ਸਗੋਂ ਇਕ ਮਹਾਨ ਵਿਦਵਾਨ, ਦੁਨੀਆਂ ਦੇ ਤਕਰੀਬਨ ੨੦੦ ਮੁਲਕਾਂ ਵਿਚ ਘੁੰਮੇ ਹੋਏ ਸਰਵ ਵਿਦਿਆ ਦੇ ਗਿਆਤਾ, ਔਕਸਫੋਰਡ ਤੋਂ ਉਨ੍ਹਾਂ ਨੇ ਪੀ. ਐਚ. ਡੀ ਕੀਤੀ ਸੀ। ਇਸ ਸਮੇਂ ਇਨ੍ਹਾਂ ਦੇ ਕੋਈ ਪੰਜਾਹ ਤੋਂ ਵੱਧ ਡੇਰੇ ਅਮਰੀਕਾ ਵਿਚ ਹਨ ਤੇ ਉਨ੍ਹਾਂ ਨੇ ਪੈਨਸਿਲਵੇਨੀਆ (ਹਨਲਸਡੇਲ) ਵਿਚ ਪੋਕੋਨੋ ਪਰਬਤਮਾਲਾ ਤੇ 150 ਏਕੜ ਜ਼ਮੀਨ ਤੇ ਮੁੱਖ ਸੰਸਥਾ ਸਥਾਪਤ ਕੀਤੀ।

ਸਵਾਮੀ ਜੀ ਦੇ ਯਤਨਾਂ ਨਾਲ ਜਿਥੇ ਇਹ ਸੰਸਥਾ ਭਾਰਤੀ ਰਿਸ਼ੀਆਂ ਮੁਨੀਆਂ ਲਈ ਸਿਖਿਆ ਦਾ ਸਰੋਤ ਹੈ, ਉਸ ਦੇ ਨਾਲ ਪੱਛਮੀ ਤਕਨੀਕ ਨਾਲ ਸਿਖਿਆ ਪ੍ਰਾਪਤੀ, ਚਿਕਿਤਸਾ, ਧਰਮ ਦਰਸ਼ਨ ਤੇ ਵਿਗਿਆਨਕ ਸੋਧ ਦੇ ਖੇਤਰ ਵਿਚ ਆਪਣੇ ਆਪ ਵਿਚ ਇਕ ਅਦਭੁਤ ਚਾਨਣ ਮੁਨਾਰਾ ਹੈ। ਅਮਰੀਕਾ, ਜਾਪਾਨ, ਜਰਮਨੀ, ਫਰਾਂਸ, ਹਾਲੈਂਡ ਤੇ ਭਾਰਤ ਤੋਂ ਲੋਕ ਮਾਨਸਿਕ ਤੇ ਅਧਿਆਤਮਕ ਵਿਕਾਸ ਲਈ ਇਥੇ ਆਉਂਦੇ ਹਨ।

ਸਵਾਮੀ ਜੀ ਦੇ ਸਾਹ ਰੋਕਣ ਦੇ ਤਜਰਬੇ ਜੋ ਕਿ ਅਮਰੀਕਾ ਦੇ ਉਚ ਕੋਟੀ ਦੇ ਡਾਕਟਰਾਂ ਦੀ ਹਾਜ਼ਰੀ (ਮੈਨਿੰਜਰ ਇੰਨਸਟੀਚਿਊਟ) ਵਿਚ ਕੀਤੇ ਗਏ , ਹਜ਼ਾਰਾਂ ਹੀ ਕਿਤਾਬਾਂ ਤੇ ਰਸਾਲਿਆਂ ਵਿਚ ਛਪ ਚੁੱਕੇ ਹਨ। (**Biofeed back**) ਉਹ ਆਪਣੇ ਆਪ ਵਿਚ ਆਪ ਹੀ ਮਿਸਾਲ ਹੈ। ਉਸਦੇ ਨਾਲ ਦੀ ਅੱਜ ਤੱਕ ਕੋਈ ਮਿਸਾਲ ਨਹੀਂ ਮਿਲਦੀ।

ਭਾਰਤ ਵਿਚ ਸਵਾਮੀ ਜੀ ਦੇਹਰਾਦੂਨ ਦੇ ਨੇੜੇ ਇਕ **Medical city** ਦਾ ਨਿਰਮਾਣ ਕਰਕੇ ਗਏ ਹਨ। ਇਥੇ ਏਸ਼ੀਆ ਦਾ ਸਭ ਤੋਂ ਵੱਡਾ ਹਸਪਤਾਲ 2500 **beds** ਦਾ ਬਣਿਆ ਹੈ। ਮੈਡੀਕਲ ਕਾਲਿਜ, ਜਿਸ ਦਾ ਨੀਂਹ ਪੱਥਰ ਸੰਤ ਵਰਿਆਮ ਸਿੰਘ ਜੀ ਨੇ **16** ਸਤੰਬਰ **1994** ਨੂੰ ਰੱਖਿਆ ਸੀ, ਹੁਣ ਤਕ ਡਾਕਟਰਾਂ ਦੇ ਦੋ ਦਸਤੇ ਕੱਢ ਚੁੱਕਾ ਹੈ। ਏਸ ਹਸਪਤਾਲ ਵਿਚ **holislic health** ਦਾ ਤਰੀਕਾ ਅਪਣਾਇਆ ਜਾਂਦਾ ਹੈ, ਭਾਵ ਕਿ ਇਲਾਜ ਆਯੁਰਵੈਦਿਕ, ਹੋਮਿਓਪੈਥਿਕ ਤੇ ਯੋਗਾ ਰਾਹੀਂ ਕੀਤਾ ਜਾਂਦਾ ਹੈ। ਬਿਮਾਰੀ ਦੀ ਜਾਂਚ ਭਾਵੇਂ ਅੰਗਰੇਜ਼ੀ ਸਾਧਨਾ ਨਾਲ ਯਾਨਿ ਕਿ ਐਕਸਰੇ, ਸਕੈਨ ਆਦਿ ਵਰਤੋਂ ਵਿਚ ਲਿਆ ਕੇ ਕੀਤੀ ਜਾਂਦੀ ਹੈ।

ਸਵਾਮੀ ਜੀ ਬਹੁਤ ਸਾਰੀਆਂ ਪੁਸਤਕਾਂ ਦੇ ਰਚਿਤਾ ਹਨ। ਉਨ੍ਹਾਂ ਦੀ ਸਭ ਤੋਂ ਵੱਧ ਵਿਕਣ ਵਾਲੀ ਪੁਸਤਕ **"Living With The Himalayan Masters"** ਜੋ ਕਿ ਇਕ ਲੱਖ ਤੋਂ ਵੱਧ ਵਿਕ ਚੁੱਕੀ ਹੈ, ਅਸੀਂ ਉਸ ਨੂੰ ਲੜੀ ਵਾਰ ਪਾਠਕਾਂ ਲਈ 'ਆਤਮ ਮਾਰਗ' ਵਿਚ ਦੇ ਕੇ ਪੂਰੀ ਕਰ ਚੁੱਕੇ ਹਾਂ। ਪਾਠਕਾਂ ਵਿਚ ਇਹ ਪੁਸਤਕ ਅਤਿ ਸ੍ਵਪ੍ਰਿਅ ਹੋਈ ਹੈ ਅਤੇ ਉਨ੍ਹਾਂ ਦੀ ਮੰਗ ਤੇ ਹੀ ਇਸ ਨੂੰ ਹੁਣ ਪੁਸਤਕ ਰੂਪ ਵਿਚ ਛਾਪਿਆ ਜਾ ਰਿਹਾ ਹੈ।

# ਭਾਗ - ਪਹਿਲਾ

# ਹਿਮਾਲਿਆ ਵਿਚ ਅਧਿਆਤਮਕ ਸਿੱਖਿਆ

## ਮੇਰੇ ਗੁਰੂ ਤੇ ਮਾਤਾ ਪਿਤਾ

ਮੇਰੇ ਪਿਤਾ ਇਕ ਉੱਚ ਕੋਟੀ ਦੇ ਵਿਦਵਾਨ ਤੇ ਅਧਿਆਤਮਕ ਪੁਰਸ਼ ਸਨ। ਹਰ ਸਵੇਰ ਨੂੰ ਆਸ ਪਾਸ ਦੇ ਬ੍ਰਾਹਮਣ ਤੇ ਨਿਵਾਸੀ ਉਨ੍ਹਾਂ ਕੋਲ ਵਿਚਾਰ ਵਟਾਂਦਰੇ ਲਈ ਆਇਆ ਕਰਦੇ ਸਨ। ਪਿਤਾ ਜੀ ਆਪਣੀ ਆਰਥਿਕ ਹਾਲਤ ਦੇ ਮੁਤਾਬਿਕ ਇਕ ਬੜੇ ਹੀ ਉਦਾਰ-ਚਿਤ ਸਨ ਤੇ ਮਾਤਾ ਬੜੀ ਹੀ ਸਰਲ, ਦਿਆਲੂ ਤੇ ਦਾਨੀ ਸੀ। ਮੇਰੇ ਪਿਤਾ ਜੀ ਆਪ ਹਲ ਨਹੀਂ ਜੋਤਦੇ ਸਨ। ਕੁਝ ਕਿਸਾਨ ਅਨਾਜ ਪੈਦਾ ਕਰਕੇ ਉਸਦਾ ਇਕ ਨਿਸ਼ਚਿਤ ਹਿੱਸਾ ਦੇ ਜਾਇਆ ਕਰਦੇ ਸਨ। ਉਹ ਆਪਣੇ ਸਵੈ ਅਧਿਐਨ ਤੇ ਧਿਆਨ ਵਿਚ ਹੀ ਰਹਿੰਦੇ ਸਨ।

ਇਕ ਵਾਰੀ ਦੀ ਗੱਲ ਹੈ ਕਿ ਉਹ ਬਿਨਾਂ ਕਿਸੇ ਨੂੰ ਦੱਸੇ, ਛੇ ਮਹੀਨੇ ਲਈ ਘਰੋਂ ਚਲੇ ਗਏ ਸੀ ਕਿਉਂਜੋ ਉਹ ਇਹ ਮਹਿਸੂਸ ਕਰਦੇ ਸਨ ਕਿ ਉਹ ਘਰ ਵਿਚ ਰਹਿ ਕੇ ਸਾਧਨਾ ਨਹੀਂ ਕਰ ਸਕਦੇ। ਉਹ ਗੰਗਾ ਤੋਂ ਪਾਰ 'ਮਨਸਾ ਦੇਵੀ' ਦੇ ਕੋਲ ਪਰਬਤ ਤੇ ਸਾਧਨਾ ਕਰਦੇ ਰਹੇ। ਮੇਰੇ ਗੁਰੂਦੇਵ ਭਰਮਣ ਕਰਦੇ ਇਕ ਦਿਨ ਓਧਰ ਆ ਨਿਕਲੇ ਤੇ ਉਸ ਅਸਥਾਨ ਤੇ ਪਹੁੰਚੇ ਜਿਥੇ ਪਿਤਾ ਜੀ ਸਾਧਨਾ ਕਰ ਰਹੇ ਸੀ। ਗੁਰੂਦੇਵ ਨੂੰ ਦੇਖਦਿਆਂ ਹੀ ਪਿਤਾ ਜੀ ਨੂੰ ਪ੍ਰਤੀਤ ਹੋਇਆ ਕਿ ਇਹ ਮਹਾਂਪੁਰਖ ਮੇਰਾ ਮਾਰਗ ਦਰਸ਼ਨ ਕਰਨਗੇ। ਪਹਿਲੀ ਭੇਟ ਵਿਚ ਹੀ ਗੁਰੂ-ਸ਼ਿਸ਼ ਦਾ ਆਤਮਕ ਪੱਧਰ ਤੇ ਮੇਲ ਹੋ ਗਿਆ ਤੇ ਬਜਰ ਕਪਾਟ ਖੁਲ੍ਹ ਗਏ ਜੋ ਕਿ ਕੇਵਲ ਗੁਰੂ ਕ੍ਰਿਪਾ ਨਾਲ ਹੀ ਖੁਲ੍ਹਦੇ ਹਨ ਕਿਉਂਕਿ ਕੁੰਜੀ ਗੁਰੂ ਕੋਲ ਹੈ। ਗੁਰੂਦੇਵ ਇਕ ਹਫਤਾ ਪਿਤਾ ਜੀ ਕੋਲ ਰਹੇ ਤੇ ਉਸ ਤੋਂ ਉਪਰੰਤ ਪਿਤਾ ਜੀ ਨੂੰ ਘਰ ਮੁੜ ਜਾਣ ਲਈ ਕਿਹਾ।

ਪਿਤਾ ਜੀ ਦੇ ਮੁੜ ਆਉਣ ਦੀ ਆਸ ਛੱਡ ਬੈਠੀ ਮਾਂ ਕਠਿਨ ਤੋਂ ਕਠਿਨ ਵਰਤ ਰੱਖ ਕੇ, ਤਪੱਸਿਆ ਕਰਕੇ ਤਨਮਯ ਹੋ ਚੁੱਕੀ ਸੀ। ਘਰ ਪਹੁੰਚ ਕੇ ਪਿਤਾ ਜੀ ਨੇ ਮਾਂ ਨੂੰ ਗੁਰੂਦੇਵ ਦਾ ਮਿਲਣਾ, ਤੇ ਪਿਤਾ ਜੀ ਦਾ ਉਨ੍ਹਾਂ ਪਾਸੋਂ ਦੀਕਸ਼ਾ ਲੈਣਾ ਦਸਿਆ। ਇਹ ਵੀ ਦੱਸਿਆ ਕਿ ਭਾਵੇਂ ਅਸੀਂ ਬ੍ਰਿਧ ਹੋ ਗਏ ਹਾਂ ਪਰ ਸਾਡੇ ਘਰ ਜੋ ਪੁੱਤਰ ਪੈਦਾ ਹੋਏਗਾ, ਉਹ ਗੁਰੂਦੇਵ ਦੀ ਹੀ ਦੇਣ ਹੋਵੇਗੀ।

ਦੋ ਵਰ੍ਹੇ ਬਾਦ ਗੁਰੂਦੇਵ, ਪਿਤਾ ਜੀ ਦੇ ਘਰ ਆਏ। ਜਿਸ ਵਕਤ ਗੁਰੂਦੇਵ ਆਏ, ਪਿਤਾ ਜੀ ਰਾਤ ਦਾ ਪ੍ਰਸ਼ਾਦਾ ਛਕਣ ਵਾਸਤੇ ਬੈਠੇ ਹੀ ਸਨ। ਗੁਰੂਦੇਵ ਨੇ ਜਦੋਂ ਬੂਹਾ ਖੜਕਾਇਆ, ਮਾਂ ਨੇ ਕਿਹਾ, "ਮੈਂ ਆਪਣੇ ਪਤੀ ਨੂੰ ਪ੍ਰਸ਼ਾਦਾ ਛਕਾ ਰਹੀ ਹਾਂ। ਤੁਸੀਂ ਬੈਠੋ, ਮੈਂ ਉਸ ਤੋਂ ਬਾਦ ਹੀ ਭੀਖਿਆ ਦੇਵਾਂਗੀ।" ਪਰ ਪਿਤਾ ਜੀ ਉਸੇ ਵਕਤ ਉਠੇ ਤੇ ਬੂਹਾ ਖੋਲ੍ਹਿਆ। ਗੁਰੂਦੇਵ ਕਹਿਣ ਲਗੇ, "ਮੈਂ ਭੀਖਿਆ ਲੈਣ ਨਹੀਂ ਆਇਆ। ਮੈਂ ਕੇਵਲ ਗੁਰੂ ਦਖਸ਼ਣਾ ਚਾਹੁੰਦਾ ਹਾਂ।" ਪਿਤਾ ਜੀ ਨੇ ਕਿਹਾ, "ਜੋ ਮੇਰਾ ਹੈ, ਉਹ ਸਭ ਆਪ ਦਾ ਹੈ।" ਗੁਰੂਦੇਵ ਨੇ ਕਿਹਾ,

"ਤੁਸੀਂ ਆਪਣਾ ਪੁੱਤਰ ਮੈਨੂੰ ਦੇ ਦਿਓ।" ਉਤਰ ਵਿਚ ਮਾਤਾ ਪਿਤਾ ਨੇ ਕਿਹਾ ਕਿ ਜੇ ਇਸ ਉਮਰ ਵਿਚ ਪੁੱਤਰ ਹੋਇਆ ਤਾਂ ਇਹ ਇਕ ਬੜੀ ਹੀ ਅਦਭੁੱਤ ਘਟਨਾ ਹੋਵੇਗੀ। ਪਰ ਜੇ ਕਿਤੇ ਹੋ ਗਿਆ ਤਾਂ ਉਹ ਕੇਵਲ ਆਪ ਦਾ ਹੀ ਹੋਵੇਗਾ। ਉਸ ਦਿਨ ਤੋਂ ਠੀਕ ਅਠਾਰਾਂ ਮਹੀਨੇ ਬਾਦ ਮੇਰਾ ਜਨਮ ਹੋਇਆ।

ਮੇਰੇ ਜਨਮ ਦਿਹਾੜੇ ਤੇ ਮੇਰੇ ਗੁਰੂਦੇਵ ਆਏ ਤੇ ਕਿਹਾ, "ਇਹ ਬੱਚਾ ਮੈਨੂੰ ਦੇ ਦਿਓ।" ਕੁਦਰਤੀ ਗੱਲ ਸੀ ਕਿ ਮਾਂ ਦੇਣ ਨੂੰ ਤਿਆਰ ਨਾ ਹੋਈ। ਪਿਤਾ ਜੀ ਨੇ ਵੀ ਮਾਂ ਨੂੰ ਕਿਹਾ ਕਿ ਉਹ ਗੁਰੂ ਦੀ ਆਗਿਆ ਦਾ ਪਾਲਣ ਕਰਨ। ਗੁਰੂਦੇਵ ਨੇ ਮੈਨੂੰ ਕੁਛ ਦੇਰ ਆਪਣੇ ਹੱਥਾਂ ਵਿਚ ਫੜਿਆ ਤੇ ਮਾਂ ਨੂੰ ਵਾਪਸ ਦਿੰਦੇ ਹੋਏ ਕਿਹਾ, "ਬੱਚੇ ਦੀ ਦੇਖ ਭਾਲ ਕਰੋ, ਮੈਂ ਫੇਰ ਇਸਨੂੰ ਆ ਕੇ ਲੈ ਜਾਵਾਂਗਾ।"

ਕੁਛ ਦੇਰ ਪਿਛੋਂ ਗੁਰੂਦੇਵ ਮੈਨੂੰ ਦੇਖਣ ਆਏ ਤੇ ਉਨ੍ਹਾਂ ਨੇ ਮੇਰੇ ਸੱਜੇ ਕੰਨ ਵਿਚ ਮੰਤਰ ਦਿਤਾ। ਮੈਂ ਉਨ੍ਹਾਂ ਨੂੰ ਕਿਹਾ ਕਿ ਇਹ ਮੰਤਰ ਤਾਂ ਮੈਂ ਜਪਦਾ ਹੀ ਰਹਿੰਦਾ ਹਾਂ। ਉਹ ਕਹਿਣ ਲੱਗੇ, "ਮੈਨੂੰ ਪਤਾ ਹੈ। ਮੈਂ ਕੇਵਲ ਇਹ ਦ੍ਰਿੜ ਕਰ ਰਿਹਾ ਹਾਂ ਕਿ ਕੀ ਏਹੀ ਤੇਰਾ ਮੰਤਰ ਹੈ?"

ਬਚਪਨ ਤੋਂ ਹੀ ਮੈਨੂੰ ਮਾਤਾ ਪਿਤਾ, ਕਿਸੇ ਨਾਲ ਕੋਈ ਲਗਾਵ ਨਹੀਂ ਸੀ। ਮੇਰੇ ਹਿਰਦੇ ਵਿਚ ਗੁਰੂਦੇਵ ਦੀ ਹੀ ਮੂਰਤ ਬਣੀ ਰਹਿੰਦੀ ਤੇ ਮੈਂ ਉਸੇ ਦੇ ਅਹਿਸਾਸ ਵਿਚ ਵਿਚਰਦਾ ਰਹਿੰਦਾ। ਗੁਰੂ ਦਾ ਸਿਮਰਣ ਕਰਦਿਆਂ ਮੈਨੂੰ ਮੇਰੇ ਮਾਤਾ ਪਿਤਾ ਅਣਪਛਾਤੇ ਲਗਣ ਲਗ ਪਏ। ਮੈਂ ਰੋਜ਼ ਇਹ ਹੀ ਸੋਚਦਾ ਸੀ ਕਿ ਇਹ ਮੇਰਾ ਸਥਾਨ ਨਹੀਂ, ਇਥੇ ਮੇਰਾ ਕੋਈ ਨਹੀਂ। ਕਦੇ-ਕਦੇ ਮਾਂ ਮੇਰੇ ਸੱਜੇ ਕੰਨ ਦੇ ਛੇਕ ਨੂੰ ਦੇਖਦੀ ਤੇ ਰੋਣ ਲਗ ਪੈਂਦੀ ਤੇ ਕਹਿੰਦੀ, "ਇਕ ਦਿਨ ਤੂੰ ਸਾਡੇ ਕੋਲੋਂ ਚਲਾ ਜਾਏਂਗਾ।" ਮੈਂ ਆਪਣੇ ਮਾਤਾ ਪਿਤਾ ਨੂੰ ਪਿਆਰ ਤਾਂ ਕਰਦਾ ਸੀ ਪਰ ਰੋਜ਼ ਉਸ ਦਿਨ ਦੀ ਉਡੀਕ ਵਿਚ ਸੀ ਜਦੋਂ ਗੁਰੂਦੇਵ ਮੈਨੂੰ ਲੈ ਜਾਣਗੇ। ਮੈਨੂੰ ਬਚਪਨ ਵਿਚ ਇਹ ਯਾਦ ਸੀ ਕਿ ਮੇਰੇ ਜੀਵਨ ਦਾ ਲਕਸ਼ ਕੇਵਲ ਪਿਛਲੇ ਜਨਮ ਦੇ ਅਧੂਰੇ ਕੰਮ ਪੂਰੇ ਕਰਨਾ ਹੈ। ਬਚਪਨ ਵਿਚ ਮੈਨੂੰ ਪਿਛਲੇ ਜਨਮ ਦੀਆਂ ਸਾਰੀਆਂ ਗੱਲਾਂ ਯਾਦ ਸਨ।

ਅਕਸਰ ਮੇਰੀ ਨੀਂਦਰ ਰਾਤ ਨੂੰ ਖੁੱਲ੍ਹ ਜਾਂਦੀ ਕਿਉਂਕਿ ਗੁਰੂਦੇਵ ਬਾਰ-ਬਾਰ ਸੁਪਨੇ ਵਿਚ ਆਉਂਦੇ। ਇਸ ਗੱਲ ਨੇ ਮਾਤਾ ਪਿਤਾ ਨੂੰ ਬਹੁਤ ਚਿੰਤਾ-ਜਨਕ ਕਰ ਦਿਤਾ ਤੇ ਉਨ੍ਹਾਂ ਨੇ ਕਿਸੇ ਵੈਦ, ਸਿਆਣੇ ਤੇ ਬ੍ਰਾਹਮਣ ਨੂੰ ਨਹੀਂ ਛੱਡਿਆ ਜਿਸ ਤੋਂ ਨਾ ਪੁੱਛਿਆ ਹੋਵੇ। ਏਨੇ ਵਿਚ ਹੀ ਗੁਰੂਦੇਵ ਦਾ ਸੁਨੇਹਾ ਆ ਗਿਆ ਕਿ ਚਿੰਤਾ ਦੀ ਕੋਈ ਲੋੜ ਨਹੀਂ।

ਏਸ ਸਮੇਂ ਹੀ ਪਿੰਡ ਵਿਚ ਦੋ ਬ੍ਰਿਧ ਮਾਤਾਵਾਂ ਰਹਿੰਦੀਆਂ ਸਨ ਜਿਨ੍ਹਾਂ ਕੋਲ ਮੈਂ ਆਮ ਤੌਰ ਤੇ ਬੈਠਦਾ ਸੀ। ਉਹ ਮੈਨੂੰ ਸਦਾ ਹੀ ਸਕੂਲ ਜਾਣ ਵਾਸਤੇ ਪ੍ਰੇਰਨਾ ਕਰਦੀਆਂ। ਉਨ੍ਹਾਂ ਦੀ ਪ੍ਰੇਰਨਾ ਸਦਕਾ ਮੈਂ ਸਕੂਲ ਚਲਾ ਤਾਂ ਗਿਆ ਪਰ ਛੇਤੀਂ ਹੀ ਛੱਡ ਦਿਤਾ ਕਿਉਂਕਿ ਮੇਰੀ ਰੁਚੀ ਉਸ ਸਿਖਿਆ ਵਿਚ ਨਹੀਂ ਸੀ।

ਥੋੜ੍ਹੇ ਸਾਲਾਂ ਬਾਦ ਮੇਰੇ ਮਾਤਾ ਪਿਤਾ ਚਲ ਵਸੇ ਤੇ ਮੈਂ ਗੁਰੂਦੇਵ ਕੋਲ ਚਲਾ

ਗਿਆ। ਉਨ੍ਹਾਂ ਨੇ ਮੈਨੂੰ ਅਨੁਸ਼ਾਸ਼ਨ ਵਿਚ ਲਿਆਉਣਾ ਸ਼ੁਰੂ ਕੀਤਾ ਜੋ ਕਿ ਕਾਫੀ ਕਠਿਨ ਸੀ। ਮਾਤਾ ਪਿਤਾ ਦਾ ਨਾਂ ਮੇਰੇ ਮੂੰਹੋਂ ਘਟ ਹੀ ਨਿਕਲਦਾ ਸੀ ਕਿਉਂਕਿ ਮੈਨੂੰ ਉਹ ਸਭ ਕੁਝ ਪ੍ਰਾਪਤ ਸੀ ਜੋ ਇਕ ਮਾਤਾ ਪਿਤਾ ਆਪਣੀ ਸੰਤਾਨ ਨੂੰ ਦੇ ਸਕਦੇ ਸਨ। ਮੇਰੇ ਗੁਰੂਦੇਵ, ਮੇਰੇ ਮਾਤਾ ਪਿਤਾ ਸਭ ਤੋਂ ਵੱਧ ਸੀ।

ਮੇਰੇ ਮਨ ਵਿਚ ਜੋ ਹੁੰਦਾ, ਗੁਰੂਦੇਵ ਉਸ ਨੂੰ ਜਾਣ ਲੈਂਦੇ, ਜੇ ਕਦੇ ਮੇਰਾ ਧਿਆਨ ਕਰਨ ਨੂੰ ਜੀਅ ਨਾ ਕਰਦਾ, ਉਹ ਮੈਨੂੰ ਦੇਖਕੇ ਮੁਸਕਰਾ ਪੈਂਦੇ। ਮੈਂ ਪੁੱਛਦਾ, "ਤੁਸੀਂ ਕਿਉਂ ਮੁਸਕਰਾਏ।" ਉਹ ਕਹਿੰਦੇ, "ਤੂੰ ਧਿਆਨ ਨਹੀਂ ਕਰਨਾ ਚਾਹੁੰਦਾ।"

ਇਸ ਗੱਲ ਨੇ ਮੈਨੂੰ ਬੜਾ ਬੱਲ ਦਿਤਾ। ਮੈਨੂੰ ਇਹ ਪਤਾ ਲਗ ਗਿਆ ਕਿ ਗੁਰੂਦੇਵ ਮੈਨੂੰ ਕੇਵਲ ਕਰਮ ਤੇ ਲੇਖਣੀ ਨਾਲ ਹੀ ਨਹੀਂ ਪੜ੍ਹਾ ਰਹੇ, ਉਹ ਤਾਂ ਮੈਨੂੰ ਮਨੋ-ਨਿਗਰਹਿ ਸੋਚ ਤੇ ਸਵੈ-ਅਧਿਐਨ ਤੇ ਬਹੁਤ ਜ਼ੋਰ ਪਾ ਰਹੇ ਹਨ। ਮੈਂ ਆਪਣੇ ਮਨ ਵਿਚ ਉਠਦੇ ਅਸ਼ੁਭ ਵਿਚਾਰਾਂ ਨੂੰ ਦੇਖ ਕੇ ਸਹਿਮ ਜਾਂਦਾ। ਹਰ ਅਵਸਥਾ ਵਿਚ ਉਨ੍ਹਾਂ ਦਾ ਪਿਆਰ ਮੇਰੇ ਜੀਵਨ ਦਾ ਧੇਅ ਬਣਿਆ ਰਿਹਾ। ਉਹ ਕਦੇ ਵੀ ਮੇਰੇ ਵਿਚਾਰਾਂ ਨੂੰ ਖਤਮ ਨਹੀਂ ਸਨ ਕਰਨਾ ਚਾਹੁੰਦੇ ਪਰ ਉਨ੍ਹਾਂ ਤੇ ਵਿਸ਼ਲੇਸ਼ਨ ਕਰਨ ਦਾ ਮਾਰਗ ਦਰਸਾਉਂਦੇ ਰਹੇ। ਸ਼ਿਸ਼ ਭਾਵੇਂ ਕਿੰਨਾਂ ਵੀ ਅੱਲ੍ਹੜ ਕਿਉਂ ਨਾ ਹੋਵੇ, ਸੱਚਾ ਗੁਰੂ ਕਦੇ ਵੀ ਉਸ ਨੂੰ ਦੁਰਕਾਰਦਾ ਨਹੀਂ। ਬ੍ਰਹਮਗਿਆਨੀ ਸਦਾ ਹੀ ਬੇ-ਸਮਝ ਨੂੰ ਮੁਆਫ ਕਰਦੇ ਹਨ। ਗੁਰੂ ਸਦਾ ਹੀ ਸ਼ਾਂਤ ਤੇ ਸਰਲ ਹੋ ਕੇ ਸ਼ਿਸ਼ ਦੀ ਮਦਦ ਕਰਦੇ ਹੋਏ ਉਸਨੂੰ ਕਮਜ਼ੋਰੀਆਂ ਤੋਂ ਮੁਕਤ ਕਰਾਉਂਦੇ ਹਨ। ਇਕ ਮਾਂ ਦੀ ਤਰ੍ਹਾਂ ਗੁਰੂ ਆਪਣੇ ਸ਼ਿਸ਼ ਦੀਆਂ ਮੂਰਖਤਾਵਾਂ ਨੂੰ ਚਿਤਾਰਦਾ ਨਹੀਂ, ਸਗੋਂ ਸਦਾ ਹੀ ਉਸ ਦੇ ਵਿਕਾਸ ਬਾਰੇ ਸੋਚਦਾ ਹੈ। ਜਿਵੇਂ ਇਕ ਮਾਂ, ਬੱਚੇ ਦੀ ਪਾਲਣਾ ਬੜੇ ਹੀ ਪ੍ਰੇਮ, ਸਰਲਤਾ ਤੇ ਸਹਿਜ ਸੁਭਾਉ ਨਾਲ ਕਰਦੀ ਹੈ, ਠੀਕ ਉਸੇ ਤਰ੍ਹਾਂ ਹੀ ਗੁਰੂ ਆਪਣੇ ਸ਼ਿਸ਼ ਲਈ ਕਰਦਾ ਹੈ।

ਮੈਂ ਕਦੇ ਨਹੀਂ ਸਮਝ ਸਕਿਆ ਕਿ ਮਾਤਾ ਪਿਤਾ ਆਪਣੇ ਬੱਚੇ ਨੂੰ ਕੀ ਦੇ ਸਕਦੇ ਹਨ। ਮੇਰੇ ਗੁਰੂ ਨੇ ਕੇਵਲ ਓਨਾਂ ਹੀ ਨਹੀਂ, ਉਸ ਤੋਂ ਕਿਤੇ ਵਧੀਕ ਮੈਨੂੰ ਦਿਤਾ। ਮੇਰੇ ਕੋਲ ਹੈ ਹੀ ਕੀ ਸੀ ਜੋ ਮੈਂ ਉਨ੍ਹਾਂ ਦੀ ਭੇਟ ਕਰਦਾ। ਉਨ੍ਹਾਂ ਲਈ ਮੇਰੇ ਹਿਰਦੇ ਵਿਚ ਅਪਾਰ ਸ਼ਰਧਾ ਹੈ। ਉਨ੍ਹਾਂ ਨੇ ਮੇਰੇ ਲਈ ਸਭ ਕੁਝ ਕੀਤਾ, ਮੈਨੂੰ ਪੜ੍ਹਾਇਆ, ਅਧਿਆਤਮਕ ਮਾਰਗ ਤੇ ਖੜ੍ਹਾ ਕੀਤਾ ਤੇ ਮੈਂ ਉਨ੍ਹਾਂ ਲਈ ਕੁਝ ਵੀ ਨਹੀਂ ਕਰ ਸਕਿਆ। ਸੱਚੇ ਗੁਰੂ, ਸ਼ਿਸ਼ ਕੋਲੋਂ ਕਿਸੇ ਵੀ ਚੀਜ਼ ਦੀ ਚੇਸ਼ਟਾ ਨਹੀਂ ਕਰਦੇ। ਆਪਣੇ ਸ਼ਿਸ਼ ਨੂੰ ਕੇਵਲ ਸਹਰਸ ਹੀ ਦਿੰਦੇ ਹਨ।

ਸੱਚਾ ਗੁਰੂ ਨਿਰਸੁਆਰਥੀ, ਮਾਤਾ ਪਿਤਾ ਨਾਲੋਂ ਵੱਧ ਸ਼ਿਸ਼ ਨੂੰ ਪਿਆਰ ਕਰਨ ਵਾਲਾ ਹੁੰਦਾ ਹੈ। ਪਿਤਾ ਕੇਵਲ ਗਿਆਨ ਦੇ ਕੇ ਦੁਨੀਆਂ ਵਿਚ ਰਹਿਣ ਦੇ ਯੋਗ ਬਣਾਉਂਦਾ ਹੈ, ਗੁਰੂ ਉਹ ਗਿਆਨ ਦੇਂਦਾ ਹੈ ਜੋ ਮਾਤਾ ਪਿਤਾ ਨਹੀਂ ਦੇ ਸਕਦੇ। ਸਿਵਾਏ ਗੁਰੂ ਦੇ, ਇਹ ਗੁਣ ਕਿਸੇ ਹੋਰ ਵਿਚ ਮੈਨੂੰ ਨਹੀਂ ਲੱਭਿਆ। ਮਾਤਾ ਪਿਤਾ ਜਨਮ ਦੇਂਦੇ ਹਨ, ਪਾਲਣ-ਪੋਸ਼ਣ ਕਰਕੇ ਵੱਡਾ ਕਰਦੇ ਹਨ, ਆਪਣੀ ਸਾਰੀ ਦੌਲਤ ਦੇਂਦੇ ਹਨ, ਪਰ ਗੁਰੂ ਉਹ ਗਿਆਨ ਦੇਂਦਾ ਹੈ ਜਿਸ ਨਾਲ

ਜੀਵਨ ਦਾ ਲਕਸ਼ ਪ੍ਰਾਪਤ ਹੁੰਦਾ ਹੈ। ਜਿਸ ਤਰ੍ਹਾਂ ਮਾਤਾ ਪਿਤਾ ਆਪਣੀ ਸੰਪਤੀ ਬੱਚਿਆਂ ਨੂੰ ਸੌਂਪਦੇ ਹਨ, ਠੀਕ ਉਸੇ ਪ੍ਰਕਾਰ ਹੀ ਗੁਰੂ ਆਪਣੀ ਦੈਵੀ ਸੰਪਤੀ ਸ਼ਿਸ਼ ਨੂੰ ਦੇਂਦਾ ਹੈ। ਗੁਰੂ ਸ਼ਿਸ਼ ਵਿਚ ਅਦੁੱਤੀ ਪ੍ਰੇਮ ਦੀ ਲਹਿਰ ਪਰਸਪਰ ਚਲਦੀ ਰਹਿੰਦੀ ਹੈ ਜਿਸ ਦਾ ਸਬੰਧ ਬੁੱਧੀ ਨਾਲ ਨਾ ਹੋ ਕੇ ਕੇਵਲ ਹਿਰਦੇ ਨਾਲ ਹੁੰਦਾ ਹੈ। ਸੱਚੇ ਗੁਰੂ, ਪਰੰਪਰਾ ਅਨੁਸਾਰ ਚੇਲਿਆਂ ਨੂੰ ਆਪਣਾ ਅਦਭੁੱਤ ਅਨੁਭਵ ਦਿੰਦੇ ਹੋਏ ਉਨ੍ਹਾਂ ਦੇ ਜੀਵਨ ਨੂੰ ਇਕ ਦਿਸ਼ਾ ਦਿੰਦੇ ਰਹਿੰਦੇ ਹਨ।

ਕੁਝ ਦੇਰ ਗੁਰੂਦੇਵ ਨੇ ਆਪਣੇ ਕੋਲ ਰੱਖ ਕੇ ਮੈਨੂੰ ਮੇਰੇ ਗੁਰ ਭਾਈ, ਜੋ ਗੰਗੋਤਰੀ ਰਹਿੰਦੇ ਸਨ, ਉਨ੍ਹਾਂ ਕੋਲ ਭੇਜ ਦਿਤਾ। ਉਨ੍ਹਾਂ ਨੇ ਮੈਨੂੰ ਅਧਿਆਤਮ ਗ੍ਰੰਥ ਪੜ੍ਹਾਉਣੇ ਸ਼ੁਰੂ ਕੀਤੇ। ਮੈਨੂੰ ਉਹ ਬਹੁਤ ਪਿਆਰ ਕਰਦੇ ਸਨ ਪਰ ਮੇਰੀਆਂ ਸ਼ਰਾਰਤਾਂ ਤੋਂ, ਤੇ ਸਾਧੂਆਂ ਨਾਲ ਨੋਕ-ਝੋਕ ਤੋਂ ਬਹੁਤ ਦੁਖੀ ਰਹਿੰਦੇ। ਮੇਰੇ ਸੁਭਾਅ ਤੋਂ ਅੱਕ ਕੇ ਉਹ ਗੁਰੂਦੇਵ ਨੂੰ ਚਿੱਠੀ ਲਿਖ ਦਿੰਦੇ ਤੇ ਫੇਰ ਗੁਰਦੇਵ ਮੈਨੂੰ ਆਪਣੇ ਕੋਲ ਬੁਲਾ ਲੈਂਦੇ, ਕੁਝ ਦੇਰ ਕੋਲ ਰੱਖ ਕੇ ਫੇਰ ਵਾਪਸ ਭੇਜ ਦਿੰਦੇ। ਮੈਨੂੰ ਸੀਮਤ ਜੀਵਨ ਪਸੰਦ ਨਹੀਂ ਸੀ ਤੇ ਇਹ ਵੀ ਨਹੀਂ ਅੱਛਾ ਲਗਦਾ ਸੀ ਕਿ ਕੋਈ ਮੇਰੇ ਤੇ ਕਰੜੇ ਨਿਯਮ ਲਾਗੂ ਕਰੇ, ਤੇ ਇਹ ਉਮੀਦ ਕਰੇ ਕਿ ਮੈਂ ਉਨ੍ਹਾਂ ਨਿਯਮਾਂ ਦੀ ਪਾਲਣਾ ਕਰਾਂ। ਏਸ ਵਿਸ਼ੇ ਨੂੰ ਲੈ ਕੇ ਮੇਰੀ, ਗੁਰ ਭਾਈ ਨਾਲ ਬਹਿਸ ਹੋ ਜਾਂਦੀ ਤੇ ਤਣਾਓ ਪੈਦਾ ਹੋ ਜਾਂਦਾ ਪਰ ਇਹ ਬਹੁਤ ਘਟ ਹੀ ਹੋਇਆ। ਉਨ੍ਹਾਂ ਦੇ ਅਥਾਹ ਪ੍ਰੇਮ ਨੇ ਮੇਰੇ ਸੁਭਾਅ ਨੂੰ ਹੌਲੀ-ਹੌਲੀ ਗੰਭੀਰ ਬਣਾ ਦਿਤਾ।

ਇਕ ਦਿਨ ਮੈਨੂੰ ਆਪਣੇ ਗੁਰ ਭਾਈ ਦੇ ਜਨਮ ਸਥਾਨ ਬਾਰੇ ਜਾਨਣ ਦੀ ਤੀਬਰ ਇੱਛਾ ਹੋਈ। ਮੈਂ ਉਨ੍ਹਾਂ ਨੂੰ ਜ਼ੋਰ ਪਾਇਆ ਕਿ ਮੈਨੂੰ ਆਪਣੇ ਜਨਮ ਸਥਾਨ ਬਾਰੇ ਦੱਸੋ। ਮੈਨੂੰ ਨਹੀਂ ਸੀ ਪਤਾ ਕਿ ਸੰਨਿਆਸ ਲੈਣ ਤੋਂ ਬਾਦ ਜਨਮ ਸਥਾਨ ਤੇ ਪਿਛਲੇ ਜੀਵਨ ਦੀ ਚਰਚਾ ਨਹੀਂ ਕਰਦੇ; ਨਾ ਜਨਮ, ਨਾ ਉਮਰ, ਕਿਸੇ ਵੀ ਗੱਲ ਦਾ ਚਰਚਾ, ਜੋ ਪਿਛਲੇ ਜੀਵਨ ਨਾਲ ਸਬੰਧਤ ਹੋਵੇ, ਨਹੀਂ ਕਰਦੇ। ਸੰਨਿਆਸ ਲੈਣ ਸਮੇਂ ਉਹ ਸਾਰੀਆਂ ਰਸਮਾਂ ਕੀਤੀਆਂ ਜਾਂਦੀਆਂ ਜੋ ਮਰਨ ਉਪਰੰਤ ਕੀਤੀਆਂ ਜਾਂਦੀਆਂ ਹਨ ਤੇ ਪੂਰੇ ਵੈਰਾਗ ਨਾਲ ਪਿਛਲੇ ਸਬੰਧੀਆਂ ਤੇ ਸਥਾਨ ਨੂੰ ਭੁਲਾ ਦਿਤਾ ਜਾਂਦਾ ਹੈ। ਏਸ ਤਰ੍ਹਾਂ ਕਰਨਾ, ਸਾਧਨਾ ਦਾ ਹੀ ਇਕ ਹਿੱਸਾ, ਇਕ ਅੰਗ ਹੈ।

ਸਾਧਕ ਉਸ ਜਨਮ ਨੂੰ ਪਿਛਲਾ ਜਨਮ ਹੀ ਸਮਝਦਾ ਹੈ। ਪਰ ਜਦੋਂ ਮੈਂ ਬਹੁਤ ਜਿੱਦ ਕੀਤੀ ਤਾਂ ਉਨ੍ਹਾਂ ਨੇ ਬੜੇ ਹੀ ਸੰਖੇਪ ਵਿਚ ਦੱਸਿਆ ਤੇ ਜਦੋਂ ਮੈਂ ਇਸੇ ਤਰ੍ਹਾਂ ਦੀ ਜਿੱਦ ਗੁਰੂਦੇਵ ਨਾਲ ਕੀਤੀ ਤਾਂ ਉਨ੍ਹਾਂ ਨੇ ਸੰਖੇਪ ਵਿਚ ਦੱਸਿਆ ਕਿ ਉਹ ਬੰਗਾਲ ਵਿਚ ਇਕ ਬ੍ਰਾਹਮਣ ਪਰਿਵਾਰ ਵਿਚ ਪੈਦਾ ਹੋਏ ਤੇ ਉਨ੍ਹਾਂ ਦਾ ਸਾਰਾ ਪਰਿਵਾਰ, ਹਿਮਾਲੀਆ ਦੇ ਇਕ ਮਹਾਨ ਸੰਤਾਂ ਦੀ ਦੇਣ ਸੀ। ਉਹ ਸੰਤ ਹਿਮਾਲੀਆ ਤੋਂ ਉਤਰ ਕੇ ਕਦੇ ਕਦੇ ਉਸ ਪਾਸੇ ਚੱਕਰ ਲਾਇਆ ਕਰਦੇ ਸਨ ਤੇ ਬਚਪਨ ਵਿਚ ਹੀ ਮਾਤਾ ਪਿਤਾ ਤੋਂ ਅਲੱਗ ਹੋ ਕੇ ਆਪਣੇ ਗੁਰੂਦੇਵ ਨਾਲ ਚਲੇ ਗਏ ਸਨ ਤੇ ਉਨ੍ਹਾਂ ਦਾ ਪਾਲਣ ਪੋਸ਼ਣ ਗੁਰੂਦੇਵ ਨੇ ਹੀ ਕੀਤਾ। ਜਿਸ ਸਮੇਂ ਗੁਰੂਦੇਵ ਇਹ ਗੱਲ ਦੱਸ ਰਹੇ ਸਨ, ਉਦੋਂ ਉਨ੍ਹਾਂ ਦੀ ਉਮਰ ਅੱਸੀ ਸਾਲ ਦੀ ਸੀ। ਭਾਵੇਂ ਉਹ ਬੰਗਾਲੀ ਨਹੀਂ ਸਨ ਬੋਲਦੇ, ਪਰ ਉਨ੍ਹਾਂ ਦੀ ਬੋਲ ਚਾਲ

ਵਿਚ ਬੰਗਾਲੀ ਭਾਸ਼ਾ ਦੀ ਝਲਕ ਬੜੀ ਪ੍ਰਤੱਖ ਸੀ। ਕਦੀ ਕਦੀ ਉਹ ਬੰਗਾਲੀ ਗੀਤ ਗਾਇਆ ਕਰਦੇ ਸਨ। ਉਹ ਸੰਸਕ੍ਰਿਤ ਦੇ ਵਿਦਵਾਨ ਹੁੰਦੇ ਹੋਏ, ਅੰਗਰੇਜ਼ੀ ਤੇ ਹੋਰ ਕਈ ਭਾਸ਼ਾਵਾਂ ਵਿਚ ਵੀ ਪ੍ਰਪੱਕ ਸਨ।

ਇਕ ਵਾਰ ਬੰਗਾਲ ਦੀ ਯਾਤਰਾ ਕਰਦੇ ਸਮੇਂ ਮੈਂ ਗੁਰੂਦੇਵ ਦੀ ਜਨਮ ਭੂਮੀ ਦੇ ਵੀ ਦਰਸ਼ਨ ਕੀਤੇ। ਉਥੇ ਉਨ੍ਹਾਂ ਦੇ ਘਰ ਦੀ ਕੋਈ ਵੀ ਨਿਸ਼ਾਨੀ ਬਾਕੀ ਨਹੀਂ ਰਹਿ ਗਈ ਸੀ। ਮੈਂ ਯਾਦ ਵਜੋਂ ਕੁਛ ਬਣਵਾਉਣ ਲਈ ਕਿਹਾ, ਪਰ ਗੁਰੂਦੇਵ ਨੇ ਮਨ੍ਹਾ ਕਰ ਦਿਤਾ। ਉਸ ਪਿੰਡ ਵਿਚ, ਸਿਵਾਏ ਦੋ ਅੱਸੀ ਸਾਲ ਦੀਆਂ ਬਜ਼ੁਰਗ ਮਾਤਾਵਾਂ ਦੇ, ਹੋਰ ਕੋਈ ਵੀ ਗੁਰੂਦੇਵ ਬਾਰੇ ਨਹੀਂ ਜਾਣਦਾ ਸੀ। ਉਨ੍ਹਾਂ ਮਾਤਾਵਾਂ ਨੇ ਦੱਸਿਆ, "ਜਦੋਂ ਗੁਰੂਦੇਵ ਚੌਦਾਂ ਸਾਲਾਂ ਦੇ ਸੀ ਤਾਂ ਹਿਮਾਲੀਆ ਤੋਂ ਕੋਈ ਸੰਤ ਆ ਕੇ ਲੈ ਗਏ ਸੀ। ਇਹ ਗੱਲ ਸਾਨੂੰ ਚੰਗੀ ਤਰ੍ਹਾਂ ਯਾਦ ਹੈ।" ਉਹ ਇਹ ਜਾਨਣ ਲਈ ਬੜੀਆਂ ਹੀ ਉਤਸੁਕ ਸਨ ਕਿ ਗੁਰੂਦੇਵ ਹੁਣ ਕਿਥੇ ਹਨ ਤੇ ਕੀ ਕਰ ਰਹੇ ਹਨ।

"ਗੁਰੂਦੇਵ ਹਿਮਾਲੀਆ ਦੀਆਂ ਗੁਫਾਵਾਂ ਵਿਚ ਨਿਵਾਸ ਕਰਦੇ ਹਨ ਤੇ ਦਿਨ ਵਿਚ ਇਕ ਵਾਰੀ ਹੀ ਸੂਰਜ ਨਿਕਲਣ ਵਕਤ ਇਕ ਘੰਟੇ ਲਈ ਬਾਹਰ ਆਉਂਦੇ ਹਨ ਤੇ ਫੇਰ ਗੁਫਾ ਵਿਚ ਵਾਪਸ ਚਲੇ ਜਾਂਦੇ ਹਨ। ਦਿਨ ਵਿਚ ਕੇਵਲ ਦੋ ਵਾਰੀ ਹੀ ਆਪਣੇ ਆਸਣ ਤੋਂ ਉਠਦੇ ਹਨ। ਕਦੇ-ਕਦੇ ਉਹ ਗੁਫਾ ਤੋਂ ਬਾਹਰ ਟਹਿਲਦੇ ਵੀ ਹਨ ਤੇ ਕਦੇ-ਕਦੇ, ਕਈ-ਕਈ ਦਿਨ ਗੁਫਾ ਤੋਂ ਬਾਹਰ ਨਹੀਂ ਆਉਂਦੇ। ਚਾਰ ਪੰਜ ਉਚ ਕੋਟੀ ਦੇ ਸਾਧਕ ਸਦਾ ਹੀ ਉਨ੍ਹਾਂ ਨਾਲ ਹੁੰਦੇ ਹਨ। ਸਰਦੀਆਂ ਵਿਚ ਗੁਰੂਦੇਵ ਆਪਣੇ ਸ਼ਿਸ਼ਿਆਂ ਨੂੰ ਲੈ ਕੇ ਸੱਤ-ਅੱਠ ਹਜ਼ਾਰ ਫੁੱਟ ਦੀ ਉਚਾਈ ਤੋਂ ਨੀਚੇ ਉਤਰ ਆਉਂਦੇ ਹਨ। ਕਦੇ-ਕਦੇ ਉਹ ਨੈਪਾਲ ਵੀ ਚਲੇ ਜਾਂਦੇ ਹਨ ਤੇ ਕੁਝ ਮਹੀਨੇ ਲਈ 'ਨਮਚਾ ਬਜ਼ਾਰ' ਦੇ ਕੋਲ ਹੀ ਟਿਕਦੇ ਹਨ।

ਉਹ ਬੱਕਰੀ ਦਾ ਦੁੱਧ ਪੀਂਦੇ ਹਨ ਤੇ ਸ਼ਾਮ (ਕਾਲੀ) ਗਾਂ ਦਾ ਦੁੱਧ ਪੀਂਦੇ ਹਨ ਜਿਸ ਦੀ ਪਾਲਣ ਪੋਸ਼ਣ 'ਮਾਂ' ਦੇ ਭਗਤ ਨੇ ਕੀਤੀ ਹੁੰਦੀ ਹੈ। ਕਦੀ-ਕਦੀ ਮੈਂ ਗੁਰੂਦੇਵ ਨੂੰ ਦੁੱਧ ਵਿਚ ਪਾਣੀ ਪਾ ਕੇ ਦਿੰਦਾ ਸੀ। ਇਹ ਹੀ ਗੁਰੂਦੇਵ ਦਾ ਅਹਾਰ ਸੀ।

ਮੇਰੇ ਗੁਰੂਦੇਵ, ਨਿਤ ਹੀ ਸਹਿਜ ਸਾਧਨਾ ਵਿਚ ਰਹਿੰਦੇ ਤੇ ਬਹੁਤ ਹੀ ਘਟ ਬੋਲਦੇ ਹਨ। ਇਕ ਵਾਰੀ ਅਸੀਂ ਨੌਂ ਮਹੀਨੇ ਇਕੱਠੇ ਰਹੇ ਤੇ ਬਹੁਤ ਹੀ ਘਟ ਬੋਲੇ ਹੋਵਾਂਗੇ। ਬਹੁਤ ਸਮਾਂ ਅਸੀਂ ਅੱਖਾਂ ਬੰਦ ਕਰਕੇ ਧਿਆਨ ਵਿਚ ਹੀ ਬੈਠੇ ਰਹਿੰਦੇ; ਮੈਂ ਆਪਣਾ ਕੰਮ ਕਰਦਾ, ਉਹ ਆਪਣਾ। ਗੱਲ ਕਰਨ ਦੀ ਕੋਈ ਲੋੜ ਹੀ ਨਹੀਂ ਸੀ। ਅਸੀਂ ਦੋਨੋਂ ਹੀ ਇਕ ਦੂਸਰੇ ਨੂੰ ਸਮਝਦੇ ਸੀ। ਸ਼ਬਦਾਂ ਨਾਲ ਵਿਚਾਰ ਵਟਾਂਦਰਾ ਕਰਨ ਦੀ ਕੋਈ ਲੋੜ ਹੀ ਨਹੀਂ ਸੀ ਹੁੰਦੀ। ਜਦੋਂ ਲੋਕਾਂ ਦੀ ਸੂਝ-ਬੂਝ ਖਤਮ ਹੋ ਜਾਂਦੀ ਹੈ, ਤਾਂ ਹੀ ਉਹ ਇਕ ਦੂਸਰੇ ਨਾਲ ਭਾਸ਼ਾ ਰਾਹੀਂ ਸੰਪਰਕ ਪੈਦਾ ਕਰਦੇ ਹਨ। ਪਰ ਉਥੇ ਤਾਂ ਸਾਡੇ ਦੋਨਾਂ ਵਿਚਾਲੇ ਇਕ ਬੜੇ ਉੱਚ ਪੱਧਰ ਤੇ ਵਾਰਤਾਲਾਪ ਹੁੰਦੀ ਸੀ, ਮੂੰਹ ਨਾਲ ਗੱਲ ਕਰਨ ਦੀ ਕੋਈ ਲੋੜ ਹੀ ਨਹੀਂ ਸੀ ਹੁੰਦੀ। ਅਸੀਂ ਦੋਨੋਂ ਹੀ ਮੌਨ ਭਾਸ਼ਾ ਦੇ ਵਾਰਤਾਲਾਪ ਵਿਚ ਵਿਅਸਤ ਰਹਿੰਦੇ। ਵੱਧ ਤੋਂ ਵੱਧ

ਪ੍ਰਸ਼ਨਾਂ ਦੇ ਉਤਰ ਉਹ ਮੁਸਕਰਾਹਟ ਨਾਲ ਹੀ ਦੇ ਦਿੰਦੇ। ਉਹ ਬੋਲਦੇ ਬਹੁਤ ਘੱਟ ਸਨ ਪਰ ਮੇਰੇ ਵਿਕਾਸ ਲਈ ਪੂਰਾ ਵਾਤਾਵਰਣ ਸੋਧ ਕੇ ਹੀ ਰਖਦੇ।

ਕੁਝ ਲੋਕ ਗੁਰਦੇਵ ਨੂੰ ਬੰਗਾਲੀ ਬਾਬਾ, ਤੇ ਕੁਝ ਕੇਵਲ ਬਾਬਾ ਕਹਿੰਦੇ ਸਨ। ਮੈਂ ਗੁਰੂਦੇਵ ਹੀ ਕਹਿੰਦਾ ਹਾਂ, ਇਸ ਤੋਂ ਪਿਆਰਾ ਹੋਰ ਕੋਈ ਸ਼ਬਦ ਮੇਰੇ ਕੋਲ ਨਹੀਂ ਹੈ। ਉਨ੍ਹਾਂ ਲਈ ਮੇਰੀ ਸ਼ਰਧਾ ਅਖੰਡ ਹੈ। ਉਨ੍ਹਾਂ ਦੀ ਸਿੱਖਿਆ ਕ੍ਰਿਆਤਮਕ ਸੀ ਤੇ ਪਿਆਰ, ਇਕ ਅਥਾਹ ਸਾਗਰ ਦੀ ਤਰ੍ਹਾਂ ਉਨ੍ਹਾਂ ਦੀ ਬਾਣੀ ਤੇ ਹੋਰ ਸਭ ਕੁਝ ਇਕ ਦੈਵੀ ਰੂਪ ਹੀ ਸੀ। ਮੇਰੇ ਲਈ ਉਹ ਪਰਸਪਰ ਗਿਆਨ ਦੇ ਸਰੋਤ ਹਨ ਤੇ ਹਿਮਾਲੀਆ ਵਿਚ ਜਿੰਨੇ ਸੰਤ ਵਸਦੇ ਹਨ, ਉਨ੍ਹਾਂ 'ਚੋਂ ਮੁਖੀ ਹਨ। ਉਨ੍ਹਾਂ ਦੇ ਜੀਵਨ ਦਾ ਲਕਸ਼, ਸੁਦ੍ਰਿੜ ਸਾਧਕਾਂ ਨੂੰ ਰਸਤੇ ਪਾਉਣਾ ਹੈ। ਜੋ ਵੀ ਕੋਈ ਉਨ੍ਹਾਂ ਦਾ ਸਿਮਰਨ ਕਰਦਾ ਹੈ, ਉਹ ਉਸ ਦੀ ਸਹਾਇਤਾ ਕਰਦੇ ਹਨ; ਇਸ ਗੱਲ ਦਾ ਮੈਨੂੰ ਪੂਰਾ ਤੇ ਪੱਕਾ ਯਕੀਨ ਹੈ। ਮੈਂ ਤੇ ਕਈ ਹੋਰ ਸਾਧੂਆਂ ਨੇ ਇਸ ਗੱਲ ਨੂੰ ਜਾਂਚਿਆ ਹੈ।

ਜਦੋਂ ਵੀ ਕਦੇ ਮੈਨੂੰ ਆਪਣੇ ਧੰਦਿਆਂ ਤੋਂ ਵਿਹਲ ਮਿਲਦੀ, ਮੇਰੀ ਇਹੀ ਲਾਲਸਾ ਹੁੰਦੀ ਕਿ ਮੈਂ ਗੁਰੂਦੇਵ ਦੇ ਚਰਨਾਂ ਵਿਚ ਦੌੜ ਜਾਵਾਂ, ਕਿਉਂ ਜੋ ਉਹ ਹੀ ਮੇਰੇ ਇਕ ਮਾਤਰ ਮਾਰਗ ਦਰਸ਼ਕ ਸਨ। ਮੈਂ ਜਿਥੇ ਵੀ ਹਾਂ, ਜੋ ਵੀ ਹਾਂ, ਆਪ ਜੀ ਦੇ ਚਰਨਾਂ ਵਿਚ ਆਪਣੀ ਸ਼ਰਧਾ ਭੇਟਾ ਕਰਦਾ ਹਾਂ, ਆਪ ਦੇ ਚਰਨਾਂ ਵਿਚ ਹੀ ਸਮਰਪਿਤ ਹਾਂ। ਮੇਰੇ ਅੰਦਰ ਜੋ ਵੀ ਤਰੁੱਟੀਆਂ ਹਨ, ਉਹ ਮੇਰੀਆਂ ਆਪਣੀਆਂ ਹਨ ਤੇ ਮੇਰੇ ਜੀਵਨ ਦੀਆਂ ਜੋ ਵੀ ਚੰਗਿਆਈਆਂ, ਗੁਣ ਹਨ, ਉਹ ਕੇਵਲ ਆਪਹੀ ਦਾ ਪ੍ਰਸ਼ਾਦ ਹੈ।

## ਗੁਰੂ ਦੇਵ – ਭੁਵਾਲ ਸੰਨਿਆਸੀ

ਜਿਸ ਘਟਨਾ ਤੋਂ ਮੇਰੇ ਗੁਰੂਦੇਵ ਸਾਰੇ ਭਾਰਤ ਵਿਚ ਪ੍ਰਸਿੱਧ ਹੋਏ ਤੇ ਲੋਕ ਉਨ੍ਹਾਂ ਨੂੰ ਜਾਣਨ ਲਗੇ, ਉਹ ਘਟਨਾ ਮੈਂ ਦਸਦਾ ਹਾਂ। ਉਸ ਸਮੇਂ ਦੇ ਸਾਰੇ ਵਕੀਲ, ਜੱਜ ਤੇ ਪੜ੍ਹੇ ਲਿਖੇ ਲੋਕ ਇਸ ਘਟਨਾ ਤੋਂ ਜਾਣੂ ਸਨ।

ਭੁਵਾਲ ਨਾਮ ਦੇ ਇਕ ਸੰਨਿਆਸੀ ਸਨ ਜੋ ਸੰਨਿਆਸ ਲੈਣ ਤੋਂ ਪਹਿਲਾਂ ਬੰਗਾਲ ਦੀ ਰਿਆਸਤ, ਭੁਵਾਲ ਦੇ ਰਾਜਕੁਮਾਰ ਸਨ। ਵਿਆਹ ਤੋਂ ਬਾਦ ਉਹ ਆਪਣੀ ਪਤਨੀ ਨਾਲ ਦਾਰਜੀਲਿੰਗ ਦੇ ਇਕ ਅਤਿ ਸੁੰਦਰ ਮਹਿਲ ਵਿਚ ਰਹਿਣ ਲਗ ਪਏ। ਉਨ੍ਹਾਂ ਦੀ ਪਤਨੀ ਪਹਿਲਾਂ ਤੋਂ ਹੀ ਇਕ ਡਾਕਟਰ ਨਾਲ ਪਿਆਰ ਕਰਦੀ ਸੀ। ਕੁਝ ਦੇਰ ਦੇ ਬਾਅਦ ਦੋਨੋਂ ਪ੍ਰੇਮੀਆਂ ਨੇ ਮਿਲਕੇ ਰਾਜਕੁਮਾਰ ਨੂੰ ਜ਼ਹਿਰ ਦੇਣੀ ਸ਼ੁਰੂ ਕਰ ਦਿਤੀ। ਹੌਲੀ-ਹੌਲੀ ਡਾਕਟਰ ਕੋਬਰਾ ਜ਼ਹਿਰ ਦੇ ਟੀਕੇ ਲਾਉਣ ਲਗ ਪਿਆ ਤੇ ਰਾਜ ਕੁਮਾਰ ਏਹੀ ਸੋਚਦਾ ਰਹਿ ਗਿਆ ਕਿ ਉਸਨੂੰ ਵਿਟਾਮਿਨ ਦੇ ਟੀਕੇ ਲਗ ਰਹੇ ਹਨ। ਫੇਰ ਡਾਕਟਰ ਨੇ ਜ਼ਹਿਰ ਦੀ ਮਾਤਰਾ ਵਧਾ ਦਿਤੀ ਤੇ ਅੰਤ ਕੁਝ ਮਹੀਨਿਆਂ ਦੇ ਬਾਦ ਰਾਜ ਕੁਮਾਰ ਦੀ ਮੌਤ ਹੋ ਗਈ। ਰਾਜ ਕੁਮਾਰ ਦੀ ਅੰਤਿਮ ਯਾਤਰਾ ਨਾਲ ਬਹੁਤ ਸਾਰੇ ਸਬੰਧੀ, ਮਿੱਤਰ ਤੇ ਸ਼ਹਿਰ ਨਿਵਾਸੀ ਸ਼ਾਮਿਲ ਹੋਏ। ਮ੍ਰਿਤਕ ਸਰੀਰ ਨੂੰ ਸ਼ਹਿਰ ਤੋਂ ਬਾਹਰ ਦੂਰ ਪਹਾੜੀ ਤੇ, ਜਿਥੇ ਨਾਲ ਪਾਣੀ ਵਗਦਾ ਸੀ, ਲੈ ਗਏ। ਜਿਉਂ ਹੀ ਚਿਤਾ ਨੂੰ ਅੱਗ ਲਾਈ, ਮੂਸਲਾਧਾਰ ਮੀਂਹ ਪੈਣ

ਲਗ ਪਿਆ। ਜਲਦੇ ਹੋਏ ਸਰੀਰ ਨੂੰ ਉਸੇ ਤਰ੍ਹਾਂ ਛੱਡ ਕੇ ਲੋਕੀ ਚਲੇ ਗਏ। (ਦਾਰਜੀਲਿੰਗ ਉਨ੍ਹਾਂ ਸ਼ਹਿਰਾਂ ਵਿਚੋਂ ਹੈ, ਜਿਥੇ ਬਹੁਤ ਮੀਂਹ ਪੈਂਦਾ ਹੈ।) ਮੂਸਲਾਧਾਰ ਮੀਂਹ ਨਾਲ ਅੱਗ ਬੁਝ ਗਈ ਤੇ ਨਦੀ ਵਿਚ ਐਨਾ ਤੇਜ਼ ਪਾਣੀ ਆਇਆ ਕਿ ਉਹ ਰਾਜਕੁਮਾਰ ਦੇ ਸਰੀਰ ਨੂੰ ਰੋੜ੍ਹ ਕੇ ਲੈ ਗਿਆ।

ਸ਼ਮਸ਼ਾਨ ਘਾਟ ਤੋਂ ਕੋਈ ਤਿੰਨ ਮੀਲ ਦੂਰ, ਗੁਰੂਦੇਵ ਆਪਣੇ ਚੇਲਿਆਂ ਨਾਲ ਠਹਿਰੇ ਹੋਏ ਸਨ। ਉਸ ਵਕਤ ਗੁਰੂਦੇਵ ਕੰਚਨਜੰਗਾ ਦੇ ਪਹਾੜਾਂ ਤੋ ਕਮਾਊਂ ਵਿਚ ਸਥਿਤ ਸਾਡੀ ਗੁਫਾ ਵਲ ਜਾ ਰਹੇ ਸਨ। ਉਨ੍ਹਾਂ ਨੇ ਜਦੋਂ ਇਸ ਮੁਰਦੇ ਨੂੰ ਕਫਨ ਵਿਚ ਲਿਪਟੇ ਤੇ ਬਾਂਸਾਂ ਨਾਲ ਬੰਨ੍ਹਿਆਂ ਦੇਖਿਆ ਤਾਂ ਉਨ੍ਹਾਂ ਨੇ ਆਪਣੇ ਚੇਲਿਆਂ ਨੂੰ ਕਿਹਾ ਕਿ ਇਹਨੂੰ ਬਾਹਰ ਕੱਢ ਕੇ ਲਿਆਉ। ਉਨ੍ਹਾਂ ਨੇ ਮੁਰਦੇ ਨੂੰ ਕੱਢਿਆ ਤੇ ਬਾਂਸਾਂ ਨਾਲੋਂ ਖੋਲ੍ਹ ਦਿਤਾ, ਤੇ ਕਫਨ ਉਤਾਰ ਦਿਤਾ। ਗੁਰੂਦੇਵ ਨੇ ਕਿਹਾ, ਇਹ ਬੰਦਾ ਮਰਿਆ ਨਹੀਂ ਹੈ। ਇਹ ਗੂੜ੍ਹੀ ਨੀਂਦ ਯਾਨਿ ਕਿ ਅਚੇਤ ਅਵਸਥਾ ਦੀ ਨੀਂਦਰ ਵਿਚ ਹੈ। ਇਸ ਦੇ ਸਾਹ ਤੇ ਦਿਲ ਦੀ ਧੜਕਨ ਵਿਚ ਰੁਕਾਵਟ ਪੈ ਗਈ ਹੈ। ਪਿਛਲੇ ਜਨਮ ਵਿਚ ਇਹ ਮੇਰਾ ਚੇਲਾ ਸੀ।

ਉਹ ਮਿਰਤਕ ਸਰੀਰ, ਗੁਰੂਦੇਵ ਦੇ ਸਾਹਮਣੇ ਰੱਖ ਦਿਤਾ। ਥੋੜੀ ਹੀ ਦੇਰ ਬਾਦ ਉਹ ਸਰੀਰ ਹਿਲਣ ਜੁਲਣ ਲਗ ਪਿਆ ਤੇ ਕੋਈ ਦੋ ਘੰਟੇ ਦੇ ਬਾਦ ਰਾਜ ਕੁਮਾਰ ਨੂੰ ਪੂਰੀ ਤਰ੍ਹਾਂ ਹੋਸ਼ ਆ ਗਈ ਪਰ ਉਹ ਆਪਣੇ ਬਾਰੇ ਸਭ ਕੁਝ ਭੁੱਲ ਚੁਕਾ ਸੀ। ਉਸ ਤੋਂ ਬਾਦ ਉਹ ਗੁਰੂਦੇਵ ਕੋਲ ਹੀ ਰਹਿਣ ਲਗ ਪਿਆ ਤੇ ਗੁਰੂਦੇਵ ਤੋਂ ਦੀਕਸ਼ਾ ਲੈ ਕੇ ਸੰਨਿਆਸ ਲੈ ਲਿਆ। ਫਿਰ ਉਹ ਸੱਤ ਸਾਲ ਗੁਰੂਦੇਵ ਦੇ ਨਾਲ ਰਹੇ। ਉਸ ਤੋਂ ਬਾਅਦ ਗੁਰੂਦੇਵ ਨੇ ਉਨ੍ਹਾਂ ਨੂੰ ਤੀਰਥ ਯਾਤਰਾ ਤੇ ਜਾਣ ਲਈ ਕਿਹਾ ਤੇ ਨਾਲ ਇਹ ਵੀ ਕਿਹਾ ਕਿ ਜਾ ਕੇ ਉਹ ਹੋਰ ਸੰਤ ਮਹਾਤਮਾ ਦੇ ਦਰਸ਼ਨ ਕਰਨ। ਗੁਰੂਦੇਵ ਨੇ ਸਭ ਨੂੰ ਦੱਸ ਦਿਤਾ ਸੀ ਕਿ ਜਦੋਂ ਇਹ ਆਪਣੀ ਭੈਣ ਨੂੰ ਮਿਲੇਗਾ ਤਾਂ ਇਸਨੂੰ ਸਭ ਕੁਛ ਯਾਦ ਆ ਜਾਵੇਗਾ। ਗੁਰੂਦੇਵ ਨੇ ਆਪਣੇ ਸਾਰੇ ਚੇਲਿਆਂ ਨੂੰ ਬੁਲਾ ਕੇ ਕਿਹਾ ਕਿ ਹੁਣ ਛੇਤੀਂ ਹੀ ਏਥੋਂ ਚਲੇ ਜਾਣਾ ਚਾਹੀਦਾ ਹੈ।

ਰਾਜ ਕੁਮਾਰ ਬਹੁਤ ਦੇਰ ਸਾਧੂਆਂ ਸੰਤਾਂ ਨੂੰ ਮਿਲਦੇ ਰਹੇ ਤੇ ਇਕ ਥਾਂ ਤੋਂ ਦੂਸਰੀ ਥਾਂ ਜਾਂਦੇ ਰਹੇ। ਇਸੇ ਤਰ੍ਹਾਂ ਹੀ ਇਕ ਦਿਨ ਅਚਾਨਕ ਉਹ ਆਪਣੀ ਭੈਣ ਦੇ ਘਰ ਚਲੇ ਗਏ। ਭੈਣ ਨੇ ਦੇਖਦੇ ਹੀ ਉਨ੍ਹਾਂ ਨੂੰ ਪਛਾਣ ਲਿਆ ਤੇ ਕੁਛ ਘੰਟਿਆਂ ਦੇ ਵਿਚ ਹੀ ਰਾਜਕੁਮਾਰ ਦੀਆਂ ਸਾਰੀਆਂ ਪੁਰਾਣੀਆਂ ਯਾਦਾਂ ਪ੍ਰਬਲ ਹੋ ਉਠੀਆਂ। ਉਸ ਵਕਤ ਭਾਵੇਂ ਮੈਂ ਬੱਚਾ ਹੀ ਸੀ ਪਰ ਇਹ ਘਟਨਾ ਮੈਨੂੰ ਚੰਗੀ ਤਰ੍ਹਾਂ ਯਾਦ ਹੈ।

ਯਾਦਦਾਸ਼ਤ ਤਾਜ਼ਾ ਹੁੰਦਿਆਂ ਹੀ ਰਾਜਕੁਮਾਰ, ਅਤੇ ਉਸ ਦੇ ਰਿਸ਼ਤੇਦਾਰਾਂ ਵਿਚ ਇਕ ਤਰਥੱਲੀ ਪੈ ਗਈ ਤੇ ਉਨ੍ਹਾਂ ਨੇ ਕਚਹਿਰੀ ਜਾ ਕੇ ਇਨਸਾਫ ਲੈਣ ਦਾ ਫੈਸਲਾ ਕੀਤਾ। ਦੋਨੋਂ ਪਾਸਿਓਂ ਸੈਂਕੜੇ ਗਵਾਹ ਹਾਜ਼ਰ ਹੋਏ। ਕਚਹਿਰੀ ਵਿਚ ਜੋ ਸਵਾਲ ਪ੍ਰਮੁੱਖ ਤੌਰ ਤੇ ਸਾਹਮਣੇ ਆਇਆ, ਉਹ ਸੀ ਕਿ ਕੀ ਇਕ ਮੁਰਦਾ ਜੀਊਂਦਾ ਹੋ ਸਕਦਾ ਹੈ? ਇਹ ਭਾਰਤ ਦਾ ਇਕ ਇਹੋ ਜਿਹਾ ਕੇਸ ਸੀ ਜਿਸ ਵਿਚ ਸੈਂਕੜੇ ਲੋਕੀ ਕਚਹਿਰੀ ਵਿਚ ਆਇਆ ਕਰਦੇ ਸੀ। ਇਸ ਕੇਸ ਦੀ ਹਿਸਟਰੀ ਨੂੰ ਉਸ ਵਕਤ ਦੇ ਵਕੀਲ ਆਪਣੇ ਨਾਲ ਰਖਦੇ ਹੁੰਦੇ ਸੀ। ਅੰਤ ਇਹ ਸਾਬਤ

ਹੋ ਗਿਆ ਕਿ ਰਾਜ ਕੁਮਾਰ ਨੂੰ ਕੋਬਰਾ (ਜ਼ਹਿਰੀਲਾ ਸੱਪ) ਜ਼ਹਿਰ ਦੇ ਇੰਨਜੈਕਸ਼ਨ ਲਗਵਾਏ ਗਏ। ਰਾਜ ਕੁਮਾਰ ਨੇ ਆਪਣੀ ਅੰਤਮ ਯਾਤਰਾ - ਮ੍ਰਿਤਕ ਸਰੀਰ ਨੂੰ ਅੱਗ ਲਾਉਣਾ, ਮੂਸਲਾਧਾਰ ਮੀਂਹ ਪੈਣਾ, ਉਸ ਦੇ ਸਰੀਰ ਦਾ ਨਦੀ ਵਿਚ ਰੁੜ੍ਹ ਜਾਣਾ, ਸਰੀਰ ਨੂੰ ਕੱਢੇ ਜਾਣਾ, ਮਹਾਤਮਾ ਦਾ ਮੇਲ ਤੇ ਮਹਾਤਮਾ ਤੋਂ ਦੀਕਸ਼ਾ ਲੈਣਾ; ਇਹ ਸਭ ਕੁਛ ਕਚਹਿਰੀ ਵਿਚ ਵਿਸਥਾਰ ਨਾਲ ਦੱਸਿਆ। ਮੇਰੇ ਗੁਰੂਦੇਵ ਤਾਂ ਕਚਹਿਰੀ ਨਹੀਂ ਗਏ ਪਰ ਉਨ੍ਹਾਂ ਨੇ ਆਪਣੇ ਦੋ ਚੇਲੇ ਜ਼ਰੂਰ ਰਾਜ ਕੁਮਾਰ ਦੀ ਸਹਾਇਤਾ ਲਈ ਭੇਜ ਦਿਤੇ। ਕਚਹਿਰੀ ਵਿਚ ਰਾਜ ਕੁਮਾਰ ਦੀ ਜਿੱਤ ਹੋਈ, ਤੇ ਰਾਜ ਕੁਮਾਰ ਭੁਵਾਲ ਵਾਪਸ ਚਲਾ ਗਿਆ; ਉਸ ਲਈ ਇਹੋ ਹੀ ਗੁਰੂ ਦੇਵ ਦੀ ਆਗਿਆ ਸੀ। ਪਰ ਉਹ ਇਕ ਸਾਲ ਬਾਅਦ ਚਲਾਣਾ ਕਰ ਗਏ।

ਏਸ ਘਟਨਾ ਤੋਂ ਬਾਅਦ ਸਾਰਾ ਭਾਰਤ ਹੀ ਮੇਰੇ ਗੁਰੂਦੇਵ ਦੇ ਬਾਰੇ ਜਾਣ ਗਿਆ ਸੀ ਤੇ ਉਨ੍ਹਾਂ ਨੂੰ ਲੱਭਣ ਦੀ ਖੋਜ ਵਿਚ ਲਗ ਗਿਆ ਸੀ। ਇਹ ਸਮਾਂ ਸਾਡੇ ਸਾਰਿਆਂ ਲਈ ਬੜਾ ਔਖਾ ਤੇ ਦੁਖਦਾਈ ਸੀ। ਅਸੀਂ ਗੁਰੂਦੇਵ ਦੀ ਸ਼ਾਂਤੀ ਵਿਚ ਕਿਸੇ ਕਿਸਮ ਦੇ ਵਿਘਨ ਨਹੀਂ ਪੈਣ ਦੇਣਾ ਚਾਹੁੰਦੇ ਸੀ। ਗੁਰੂਦੇਵ ਨੂੰ ਲੋਕਾਂ ਨਾਲ ਮਿਲਣਾ ਤੇ ਭੀੜ ਕਤਈ ਚੰਗੀ ਨਹੀਂ ਲਗਦੀ ਸੀ। ਬਹੁਤ ਵਾਰੀ ਬੋਧੀ ਜੀਵਾਂ ਨੇ ਉਨ੍ਹਾਂ ਦੇ ਬਾਰੇ ਜਾਨਣ ਦੀ ਕੋਸ਼ਿਸ਼ ਕੀਤੀ ਪਰ ਉਨ੍ਹਾਂ ਨੂੰ ਕੇਵਲ ਸ਼ਾਂਤੀ ਹੀ ਪਸੰਦ ਸੀ ਤੇ ਉਹ ਸਾਨੂੰ ਵੀ ਇਹੀ ਸਿੱਖਿਆ ਦੇਂਦੇ ਸਨ ਕਿ ਸਾਧਕ ਨੂੰ ਭੀੜ ਤੇ ਵਡਿਆਈ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ, ਕਿਉਂਜੋ ਏਹ ਦੋਨੋਂ, ਬੜੀਆਂ ਹੀ ਹਾਨੀਕਾਰਕ ਤੇ ਇਕ ਸਾਧਕ ਵਾਸਤੇ ਬਾਧਕ ਹਨ।

ਇਕ ਸਾਧਕ ਲਈ ਸੋਭਾ ਵਡਿਆਈ ਇਕ ਬੜੀ ਭਾਰੀ ਬਾਧਕ ਤੇ ਉਸਦੇ ਪਤਨ ਦਾ ਕਾਰਣ ਹੋਇਆ ਕਰਦੀ ਹੈ। ਸੰਸਾਰ ਛੱਡਣ ਤੋਂ ਬਾਦ ਵੀ ਸੋਭਾ ਵਡਿਆਈ ਦੀ ਇੱਛਾ ਬਣੀ ਰਹਿੰਦੀ ਹੈ। ਬਚਨ ਤੇ ਕਰਮ ਵਿਚੋਂ ਜਦੋਂ ਤਕ ਸਾਧਕ ਆਪਣੇ ਆਪ ਨੂੰ ਸਮਰਪਣ ਨਹੀਂ ਕਰਦਾ, ਤਦ ਤਕ ਉਹ ਪਰਮ ਅਨੰਦ ਨਹੀਂ ਮਾਣ ਸਕਦਾ। ਸੱਚਾ ਸਾਧਕ ਗੁਰੂ ਕ੍ਰਿਪਾ ਨਾਲ ਇਸ ਅਵਸਥਾ ਤੇ ਛੇਤੀਂ ਹੀ ਪਹੁੰਚ ਜਾਂਦਾ ਹੈ। ਇਹੋ ਜਿਹੇ ਸਿੱਧ ਪੁਰਸ਼, ਸੰਸਾਰ ਵਿਚ ਰਹਿੰਦੇ ਹੋਏ ਵੀ ਸੰਸਾਰ ਤੋਂ ਦੂਰ ਹਨ। ਮਾਨਵਤਾ ਦੀ ਭਲਾਈ ਹੀ ਇਹੋ ਜਿਹੇ ਸੰਤਾਂ ਦਾ ਇਕ ਮਾਤਰ ਉਦੇਸ਼ ਹੁੰਦਾ ਹੈ। ਮਨੁੱਖਤਾ ਤੋਂ ਉਹ ਆਪਣੇ ਲਈ ਕੁਛ ਵੀ ਨਹੀਂ ਉਮੀਦ ਰਖਦੇ, ਕਿਉਂਜੋ ਉਨ੍ਹਾਂ ਮੁਤਾਬਿਕ ਮਨੁਖਤਾ ਦੀ ਸੇਵਾ ਹੀ ਉਸ ਅਕਾਲਪੁਰਖ ਦੀ ਸਭ ਤੋਂ ਵੱਡੀ ਉਤਮ ਤੇ ਸਹਿਜ ਭਰੀ ਪ੍ਰੇਮਾ ਭਗਤੀ ਹੈ।

## ਮਾਇਆ ਦੇ ਪਦ ਚਿੰਨ੍ਹ

ਅਜਕੱਲ ਸਾਰੇ ਸੰਸਾਰ ਵਿਚ 'ਯਤੀ' (ਹਿੰਮ ਪੁਰਖ) ਅਤੇ ਸੰਗਰੇਲਾ ਦੇ ਬਾਰੇ ਬਹੁਤ ਕੁਝ ਸੁਣਨ ਵਿਚ ਆਉਂਦਾ ਹੈ। ਭਾਵੇਂ ਇਹ ਸਾਰੀਆਂ ਕਹਾਣੀਆਂ ਹੀ ਹਨ ਪਰ ਪੱਛਮੀ ਦੇਸ਼ਾਂ ਦੇ ਵਸਨੀਕਾਂ ਲਈ ਬੜੀਆਂ ਹੀ ਆਕਰਸ਼ਕ ਹਨ। ਤੇ ਉਹ ਲੋਕ ਆਮ ਤੌਰ ਤੇ ਹਿੰਮ ਪੁਰਖ ਦੀ ਖੋਜ ਲਈ ਹਿਮਾਲੀਆ ਤੇ ਨਿਕਲ ਪੈਂਦੇ ਹਨ ਤੇ 'ਸ਼ੇਰਪਾ' ਲੋਕ, ਜੋ ਕਿ ਪਹਾੜਾਂ ਤੇ ਚੜ੍ਹਨ ਵਿਚ ਬਹੁਤ ਮਾਹਿਰ ਹੁੰਦੇ ਹਨ ਅਤੇ ਇਹ ਉਨ੍ਹਾਂ ਦਾ ਕਿੱਤਾ ਵੀ ਹੈ, ਉਨ੍ਹਾਂ ਨੂੰ ਹਿਮਾਲੀਆ ਦੇ

ਰਸਤਿਆਂ ਤੇ ਬੜੀ ਮਾਹਿਰਤਾ ਨਾਲ ਲੈ ਜਾਂਦੇ ਹਨ। ਇਹ ਸ਼ੇਰਪਾ ਲੋਕ ਹਿਮਾਲੀਆ ਦੇ ਰਸਤੇ ਤਾਂ ਭਾਵੇਂ ਬਹੁਤ ਚੰਗੀ ਤਰ੍ਹਾਂ ਜਾਣਦੇ ਹਨ ਪਰ ਉਥੇ ਰਹਿੰਦਿਆਂ ਸਾਧੂਆਂ ਦੇ ਬਾਰੇ ਇਨ੍ਹਾਂ ਨੂੰ ਕੁਝ ਵੀ ਗਿਆਨ ਨਹੀਂ।

ਅਨੇਕਾਂ ਹੀ ਵਿਦੇਸ਼ੀ ਹਿੰਮ ਪੁਰਖ ਦੀ ਖੋਜ ਵਿਚ ਇਨ੍ਹਾਂ ਪਹਾੜਾਂ ਤੇ ਘੁੰਮੇ ਪਰ ਕਿਸੇ ਨੂੰ ਵੀ ਕੁਝ ਪਤਾ ਨਹੀਂ ਲਗ ਸਕਿਆ ਕਿਉਂਕਿ ਇਸ ਵਿਚ ਕੋਈ ਵਾਸਤਵਿਕਤਾ ਹੀ ਨਹੀਂ। ਹਿੰਮ ਪੁਰਖ ਦੀ ਕਲਪਨਾਤਮਿਕ ਗਾਥਾ ਦਾ ਸਬੰਧ ਉਥੇ ਦੀਆਂ ਦੋ ਗੁਫਾਵਾਂ ਨਾਲ ਹੈ। ਮੇਰੀ ਪ੍ਰੰਪਰਾ ਦੇ ਕਥਨ ਅਨੁਸਾਰ ਇਹ ਦੋਨੋਂ ਗੁਫਾਵਾਂ ਹਿਮਾਲੀਆ ਦੀਆਂ ਪ੍ਰਾਚੀਨ ਅਧਿਆਤਮਕ ਪ੍ਰੰਪਰਾ ਦਾ ਕੇਂਦਰ ਹਨ। ਉਨ੍ਹਾਂ ਵਿਚੋਂ ਇਕ ਗੁਫਾ ੧੪੦੦੦ ਫੁਟ ਦੀ ਉਚਾਈ ਤੇ ਕੰਚਨਜੰਗਾ ਪਹਾੜੀਆਂ ਤੇ ਸਥਿਤ ਹੈ, ਤੇ ਦੂਸਰੀ ਉਹ ਹੈ ਜਿਥੇ ਮੈਂ ਤਿੱਬਤ ਤੇ ਗੜ੍ਹਵਾਲ ਦੀ ਹੱਦ ਤੇ ਰਿਹਾ ਕਰਦਾ ਸੀ। ਇਸ ਗੁਫਾ ਵਿਚ ਕਈ ਸਾਧਕ ਰਹਿ ਸਕਦੇ ਹਨ। ਏਥੇ ਅੱਜ ਵੀ ਕਈ ਸਾਧਕ ਸਾਧਨਾ ਕਰਦੇ ਹਨ। ਇਹ ਗੁਫਾ 11500 ਫੁਟ ਤੋਂ 12000 ਫੁਟ ਦੀ ਉਚਾਈ ਤੇ ਹੈ। ਸੈਰ-ਸਪਾਟੇ ਕਰਨ ਵਾਲੇ ਲੋਕ ਘਟ ਹੀ ਏਥੇ ਤਕ ਪਹੁੰਚ ਸਕਦੇ ਹਨ। ਇਨ੍ਹਾਂ ਗੁਫਾ-ਨੁਮਾਂ ਮੱਠਾਂ ਵਿਚ ਅਜ ਵੀ ਸੰਸਕ੍ਰਿਤ, ਤਿਬਤੀ ਤੇ ਸਾਨਧਿਆ ਭਾਸ਼ਾ ਵਿਚ ਲਿਖੇ ਅਤਿ ਉਚ ਕੋਟੀ ਦੇ ਅਧਿਆਤਮ ਗ੍ਰੰਥ ਮੌਜੂਦ ਹਨ।

ਵਿਦੇਸ਼ੀ ਲੋਕ ਜੋ ਪਹਾੜਾਂ ਤੇ ਚੜ੍ਹਦੇ ਹਨ, ਉਹ ਆਮ ਤੌਰ ਤੇ ਆਪਣਾ ਸਫਰ ਦਾਰਜੀਲਿੰਗ ਜਾਂ ਕਾਠਮੰਡੂ ਤੋਂ ਸ਼ੁਰੂ ਕਰਦੇ ਹਨ। ਪਹਾੜਾਂ ਦੀ ਚੜ੍ਹਾਈ ਚੜ੍ਹਦਿਆਂ ਇਹ ਲੋਕ ਆਮ ਤੌਰ ਤੇ ਸ਼ੇਰਪਾ ਨਾਲ ਹਿੰਮ ਪੁਰਖ ਦੀਆਂ ਗੱਲਾਂ ਕਰਦੇ ਹਨ। ਉਹ ਆਪਣੇ ਨਾਲ ਕੈਮਰਾ, ਤੰਬੂ, ਆਕਸੀਜਨ ਤੇ ਡੱਬਿਆਂ ਵਿਚ ਬੰਦ ਭੋਜਨ ਨਾਲ ਰਖਦੇ ਹਨ। ਇਨ੍ਹਾਂ ਵਸਤੂਆਂ ਨੂੰ ਇਸਤੇਮਾਲ ਕਰਕੇ ਇਹ ਖਾਲੀ ਡੱਬੇ ਤੇ ਹੋਰ ਕੂੜਾ ਉਥੇ ਹੀ ਸੁੱਟ ਜਾਂਦੇ ਹਨ ਤੇ ਇਨ੍ਹਾਂ ਪਵਿਤ੍ਰ ਥਾਵਾਂ ਨੂੰ ਗੰਦਾ ਕਰ ਦਿੰਦੇ ਹਨ। ਹਿਮਾਲੀਆ ਦੇ ਉਪਰ ਇਹੋ ਜਿਹੀਆਂ ਗੁਪਤ ਥਾਵਾਂ ਹਨ ਜਿਨ੍ਹਾਂ ਦਾ ਪਤਾ ਕੇਵਲ ਤਪੱਸਵੀਆਂ ਨੂੰ ਹੀ ਹੈ।

ਇਕ ਵਾਰੀ ਮੈਂ ਇਕ ਵਿਦੇਸ਼ੀ ਨੂੰ ਮਿਲਿਆ ਜੋ ਕਿ ਕੁਝ ਭਾਰਤੀਆਂ ਨੂੰ ਨਾਲ ਲੈ ਕੇ ਹਿੰਮ ਪੁਰਖ ਦੀ ਖੋਜ ਵਿਚ ਨਿਕਲਿਆ ਹੋਇਆ ਸੀ। ਮੇਰੇ ਬਹੁਤ ਵਾਰੀ ਸਮਝਾਉਣ ਤੋਂ ਬਾਅਦ ਵੀ ਮੈਂ ਉਸ ਨੂੰ ਨਹੀਂ ਮਨਾ ਸਕਿਆ ਕਿ ਇਹੋ ਜਿਹਾ ਹਿੰਮ ਪੁਰਖ ਜੋ ਉਹ ਲੱਭ ਰਹੇ ਹਨ, ਵਾਸਤਵ ਵਿਚ ਕੁਝ ਵੀ ਨਹੀਂ ਹੈ। ਉਹ ਚਾਰ ਮਹੀਨਿਆਂ ਵਿਚ 33000 ਡਾਲਰ (ਤਕਰੀਬਨ ਤਿੰਨ ਲੱਖ ਰੁਪਿਆ) ਖਰਚ ਕੇ ਦਿੱਲੀ ਚਲਾ ਗਿਆ। ਇਹ ਅਮੀਰ ਅਮਰੀਕਨ ਹਿੰਮ ਪੁਰਖ ਦੇ ਨਾਂ ਤੇ ਇਕ ਫਿਲਮ ਬਣਾਉਣੀ ਚਾਹੁੰਦੇ ਸੀ। ਅੰਤ ਵਿਚ ਉਸਨੇ ਇਕ ਨੈਪਾਲੀ ਸਾਧੂ ਦੇ ਨਾਂ ਤੇ ਹਿੰਮ ਪੁਰਖ ਦੀ ਤਸਵੀਰ ਵੀ ਛਾਪੀ ਸੀ।

ਮੈਂ ਸਿਕਿਮ ਵਿਚ ਇਕ ਪੱਛਮੀ ਇਸਤ੍ਰੀ ਨੂੰ ਮਿਲਿਆ ਜਿਸ ਨੂੰ ਦੋ ਸ਼ੇਰਪਾ ਰਾਹ ਦਿਖਾ ਰਹੇ ਸਨ। ਠੰਢ ਨਾਲ ਉਸ ਦਾ ਸਾਰਾ ਸਰੀਰ ਜੁੜ ਗਿਆ ਸੀ। ਉਸ ਨੇ ਦਸਿਆ ਕਿ ਹਿੰਮ ਪੁਰਖ ਦੇ ਦਰਸ਼ਨ ਹੀ ਉਸਦੇ ਜੀਵਨ ਦਾ ਇਕ ਮਾਤਰ ਉਦੇਸ਼ ਹੈ। ਉਸਨੇ ਦਾਰਜੀਲਿੰਗ ਵਿਚ ਰਹਿ ਕੇ ਤਿੰਨ ਵਾਰੀ ਹਿੰਮ ਪੁਰਖ ਦੇ

ਦਰਸ਼ਨ ਕਰਨ ਦੀ ਕੋਸ਼ਿਸ਼ ਕੀਤੀ ਪਰ ਕੋਈ ਸਫਲਤਾ ਪ੍ਰਾਪਤ ਨਾ ਹੋ ਸਕੀ। ਮੈਂ ਬਚਪਨ ਤੋਂ ਹੀ ਹਿਮਾਲੀਆ ਪਰਬਤਾਂ ਵਿਚ ਵਿਚਰਦਾ ਆਇਆ ਹਾਂ ਪਰ ਮੈਨੂੰ ਕਦੇ ਵੀ 'ਸਨੋਮੈਨ' 'ਹਿੰਮ ਪੁਰਖ' ਦੇ ਸ਼ਾਕਸ਼ਾਤ ਦਰਸ਼ਨ ਨਹੀਂ ਹੋਏ। ਇਹ ਜ਼ਰੂਰੀ ਹੈ ਕਿ ਉਸ ਦੇ ਬਾਰੇ ਪਹਾੜੀ ਪਿੰਡਾਂ ਦੇ ਲੋਕਾਂ ਵਿਚ ਅਨੇਕਾਂ ਹੀ ਦੰਦ ਕਥਾਵਾਂ ਮਸ਼ਹੂਰ ਹਨ। ਦਾਦੀਆਂ, ਪੜ-ਦਾਦੀਆਂ ਬੱਚਿਆਂ ਨੂੰ ਇਹ ਕਹਾਣੀਆਂ ਸਦਾ ਹੀ ਸੁਣਾਉਂਦੀਆਂ ਰਹੀਆਂ ਹਨ। 'ਹਿੰਮ ਪੁਰਖ' ਦੀ ਕਹਾਣੀ ਓਨੀਂ ਹੀ ਪੁਰਾਣੀ ਹੈ, ਜਿੰਨੀ ਮਨੁਖ ਦੀ ਕਲਪਨਾ ਸ਼ਕਤੀ। ਬਰਫ ਨਾਲ ਲੱਦੇ ਪਹਾੜਾਂ ਨੂੰ ਦੇਖ ਕੇ ਬੰਦਾ ਚੁੰਧਿਆ ਜਾਂਦਾ ਹੈ। ਉਸ ਵਕਤ ਜੇ ਕਦੇ ਉਚੇ ਪਹਾੜਾਂ ਤੇ ਚਿੱਟਾ ਭਾਲੂ ਨਜ਼ਰ ਆ ਜਾਵੇ ਤਾਂ ਉਸੇ ਨੂੰ ਹੀ ਲੋਕੀ ਹਿੰਮ ਪੁਰਖ ਸਮਝਣ ਲਗ ਪੈਂਦੇ ਹਨ। ਇਹ ਭਾਲੂ ਬਹੁਤ ਉਚੇ ਪਹਾੜਾਂ ਤੇ ਰਹਿੰਦਾ ਹੈ ਤੇ ਜੋ ਲੋਕ ਪਹਾੜਾਂ ਤੇ ਚੜ੍ਹਨ ਆਉਂਦੇ ਹਨ, ਉਨ੍ਹਾਂ ਦਾ ਭੋਜਨ ਚੋਰੀ ਕਰਕੇ ਖਾਂਦਾ ਹੈ। ਬਰਫ ਤੇ ਜਦੋਂ ਵੀ ਇਹ ਭਾਲੂ ਤੁਰਦਾ ਹੈ, ਉਸਦੇ ਪੈਰਾਂ ਦੇ ਨਿਸ਼ਾਨ ਬੰਦੇ ਦੇ ਪੈਰਾਂ ਵਰਗੇ ਹੀ ਲਗਦੇ ਹਨ।

'ਹਿੰਮ ਪੁਰਖ' ਲਈ 'ਜਤੀ' ਸ਼ਬਦ ਅਸਲੋਂ ਹੀ ਦੂਰਵਰਤੋਂ ਲਗਦਾ ਹੈ। ਸੰਸਕ੍ਰਿਤ ਵਿਚ 'ਜਤੀ' ਦਾ ਅਰਥ 'ਸੰਨਿਆਸੀ' ਹੈ ਤੇ ਇਹ ਸ਼ਬਦ ਸ਼ੰਕਰਾਚਾਰੀਯ ਸਾਧੂਆਂ ਦੀ ਜਮਾਤ ਲਈ ਵੀ ਵਰਤਿਆ ਜਾਂਦਾ ਹੈ। 'ਜਤੀ' ਜੀਉਂਦੇ ਜਾਗਦੇ ਮਨੁੱਖਾਂ ਦੀ ਇਕ ਜਮਾਤ, ਇਕ ਪ੍ਰਥਾ ਹੈ, ਨਾ ਕਿ ਕਾਲਪਨਿਕ 'ਹਿੰਮ ਪੁਰਖ'।

ਸੰਸਾਰਿਕ ਮਾਇਆ ਮੰਡਲ ਵਿਚ ਰਹਿੰਦਿਆਂ, ਮਨੁਖ ਅਗਿਆਨਤਾ ਤੇ ਮੋਹ ਵਿਚ ਘਿਰਿਆ ਰਹਿੰਦਾ ਹੈ। ਗਿਆਨ ਦੀ ਪ੍ਰਾਪਤੀ ਤੋਂ ਬਿਨਾਂ ਅਗਿਆਨ ਤੇ ਗਿਆਨ ਦਾ ਭੇਦ ਜਾਣ ਸਕਣਾ ਹੀ ਇਕ ਕਲਪਨਾ ਦਾ ਵਿਸ਼ਾ ਬਣ ਜਾਂਦਾ ਹੈ। ਵਡੇ ਪਦ ਚਿੰਨ੍ਹ, ਇਕ ਮਾਇਆ ਅਥਵਾ ਅਗਿਆਨਤਾ ਦਾ ਹੀ ਪ੍ਰਤੀਕ ਹਨ। ਜਦੋਂ ਉਹ ਬਰਫ ਵਿਚ ਰਹਿਣ ਵਾਲਾ ਭਾਲੂ, ਬਰਫ ਵਿਚ ਤੇਜ਼ ਦੌੜਦਾ ਹੈ, ਉਸਦੇ ਪੈਰਾਂ ਦੇ ਨਿਸ਼ਾਨ ਬਰਫ ਤੇ ਵੱਡੇ ਲਗਣ ਲਗ ਪੈਂਦੇ ਹਨ। ਜਦੋਂ ਮੇਰੇ ਕੋਲ ਵੀ ਪਾਲਤੂ ਭਾਲੂ ਸੀ, ਮੈਂ ਬਰਫ ਤੇ ਉਸ ਦੇ ਪੈਰਾਂ ਦੇ ਨਿਸ਼ਾਨ ਦੇਖ ਕੇ ਹੈਰਾਨ ਹੁੰਦਾ ਸੀ।

ਬੜੇ ਹੀ ਦੁਖ ਦੀ ਗੱਲ ਹੈ, ਦੁਨੀਆਂ ਮਾਇਆ ਜਾਲ ਵਿਚ ਫਸੀ ਹੋਈ ਹਾਲੇ ਵੀ ਵੱਡੇ ਪੈਰਾਂ ਦੇ ਨਿਸ਼ਾਨ ਢੂੰਡ ਰਹੀ ਹੈ। ਮੈਂ ਇਸ ਨੂੰ ਹਿਮਾਲੀਆ ਦੀ ਮਾਇਆ ਹੀ ਕਹਿੰਦਾ ਹਾਂ। ਇਥੇ ਜੰਮਿਆਂ ਪਲਿਆ ਹੋਣ ਦੇ ਬਾਵਜੂਦ ਵੀ ਮੈਂ ਉਨ੍ਹਾਂ ਨੂੰ ਕੁਝ ਨਹੀਂ ਕਹਿਣਾ ਚਾਹੁੰਦਾ ਜੋ ਇਸ ਕਲਪਨਾ ਵਿਚ ਵਿਸ਼ਵਾਸ਼ ਰਖਦੇ ਹਨ ਤੇ ਖੋਜਦੇ ਹਨ ਉਸਨੂੰ, ਜੋ ਕਦੇ ਸੀ ਹੀ ਨਹੀਂ। ਵਾਹਿਗੁਰੂ ਉਨ੍ਹਾਂ ਤੇ ਮਿਹਰ ਕਰਨ ਕਿਉਂਜੋ ਇਹ 'ਜਤੀ' ਨਹੀਂ, ਮਾਇਆ ਦੇ ਚਿੰਨ੍ਹ ਹਨ।

## ਅਸੀਂ ਗੁਫਾਵਾਂ ਵਿਚ ਕਿਸ ਤਰ੍ਹਾਂ ਰਹਿੰਦੇ ਹਾਂ -

ਜਿਹੜੇ ਸਾਧਕ ਮੁੱਢ ਤੋਂ ਹੀ ਗਰੀਬੀ ਵੇਸ ਰਖਦੇ ਹੋਣ ਤੇ ਸੰਜਮ ਵਿਚ ਰਹਿਣਾ ਜਾਣਦੇ ਹੋਣ, ਉਹ ਹੀ ਹਿਮਾਲੀਆ ਦੀਆਂ ਗੁਫਾਵਾਂ ਵਿਚ ਰਹਿ ਸਕਦੇ ਹਨ। ਇਨ੍ਹਾਂ ਸਾਧਕਾਂ ਲਈ ਹਿਮਾਲੀਆ ਦੇ ਕਈ ਹਿਸਿਆਂ ਵਿਚ ਇਹੋ ਜਿਹੀਆਂ

ਗੁਫਾਵਾਂ ਹਨ ਜਿਨ੍ਹਾਂ ਵਿਚ ਚਾਰ ਪੰਜ ਸਾਧਕ ਇਕੱਠੇ ਰਹਿ ਸਕਦੇ ਹਨ। ਇਨ੍ਹਾਂ ਬਹੁਤ ਸਾਰੀਆਂ ਗੁਫਾਵਾਂ ਵਿਚ ਅਧਿਆਤਮਕ ਪ੍ਰੰਪਰਾਵਾਂ ਹੁਣ ਤਕ ਚਲੀਆਂ ਆ ਰਹੀਆਂ ਹਨ। ਮੇਰਾ ਪਾਲਨ ਪੋਸ਼ਨ ਇਹੋ ਜਿਹੀ ਇਕ ਗੁਫਾ ਵਿਚ ਹੋਇਆ। ਇਸ ਗੁਫਾ ਦੀ ਪ੍ਰੰਪਰਾ ਘੱਟੋ-ਘੱਟ ਪੰਜ ਹਜ਼ਾਰ ਸਾਲ ਪੁਰਾਣੀ ਹੈ। ਇਸ ਦਾ ਇਤਿਹਾਸ ਉਥੇ ਦੇ ਰਹਿਣ ਵਾਲਿਆਂ ਨੂੰ ਪਤਾ ਹੈ। ਪਹਿਲੇ ਗੁਰੂ ਕੌਣ ਸੀ, ਪ੍ਰੰਪਰਾ ਕਿਥੋਂ ਆਰੰਭ ਹੋਈ; ਇਹ ਸਭ ਕੁਝ ਗੁਫਾ ਵਿਚ ਲਿਖਤੀ ਰੂਪ ਵਿਚ ਮੌਜੂਦ ਹੈ।

ਮੇਰੀ ਗੁਫਾ ਇਕ ਕੁਦਰਤੀ ਗੁਫਾ ਹੈ। ਇਸਦੇ ਕਈ ਭਾਗ ਹਨ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਕਈ ਸਾਲਾਂ ਤੋਂ ਪਹਾੜਾਂ ਨੂੰ ਕੱਟ-ਕੱਟ ਕੇ ਇਸਨੂੰ ਵੱਡਾ ਕੀਤਾ ਗਿਆ ਹੈ ਤਾਂ ਜੋ ਕਈ ਸਾਧਕ ਇਸ ਵਿਚ ਰਹਿ ਸਕਣ। ਇਥੇ ਜਿੰਨੀਆਂ ਵੀ ਪੀੜ੍ਹੀਆਂ ਰਹਿ ਕੇ ਗਈਆਂ ਹਨ, ਉਨ੍ਹਾਂ ਨੇ ਇਸ ਨੂੰ ਆਰਾਮਦਾਇਕ ਤੇ ਸ਼ਾਂਤਮਈ ਬਣਾਇਆ ਹੈ ਪਰ ਇਹ ਕਿਸੇ ਪੱਖੋਂ ਵੀ ਆਧੁਨਿਕ ਨਹੀਂ ਹਨ। ਇਨ੍ਹਾਂ ਵਿਚ ਰਸੋਈ, ਗੁਸਲਖਾਨਾ ਤੇ ਇਹੋ ਜਿਹੀਆਂ ਹੋਰ ਸਹੂਲਤਾਂ ਨਹੀਂ ਹਨ, ਤਾਂ ਵੀ ਮੱਠ ਬੜੀ ਸੁਚੱਜੀ ਤਰ੍ਹਾਂ ਚਲ ਰਹੇ ਹਨ।

ਗੁਫਾ ਦੇ ਅੰਦਰ ਰੌਸ਼ਨੀ ਲਈ ਜੜੀਆਂ-ਬੂਟੀਆਂ ਤੋਂ ਬਣੇ ਧੂਪ ਦੀ ਵਰਤੋਂ ਕੀਤੀ ਜਾਂਦੀ ਹੈ। ਜਦੋਂ ਰੌਸ਼ਨੀ ਦੀ ਲੋੜ ਹੋਵੇ ਉਸਨੂੰ ਜਲਣ ਦਿਤਾ ਜਾਂਦਾ ਹੈ ਤੇ ਜਦੋਂ ਬੁਝਾ ਦਿਉ ਤਾਂ ਉਸ ਦੀ ਖੁਸ਼ਬੂ ਆਉਂਦੀ ਰਹਿੰਦੀ ਹੈ। ਸੋ ਰੋਸ਼ਨੀ ਤੇ ਖੁਸ਼ਬੂ ਦੋਨਾਂ ਲਈ ਇਸਨੂੰ ਵਰਤਿਆ ਜਾਂਦਾ ਹੈ। ਧੂਪ ਨੂੰ ਕੁਟ ਕੇ ਇਸ ਦੀ ਚਾਰ ਇੰਚ ਲੰਬੀ ਬੱਤੀ ਬਣਾ ਲਈ ਜਾਂਦੀ ਹੈ। ਇਹ ਬਹੁਤ ਅੱਛੀ ਜਲਦੀ ਹੈ ਤੇ ਇਸ ਦੀ ਰੌਸ਼ਨੀ ਵਿਚ ਬਹੁਤ ਚੰਗੀ ਤਰ੍ਹਾਂ ਪੜ੍ਹਿਆ ਜਾ ਸਕਦਾ ਹੈ। ਚੀੜ੍ਹ ਤੇ ਦੇਉਦਾਰ ਦੀ ਲਕੜੀ ਨੂੰ ਵੀ ਪ੍ਰਕਾਸ਼ ਲਈ ਵਰਤਿਆ ਜਾਂਦਾ ਹੈ। ਇਨ੍ਹਾਂ ਦੋਨੋਂ ਦਰਖਤਾਂ ਵਿਚ ਕੁਦਰਤੀ ਤੌਰ ਤੇ ਗੋਂਦ ਹੋਣ ਕਰਕੇ ਇਹ ਬਹੁਤ ਆਸਾਨੀ ਨਾਲ ਜਲਦੀਆਂ ਹਨ। ਗੁਫਾਵਾਂ ਵਿਚ ਅਖੰਡ ਧੂਣੀ ਜਲਦੀ ਰਹਿੰਦੀ ਹੈ ਜਿਸ ਵਿਚ ਵੱਡੀਆਂ ਵੱਡੀਆਂ ਲਕੜੀਆਂ ਲਾ ਦਿਤੀਆਂ ਜਾਂਦੀਆਂ ਹਨ। ਗਰਮੀਆਂ ਵਿਚ ਹੀ ਸਰਦੀਆਂ ਲਈ ਬਾਲਣ ਇਕੱਠਾ ਕੀਤਾ ਜਾਂਦਾ ਹੈ ਤੇ ਗਰਮੀਆਂ ਵਿਚ ਹੀ ਪਹਾੜੀ ਦਰਿਆਵਾਂ ਦੇ ਕੰਢੇ ਸਵਾਸਥ ਵਰਦਕ ਸਬਜ਼ੀਆਂ ਵੀ ਲਾ ਦਿਤੀਆਂ ਜਾਂਦੀਆਂ ਹਨ ਜਿਵੇਂ ਕਿ ਸ਼ਲਗਮ, ਲਿੰਗੋਰ, ਔਗਲ ਤੇ ਪਾਲਕ ਆਦਿ ਵਰਗੇ ਕਈ ਤਰ੍ਹਾਂ ਦੇ ਸਾਗ ਪੈਦਾ ਹੁੰਦੇ ਹਨ, ਕਈ ਪ੍ਰਕਾਰ ਦੇ ਕੰਦ-ਮੂਲ ਵੀ ਹੁੰਦੇ ਹਨ ਜਿਵੇਂ ਤਰੂਰ ਤੇ ਗੇਨਥੀ। ਗੁਫਾ ਵਿਚ ਸਾਧਕ ਜੌਂ, ਆਲੂ, ਕਣਕ, ਛੋਲੇ ਤੇ ਮੱਕੀ ਤੇ ਗੁਜ਼ਾਰਾ ਕਰਦੇ ਹਨ। ਇਹ ਚੀਜ਼ਾਂ ਲਗਭਗ 6500 ਤੋਂ 7000 ਫੁੱਟ ਤੇ ਵਸੇ ਹੋਏ ਪਿੰਡਾਂ ਤੋਂ ਪ੍ਰਾਪਤ ਹੁੰਦੀਆਂ ਹਨ। ਹਰ ਪਿੰਡ ਵਿਚ ਕੰਬਲ, ਦਰੀ, ਗਲੀਚੇ ਤੇ ਗਰਮ ਕੱਪੜੇ ਬੁਣਨ ਦਾ ਕੰਮ ਕੀਤਾ ਜਾਂਦਾ ਹੈ। ਗੁਫਾ ਦੇ ਨਾਲ ਹੀ ਸਥਾਈ ਨਦੀ ਵਹਿੰਦੀ ਹੈ। ਨਵੰਬਰ ਦਿਸੰਬਰ ਵਿਚ ਜਦੋਂ ਪਾਣੀ ਜੰਮ ਜਾਂਦਾ ਹੈ, ਅਸੀਂ ਬਰਫ ਨੂੰ ਪੰਘਾਰ ਕੇ ਉਸ ਨੂੰ ਪੀਣ ਦੇ ਕੰਮ ਲਿਆਉਂਦੇ ਹਾਂ। ਮਨਾਲੀ ਦੀਆਂ ਗੁਫਾਵਾਂ ਵਿਚ ਤਾਜ਼ਾ ਪਾਣੀ ਉਪਲਬਧ ਨਹੀਂ ਹੈ। ਸਾਨੂੰ ਚਾਰ ਪੰਜ ਮੀਲ ਤੋਂ ਪਾਣੀ ਲਿਆਉਣਾ ਪੈਂਦਾ ਹੈ।

ਕੁਛ ਸਥਾਨ ਐਸੇ ਵੀ ਹਨ ਜਿਥੇ ਹਾਲੇ ਵੀ ਪੁਰਾਣੇ ਤਰੀਕੇ ਨਾਲ ਪੜ੍ਹਾਇਆ ਜਾਂਦਾ ਹੈ। ਉਥੇ ਅਧਿਆਪਕ ਕੁਦਰਤੀ ਗੁਫਾ ਵਿਚ ਰਹਿੰਦਾ ਹੈ ਤੇ ਜਗਿਆਸੂ ਅਨੇਕ ਥਾਵਾਂ ਤੋਂ ਆ ਕੇ ਸਾਧਨਾ ਵਿਚ ਜੁਟ ਜਾਂਦੇ ਹਨ। ਓਥੋਂ ਦੇ ਵਾਤਾਵਰਣ ਵਿਚ ਉਹ ਹੀ ਰਹਿ ਸਕਦੇ ਹਨ ਜਿਨ੍ਹਾਂ ਨੇ ਆਪਣੀਆਂ ਵਾਸ਼ਨਾਵਾਂ ਅਤੇ ਤ੍ਰਿਸ਼ਨਾਵਾਂ ਤੇ ਕਾਬੂ ਪਾ ਲਿਆ ਹੋਵੇ। ਸਾਰੇ ਜਗਿਆਸੂ ਇਥੇ ਤਕ ਨਹੀਂ ਪਹੁੰਚ ਸਕਦੇ ਕਿਉਂਕਿ ਇਹ ਸਥਾਨ ਭੌਤਿਕ ਰੂਪ ਵਿਚ ਆਕਰਸ਼ਕ ਨਹੀਂ ਹਨ। ਜੇ ਕੋਈ ਘਰੋਂ ਰੁੱਸ ਕੇ ਜਾਂ ਦੁਨੀਆਂ ਤੋਂ ਨਿਰਾਸ਼ ਹੋ ਕੇ ਕਿਸੇ ਸਿੱਧ ਪੁਰਸ਼ ਦੀ ਢੂੰਡ ਵਿਚ ਨਿਕਲਦਾ ਹੈ, ਉਹ ਕਦੇ ਵੀ ਇਨ੍ਹਾਂ ਗੁਫਾਵਾਂ ਤਕ ਨਹੀਂ ਪਹੁੰਚ ਸਕਦਾ। ਸੱਚਾ ਤੇ ਪੱਕਾ ਸ਼ਰਧਾਲੂ ਹੀ ਇਨ੍ਹਾਂ ਗੁਫਾਵਾਂ ਤਕ ਪਹੁੰਚ ਸਕਦਾ ਹੈ।

ਏਥੇ ਸਿਖਿਆ **pracrically** (ਅਮਲੀ ਤੌਰ ਤੇ) ਦਿਤੀ ਜਾਂਦੀ ਹੈ ਤੇ ਨਿਸ਼ਚਿਤ ਸਮੇਂ ਤੇ ਹੀ ਦਿਤੀ ਜਾਂਦੀ ਹੈ। ਸਮੇਂ-ਸਮੇਂ ਸਾਧਕਾਂ ਨੂੰ ਆਪਣੀ ਸਫਲਤਾ ਦਾ ਸਬੂਤ ਵੀ ਦੇਣਾ ਪੈਂਦਾ ਹੈ। ਇਕ ਵਕਤ ਇਸ ਤਰ੍ਹਾਂ ਦਾ ਵੀ ਆਉਂਦਾ ਹੈ ਕਿ ਗੁਰੂ, ਬਿਨਾਂ ਬੋਲੇ ਹੀ ਆਦੇਸ਼ ਦਿੰਦਾ ਹੈ। ਜਦੋਂ ਸਾਧਕ ਇਕ ਸਤੱਰ ਤਕ ਪਹੁੰਚ ਜਾਂਦਾ ਹੈ, ਉਸ ਨੂੰ ਸ਼ਹਿਰਾਂ ਤੇ ਪਿੰਡਾਂ ਵਿਚ ਲੋਕ ਕਲਿਆਣ ਵਾਸਤੇ ਭੇਜਿਆ ਜਾਂਦਾ ਹੈ ਤੇ ਇਨ੍ਹਾਂ ਵਿਚੋਂ ਹੀ ਕੁਝ ਉਚ ਕੋਟੀ ਦੇ ਸਾਧਕ ਕਦੀ ਕਦੀ ਅਜ ਦੇ ਸਮੇਂ ਵਿਚ ਪੀੜਤ ਸੰਸਾਰ ਦਾ ਮਾਰਗ ਦਰਸ਼ਨ ਕਰਾਉਣ ਆਉਂਦੇ ਹਨ।

ਇਹ ਬਹੁਤ ਹੀ ਜ਼ਰੂਰੀ ਹੈ ਕਿ ਆਪਣਾ ਜੀਵਨ ਸਿਰਜਨਾਤਮਕ ਹੋਵੇ ਤੇ ਸਦਾ ਦੂਸਰਿਆਂ ਦੇ ਹਿਤ ਵਿਚ ਹੋਵੇ ਤੇ ਸਹਾਇਤਾ ਕਰਨ ਵਾਲਾ ਹੋਵੇ। ਇਹ ਸਭ ਕੁਝ ਕਰਨ ਤੋਂ ਪਹਿਲਾਂ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਸਾਧਕ ਆਪਣੇ ਆਪ ਨੂੰ ਅਧਿਆਤਮਕ ਅਨੁਸ਼ਾਸ਼ਨ ਵਿਚ ਰਖੇ, ਆਪਣੀ ਸੋਚ, ਕਥਨੀ ਤੇ ਕਰਨੀ ਤੇ ਪੂਰਾ ਕਾਬੂ ਪਾ ਲਵੇ। ਜਿਸ ਤਰ੍ਹਾਂ ਦਾ ਅਨੁਸ਼ਾਸ਼ਨ ਗੁਫਾਵਾਂ ਵਿਚ ਸਿਖਾਇਆ ਜਾਂਦਾ ਹੈ, ਜੇ ਉਸ ਤਰ੍ਹਾਂ ਦਾ ਅਨੁਸ਼ਾਸ਼ਨ ਸੰਸਾਰਕ ਜੀਵਨ ਵਿਚ ਰੱਖਿਆ ਜਾਵੇ, ਜੀਵਨ ਇਕ ਫੁੱਲ ਦੀ ਤਰ੍ਹਾਂ ਖੇੜੇ ਵਿਚ ਆ ਜਾਂਦਾ ਹੈ। ਜੋ ਵੀ ਆਪਣੇ ਸਰੀਰਕ ਤੇ ਮਾਨਸਕਿ ਰੂਪੀ ਘੋੜੇ ਦੀਆਂ ਲਗਾਮਾਂ ਖਿੱਚ ਕੇ ਫੜ ਲੈਂਦਾ ਹੈ, ਉਹ ਸੰਸਾਰ ਵਿਚ ਰਹਿੰਦੇ ਹੋਏ ਵੀ ਅਣਭਿੱਜ ਤੇ ਸੰਸਾਰਿਕ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ।

# ਅਧਿਆਇ ਦੂਜਾ
# ਗੁਰੂਦੇਵ ਤੋਂ ਪ੍ਰਾਪਤ ਸਿਖਿਆ

ਕਿਸ਼ੋਰ ਅਵਸਥਾ ਹੀ ਵਾਸਤਵ ਵਿਚ ਉਹ ਅਵਸਥਾ ਹੈ ਜੋ ਜੀਵਨ ਸਦਾ ਲਈ ਖੇੜੇ ਵਿਚ ਲਿਆ ਸਕਦੀ ਹੈ। ਲੋੜ ਹੈ ਇਸ ਅਵਸਥਾ ਨੂੰ ਬਾਹਰ ਦੇ ਵਿਰੋਧ ਸਤੱਰ ਤੇ ਉਲਝਣਾਂ ਤੋਂ ਬਚਾ ਕੇ ਰੱਖਣ ਦੀ। ਬਾਲ ਅਵਸਥਾ ਵਿਚ ਮਨ ਨੂੰ ਕਿਸੇ ਦਿਸ਼ਾ ਵਿਚ ਵੀ ਮੋੜਿਆ ਜਾ ਸਕਦਾ ਹੈ। ਪਿਆਰ ਭਰਿਆ ਮਾਰਗ ਦਰਸ਼ਨ ਤੇ ਸੁਲਝੀ ਹੋਈ ਗਲਬਾਤ ਇਸ ਸਮੇਂ ਦੀ ਸਭ ਤੋਂ ਉਤਮ ਲੋੜ ਹੈ। ਜੋ ਮਾਤਾ ਪਿਤਾ ਆਪਣੇ ਬੱਚਿਆਂ ਵੱਲ ਪੂਰਾ ਧਿਆਨ ਦਿੰਦੇ ਹਨ, ਉਹ ਬੱਚਿਆਂ ਦੀ ਕਿਸ਼ੋਰ ਅਵਸਥਾ ਬੜੀ ਸੌਖੀ ਬਣਾ ਲੈਂਦੇ ਹਨ। ਇਹ ਉਹ ਅਵਸਥਾ ਹੈ ਜਦੋਂ ਮਨ ਤੇ ਵਿਚਾਰਾਂ ਨੂੰ ਸੇਧ ਦਿਤੀ ਜਾਂਦੀ ਹੈ।

**ਸਮਰਪਣ ਯੋਗ –**

ਲਗਭਗ ਸਾਰੇ ਬੱਚੇ ਹੀ ਮੁੱਢ ਤੋਂ ਸੁਆਰਥੀ ਹੁੰਦੇ ਹਨ। ਉਹ ਕੋਈ ਵੀ ਵਸਤੂ ਦੇਣਾ ਨਹੀਂ ਚਾਹੁੰਦੇ। ਮੈਨੂੰ ਸ਼ੁਰੂ ਤੋਂ ਹੀ ਏਸ ਆਦਤ ਦੇ ਵਿਪਰੀਤ ਸਿਖਿਆ ਦਿਤੀ ਗਈ।

ਪਹਾੜਾਂ ਵਿਚ ਰਹਿੰਦਿਆਂ ਮੈਂ ਇਕ ਵਕਤ ਪ੍ਰਸ਼ਾਦਾ ਛਕਦਾ ਸੀ। ਇਕ ਰੋਟੀ, ਕੁਝ ਸਬਜ਼ੀ ਤੇ ਇਕ ਗਲਾਸ ਦੁੱਧ ਦਾ ਪੀਂਦਾ ਸੀ। ਇਕ ਦਿਨ ਤਕਰੀਬਨ ਇਕ ਵਜੇ ਮੈਂ ਹੱਥ ਧੋ ਕੇ ਬੈਠਾ, ਮੈਂ ਵਾਹਿਗੁਰੂ ਦਾ ਸ਼ੁਕਰ ਕੀਤਾ ਤੇ ਪ੍ਰਸ਼ਾਦਾ ਛਕਣ ਲੱਗਾ। ਠੀਕ ਉਸ ਵਕਤ ਮੇਰੇ ਗੁਰੂ ਦੇਵ ਅੰਦਰ ਆਏ ਤੇ ਕਹਿਣ ਲੱਗੇ, "ਠਹਿਰੋ।" ਮੈਂ ਕਿਹਾ, "ਕੀ ਗੱਲ ਹੈ?"

ਉਨ੍ਹਾਂ ਨੇ ਜਵਾਬ ਦਿਤਾ, "ਇਕ ਬਿਰਧ ਆਏ ਹਨ। ਉਹ ਭੁੱਖੇ ਹਨ ਤੇ ਤੂੰ ਆਪਣਾ ਪ੍ਰਸ਼ਾਦਾ ਉਨ੍ਹਾਂ ਨੂੰ ਦੇਹ।"

ਮੈਂ ਕਿੰਤੂ ਕਰਦਿਆਂ ਕਿਹਾ, "ਮੈਂ ਆਪਣਾ ਪ੍ਰਸ਼ਾਦਾ ਬਿਲਕੁਲ ਵੀ ਉਨ੍ਹਾਂ ਨੂੰ ਨਹੀਂ ਦਿਆਂਗਾ; ਜੇ ਉਹ ਸਵਾਮੀ ਵੀ ਹਨ ਤਾਂ ਵੀ ਨਹੀਂ ਕਿਉਂਜੋ ਮੈਂ ਵੀ ਭੁੱਖਾ ਹਾਂ ਤੇ ਮੈਨੂੰ ਕੱਲ ਇਸ ਸਮੇਂ ਤਕ ਪ੍ਰਸ਼ਾਦਾ ਨਹੀਂ ਮਿਲੇਗਾ।"

ਉਨ੍ਹਾਂ ਨੇ ਕਿਹਾ, "ਤੂੰ ਮਰ ਨਹੀਂ ਜਾਏਂਗਾ, ਤੂੰ ਆਪਣਾ ਪ੍ਰਸ਼ਾਦਾ ਉਨ੍ਹਾਂ ਨੂੰ ਦੇ ਦੇ। ਕੇਵਲ ਇਸ ਕਰਕੇ ਨਹੀਂ ਕਿ ਮੈਂ ਕਹਿ ਰਿਹਾ ਹਾਂ ਪਰ ਅਤਿ ਪ੍ਰੇਮ ਸਹਿਤ ਤੂੰ ਆਪਣਾ ਪ੍ਰਸ਼ਾਦਾ ਉਨ੍ਹਾਂ ਦੀ ਭੇਟਾ ਕਰ।"

ਮੈਂ ਕਿਹਾ, "ਮੈਂ ਭੁੱਖਾ ਹਾਂ ਤੇ ਜਿਸ ਨੂੰ ਮੈਂ ਆਪਣਾ ਪ੍ਰਸ਼ਾਦਾ ਦੇ ਰਿਹਾ ਹਾਂ, ਪਿਆਰ ਨਾਲ ਕਿਸ ਤਰ੍ਹਾਂ ਦੇ ਸਕਦਾ ਹਾਂ?"

ਜਦੋਂ ਗੁਰੂ ਦੇਵ ਨੇ ਦੇਖਿਆ ਕਿ ਮੈਂ ਕਿਸੇ ਤਰ੍ਹਾਂ ਵੀ ਨਹੀਂ ਮੰਨ ਰਿਹਾ, ਉਨ੍ਹਾਂ ਨੇ ਮੈਨੂੰ ਹੁਕਮ ਕੀਤਾ ਕਿ ਮੈਂ ਪ੍ਰਸ਼ਾਦਾ ਦੇ ਦਿਆਂ।

ਇੰਨੇ ਵਿਚ ਹੀ ਉਹ ਸਵਾਮੀ ਅੰਦਰ ਆ ਗਏ। ਉਹ ਬਿਰਧ ਸਨ ਤੇ ਉਨ੍ਹਾਂ ਦੀ ਦਾੜ੍ਹੀ ਬਿਲਕੁਲ ਚਿੱਟੀ ਸੀ। ਉਨ੍ਹਾਂ ਕੋਲ ਸਿਰਫ ਇਕ ਕੰਬਲ ਸੀ, ਇਕ ਸੋਟੀ, ਤੇ ਉਹ ਇਕੱਲੇ ਹੀ ਪਹਾੜਾਂ ਤੇ ਘੁੰਮਦੇ ਸੀ।

ਮੇਰੇ ਗੁਰੂਦੇਵ ਕਹਿਣ ਲਗੇ, "ਮੈਨੂੰ ਬੜੀ ਖੁਸ਼ੀ ਹੈ ਕਿ ਤੁਸੀਂ ਏਥੇ ਆਏ ਹੋ। ਕ੍ਰਿਪਾ ਕਰਕੇ ਇਸ ਬੱਚੇ ਨੂੰ ਅਸ਼ੀਰਵਾਦ ਦਿਓ।"

ਮੈਂ ਕਿਹਾ, "ਮੈਨੂੰ ਤੁਹਾਡੇ ਅਸ਼ੀਰਵਾਦ ਦੀ ਲੋੜ ਨਹੀਂ, ਮੈਨੂੰ ਪ੍ਰਸ਼ਾਦਾ ਚਾਹੀਦਾ ਹੈ, ਮੈਨੂੰ ਭੁੱਖ ਲਗੀ ਹੋਈ ਹੈ।"

ਗੁਰੂਦੇਵ ਬੋਲੇ, "ਜੇ ਤੂੰ ਇਸ ਸਮੇਂ ਆਪਣਾ ਸੰਤੁਲਨ ਨਾ ਰਖ ਸਕਿਆ, ਤੂੰ ਜੀਵਨ ਵਿਚ ਕਦੀ ਵੀ ਕਾਮਯਾਬ ਨਹੀਂ ਹੋ ਸਕੇਂਗਾ। ਆਪਣਾ ਪ੍ਰਸ਼ਾਦਾ ਸਵਾਮੀ ਜੀ ਨੂੰ ਦੇ ਦਿਉ ਤੇ ਇਸ ਤੋਂ ਪਹਿਲਾਂ ਇਨ੍ਹਾਂ ਨੂੰ ਜਲ ਦਿਉ, ਇਨ੍ਹਾਂ ਦੇ ਚਰਨ ਧੋਵੋ।" ਜੋ ਗੁਰੂਦੇਵ ਦੀ ਆਗਿਆ, ਮੈਂ ਉਸੇ ਤਰ੍ਹਾਂ ਹੀ ਕੀਤਾ, ਪਰ ਨਾ ਤਾਂ ਇਹ ਮੈਨੂੰ ਠੀਕ ਹੀ ਲਗਿਆ ਤੇ ਨਾ ਹੀ ਮੈਂ ਇਸ ਦਾ ਮੰਤਵ ਸਮਝ ਸਕਿਆ। ਬਾਅਦ ਵਿਚ ਮੈਨੂੰ ਪਤਾ ਲੱਗਾ ਕਿ ਉਹ ਸਵਾਮੀ ਜੀ ਚਾਰ ਦਿਨ ਤੋਂ ਭੁੱਖੇ ਸਨ। ਉਨ੍ਹਾਂ ਨੇ ਪ੍ਰਸ਼ਾਦਾ ਛਕਿਆ ਤੇ ਕਹਿਣ ਲੱਗੇ, "ਵਾਹਿਗੁਰੂ ਤੈਨੂੰ ਸਦਾ ਖੁਸ਼ ਰੱਖੇ; ਤੈਨੂੰ ਕਦੇ ਵੀ ਭੁੱਖ ਨਹੀਂ ਸਤਾਏਗੀ ਜਦੋਂ ਤੱਕ ਪ੍ਰਸ਼ਾਦਾ ਸਾਮ੍ਹਣੇ ਨਹੀਂ ਆਏਗਾ। ਇਹ ਤੈਨੂੰ ਮੇਰਾ ਅਸ਼ੀਰਵਾਦ ਹੈ।"

ਉਨ੍ਹਾਂ ਦੇ ਇਹ ਸ਼ਬਦ ਹਾਲੇ ਵੀ ਮੇਰੇ ਕੰਨਾਂ ਵਿਚ ਗੂੰਜਦੇ ਹਨ। ਉਸ ਦਿਨ ਤੋਂ ਬਾਦ ਮੈਨੂੰ ਭੁੱਖ ਨੇ ਕਦੇ ਨਹੀਂ ਸਤਾਇਆ, ਜੋ ਕਿ ਬਹੁਤ ਵਾਰੀ ਮੈਨੂੰ ਹੋਛਾ ਬਣਾ ਦੇਂਦੀ ਸੀ। ਸਵਾਰਥ ਤੇ ਨਿਸਵਾਰਥ ਵਿਚ, ਪਿਆਰ ਤੇ ਘ੍ਰਿਣਾ ਵਿਚ ਇਕ ਬਹੁਤ ਹੀ ਬਾਰੀਕ ਪਰਦਾ ਹੈ। ਉਸ ਨੂੰ ਪਾਰ ਕਰ ਜਾਣ ਦੇ ਬਾਅਦ ਹੀ ਬੰਦਾ ਜੋ ਵੀ ਕੁਝ ਦੂਸਰਿਆਂ ਲਈ ਕਰਦਾ ਹੈ, ਉਸ ਨੂੰ ਮਾਣ ਸਕਦਾ ਹੈ, ਕਿਉਂਜੋ ਉਹ ਉਸ ਦੇ ਬਦਲੇ ਕੁਝ ਵੀ ਨਹੀਂ ਇੱਛਾ ਕਰ ਰਿਹਾ। ਇਹ ਸਭ ਤੋਂ ਵੱਡੀ ਖੁਸ਼ੀ ਹੈ ਤੇ ਆਤਮ ਮਾਰਗ ਤੇ ਚੱਲਣ ਲਈ ਬੜੀ ਜ਼ਰੂਰੀ ਹੈ। ਸਵਾਰਥੀ ਮਨੁੱਖ ਇਸ ਨੂੰ ਕਦੇ ਵੀ ਅਨੁਭਵ ਨਹੀਂ ਕਰ ਸਕਦਾ ਕਿਉਂਜੋ ਉਹ ਆਪਣੀ ਹਉਮੈ ਦੀ ਸੀਮਾਂ ਵਿਚ ਹੀ ਵਿਚਰਦਾ ਹੈ। ਨਿਸਵਾਰਥ ਉਹ ਅਵਸਥਾ ਹੈ ਜੋ ਅਸੀਂ ਦੁਨੀਆਂ ਦੇ ਵੱਡੇ-ਵੱਡੇ ਮਨੁੱਖਾਂ ਵਿਚ ਦੇਖਦੇ ਹਾਂ। ਸਵਾਰਥ ਰਹਿਤ ਮਨੁੱਖ ਆਪਣੀ ਹਉਮੈ ਤੇ ਕਾਬੂ ਕਰਕੇ ਉਚੀ ਤੋਂ ਉਚੀ ਅਵਸਥਾ ਮਾਣਦਾ ਹੈ। ਨਿਸਵਾਰਥ ਗ੍ਰਹਿਣ ਕੀਤੇ ਬਿਨਾਂ ਹੋਰ ਕੋਈ ਪ੍ਰਾਪਤੀ ਨਹੀਂ ਹੋ ਸਕਦੀ। ਸਾਰੇ ਕੰਮ, ਗਿਆਨ ਸਭ ਕੁਝ ਵਿਅਰਥ ਹੈ ਜਦੋਂ ਤਕ ਮਨੁੱਖ ਸੁਆਰਥ ਤੋਂ ਉਤੇ ਨਹੀਂ ਉਠਦਾ।

## ਗੁਰੂ ਦੇਵ ਵਲੋਂ ਸਿਖਿਆ ਦੀ ਪ੍ਰੀਖਿਆ

ਗੁਰੂ ਸਦਾ ਹੀ ਸਿੱਖਿਆ ਦੀ ਪ੍ਰੀਖਿਆ ਲੈਂਦੇ ਹਨ। ਗੁਰੂਦੇਵ ਨੇ ਮੈਨੂੰ ਇਕ ਨਿਸ਼ਚਿਤ ਸਮੇਂ ਧਿਆਨ ਕਰਨ ਲਈ ਕਿਹਾ ਹੋਇਆ ਸੀ। ਇਕ ਦਿਨ ਜਦੋਂ ਮੈਂ ਧਿਆਨ ਕਰ ਰਿਹਾ ਸੀ, ਗੁਰੂਦੇਵ ਸਾਹਮਣੇ ਆ ਕੇ ਖੜ੍ਹੇ ਹੋ ਗਏ। ਮੈਂ ਅੱਖਾਂ

ਬੰਦ ਕਰਕੇ ਬੈਠਾ ਸੀ। ਮੇਰਾ ਮਨ ਧਿਆਨ ਵਿਚ ਨਹੀਂ ਸੀ ਅਤੇ ਮੈਨੂੰ ਇਹ ਪਤਾ ਸੀ ਕਿ ਉਹ ਮੇਰੇ ਸਾਹਮਣੇ ਖੜ੍ਹੇ ਹਨ। ਉਨ੍ਹਾਂ ਨੇ ਕਿਹਾ, "ਉਠ ਜਾਓ।" ਮੈਂ ਉਸ ਗੱਲ ਦਾ ਕੋਈ ਜਵਾਬ ਨਹੀਂ ਦਿਤਾ। ਫੇਰ ਉਨ੍ਹਾਂ ਨੇ ਪੁੱਛਿਆ, "ਤੂੰ ਮੇਰੀ ਅਵਾਜ਼ ਸੁਣੀ ਤੇ ਕੀ ਤੈਨੂੰ ਇਹ ਪਤਾ ਹੈ ਕਿ ਮੈਂ ਇਥੇ ਖੜ੍ਹਾ ਹਾਂ?"

ਮੈ ਕਿਹਾ, "ਹਾਂ?"

ਉਨ੍ਹਾਂ ਨੇ ਪੁੱਛਿਆ, "ਕੀ ਤੂੰ ਧਿਆਨ ਕਰ ਰਿਹਾ ਹੈਂ?"

ਮੈਂ ਕਿਹਾ, "ਨਹੀਂ।"

"ਤੇ ਫਿਰ ਉਠ ਕੇ ਖੜ੍ਹਾ ਕਿਉਂ ਨਹੀਂ ਹੋਇਆ?"

ਮੈਂ ਧਿਆਨ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ, ਮਚਲਾ ਹੋ ਕੇ ਬੈਠਾ ਸੀ ਤੇ ਮੈਨੂੰ ਇਹ ਚੰਗੀ ਤਰ੍ਹਾਂ ਪਤਾ ਸੀ ਕਿ ਉਹ ਮੇਰੇ ਸਾਹਮਣੇ ਖੜ੍ਹੇ ਹਨ।

ਆਮ ਤੌਰ ਤੇ ਗੁਰੂ ਸ਼ਿਕਸ਼ਕ ਦੀ ਮਨੋਵਿਰਤੀ, ਸਤੱਤਾ ਤੇ ਅਨੁਸ਼ਾਸ਼ਨ ਦਾ ਇਮਤਿਹਾਨ ਲੈਂਦੇ ਹਨ। ਉਹ ਸਾਰੇ ਸੇਵਕਾਂ ਨੂੰ ਵੱਖ-ਵੱਖ ਗੱਲ ਦੱਸ ਕੇ ਕਹਿਣਗੇ ਕਿ ਇਸ ਨੂੰ ਗੁਪਤ ਰੱਖਣਾ ਹੈ।

ਉਸ ਸਮੇਂ ਜੇ ਤੁਸੀਂ ਉਸ ਗੱਲ ਨੂੰ ਆਪਣੇ ਤਕ ਗੁਪਤ ਨਹੀਂ ਰਖਦੇ ਤੇ ਸਾਰਿਆਂ ਨੂੰ ਦੱਸਣ ਲਗ ਪੈਂਦੇ ਹੋ, ਇਸ ਤੋਂ ਗੁਰੂ ਜਾਣ ਜਾਂਦੇ ਹਨ ਕਿ ਅਜੇ ਤੁਸੀਂ ਪ੍ਰਮ ਰਹਿਸ, ਪ੍ਰਮ ਰਾਜ਼ ਜਾਨਣ ਵਾਸਤੇ ਤਿਆਰ ਨਹੀਂ ਹੋ। ਫੇਰ ਉਹ ਪੁੱਛਦੇ ਵੀ ਹਨ, "ਮੈਂ ਤੈਨੂੰ ਮਨ੍ਹਾ ਕੀਤਾ ਸੀ ਦੱਸਣ ਵਾਸਤੇ, ਤੇ ਤੂੰ ਕਿਉਂ ਦੱਸਿਆ?"

ਗੁਰੂ ਏਸ ਤੋਂ ਵੀ ਔਖੀ ਪ੍ਰੀਖਿਆ ਲੈਂਦੇ ਹਨ। ਕਦੀ ਉਹ ਕਹਿਣਗੇ – ਏਥੇ ਹੀ ਖੜ੍ਹੇ ਰਹੋ ਤੇ ਆਪ ਤਿੰਨ ਦਿਨ ਬਾਅਦ ਆਉਣਗੇ, ਤੁਹਾਨੂੰ ਨਾਲ ਲੈ ਕੇ ਬਾਹਰ ਚਲੇ ਜਾਣਗੇ। ਇਸੇ ਤਰ੍ਹਾਂ ਉਹ ਕਈ ਪ੍ਰਕਾਰ ਦੇ ਇਮਤਿਹਾਨ ਲੈਂਦੇ ਰਹਿੰਦੇ ਹਨ।

ਸਾਧਕ ਨੂੰ ਆਪਣੀ ਆਤਮ ਪ੍ਰੀਖਿਆ ਦੀ ਤਾਕਤ ਦੇ ਵਿਕਾਸ ਦਾ ਵਾਧਾ ਕਰਨਾ ਪੈਂਦਾ ਹੈ ਤਾਂ ਜੋ ਉਹ ਆਤਮ ਨਿਰਭਰ ਹੋ ਸਕੇ।

ਗੁਰੂ ਜਦੋਂ ਵੀ ਸ਼ਿਕਸ਼ਕ ਦੀ ਪ੍ਰੀਖਿਆ ਲੈਂਦੇ ਹਨ, ਉਸ ਦੇ ਨਾਲ-ਨਾਲ ਉਸ ਦੇ ਆਤਮ ਅਨੁਸ਼ਾਸ਼ਨ ਤੇ ਆਤਮ ਨਿਰਭਰਤਾ ਨੂੰ ਵੀ ਬਲ ਦੇਂਦੇ ਹਨ। ਸਾਧਕ ਦੇ ਸਮੁੱਚੇ ਵਿਕਾਸ ਲਈ ਇਹ ਬਹੁਤ ਲੋੜੀਂਦਾ ਹੈ। ਪ੍ਰੀਖਿਆ ਨਾਲ ਸਾਧਕ ਨੂੰ ਆਪਣੀਆਂ ਊਣਤਾਈਆਂ ਦਾ ਪਤਾ ਲਗਦਾ ਹੈ, ਖਾਸ ਤੌਰ ਤੇ ਉਨ੍ਹਾਂ ਊਣਤਾਈਆਂ ਬਾਰੇ ਜਿਨ੍ਹਾਂ ਬਾਰੇ ਉਹ ਆਪ ਕਦੇ ਜਾਣੂ ਨਾ ਹੋਵੇ। ਸਾਧਕ ਉਨ੍ਹਾਂ ਨੂੰ ਜਾਣਨ ਤੋਂ ਬਾਅਦ ਹੀ ਉਨ੍ਹਾਂ ਤੇ ਕਾਬੂ ਪਾ ਕੇ ਸਫਲਤਾ ਦੇ ਰਸਤੇ ਤੇ ਤੁਰਦਾ ਹੈ।

## ਘੋਰ ਜੰਗਲ ਵਿਚ ਸਾਰੀ ਰਾਤ ਟੁਰਨਾ

ਟਨਕਪੁਰ ਤੋਂ ਨੈਪਾਲ ਜਾਂਦੇ ਹੋਏ ਸਾਨੂੰ ਇਕ ਜੰਗਲ ਵਿਚ ਰਹਿਣਾ ਪਿਆ।

ਗੁਰੂ ਦੇਵ ਕਹਿਣ ਲੱਗੇ, "ਕੁਛ ਛਕਿਆ ਜਾਵੇ।" ਉਸ ਵਕਤ ਰਾਤ ਦੇ ਦੋ ਵੱਜੇ ਸਨ। ਗੁਰੂਦੇਵ ਨੇ ਕਿਹਾ, "ਟਨਕਪੁਰ ਜਾ ਕੇ ਦੁਕਾਨ ਤੋਂ ਕੁਝ ਲੈ ਆਓ, ਜੰਗਲ ਵਿਚੋਂ ਲੰਘ ਕੇ ਟਨਕਪੁਰ ਇਥੋਂ ਬਾਰਾਂ ਮੀਲ ਹੈ।"

ਸਾਡੇ ਨਾਲ ਇਕ ਹੋਰ ਸਵਾਮੀ ਜੀ ਵੀ ਸੀ, ਉਨ੍ਹਾਂ ਨਾਲ ਵੀ ਇਕ ਸ਼ਿਸ਼ ਸੀ, ਉਹ ਮੇਰੇ ਗੁਰੂਦੇਵ ਨੂੰ ਪੁੱਛਣ ਲਗੇ, "ਐਨੀ ਰਾਤ ਗਈ ਤੁਸੀਂ ਕਿਉਂ ਇਸਨੂੰ ਭੇਜ ਰਹੇ ਹੋ, ਮੈਂ ਤਾਂ ਆਪਣੇ ਸ਼ਿਸ਼ ਨੂੰ ਕਦੇ ਨਾ ਭੇਜਾਂ।"

ਗੁਰੂਦੇਵ ਨੇ ਕਿਹਾ, "ਚੁਪ ਰਹੋ। ਤੁਸੀਂ ਇਸ ਨੂੰ ਡਰਪੋਕ ਬਣਾ ਰਹੇ ਹੋ ਸਵਾਮੀ? ਮੈਂ ਇਸ ਬੱਚੇ ਨੂੰ ਨਿਰਭੈਤਾ ਦਾ ਸਬਕ ਪੜ੍ਹਾ ਰਿਹਾ ਹਾਂ, ਇਸ ਨੂੰ ਜਾਣ ਦਿਓ।" ਉਸੇ ਵਕਤ ਗੁਰੂਦੇਵ ਨੇ ਮੈਨੂੰ ਕਿਹਾ, "ਬੱਚੇ ਇਧਰ ਆ। ਇਹ ਲਾਲਟੈਨ ਲੈ ਲਉ, ਇਸ ਵਿਚ ਕਾਫੀ ਤੇਲ ਹੈ ਤੇ ਇਹ ਤੀਲ੍ਹਾਂ ਦੀ ਡੱਬੀ ਆਪਣੀ ਜੇਬ ਵਿਚ ਰਖ ਲਵੋ। ਹੱਥ ਵਿਚ ਡੰਡਾ ਲੈ ਲਓ, ਤੇ ਪੈਰੀਂ ਬੂਟ ਪਾ ਲਵੋ, ਕਰਿਆਨੇ ਦੀ ਦੁਕਾਨ ਤੇ ਜਾ ਕੇ ਚਾਰ, ਪੰਜ ਦਿਨ ਲਈ ਰਾਸ਼ਨ ਲੈ ਆਓ।"

ਮੈਂ ਸੱਤ ਬਚਨ ਕਹਿ ਕੇ ਤੁਰ ਪਿਆ। ਉਸ ਲੰਬੀ ਰਾਤ ਨੂੰ ਕਈ ਵਾਰੀ ਸ਼ੇਰ ਤੇ ਸੱਪਾਂ ਨੇ ਮੇਰਾ ਰਸਤਾ ਕਟਿਆ। ਰਸਤੇ ਦੇ ਦੋਨੋਂ ਪਾਸੇ ਉਚੀ-ਉਚੀ ਹਾਥੀ ਘਾਹ ਉਗੀ ਹੋਈ ਸੀ। ਕਈ ਵਾਰ ਮੈਨੂੰ ਕਈ ਅਵਾਜ਼ਾਂ ਸੁਣੀਆਂ, ਪਰ ਮੈਂ ਉਨ੍ਹਾਂ ਸਭ ਦਾ ਕਾਰਨ ਨਹੀਂ ਸਮਝ ਸਕਿਆ। ਮੈਂ ਆਪਣੀ ਛੋਟੀ ਜਿਹੀ ਲਾਲਟੈਨ ਪਕੜੀ ਹੋਈ ਸੀ ਤੇ ਮੈਂ ਟੁਰਦਾ ਹੀ ਰਿਹਾ ਤੇ ਬਾਰਾਂ ਮੀਲ ਟੁਰ ਕੇ ਦੁਕਾਨ ਤੇ ਪੁੱਜਾ ਤੇ ਸਵੇਰੇ ਸੱਤ ਵਜੇ ਤਕ ਸਮਾਨ ਲੈ ਕੇ ਵਾਪਸ ਆ ਗਿਆ।

ਗੁਰੂਦੇਵ ਨੇ ਪੁਛਿਆ, "ਕਿਵੇਂ ਰਿਹਾ?" ਮੈਂ ਉਨ੍ਹਾਂ ਨੂੰ ਸਾਰੀ ਹੱਡ ਬੀਤੀ ਸੁਣਾਈ। ਅੰਤ ਵਿਚ ਗੁਰੂ ਬੋਲੇ, "ਠੀਕ ਹੈ, ਚਲੋ ਹੁਣ ਪ੍ਰਸ਼ਾਦਾ ਤਿਆਰ ਕਰੀਏ।"

ਨਿਰਭੈ ਹੋ ਕੇ ਸਾਧਨਾ ਕਰਨਾ ਆਤਮ ਗਿਆਨ ਪ੍ਰਾਪਤੀ ਲਈ ਅਤਿ ਜ਼ਰੂਰੀ ਹੈ। ਉਹ ਪੁਰਖ ਵਾਸਤਵ ਵਿਚ ਮਹਾਨ ਹਨ ਜੋ ਨਿਰਭੈ ਹਨ। ਅਭੈ ਪਦ ਪ੍ਰਾਪਤ ਕਰਨਾ, ਆਤਮ ਗਿਆਨ ਪ੍ਰਾਪਤੀ ਦੀ ਪੌੜੀ ਦਾ ਇਕ ਡੰਡਾ ਉਤੇ ਚੜ੍ਹਨਾ ਹੈ।

## ਹੜ੍ਹ ਵਾਲੀ ਨਦੀ ਨੂੰ ਪਾਰ ਕਰਨਾ

ਵਿਦਿਆਰਥੀ ਤਾਂ ਬਹੁਤ ਹੁੰਦੇ ਹਨ ਪਰ ਸ਼ਿਸ਼ ਕੋਈ ਵਿਰਲਾ ਹੀ ਪੂਰਾ ਉਤਰਦਾ ਹੈ। ਕਈ ਵਿਦਿਆਰਥੀ ਆਏ ਤੇ ਉਨ੍ਹਾਂ ਨੇ ਗੁਰੂਦੇਵ ਅੱਗੇ ਬੇਨਤੀ ਕੀਤੀ ਕਿ ਸਾਨੂੰ ਆਪਣਾ ਸ਼ਿਸ਼ ਬਣਾ ਲਵੋ। ਉਨ੍ਹਾਂ ਨੇ ਆਪਣੀ ਸ਼ਰਧਾ ਦਾ ਪ੍ਰਗਟਾਵਾ ਸੇਵਾ, ਕੀਰਤਨ, ਭਜਨ, ਅਧਿਐਨ ਤੇ ਅਨੁਸ਼ਾਸ਼ਨ ਰਾਹੀਂ ਕੀਤਾ। ਇਕ ਦਿਨ ਗੁਰੂਦੇਵ ਨੇ ਸਾਰਿਆਂ ਨੂੰ ਬੁਲਾਇਆ, ਉਸ ਸਮੇਂ ਉਥੇ ਵੀਹ ਵਿਦਿਆਰਥੀ ਸਨ। ਉਨ੍ਹਾਂ ਦਿਨਾਂ ਵਿਚ ਗੁਰੂਦੇਵ ਦੱਖਣ ਵਿਚ ਤੁੰਗ ਭਦਰਾ ਨਦੀ ਦੇ ਕੰਢੇ ਨਿਵਾਸ ਕਰ ਰਹੇ ਸਨ। ਗੁਰੂਦੇਵ ਨੇ ਕਿਹਾ, "ਸਭ ਵਿਦਿਆਰਥੀ ਮੇਰੇ ਨਾਲ ਚਲੋ।" ਉਹ ਸਾਰਿਆਂ ਨੂੰ ਤੁੰਗ ਭਦਰਾ ਨਦੀ ਦੇ ਕਿਨਾਰੇ ਲੈ ਗਏ। ਹੜ੍ਹ ਦੇ ਕਾਰਣ ਨਦੀ ਬਹੁਤ ਹੀ ਚੌੜੀ ਤੇ ਭਿਆਨਕ ਲਗ ਰਹੀ ਸੀ। ਉਨ੍ਹਾਂ ਨੇ ਕਿਹਾ, "ਜੋ ਵੀ ਇਸ

ਨਦੀ ਨੂੰ ਪਾਰ ਕਰ ਲਏਗਾ, ਉਹ ਹੀ ਮੇਰਾ ਸ਼ਿਸ਼ ਹੋਵੇਗਾ।" ਇਕ ਵਿਦਿਆਰਥੀ ਕਹਿਣ ਲਗਾ, "ਗੁਰੂ ਜੀ ਆਪ ਜਾਣਦੇ ਹੋ ਕਿ ਮੈਂ ਪਾਰ ਕਰ ਸਕਦਾ ਹਾਂ ਪਰ ਮੈਂ ਛੇਤੀਂ ਜਾ ਕੇ ਆਪਣਾ ਕੰਮ ਖਤਮ ਕਰਨਾ ਹੈ।"

ਦੂਸਰਾ ਬੋਲਿਆ, "ਗੁਰੂ ਜੀ ਮੈਂ ਤਾਂ ਤੈਰਨਾ ਹੀ ਨਹੀਂ ਜਾਣਦਾ।" ਮੈਂ ਚੁਪ-ਚਾਪ ਖੜ੍ਹਾ ਰਿਹਾ, ਗੁਰੂਦੇਵ ਦੇ ਬੋਲਦੇ ਹੀ ਮੈਂ ਝਟਪਟ ਨਦੀ ਵਿਚ ਛਲਾਂਗ ਲਗਾ ਦਿਤੀ। ਗੁਰੂਦੇਵ ਸ਼ਾਂਤੀ ਨਾਲ ਉਥੇ ਹੀ ਬੈਠ ਗਏ ਤੇ ਮੈਂ ਨਦੀ ਪਾਰ ਕਰ ਗਿਆ। ਨਦੀ ਦਾ ਪਾੜ ਬਹੁਤ ਚੌੜਾ ਸੀ ਤੇ ਉਸ ਵਿਚ ਅਨੇਕਾਂ ਹੀ ਮਗਰਮੱਛ (ਘੜਿਆਲ) ਸਨ ਤੇ ਕਈ ਲੱਕੜੀਆਂ ਵੀ ਰੁੜੀਆਂ ਜਾ ਰਹੀਆਂ ਸਨ। ਮੈਨੂੰ ਕਿਸੇ ਵੀ ਚੀਜ਼ ਦਾ ਧਿਆਨ ਨਹੀਂ ਰਿਹਾ, ਮੇਰਾ ਮਨ ਤਾਂ ਜੋ ਗੁਰੂਦੇਵ ਨੇ ਕਿਹਾ ਸੀ, ਉਥੇ ਹੀ ਇਕਾਗਰ ਸੀ। ਮੈਨੂੰ ਵੰਗਾਰ ਹਮੇਸ਼ਾ ਹੀ ਬਹੁਤ ਪ੍ਰਸੰਨ ਕਰਦੀ ਸੀ। ਚਣੌਤੀ ਨੂੰ ਹੱਸ ਕੇ ਸਵੀਕਾਰ ਕਰਦਾ ਸੀ ਤੇ ਇਹ ਮੇਰੀ ਆਤਮਿਕ ਸ਼ਕਤੀ ਦੀ ਪ੍ਰੀਖਿਆ ਦਾ ਬਹੁਤ ਹੀ ਅੱਛਾ ਮੌਕਾ ਸੀ। ਜਦੋਂ ਮੈਂ ਤੈਰ ਕੇ ਥੱਕ ਜਾਂਦਾ ਸੀ ਤਾਂ ਮੈਂ ਰੁੜ੍ਹਨ ਲਗ ਪੈਂਦਾ ਸੀ। ਇਸ ਤਰ੍ਹਾਂ ਮੈਂ ਨਦੀ ਪਾਰ ਕਰ ਲਈ।

ਮੇਰੇ ਗੁਰੂਦੇਵ ਦੂਸਰੇ ਵਿਦਿਆਰਥੀਆਂ ਨੂੰ ਦੱਸਣ ਲਗੇ, "ਇਸ ਨੇ ਤਾਂ ਕਦੀ ਨਹੀਂ ਕਿਹਾ ਕਿ ਇਹ ਮੇਰਾ ਸ਼ਿਸ਼ ਹੈ, ਪਰ ਇਸ ਨੇ ਛਲਾਂਗ ਲਗਾ ਦਿਤੀ।"

ਮੈਂ ਗੁਰੂਦੇਵ ਦੇ ਨੇੜੇ ਹੋਣ ਕਰਕੇ ਉਨ੍ਹਾਂ ਦੀ ਸ਼ਕਤੀ ਤੇ ਸਮਰਥਾ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਮੈਂ ਸੋਚਿਆ, ਗੁਰੂਦੇਵ ਇਹ ਚਾਹੁੰਦੇ ਹਨ ਕਿ ਉਨ੍ਹਾਂ ਦਾ ਸ਼ਿਸ਼ ਨਦੀ ਪਾਰ ਕਰ ਜਾਵੇ। ਮੈਂ ਏਥੇ ਹਾਂ। ਮੈਂ ਪਾਰ ਕਰ ਸਕਦਾ ਹਾਂ ਕਿਉਂਕਿ ਗੁਰੂਦੇਵ ਇਥੇ ਹਨ। ਮੈਂ ਕਿਉਂ ਨਹੀਂ ਪਾਰ ਕਰ ਸਕਦਾ? ਮੇਰੀ ਸ਼ਰਧਾ ਤੇ ਆਤਮ ਵਿਸ਼ਵਾਸ਼ ਬਿਲਕੁਲ ਦ੍ਰਿੜ੍ਹ ਤੇ ਠੋਸ ਸੀ।

ਸ਼ਰਧਾ ਤੇ ਆਤਮ ਵਿਸ਼ਵਾਸ਼, ਆਤਮ ਗਿਆਨ ਦੀ ਪ੍ਰਾਪਤੀ ਦੇ ਬਹੁਤ ਹੀ ਜ਼ਰੂਰੀ ਅੰਗ ਹਨ। ਇਨ੍ਹਾਂ ਤੋਂ ਬਿਨਾਂ ਆਤਮ ਗਿਆਨ ਸ਼ਬਦ ਬੋਲਿਆ ਤੇ ਲਿਖਿਆ ਤਾਂ ਜਾ ਸਕਦਾ ਹੈ ਪਰ ਅਨੁਭਵ ਨਹੀਂ ਕੀਤਾ ਜਾ ਸਕਦਾ। ਬਿਨਾਂ ਸ਼ਰਧਾ ਦੇ ਬੋਧਕ ਗਿਆਨ ਦੀ ਪ੍ਰਾਪਤੀ ਤਾਂ ਹੋ ਸਕਦੀ ਹੈ, ਪਰ ਅੰਤਰਮੁਖੀ ਹੋ ਕੇ ਅੰਤਰ ਆਤਮਾ ਦਾ ਗਿਆਨ ਤੇ ਡੂੰਘਾਈਆਂ ਤਕ ਕੇਵਲ ਸ਼ਰਧਾ ਰਖ ਕੇ ਹੀ ਪਹੁੰਚਿਆ ਜਾ ਸਕਦਾ ਹੈ। ਆਤਮ ਵਿਸ਼ਵਾਸ਼ ਉਹ ਸ਼ਕਤੀ ਹੈ ਜੋ ਵੱਡੀ ਤੋਂ ਵੱਡੀ ਔਕੜ ਤੇ ਨਿਰਾਸਤਾ ਵਿਚੋਂ ਕੱਢ ਲੈਂਦੀ ਹੈ। ਆਤਮ ਵਿਸ਼ਵਾਸ਼ ਆਤਮ ਬਲ ਦਿੰਦਾ ਹੈ ਜੋ ਕਿ ਅੰਤਰੀਵ ਅਤੇ ਦੁਨੀਆਵੀ ਸਫਲਤਾ ਦੀ ਕੁੰਜੀ ਹੈ। ਵੇਦਾਂ ਸ਼ਾਸ਼ਤਰਾਂ ਵਿਚ ਲਿਖਿਆ ਹੈ ਕਿ 'ਸੰਕਲਪ ਸ਼ਕਤੀ' ਨਾਲ ਕੁਝ ਵੀ ਅਸੰਭਵ ਨਹੀਂ। ਦੁਨੀਆਂ ਦੇ ਵੱਡੇ ਵੱਡੇ ਲੀਡਰ ਤੇ ਹੋਰ ਵੱਡੇ ਕੰਮ ਕਰਨ ਵਾਲੇ ਇਸੇ ਸ਼ਕਤੀ ਦੇ ਬਲ ਤੇ ਕੰਮ ਕਰਦੇ ਹਨ। ਇਸੇ ਸ਼ਕਤੀ ਦੇ ਬਲ ਤੇ ਕੋਈ ਵੀ ਨੇਤਾ ਇਹ ਕਹਿੰਦਾ ਹੈ ਕਿ ਮੈਂ ਕਰਾਂਗਾ, ਮੈਨੂੰ ਹੀ ਕਰਨਾ ਪਵੇਗਾ, ਮੇਰੇ ਕੋਲ ਹੀ ਇਸਨੂੰ ਕਰਨ ਦੇ ਸਾਧਨ ਹਨ। ਜਦੋਂ ਆਤਮ ਵਿਸ਼ਵਾਸ਼ ਸ਼ਕਤੀ ਨਿਰਵਿਘਨ ਕੰਮ ਕਰਦੀ ਹੈ, ਮਨੁੱਖ ਆਪਣੇ **goal** (ਟੀਚੇ) ਤੇ ਪਹੁੰਚ ਹੀ ਜਾਂਦਾ ਹੈ।

## ਗੁਰੂਦੇਵ ਨੂੰ ਦਖਸ਼ਣਾ

ਮੈਂ ਆਪਣੇ ਗੁਰੂਦੇਵ ਨੂੰ ਕੀ ਸਮਰਪਿਤ ਕੀਤਾ? ਪੰਦਰਾਂ ਸਾਲ ਦੀ ਉਮਰ ਵਿਚ ਜਦੋਂ ਦੁਬਾਰਾ ਗੁਰੂਦੇਵ ਨੇ ਮੈਨੂੰ ਦੀਖਿਆ ਦਿਤੀ ਤਾਂ ਮੇਰੇ ਕੋਲ ਕੁਝ ਵੀ ਨਹੀਂ ਸੀ। ਮੈਂ ਸੋਚਿਆ, ਇਹ ਸਾਰੇ ਅਮੀਰ ਲੋਕ ਪੇਟੀਆਂ ਭਰ ਕੇ ਫਲ, ਫੁਲ, ਰੁਪਏ ਲੈ ਕੇ ਆਉਂਦੇ ਹਨ ਤੇ ਆਪਣੇ ਗੁਰੂ ਨੂੰ ਸਮਰਪਿਤ ਕਰਦੇ ਹਨ, ਪਰ ਮੇਰੇ ਕੋਲ ਗੁਰੂ ਚਰਨਾਂ ਵਿਚ ਭੇਟਾ ਕਰਨ ਲਈ ਕੁਝ ਵੀ ਨਹੀਂ।

ਮੈਂ ਗੁਰੂਦੇਵ ਨੂੰ ਪੁਛਿਆ, "ਮੈਂ ਆਪ ਨੂੰ ਸਭ ਤੋਂ ਚੰਗੀ ਚੀਜ਼ ਕੀ ਭੇਟਾ ਕਰ ਸਕਦਾ ਹਾਂ?" ਗੁਰੂਦੇਵ ਕਹਿਣ ਲੱਗੇ, "ਮੈਨੂੰ ਕੁਝ ਸੁੱਕੀਆਂ ਲੱਕੜਾਂ ਲਿਆ ਕੇ ਦੇ।" ਮੈਂ ਸੋਚਿਆ, ਜੇ ਕੋਈ ਸੁੱਕੀਆਂ ਲੱਕੜਾਂ ਗੁਰੂਦੇਵ ਨੂੰ ਭੇਟ ਕਰੇ, ਗੁਰੂਦੇਵ ਗੁਸੇ ਹੀ ਹੋਣਗੇ। ਪਰ ਗੁਰੂਦੇਵ ਨੇ ਮੈਨੂੰ ਜਿਸ ਤਰ੍ਹਾਂ ਕਿਹਾ, ਮੈਂ ਉਸ ਤਰ੍ਹਾਂ ਹੀ ਕੀਤਾ। ਮੈਂ ਸੁਕੀਆਂ ਲੱਕੜੀਆਂ ਦੇ ਟੁਕੜੇ ਲਏ ਤੇ ਗੁਰੂਦੇਵ ਨੂੰ ਭੇਟਾ ਕਰ ਦਿਤੇ। ਗੁਰੂਦੇਵ ਕਹਿਣ ਲਗੇ, "ਆਪਣੇ ਪੂਰੇ ਮਨ ਨਾਲ ਇਹ ਲਕੜੀਆਂ ਮੈਨੂੰ ਸਮਰਪਣ ਕਰ।"

ਮੈਂ ਗੁਰੂਦੇਵ ਵਲ ਦੇਖ ਕੇ ਸੋਚਣ ਲੱਗਾ, "ਇਹ ਐਨੇ ਬੁਧੀਮਾਨ ਤੇ ਗਿਆਨੀ ਹਨ, ਇਨ੍ਹਾਂ ਨੂੰ ਅੱਜ ਕੀ ਹੋ ਗਿਆ ਹੈ?"

ਗੁਰੂਦੇਵ ਬੋਲੇ, "ਇਹ ਹੀ ਸਭ ਤੋਂ ਵੱਡੀ ਭੇਟਾ ਹੈ ਜੋ ਤੂੰ ਦੇ ਸਕਦਾ ਹੈਂ। ਲੋਕੀ ਸੋਨਾ, ਚਾਂਦੀ, ਜ਼ਮੀਨ, ਮਕਾਨ ਆਦਿ ਦੇਣਾ ਚਾਹੁੰਦੇ ਹਨ, ਇਹ ਮਹਿੰਗੀਆਂ ਚੀਜ਼ਾਂ ਮੇਰੇ ਲਈ ਮਹੱਤਵ ਨਹੀਂ ਰੱਖਦੀਆਂ।" ਗੁਰੂਦੇਵ ਨੇ ਮੈਨੂੰ ਸਮਝਾਇਆ, ਜਦੋਂ ਤੁਸੀਂ ਸੁੱਕੀ ਲਕੜੀ ਦਾ ਇਕ ਢੇਰ ਗੁਰੂ ਨੂੰ ਸਮਰਪਣ ਕਰਦੇ ਹੋ ਤਾਂ ਗੁਰੂ ਸਮਝ ਜਾਂਦਾ ਹੈ ਕਿ ਹੁਣ ਤੁਸੀਂ ਗਿਆਨ ਮਾਰਗ ਤੇ ਚਲਣ ਦੇ ਕਾਬਲ ਹੋ ਗਏ ਹੋ। ਇਸ ਦਾ ਭਾਵ ਇਹ ਹੈ ਕਿ ਮੈਨੂੰ ਮੇਰੇ ਪੂਰਨ ਕਰਮਾਂ ਤੋਂ ਮੁਕਤ ਕਰ ਦਿਓ ਤੇ ਮੇਰੀ ਸਾਰੀ ਅਗਿਆਨਤਾ ਨੂੰ ਗਿਆਨ ਦੀ ਅੱਗ ਵਿਚ ਸਾੜ ਦਿਓ। ਉਨ੍ਹਾਂ ਨੇ ਕਿਹਾ, "ਮੈਂ ਇਨ੍ਹਾਂ ਲੱਕੜੀਆਂ ਨੂੰ ਭਸਮ ਕਰ ਦਿਆਂਗਾ ਤਾਂਕਿ ਤੇਰੇ ਪਿਛਲੇ ਕਰਮ ਅਗਲੇ ਕਰਮਾਂ ਤੇ ਪ੍ਰਭਾਵ ਨਾ ਪਾਉਣ। ਹੁਣ ਮੈਂ ਤੈਨੂੰ ਨਵਾਂ ਜੀਵਨ ਦੇ ਰਿਹਾ ਹਾਂ। ਆਪਣੇ ਪਿਛੋਕੜ ਵਿਚ ਨਾ ਰਹਿ ਕੇ ਨਵੇਂ ਅਧਿਆਤਮਕ ਜੀਵਨ ਵਿਚ ਵਿਚਰੋ।"

ਬਹੁਤ ਸਾਰੇ ਪ੍ਰਾਣੀ ਆਪਣੇ ਪਿਛਲੇ ਜੀਵਨ ਨੂੰ ਸੋਚ ਕੇ ਕੁੜ੍ਹਦੇ ਰਹਿੰਦੇ ਹਨ। ਇਹ ਨਹੀਂ ਜਾਣਦੇ ਕਿ ਵਰਤਮਾਨ ਵਿਚ ਕਿਸ ਤਰ੍ਹਾਂ ਰਹਿਣਾ ਹੈ ਤੇ ਕਿਸ ਤਰ੍ਹਾਂ ਉਸਨੂੰ ਮਾਨਣਾ ਹੈ। ਇਹ ਹੀ ਉਨ੍ਹਾਂ ਦੇ ਦੁਖਾਂ ਦਾ ਕਾਰਨ ਬਣ ਜਾਂਦਾ ਹੈ।

## ਇਕੱਲਾ-ਪਨ

ਮੈਂ ਕਦੇ ਵੀ ਇਕੱਲਾ-ਪਨ ਮਹਿਸੂਸ ਨਹੀਂ ਕਰਦਾ, ਵਾਸਤਵ ਵਿਚ ਮੈਂ ਕਦੀ ਵੀ ਇਕੱਲਾ ਨਹੀਂ ਹਾਂ। ਇਕੱਲਾ ਉਹ ਹੁੰਦਾ ਹੈ ਜਿਸਨੂੰ ਆਪਣੇ ਅੰਦਰ ਦੀ ਪੂਰਣਤਾ ਦਾ ਅਹਿਸਾਸ ਨਹੀਂ। ਜਦੋਂ ਤੁਸੀਂ ਆਪਣੇ ਅੰਦਰ ਦੀ ਪੂਰਣਤਾ ਜਾਣੋ

ਬਿਨਾਂ ਬਾਹਰ ਤੇ ਨਿਰਭਰ ਹੋ ਜਾਂਦੇ ਹੋ ਤਾਂ ਤੁਸੀਂ ਇਕੱਲੇ ਮਹਿਸੂਸ ਕਰਦੇ ਹੋ। ਆਤਮ ਗਿਆਨ ਦੀ ਸਾਰੀ ਖੋਜ ਇਸੇ ਤੇ ਨਿਰਭਰ ਹੈ ਕਿ ਅੰਤਰ-ਮੁਖੀ ਹੋ ਕੇ ਇਹ ਜਾਣ ਲਵੋ ਕਿ ਤੁਸੀਂ ਸੰਪੂਰਣ ਹੋ, ਵਾਹਿਗੁਰੂ ਦਾ ਰੂਪ ਹੋ। ਤੁਹਾਨੂੰ ਕਿਸੇ ਬਾਹਰੀ ਵਸਤੂ ਦੀ ਲੋੜ ਨਹੀਂ ਭਾਵੇਂ ਕੁਛ ਵੀ ਹੋਵੇ; ਕਿਸੇ ਵੀ ਹਾਲਤ ਵਿਚ ਹੋਵੋ ਫਿਰ ਤੁਸੀਂ ਇਕੱਲੇ ਮਹਿਸੂਸ ਨਹੀਂ ਕਰਦੇ।

ਜਦੋਂ ਮੈਂ ਸੋਲ੍ਹਾਂ ਸਾਲ ਦਾ ਸੀ, ਇਕ ਦਿਨ ਮੈਂ ਆਪਣੀ ਗੁਫਾ ਦੇ ਬਾਹਰ ਖੜ੍ਹਾ ਸੀ। ਮੈਂ ਦੇਖਿਆ ਕਿ ਕਾਫੀ ਸਾਰੇ ਲੋਕੀ ਮੇਰੇ ਵਲ ਤੁਰੀਂ ਆ ਰਹੇ ਹਨ। ਜਦੋਂ ਉਹ ਮੇਰੇ ਕੋਲ ਆ ਗਏ ਤਾਂ ਮੈਂ ਪਛਾਣਿਆ ਕਿ ਉਹ ਇਕ ਰਾਜਕੁਮਾਰ ਹੈ ਤੇ ਆਪਣੇ ਸਕੱਤਰ ਤੇ ਹੋਰ ਪਹਿਰੇਦਾਰਾਂ ਨਾਲ ਆਇਆ ਹੈ। ਮੇਰੇ ਕੋਲ ਪਹੁੰਚ ਕੇ ਬੜੇ ਹੰਕਾਰ ਨਾਲ ਉਸ ਨੇ ਕਿਹਾ, "ਬ੍ਰਹਮਚਾਰੀ! ਮੈਂ ਤੇਰੇ ਗੁਰੂ ਨੂੰ ਮਿਲਣ ਆਇਆ ਹਾਂ।"

ਉਸੇ ਤਰੀਕੇ ਨਾਲ ਜਵਾਬ ਦਿੰਦਿਆਂ ਮੈਂ ਕਿਹਾ, "ਤੁਸੀਂ ਉਨ੍ਹਾਂ ਨੂੰ ਨਹੀਂ ਮਿਲ ਸਕਦੇ।" ਉਸ ਦੇ ਸਕੱਤਰ ਨੇ ਕਿਹਾ, "ਕੀ ਤੁਸੀਂ ਜਾਣਦੇ ਹੋ, ਇਹ ਕੌਣ ਹਨ?"

ਮੈਂ ਜਵਾਬ ਦਿਤਾ, "ਕੋਈ ਵੀ ਹੋਵੇ, ਮੈਂ ਇਸ ਗੁਫਾ ਦਾ ਪਹਿਰਾ ਦੇ ਰਿਹਾ ਹਾਂ, ਤੁਸੀਂ ਮੁੜ ਜਾਓ।" ਉਹ ਚਲੇ ਗਏ ਤੇ ਉਸ ਤੋਂ ਬਾਅਦ ਕਿੰਨੀ ਵਾਰੀ ਆਏ। ਮੈਂ ਬਹੁਤ ਘਟ ਹੀ ਕਿਸੇ ਨੂੰ ਗੁਰੂਦੇਵ ਨੂੰ ਮਿਲਣ ਦੀ ਆਗਿਆ ਦਿੰਦਾ ਸੀ। ਮੈਂ ਆਪਣੇ ਗੁਰੂਦੇਵ ਨੂੰ ਹਰ ਪ੍ਰੇਸ਼ਾਨੀ ਤੋਂ ਬਚਾਅ ਕੇ ਰਖਦਾ ਸੀ। ਹੰਕਾਰੀ ਬੰਦਿਆਂ ਨੂੰ ਅਸੀਂ ਕਦੀ ਵੀ ਨਹੀਂ ਮਿਲਣਾ ਚਾਹੁੰਦੇ। ਕਦੀ-ਕਦੀ ਮੈਂ ਆਪਣੇ ਗੁਰੂਦੇਵ ਨੂੰ ਪੁੱਛਦਾ, "ਇਹ ਅਮੀਰ ਲੋਕੀ ਐਨੀ ਦੂਰੋਂ-ਦੂਰੋਂ ਆਪ ਦੇ ਦਰਸ਼ਨਾਂ ਨੂੰ ਆਉਂਦੇ ਹਨ ਪਰ ਆਪ ਜੀ ਉਨ੍ਹਾਂ ਨੂੰ ਮਿਲਣਾ ਹੀ ਨਹੀਂ ਚਾਹੁੰਦੇ। ਕੀ ਇਸ ਤਰ੍ਹਾਂ ਕਰਨਾ ਠੀਕ ਹੈ?"

ਉਹ ਮੁਸਕਰਾ ਕੇ ਜਵਾਬ ਦਿੰਦੇ, "ਮੈਂ ਆਪਣੇ ਅੰਦਰ ਬੈਠੇ ਮਿਤ੍ਰ ਨਾਲ ਪ੍ਰਸੰਨ ਹਾਂ। ਮੈਨੂੰ ਇਨ੍ਹਾਂ ਲੋਕਾਂ ਨੂੰ ਮਿਲਣ ਦੀ ਕੋਈ ਲੋੜ ਨਹੀਂ। ਇਹ ਲੋਕੀ ਕੋਈ ਜਗਿਆਸੂ ਨਹੀਂ ਹਨ। ਇਹ ਦੁਨਿਆਵੀ ਚੀਜ਼ਾਂ ਲਈ ਫਿਰਦੇ ਹਨ - ਕਿਸੇ ਨੂੰ ਸੰਤਾਨ ਚਾਹੀਦੀ ਹੈ, ਕਿਸੇ ਨੂੰ ਅਹੁਦੇ ਚਾਹੀਦੇ ਹਨ; ਇਨ੍ਹਾਂ ਨੂੰ ਆਤਮ ਗਿਆਨ ਦੀ ਭੁਖ ਨਹੀਂ ਹੈ। ਤੂੰ ਮੈਨੂੰ ਕਿਉਂ ਇਨ੍ਹਾਂ ਨੂੰ ਮਿਲਣ ਲਈ ਕਹਿੰਦਾ ਹੈਂ?"

ਅੰਤ ਰਾਜਕੁਮਾਰ ਨੇ ਮਹਿਸੂਸ ਕੀਤਾ ਕਿ ਇਹ ਵਤੀਰਾ ਐਥੇ ਨਹੀਂ ਚਲਣਾ। ਉਸਨੇ ਆਪਣਾ ਅੰਦਾਜ਼ ਬਦਲਿਆ ਤੇ ਆ ਕੇ ਕਹਿਣ ਲਗਾ, "ਸ੍ਰੀ ਮਾਨ ਜੀ, ਕੀ ਮੈਂ ਤੁਹਾਡੇ ਗੁਰੂਦੇਵ ਦੇ ਦਰਸ਼ਨ ਕਰ ਸਕਦਾ ਹਾਂ?"

ਮੈਂ ਉਸਨੂੰ ਅੰਦਰ ਲੈ ਗਿਆ ਜਿਥੇ ਗੁਰੂਦੇਵ ਚੁਪ-ਚਾਪ ਬੈਠੇ ਸਨ। ਰਾਜਕੁਮਾਰ ਪੱਛਮੀ ਪ੍ਰਭਾਵ ਥੱਲੇ ਹੋਏ ਪਾਲਣ-ਪੋਸ਼ਣ ਨੂੰ ਦਰਸਾਉਂਦੇ ਹੋਏ ਬੜੀ ਨਿਮਰਤਾ ਨਾਲ ਕਹਿਣ ਲੱਗਾ, "ਸ੍ਰੀ ਮਾਨ ਜੀ, ਤੁਸੀਂ ਆਪਣੇ ਆਪ ਨੂੰ ਬੜੇ ਹੀ ਇਕੱਲੇ ਮਹਿਸੂਸ ਕਰ ਰਹੇ ਹੋਵੋਂਗੇ?"

ਮੇਰੇ ਗੁਰੂਦੇਵ ਨੇ ਕਿਹਾ, "ਹਾਂ, ਮੈਂ ਇਕੱਲਾ ਮਹਿਸੂਸ ਕਰ ਰਿਹਾ ਹਾਂ ਕਿਉਂਕਿ ਤੁਸੀਂ ਆ ਗਏ ਹੋ। ਤੁਹਾਡੇ ਆਉਣ ਤੋਂ ਪਹਿਲਾਂ ਮੈਂ ਆਪਣੇ ਅੰਦਰ ਬੈਠੇ ਮਿਤ੍ਰ ਦਾ ਸਾਥ ਮਾਣ ਰਿਹਾ ਸੀ। ਹੁਣ ਕਿਉਂਕਿ ਤੁਸੀਂ ਆ ਗਏ ਹੋ, ਮੈਂ ਇਕੱਲਾ ਹੋ ਗਿਆ ਹਾਂ।"

ਇਹ ਸੱਚ ਹੈ ਕਿ ਸਾਰੇ ਸਾਥਾਂ ਵਿਚੋਂ ਉੱਤਮ ਸਾਥ ਆਪਣੇ ਆਪ ਦਾ ਹੀ ਹੈ। ਜਿਹੜੇ ਆਪਣੇ ਅੰਤਰ-ਆਤਮਾ ਦੇ ਸਾਥ ਨੂੰ ਮਾਨਣਾ ਸਿੱਖ ਜਾਂਦੇ ਹਨ, ਉਹ ਕਦੀ ਵੀ ਇਕੱਲੇ ਨਹੀਂ ਹੁੰਦੇ। ਸਾਨੂੰ ਇਕੱਲਾ ਮਹਿਸੂਸ ਕੌਣ ਕਰਾਉਂਦਾ ਹੈ? ਉਹ ਜਿਹੜੇ ਸਾਡੇ ਆਪਣੇ ਅਖਵਾਂਦੇ ਹਨ, ਜਿਹੜੇ ਕਹਿੰਦੇ ਹਨ ਕਿ ਉਹ ਸਾਨੂੰ ਜਾਣਦੇ ਹਨ, ਸਾਨੂੰ ਪਿਆਰ ਕਰਦੇ ਹਨ ਜਾਂ ਜਿਨ੍ਹਾਂ ਨੂੰ ਅਸੀਂ ਪਿਆਰ ਕਰਦੇ ਹਾਂ, ਉਹ ਹੀ ਸਾਨੂੰ ਇਕੱਲਾ ਮਹਿਸੂਸ ਕਰਵਾਉਂਦੇ ਹਨ ਤੇ ਆਪਣੇ ਤੇ ਨਿਰਭਰ ਬਣਾਉਂਦੇ ਹਨ। ਅਸੀਂ ਆਪਣੇ ਅੰਦਰ ਬੈਠੇ ਮਿਤਰ ਵਾਹਿਗੁਰੂ ਨੂੰ ਭੁੱਲ ਜਾਂਦੇ ਹਾਂ। ਜਦੋਂ ਅਸੀਂ ਆਪਣੇ ਅੰਤਰ ਤੇ ਨਿਰਭਰ ਹੋਣਾ ਸਿਖ ਲੈਂਦੇ ਹਾਂ, ਸਾਨੂੰ ਬਾਹਰ ਦੇ ਪਦਾਰਥਾਂ ਦੀ ਲੋੜ ਨਹੀਂ ਰਹਿੰਦੀ। ਬਾਹਰੀ ਰਿਸ਼ਤਿਆਂ ਤੇ ਆਸਥਾ ਰਖਣੀ ਇਕ ਅਗਿਆਨ ਹੈ ਜਿਸ ਤੋਂ ਨਵਿਰਤ ਹੋਣ ਦੀ ਲੋੜ ਹੈ। ਸਬੰਧ ਤੇ ਜੀਵਨ ਇਕੋ ਹੀ ਸਿਕੇ ਦੇ ਦੋ ਪਾਸੇ ਹਨ ਜੋ ਅਭੇਦ ਹਨ, ਵੱਖ ਨਹੀਂ ਕੀਤੇ ਜਾ ਸਕਦੇ। ਜੋ ਵੀ ਅੰਦਰ ਬੈਠੇ ਵਾਹਿਗੁਰੂ ਰੂਪੀ ਮਿਤਰ ਨੂੰ ਜਾਣ ਲੈਂਦਾ ਹੈ, ਉਹ ਸਭ ਨੂੰ ਪਿਆਰ ਕਰਦਾ ਹੈ ਪਰ ਕਿਸੇ ਤੇ ਵੀ ਨਿਰਭਰ ਨਹੀਂ ਹੁੰਦਾ। ਉਹ ਕਦੀ ਇਕੱਲਾ ਵੀ ਨਹੀਂ ਹੁੰਦਾ। ਇਕੱਲਾਪਨ ਇਕ ਰੋਗ ਹੈ। ਇਕੱਲੇ ਰਹਿ ਕੇ ਖੁਸ਼ ਰਹਿਣ ਦਾ ਭਾਵ ਹੈ - ਅੰਦਰ ਦੇ ਮਿੱਤਰ ਦਾ ਸਾਥ ਮਾਨਣਾ, ਅੰਤਰ ਲਈ ਜਾਣੂ ਹੋਣਾ, ਵਾਸਤਵਿਕਤਾ ਤੋਂ ਜਾਣੂ ਹੋਣਾ।

ਇਹ ਸਿਖਿਆ ਲੈ ਕੇ ਰਾਜਕੁਮਾਰ ਆਪਣੇ ਮਹਿਲ ਵਾਪਸ ਚਲਾ ਗਿਆ ਤੇ ਗੁਰੂਦੇਵ ਦੇ ਦਿਤੇ ਉਪਦੇਸ਼ ਤੇ ਵਿਚਾਰ ਕਰਦਾ ਰਿਹਾ। ਫੇਰ ਉਸਨੇ ਅਧਿਐਨ ਸ਼ੁਰੂ ਕਰ ਦਿਤਾ ਤੇ ਛੇਤੀਂ ਹੀ ਇਹ ਮਹਿਸੂਸ ਕਰ ਲਿਆ ਕਿ ਹਰ ਬੰਦਾ ਇਕੱਲੇਪਨ ਦੇ ਦੁਖਾਂ ਤੋਂ ਮੁਕਤ ਹੋ ਸਕਦਾ ਹੈ ਤੇ ਅੰਤਰ ਜੀਵਨ ਦਾ ਅਨੰਦ ਮਾਣ ਸਕਦਾ ਹੈ।

## ਮਾਇਆ

ਇਕ ਦਿਨ ਮੈਂ ਆਪਣੇ ਗੁਰੂ ਦੇਵ ਨੂੰ ਕਿਹਾ, "ਮੈਨੂੰ ਇਹ ਦੱਸਿਆ ਗਿਆ ਹੈ ਕਿ ਅਵਿੱਦਿਆ, ਅਗਿਆਨ ਤੇ ਮਾਇਆ (illusion) ਇਕੋ ਹੀ ਗਲ ਹੈ। ਪਰ ਵਾਸਤਵ ਵਿੱਚ ਮੈਂ ਨਹੀਂ ਸਮਝ ਸਕਿਆ ਕਿ ਮਾਇਆ ਕੀ ਹੈ?"

ਉਹ ਆਮ ਤੌਰ ਤੇ ਸਮਝਾਇਆ ਕਰਦੇ ਸੀ। ਕਹਿਣ ਲੱਗੇ ਕਿ ਕੱਲ੍ਹ ਸਵੇਰੇ ਮੈਂ ਤੈਨੂੰ ਦੱਸਾਂਗਾ ਕਿ ਮਾਇਆ ਕੀ ਹੁੰਦੀ ਹੈ?

ਰੋਜ਼ ਦੀ ਤਰ੍ਹਾਂ ਦੂਸਰੇ ਦਿਨ ਸਵੇਰੇ ਉੱਠੇ, ਕਿਰਿਆ ਕਰਨ ਗਏ, ਗੰਗਾ ਇਸ਼ਨਾਨ ਕੀਤਾ। ਉਸ ਦਿਨ ਮੇਰਾ ਮਨ ਅਧਿਅਨ ਕਰਨ ਨੂੰ ਕਤਈ ਨਹੀਂ ਕਰ ਰਿਹਾ ਸੀ। ਮੇਰੇ ਮਨ ਵਿਚ ਬੜਾ ਉਤਸ਼ਾਹ ਸੀ ਕਿ ਮੈਂ ਅੱਜ ਮਾਇਆ ਦੇਖਣੀ ਹੈ।

ਜਦੋਂ ਅਸੀਂ ਗੁਫਾ ਵਿੱਚ ਵਾਪਸ ਆ ਰਹੇ ਸੀ, ਸਾਨੂੰ ਦਰਖਤ ਦਾ ਇੱਕ

ਵੱਡਾ ਸਾਰਾ ਟਾਹਣਾ ਮਿਲਿਆ। ਗੁਰੂ ਦੇਵ ਦੌੜ ਕੇ ਗਏ ਤੇ ਟਾਹਣੇ ਨੂੰ ਆਪਣੇ ਦੁਆਲੇ ਲਪੇਟ ਲਿਆ। ਉਨ੍ਹਾਂ ਨੂੰ ਇੰਨਾਂ ਤੇਜ਼ ਦੌੜਦੇ ਅੱਗੇ ਕਦੇ ਮੈਂ ਨਹੀਂ ਦੇਖਿਆ। ਉਨਾਂ ਨੇ ਬੜੀ ਉਚੀ ਅਵਾਜ਼ ਮਾਰੀ, "ਤੂੰ ਮੇਰਾ ਸ਼ਿਸ਼ ਹੈਂ, ਮੇਰੀ ਸਹਾਇਤਾ ਕਰ।" ਮੈਂ ਕਿਹਾ, "ਤੁਸੀਂ ਤਾਂ ਕਿੰਨੇ ਹੀ ਬੰਦਿਆਂ ਦੀ ਸਹਾਇਤਾ ਕੀਤੀ ਹੈ। ਅੱਜ ਤੁਹਾਨੂੰ ਮੇਰੀ ਸਹਾਇਤਾ ਦੀ ਲੋੜ ਪੈ ਗਈ; ਤੁਹਾਨੂੰ ਕੀ ਹੋ ਗਿਆ ਹੈ?"

ਮੈਂ ਡਰਦਾ ਉਸ ਦਰਖਤ ਦੇ ਨੇੜੇ ਨਹੀਂ ਜਾ ਰਿਹਾ ਸੀ। ਮੈਨੂੰ ਲਗਦਾ ਸੀ ਕਿ ਉਹ ਮੈਨੂੰ ਵੀ ਨਾ ਲਪੇਟ ਲਵੇ। ਫੇਰ ਸਾਡੋ ਦੋਨਾਂ ਦੀ ਸਹਾਇਤਾ ਕੌਣ ਕਰੇਗਾ?

ਗੁਰੂ ਦੇਵ ਬੜੀ ਉੱਚੀ ਚੀਖੇ ਤੇ ਕਿਹਾ, "ਮੇਰਾ ਪੈਰ ਪਕੜੋ ਤੇ ਜ਼ੋਰ ਲਗਾ ਕੇ ਖਿੱਚੋ।" ਮੈਂ ਪੂਰਾ ਜ਼ੋਰ ਲਗਾਇਆ ਪਰ ਮੈਂ ਉਨਾਂ ਨੂੰ ਦਰਖਤ ਤੋਂ ਵੱਖਰਾ ਨਾ ਕਰ ਸਕਿਆ।

ਉਹ ਕਹਿਣ ਲੱਗੇ, "ਮੇਰਾ ਸਰੀਰ ਇਸ ਦਰਖਤ ਨੇ ਪਕੜ ਲਿਆ ਹੈ।" ਮੈਂ ਉਨ੍ਹਾਂ ਨੂੰ ਦਰਖਤ ਤੋਂ ਛੁਡਾਉਣ ਦੀ ਕੋਸ਼ਿਸ਼ ਵੀ ਕੀਤੀ ਤੇ ਮੈਂ ਬੁਰੀ ਤਰ੍ਹਾਂ ਥੱਕ ਵੀ ਗਿਆ। ਅੰਤ ਵਿਚ ਮੈਂ ਸੋਚਿਆ ਤੇ ਕਿਹਾ, "ਇਹ ਕਿਸ ਤਰ੍ਹਾਂ ਹੋ ਸਕਦਾ ਹੈ? ਇੱਕ ਦਰਖਤ ਦੀ ਕੀ ਤਾਕਤ ਹੈ ਕਿ ਤੁਹਾਨੂੰ ਪਕੜ ਲਵੇ? ਤੁਸੀਂ ਕਰ ਕੀ ਰਹੇ ਹੋ?"

ਉਹ ਹਸੇ ਤੇ ਕਹਿਣ ਲਗੇ, "ਇਹ ਮਾਇਆ ਹੈ।"

ਮੇਰੇ ਗੁਰੂਦੇਵ ਨੇ ਮੈਨੂੰ 'ਅਨਾਦੀ' ਵਿਦਿਆ ਅਰਥਾਤ **cosmic illusion** ਦੀ ਵਿਆਖਿਆ ਸਮਝਾਈ, ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਸ਼ੰਕਰਾਚਾਰੀਆ ਨੇ ਕੀਤੀ ਸੀ। ਉਨਾਂ ਨੇ ਕਿਹਾ, ਅਵਿੱਦਿਆ ਦਾ ਅਰਥ ਹੈ ਵਿਅਕਤੀਗਤ ਅਗਿਆਨ ਤੇ ਮਾਇਆ ਦਾ ਅਰਥ ਹੈ ਵਿਅਕਤੀਗਤ ਅਗਿਆਨ ਅਤੇ **cosmic illusion.** 'ਮਾ' ਦਾ ਅਰਥ ਹੈ 'ਨਹੀਂ', 'ਯਾ' ਦਾ ਅਰਥ ਹੈ 'ਓਹ'। ਅਰਥਾਤ ਉਹ ਵਸਤੂ ਜਿਸ ਦਾ ਆਪਣਾ ਕੋਈ ਅਸਤਿਤਵ ਨਹੀਂ, ਮੂਲ ਨਹੀਂ, ਪਰ ਲਗਦਾ ਹੈ ਕਿ ਕੁਛ ਹੈ, ਜਿਵੇਂ ਕਿ ਰੇਗਿਸਤਾਨ ਵਿਚ ਰੇਤਾ ਚਮਕਦਾ ਹੈ ਤੇ ਲਗਦਾ ਹੈ ਕਿ ਉਹ ਪਾਣੀ ਹੈ। ਪਰ ਵਾਸਤਵ ਵਿਚ ਉਹ ਪਾਣੀ ਨਹੀਂ ਹੈ। ਜਦੋਂ ਕੋਲ ਪਹੁੰਚੋ, ਪਤਾ ਲੱਗਦਾ ਹੈ ਕਿ ਰੇਤਾ ਹੈ। ਫੇਰ ਅੱਗੇ ਦੇਖੋ ਤਾਂ ਫਿਰ ਉਹੋ ਪਾਣੀ ਦਿਸਦਾ ਹੈ। ਉਸ ਨੂੰ ਮਾਇਆ ਕਹਿੰਦੇ ਹਨ। ਫਿਰ ਉਨ੍ਹਾਂ ਨੇ ਮੈਨੂੰ ਇਕ ਹੋਰ ਦਾਰਸ਼ਨਿਕ ਨੁਕਤੇ ਤੋਂ ਦੱਸਿਆ ਕਿ ਜਿਹੜੇ ਕਹਿੰਦੇ ਹਨ ਮਾਇਆ ਸਰਬ ਵਿਆਪਕ ਭੁਲੇਖਾ (ਇੰਦ੍ਰ ਜਾਲ) ਹੈ ਅਤੇ ਵਿਸ਼ਵ ਵੀ ਇਸ ਨੂੰ ਜਾਣਦਾ ਹੈ, ਉਨ੍ਹਾਂ ਨੇ ਦਸਿਆ ਕਿ ਤਾਂਤਰ ਵਿੱਚ ਮਾਇਆ ਦੇ ਦੋਵੇਂ ਰੂਪ ਮੰਨੇ ਜਾਂਦੇ ਹਨ ਅਰਥਾਤ ਸਰਬ ਵਿਆਪਕ ਸ਼ਕਤੀ ਤੇ ਪ੍ਰਾਰੰਭਿਕ ਸ਼ਕਤੀ ਕੁੰਡਲਨੀ, ਜੀਵ ਦੀ ਗੁਪਤ ਸ਼ਕਤੀ ਨੂੰ ਅਸੀਮ (ਪਰਮ ਸੱਤਿ) ਤੇ ਧਿਆਨ ਇਕਾਗਰ ਕਰਕੇ ਜਗਾਇਆ ਜਾ ਸਕਦਾ ਹੈ, ਅਰਥਾਤ ਇਸ ਨੂੰ ਚੇਤੰਨ ਕੀਤਾ ਜਾ ਸਕਦਾ ਹੈ। ਜਦੋਂ ਇਸ ਨੂੰ ਜਾਗਰਣ ਕਰ ਲਿਆ ਜਾਵੇ ਤਾਂ ਚੇਤਨਤਾ ਦੀ ਪਰਮ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਜਿਹੜੇ ਇਸ ਸ਼ਕਤੀ ਨੂੰ ਜਾਗਰਣ ਨਹੀਂ ਕਰ ਸਕਦੇ, ਉਹ ਅਗਿਆਨੀ ਤੇ

ਨਿਰਦਈ ਕਹੇ ਜਾਂਦੇ ਹਨ। ਮਾਇਆ ਦੇ ਦਾਰਸ਼ਨਿਕ ਪੱਖ ਨੂੰ ਸਮਝਾਉਣ ਤੋਂ ਬਾਦ ਉਨ੍ਹਾਂ ਨੇ ਦੱਸਿਆ ਕਿ ਜਦੋਂ ਅਸੀਂ ਆਪਣਾ ਮਨ, ਤੇ ਹੋਰ ਸਾਰੀ ਤਾਕਤ ਉਸ ਨੂੰ ਮੰਨਣ ਤੇ ਲਾ ਦਿੰਦੇ ਹਾਂ, ਜੋ ਨਹੀਂ ਹੈ, ਇਸ ਤਰ੍ਹਾਂ ਕਰਨ ਨਾਲ "ਉਹ" ਹੋਂਦ ਵਿਚ ਆ ਜਾਂਦਾ ਹੈ। ਇਹ ਹੀ ਮਾਇਆ ਹੈ। ਬੁਰਾਈ, ਪਾਪ, ਅਵਿੱਦਿਆ ਦੀ ਚਿੰਤਾ ਕਰਕੇ ਭਰਮਾਂ ਵਿਚ ਨਹੀਂ ਪੈਣਾ ਚਾਹੀਦਾ। ਕਈ ਵਾਰੀ ਅਧਿਆਤਮਕ ਮਨੁੱਖ ਵੀ ਦੁਨੀਆਂ ਨੂੰ ਕਹਿਣ ਲੱਗ ਪੈਂਦੇ ਹਨ, ਜਦੋਂ ਉਨ੍ਹਾਂ ਨੂੰ ਕੋਈ ਪ੍ਰਾਪਤੀ ਨਾ ਹੋ ਸਕੇ। ਇਸ ਕਮਜ਼ੋਰੀ ਨਾਲ ਬਹੁਤ ਬਾਧੇ (ਰੁਕਾਵਟਾਂ) ਪੈਂਦੇ ਹਨ। ਸੁਹਿਰਦਤਾ, ਇਮਾਨਦਾਰੀ, ਗਿਆਨ ਤੇ ਸਚਾਈ, ਕਿਸ ਚੀਜ਼ ਦੀ ਘਾਟ ਸਾਡੇ ਵਿੱਚ ਹੈ, ਅਸੀਂ ਨਹੀਂ ਜਾਣਦੇ। ਅਸੀਂ ਆਪਣੀਆਂ ਕਮਜ਼ੋਰੀਆਂ ਸੰਸਾਰ ਤੇ ਥੋਪਦੇ ਹਾਂ, ਤੇ ਕਹਿੰਦੇ ਹਾਂ, ਇਹ ਸਾਡੇ ਲਈ ਬਾਧਕ ਹਨ।

ਗੁਰੂ ਦੇਵ ਨੇ ਮੈਨੂੰ ਮੋਹ ਤਿਆਗਣ ਲਈ ਤੇ ਚੇਤਨ ਰਹਿਣ ਲਈ ਕਿਹਾ। ਉਨ੍ਹਾਂ ਨੇ ਦੱਸਿਆ ਕਿ ਸਭ ਤੋ ਔਖਾ ਬੰਧਨ ਮੋਹ ਦਾ ਬੰਧਨ ਹੈ ਜੋ ਕਿ ਮਨੁੱਖ ਨੂੰ ਪਰਮ ਸਤਿ ਲਈ ਕਮਜ਼ੋਰ, ਅਗਿਆਨੀ ਤੇ ਗਾਫਲ ਬਣਾ ਦੇਂਦਾ ਹੈ। ਮਾਇਆ, **illusion** ਦਾ ਡੂੰਘਾ ਸਬੰਧ ਮੋਹ ਨਾਲ ਹੈ। ਜਦੋਂ ਸਾਡਾ ਕਿਸੇ ਨਾਲ ਮੋਹ ਹੁੰਦਾ ਹੈ ਜਾਂ ਸਾਡੀ ਇੱਛਾ ਕਿਸੇ ਲਈ ਹੁੰਦੀ ਹੈ, ਉਹ ਅਵਿੱਦਿਆ, ਅਗਿਆਨ ਦਾ ਕਾਰਣ ਬਣ ਜਾਂਦਾ ਹੈ। ਜਿਹੜੇ ਮੋਹ ਤੋਂ ਉੱਚੇ ਉੱਠ ਜਾਂਦੇ ਹਨ ਜਾਂ ਜਿਨ੍ਹਾਂ ਨੇ ਆਪਣੀਆਂ ਇਛਾਵਾਂ ਅਧਿਆਤਮਕ ਪਾਸੇ ਮੋੜ ਲਈਆਂ ਹਨ, ਉਹ ਮੋਹ ਤੋਂ ਮੁਕਤ ਹੋ ਜਾਂਦੇ ਹਨ। ਜਿੰਨਾਂ ਘੱਟ ਮੋਹ, ਉਨਾਂ ਹੀ ਅੰਤਰਿਕਸ਼ ਬੱਲ। ਜਿੰਨਾਂ ਜ਼ਿਆਦਾ ਅੰਤਰਿਕਸ਼ ਬਲ, ਉਨੀਂ ਹੀ ਵਾਹਿਗੁਰੂ ਦੀ ਨੇੜਤਾ।

ਵੈਰਾਗ ਤੇ ਅਭਿਆਸ, ਮੋਹ ਤੋਂ ਰਹਿਤ ਤੇ ਪਰਮ ਸੱਤਿ ਦੀ ਚੇਤਨਤਾ, ਪੰਖੀ ਦੇ ਉਹ ਦੋ ਖੰਭ ਹਨ ਜੋ ਕਿ ਪੰਖੀ ਨੂੰ ਵਿਨਾਸ਼ ਰੂਪੀ ਸੰਸਾਰ ਤੋਂ ਅਮਰਤਾ ਦੇ ਲੋਕ ਵਿੱਚ ਪਹੁੰਚਾ ਦੇਂਦੇ ਹਨ। ਜੋ ਇੰਨ੍ਹਾਂ ਖੰਭਾਂ ਨੂੰ ਮਾਇਆ ਰੂਪੀ ਤਲਵਾਰ ਤੋਂ ਬਚਾ ਲੈਂਦੇ ਹਨ, ਉਹ ਪੂਰਨ ਰੂਪ ਬਣ ਜਾਂਦੇ ਹਨ।

'ਬਹੁਤ ਸਾਰੇ ਲੋਕੀ ਪਿਆਰ ਨੂੰ ਮੋਹ ਦੇ ਬਰਾਬਰ ਹੀ ਸਮਝਦੇ ਹਨ। ਮੋਹ ਵਿਚ ਤੁਸੀਂ ਸੁਆਰਥੀ ਹੋ ਜਾਂਦੇ ਹੋ ਤੇ ਉਸ ਸੁੱਖ ਨੂੰ ਕੇਵਲ ਆਪਣੇ ਲਈ ਹੀ ਮਾਨਣਾ ਚਾਹੁੰਦੇ ਹੋ। ਤੁਸੀਂ ਉਸ ਨੂੰ ਕੇਵਲ ਆਪਣੇ ਲਈ ਹੀ ਰਖਣਾ ਚਾਹੁੰਦੇ ਹੋ। ਮੋਹ ਬੰਧਨ ਪਾਉਂਦਾ ਹੈ, ਪਿਆਰ ਆਜ਼ਾਦ ਕਰਦਾ ਹੈ। ਜਦੋਂ ਯੋਗੀ ਮੋਹ ਤੋ ਮੁਕਤ ਹੋਣ ਦੀ ਗਲ ਕਰਦੇ ਹਨ, ਉਹ ਬੇਪ੍ਰਵਾਹੀ ਦੀ ਨਹੀਂ ਬਲਕਿ ਨਿਰਸੁਆਰਥੀ ਹੋ ਕੇ ਸਚੇ ਪ੍ਰੇਮ ਦੀ ਗਲ ਕਰਦੇ ਹਨ। ਮੋਹ ਤੋਂ ਰਹਿਤ ਹੋਣ ਦਾ ਅਸਲੀ ਭਾਵ ਪਿਆਰ ਹੀ ਹੈ। ਮੋਹ ਤੋਂ ਮੁਕਤ ਹੋ ਕੇ ਪਿਆਰ, ਸੰਸਾਰਕ ਜੀਵ ਤੇ ਸੰਨਿਆਸੀ ਦੋਵੇਂ ਹੀ ਕਰ ਸਕਦੇ ਹਨ।'

ਹਿਮਾਲੀਆ ਦੀ ਗੋਦੀ ਗੰਗਾ ਦੇ ਕੰਢੇ ਮੈਨੂੰ ਜੋ ਸਿੱਖਿਆ ਮਿਲੀ, ਉਹ ਇਹ ਹੀ ਸੀ ਕਿ **illusion** (ਮਾਇਆ) ਮਨ ਘੜਤ ਹੈ। ਮੇਰੇ ਗੁਰੂ ਦੇਵ ਨੇ ਮੈਨੂੰ ਇਹ ਪ੍ਰਤੱਖ ਕਰਕੇ ਦਿਖਾ ਦਿੱਤਾ ਕਿ ਮਾਇਆ ਆਪਣੇ ਹੀ ਬਣਾਏ ਹੋਏ ਭਰਮ ਹਨ।

## ਕੌੜੇ ਸੱਚ ਵਿਚੋਂ ਇਕ ਮਿੱਠੀ ਮੋਹਰ

ਇਕ ਵਾਰੀ ਮੈਂ ਗੁਰੂ ਦੇਵ ਨਾਲ ਜਾ ਰਿਹਾ ਸੀ। ਅਸੀਂ ਇਕ ਸ਼ਹਿਰ ਵਿਚੋਂ ਲੰਘ ਰਹੇ ਸੀ। ਉਥੇ ਦਾ ਸਟੇਸ਼ਨ ਮਾਸਟਰ ਮੇਰੇ ਕੋਲ ਆਇਆ ਤੇ ਕਹਿਣ ਲੱਗਾ, "ਸ੍ਰੀ ਮਾਨ! ਮੈਨੂੰ ਕੋਈ ਮੰਤਰ ਜਪਣ ਲਈ ਦਿਉ। ਮੈਂ ਵਾਅਦਾ ਕਰਦਾ ਹਾਂ ਕਿ ਮੈਂ ਇਸ ਨੂੰ ਪੂਰਣ ਵਿਸ਼ਵਾਸ ਨਾਲ ਜਪਾਂਗਾ।"

ਗੁਰੂ ਦੇਵ ਨੇ ਮੈਨੂੰ ਕਿਹਾ, "ਇਸ ਨੂੰ ਸਾਧਨਾ ਕਰਨ ਦੇ ਕੁਝ ਪੈਂਤੜੇ ਦੱਸ ਦਿਓ।" ਮੈਂ ਕਿਹਾ, "ਇੱਕ ਮੂਰਖ ਦੂਸਰੇ ਦਾ ਮਾਰਗ ਦਰਸ਼ਨ ਕਿਸ ਤਰ੍ਹਾਂ ਕਰ ਸਕਦਾ ਹੈ? ਚੰਗਾ ਤਾਂ ਇਹ ਹੀ ਹੋਵੇਗਾ ਜੇ ਆਪ ਹੀ ਇਸ ਨੂੰ ਕੁੱਝ ਦੱਸ ਦਿਓ।"

ਮੇਰੇ ਗੁਰੂ ਦੇਵ ਨੇ ਉਸ ਨੂੰ ਕਿਹਾ, "ਤੂੰ ਝੂਠ ਨਹੀਂ ਬੋਲੇਂਗਾ; ਇਸ ਦਾ ਅਭਿਆਸ ਤੂੰ ਅਗਲੇ ਤਿੰਨ ਮਹੀਨੇ ਦ੍ਰਿੜ੍ਹ ਹੋ ਕੇ ਕਰ।"

ਉਸ ਪਾਸੇ ਦੇ ਰੇਲਵੇ ਅਧਿਕਾਰੀ ਕਾਫੀ ਬੇਈਮਾਨ ਸਨ ਤੇ ਰਿਸ਼ਵਤ ਲੈਂਦੇ ਸਨ। ਇਸ ਬੰਦੇ ਨੇ ਫੈਸਲਾ ਕਰ ਲਿਆ ਕਿ ਨਾ ਇਹ ਝੂਠ ਬੋਲੇਗਾ, ਨਾ ਰਿਸ਼ਵਤ ਹੀ ਲਵੇਗਾ।

ਉਸੇ ਹਫਤੇ ਹੈੱਡ-ਆਫ਼ਿਸ ਤੋਂ ਸੁਪਰਵਾਈਜ਼ਰ ਇਨ੍ਹਾਂ ਸਭ ਦੀ ਜਾਂਚ ਪੜਤਾਲ ਕਰਨ ਆਇਆ। ਸਟੇਸ਼ਨ ਮਾਸਟਰ ਨੇ ਹਰ ਗੱਲ ਦਾ ਬਿਲਕੁਲ ਠੀਕ ਜਵਾਬ ਦਿੱਤਾ। ਇਸ ਜਾਂਚ ਪੜਤਾਲ ਨਾਲ ਸਾਰੇ ਸਟਾਫ ਤੇ ਮੁਸੀਬਤ ਆਣ ਬਣੀ। ਜੋ ਜੋ ਵੀ ਰਿਸ਼ਵਤ ਲੈਂਦੇ ਰਹੇ, ਸਾਰੇ ਅਪਰਾਧੀ ਕਰਾਰ ਕਰ ਦਿੱਤੇ ਗਏ। ਉਸ ਨੇ ਸੋਚਿਆ, ਹਾਲੇ ਤਾਂ ਮੈਨੂੰ ਤੇਰ੍ਹਾਂ ਦਿਨ ਹੀ ਹੋਏ ਹਨ ਤੇ ਇਹ ਮੁਸੀਬਤ ਬਣ ਗਈ ਹੈ ਤੇ ਅਜੇ ਅੱਗੇ ਤਿੰਨ ਮਹੀਨੇ ਵਿਚ ਕੀ ਹੋਏਗਾ? ਛੇਤੀਂ ਹੀ ਉਸ ਦੀ ਪਤਨੀ ਤੇ ਬੱਚੇ ਉਸ ਨੂੰ ਛੱਡਕੇ ਚਲੇ ਗਏ। ਇਕ ਮਹੀਨੇ ਦੇ ਅੰਦਰ ਅੰਦਰ ਉਸ ਦਾ ਸਾਰਾ ਜੀਵਨ ਢਹਿ ਢੇਰੀ ਹੋ ਗਿਆ।

ਇਕ ਦਿਨ ਜਦੋਂ ਸਟੇਸ਼ਨ ਮਾਸਟਰ ਬਹੁਤ ਹੀ ਬਿਪਤਾ ਵਿਚ ਸੀ, ਤੇ ਅਸੀਂ ਕੋਈ 300 ਮੀਲ ਦੂਰ ਨਰਬਦਾ ਦੇ ਕੰਢੇ ਤੇ ਸੀ। ਮੇਰੇ ਗੁਰੂ ਦੇਵ ਇਕ ਦਰਖਤ ਦੇ ਥੱਲੇ ਬੈਠੇ ਸੀ ਜਦੋਂ ਉਨ੍ਹਾਂ ਨੇ ਅਚਾਨਕ ਹੱਸਣਾ ਸ਼ੁਰੂ ਕੀਤਾ ਤੇ ਕਹਿਣ ਲਗੇ, "ਤੈਨੂੰ ਪਤਾ ਹੈ, ਕੀ ਹੋ ਰਿਹਾ ਹੈ? ਉਹ ਬੰਦਾ, ਜਿਸ ਨੂੰ ਮੈਂ ਕਿਹਾ ਸੀ ਝੂਠ ਨਹੀਂ ਬੋਲਣਾ, ਅਜ ਜੇਲ੍ਹ ਵਿਚ ਹੈ।"

ਮੈਂ ਕਿਹਾ, "ਪਰ ਇਹਦੇ ਵਿੱਚ ਹੱਸਣ ਦੀ ਕੀ ਗਲ ਹੈ?" ਗੁਰੂ ਦੇਵ ਨੇ ਜਵਾਬ ਦਿੱਤਾ, "ਮੈਂ ਉਹਦੇ ਤੇ ਨਹੀਂ, ਮੂਰਖ ਸੰਸਾਰ ਤੇ ਹਸ ਰਿਹਾ ਹਾਂ। ਉਸ ਦੇ ਦਫਤਰ ਦੇ ਬਾਰ੍ਹਾਂ ਬੰਦਿਆਂ ਨੇ ਇਕੱਠੇ ਹੋ ਕੇ ਕਿਹਾ ਹੈ ਕਿ ਉਹ ਝੂਠ ਬੋਲ ਰਿਹਾ ਹੈ, ਜਦੋਂ ਕਿ ਉਹ ਸੱਚ ਬੋਲ ਰਿਹਾ ਹੈ। ਉਨ੍ਹਾਂ ਨੇ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਉਹ ਇਕੱਲਾ ਹੀ ਰਿਸ਼ਵਤ ਲੈਂਦਾ ਸੀ। ਉਸ ਨੂੰ ਜੇਲ੍ਹ ਹੋ ਗਈ ਹੈ ਤੇ ਬਾਕੀ ਸਾਰੇ ਬਾਹਰ ਹਨ।"

ਜਦੋਂ ਸਟੇਸ਼ਨ ਮਾਸਟਰ ਕਚਹਿਰੀ ਪਹੁੰਚਿਆ, ਜੱਜ ਨੇ ਦੇਖਕੇ ਕਿਹਾ, "ਤੇਰਾ ਵਕੀਲ ਕਿੱਥੇ ਹੈ?" "ਮੈਨੂੰ ਕੋਈ ਵਕੀਲ ਨਹੀਂ ਚਾਹੀਦਾ", ਉਸ ਨੇ ਉਤਰ ਦਿੱਤਾ।

ਜੱਜ ਨੇ ਕਿਹਾ, "ਪਰ ਮੈਂ ਚਾਹੁੰਦਾ ਹਾਂ ਕਿ ਤੇਰੀ ਕੋਈ ਮਦਦ ਕਰੇ।"

"ਨਹੀਂ", ਸਟੇਸ਼ਨ ਮਾਸਟਰ ਨੇ ਕਿਹਾ, "ਮੈਨੂੰ ਕੋਈ ਵਕੀਲ ਨਹੀਂ ਚਾਹੀਦਾ, ਮੈਂ ਸੱਚ ਬੋਲਣਾ ਚਾਹੁੰਦਾ ਹਾਂ। ਚਾਹੇ ਕਿੰਨੀ ਦੇਰ ਮਰਜ਼ੀ ਮੈਨੂੰ ਜੇਲ੍ਹ ਵਿਚ ਸੁਟੋ ਪਰ ਮੈਂ ਸੱਚ ਬੋਲਣਾ ਚਾਹੁੰਦਾ ਹਾਂ, ਮੈ ਝੂਠ ਨਹੀਂ ਬੋਲਾਂਗਾ। ਮੇਰੀ ਪਤਨੀ ਤੇ ਬੱਚੇ ਵੀ ਮੈਨੂੰ ਛੱਡ ਗਏ ਹਨ, ਮੇਰੀ ਨੌਕਰੀ ਵੀ ਖਤਮ ਹੈ, ਨਾ ਮੇਰੇ ਕੋਲ ਕੋਈ ਪੈਸਾ ਹੈ, ਨਾ ਕੋਈ ਮੇਰਾ ਮਿਤਰ ਹੈ, ਮੈਂ ਹਵਾਲਾਤ ਵਿੱਚ ਹਾਂ। ਇਹ ਸਭ ਕੁਝ ਇਕ ਮਹੀਨੇ ਦੇ ਅੰਦਰ ਅੰਦਰ ਹੀ ਵਾਪਰਿਆ ਹੈ। ਜੋ ਵੀ ਮਰਜ਼ੀ ਹੋ ਜਾਏ, ਮੈਂ ਸਚ ਨੂੰ, ਸਚਾਈ ਨੂੰ ਹਾਲੇ ਦੋ ਮਹੀਨੇ ਹੋਰ ਪਰਖਣਾ ਹੈ। ਸ੍ਰੀ ਮਾਨ! ਮੈਨੂੰ ਜੇਲ੍ਹ ਵਿਚ ਸੁਟ ਦਿਓ, ਮੈਨੂੰ ਕੋਈ ਪ੍ਰਵਾਹ ਨਹੀਂ।"

ਜੱਜ ਨੇ ਕਚਹਿਰੀ ਬਰਖਾਸਤ ਕਰ ਦਿੱਤੀ ਤੇ ਉਸ ਨੂੰ ਚੁਪ ਚਾਪ ਆਪਣੇ ਕਮਰੇ ਵਿੱਚ ਬੁਲਾ ਲਿਆ।

ਉਸ ਨੇ ਪੁੱਛਿਆ, "ਕਿਹੜੇ ਸੰਤ ਹਨ ਜਿਨ੍ਹਾਂ ਨੇ ਤੈਨੂੰ ਇਹ ਕਰਨ ਨੂੰ ਕਿਹਾ ਹੈ।" ਸਟੇਸ਼ਨ ਮਾਸਟਰ ਨੇ ਦੱਸਿਆ, "ਚੰਗੇ ਭਾਗ।" ਜੱਜ ਗੁਰੂ ਦੇਵ ਦਾ ਸ਼ਿਸ਼ ਸੀ, ਉਸ ਨੇ ਸਟੇਸ਼ਨ ਮਾਸਟਰ ਨੂੰ ਰਿਹਾ ਕਰ ਦਿੱਤਾ ਤੇ ਕਿਹਾ, "ਤੂੰ ਠੀਕ ਰਸਤੇ ਤੇ ਹੈਂ। ਕਾਸ਼ ਕਿ ਮੈਂ ਵੀ ਇਹ ਕਰ ਸਕਦਾ।"

ਤਿੰਨ ਮਹੀਨੇ ਦੇ ਬਾਦ ਉਸ ਕੋਲ ਕੁਝ ਵੀ ਨਹੀਂ ਸੀ। ਪੂਰੇ ਤਿੰਨ ਮਹੀਨੇ ਬਾਦ ਉਸੇ ਦਿਨ ਉਹ ਦਰਖਤ ਦੇ ਥਲੇ ਬੈਠਾ ਸੀ ਜਦੋਂ ਉਸ ਨੂੰ ਇਕ ਤਾਰ ਮਿਲੀ, "ਤੇਰੇ ਪਿਤਾ ਦੇ ਨਾਮ ਬਹੁਤ ਜ਼ਮੀਨ ਸੀ ਜੋ ਕਿ ਸਰਕਾਰ ਨੇ ਲੈ ਲਈ ਸੀ, ਤੇ ਹੁਣ ਸਰਕਾਰ ਉਸ ਦਾ ਮੁਆਵਜ਼ਾ ਦੇਣਾ ਚਾਹੁੰਦੀ ਹੈ।" ਉਸ ਜ਼ਮੀਨ ਦਾ ਉਸ ਨੂੰ ਦਸ ਲੱਖ ਰੁਪਿਆ ਮਿਲਿਆ ਜਦੋਂ ਕਿ ਉਸ ਨੂੰ ਉਸ ਜ਼ਮੀਨ ਦਾ ਪਤਾ ਹੀ ਨਹੀਂ ਸੀ, ਤੇ ਉਹ ਜ਼ਮੀਨ ਕਿਸੇ ਹੋਰ ਪ੍ਰਾਂਤ ਵਿੱਚ ਸੀ, ਤੇ ਉਸ ਨੇ ਸੋਚਿਆ "ਅਜ ਮੈਨੂੰ ਸੱਚ ਬੋਲਦਿਆਂ ਪੂਰੇ ਤਿੰਨ ਮਹੀਨੇ ਹੋਏ ਹਨ, ਤੇ ਐਨਾ ਵਡਾ ਇਨਾਮ ਮੈਨੂੰ ਮਿਲਿਆ ਹੈ।"

ਉਸ ਨੇ ਉਹ ਪੈਸਾ ਆਪਣੀ ਪਤਨੀ ਤੇ ਬੱਚਿਆਂ ਨੂੰ ਦੇ ਦਿੱਤਾ ਤੇ ਉਨ੍ਹਾਂ ਨੇ ਕਿਹਾ, "ਅਸੀਂ ਵਾਪਸ ਆਉਣਾ ਚਾਹੁੰਦੇ ਹਾਂ।"

ਉਸ ਨੇ ਕਿਹਾ, "ਨਹੀਂ, ਅੱਜ ਤੱਕ ਤਾਂ ਮੈਂ ਇਹੀ ਦੇਖਿਆ ਹੈ ਕਿ ਤਿੰਨ ਮਹੀਨੇ ਸੱਚ ਬੋਲ ਕੇ ਕੀ ਹੋਇਆ ਹੈ। ਹੁਣ ਮੈਂ ਇਹ ਖੋਜਣਾ ਚਾਹੁੰਦਾ ਹਾਂ ਕਿ ਜੇ ਸਾਰੀ ਉਮਰ ਸੱਚ ਬੋਲਿਆ ਜਾਵੇ ਤਾਂ ਕੀ ਪ੍ਰਾਪਤੀ ਹੁੰਦੀ ਹੈ?"

ਸਚਾਈ ਹੀ ਜੀਵਨ ਦਾ ਲਕਸ਼ ਹੈ, **goal** ਹੈ। ਜੇ ਸੱਚ ਦਾ ਅਭਿਆਸ ਮਨ, ਬਾਣੀ ਤੇ ਕਰਮ ਨਾਲ ਕੀਤਾ ਜਾਵੇ ਤਾਂ **goal** ਦੀ ਪ੍ਰਾਪਤੀ ਛੇਤੀਂ ਹੀ

ਹੋ ਜਾਂਦੀ ਹੈ। ਸੱਚ ਦੀ ਪ੍ਰਾਪਤੀ ਝੂਠ ਨਾ ਬੋਲਣ ਨਾਲ ਤੇ ਉਹ ਸਭ ਕੁਝ ਨਾ ਕਰਕੇ, ਜੋ ਬੰਦੇ ਦੀ ਅੰਤਰ ਚੇਤਨਾ ਦੇ ਵਿਪਰੀਤ ਹੋਵੇ, ਛੇਤੀਂ ਹੀ ਹੋ ਜਾਂਦੀ ਹੈ। ਜ਼ਮੀਰ, ਆਤਮਿਕ ਚੇਤਨਤਾ ਹੀ ਸਭ ਤੋਂ ਵਡੀ ਪਥ ਪਰਦਰਸ਼ਕ ਹੈ।

## ਆਪ-ਮੈਨੂੰ ਵਾਂਝਿਆਂ ਰੱਖ ਕੇ ਦੂਸਰਿਆਂ ਨੂੰ ਸਿੱਖਿਆ ਦਿੰਦੇ ਹੋ

ਇਕ ਦਿਨ ਮੈਂ ਗੁਰੂ ਦੇਵ ਨੂੰ ਕਿਹਾ, "ਤੁਸੀਂ ਮੈਨੂੰ ਧੋਖਾ ਦੇ ਰਹੇ ਹੋ। ਜਦੋਂ ਅਸੀਂ ਆਪ ਊਣੇ ਹੁੰਦੇ ਹਾਂ ਤੇ ਹਉਮੈਂ ਦੇ ਭਰੇ ਹੁੰਦੇ ਹਾਂ, ਅਸੀਂ ਦੂਸਰਿਆਂ ਨੂੰ ਦੋਸ਼ੀ ਦੇਖਦੇ ਹਾਂ।"

ਉਨ੍ਹਾਂ ਨੇ ਪੁੱਛਿਆ, "ਕੀ ਗੱਲ ਹੈ?"

"ਮੈਂ ਕਿਹਾ, 'ਤੁਸੀਂ ਮੈਨੂੰ ਹਾਲੇ ਵੀ ਬੱਚਾ ਹੀ ਸਮਝਦੇ ਹੋ ਤੇ ਮੇਰੇ ਕੋਲੋਂ ਛੁਪਾ ਰੱਖਦੇ ਹੋ।"

ਮੈਨੂੰ ਦੱਸ, "ਮੈਂ ਤੇਰੇ ਕੋਲੋਂ ਕੀ ਛੁਪਾ ਰੱਖਿਆ ਹੈ?"

"ਤੁਸੀਂ ਮੈਨੂੰ ਵਾਹਿਗੁਰੂ ਦੇ ਦਰਸ਼ਨ ਨਹੀਂ ਕਰਾਉਂਦੇ। ਸ਼ਾਇਦ ਤੁਸੀਂ ਕਰਾ ਹੀ ਨਹੀਂ ਸਕਦੇ, ਤੁਸੀਂ ਕੇਵਲ ਮੈਨੂੰ ਉਸ ਦੇ ਬਾਰੇ ਦੱਸ ਸਕਦੇ ਹੋ। ਜੇ ਇੰਨਾਂ ਹੀ ਕਰ ਸਕਦੇ ਹੋ ਤਾਂ ਮੈਨੂੰ ਦੱਸ ਦਿਓ ਕਿ ਮੈਂ ਏਨਾ ਹੀ ਕਰ ਸਕਦਾ ਹਾਂ।"

ਉਨ੍ਹਾਂ ਨੇ ਜਵਾਬ ਦਿੱਤਾ, "ਮੈਂ ਤੈਨੂੰ ਕੱਲ ਸਵੇਰੇ ਹੀ ਵਾਹਿਗੁਰੂ ਦੇ ਦਰਸ਼ਨ ਕਰਾ ਦਿੰਦਾ ਹਾਂ।" ਮੈਂ ਪੁੱਛਿਆ, "ਸੱਚ?" ਉਨ੍ਹਾਂ ਨੇ ਜਵਾਬ ਦਿਤਾ, "ਜ਼ਰੂਰ ਕਰਾ ਦਿਆਂਗਾ.......... ਤੂੰ ਤਿਆਰ ਰਹੀਂ।" ਮੈਂ ਰੋਜ਼ ਰਾਤ ਨੂੰ ਸੌਣ ਤੋਂ ਪਹਿਲਾਂ ਅਧਿਐਨ ਕਰਦਾ ਸੀ, ਉਸ ਰਾਤ ਮੇਰੇ ਕੋਲੋਂ ਅਧਿਐਨ ਨਹੀਂ ਹੋਇਆ, ਮੇਰਾ ਧਿਆਨ ਲੱਗਾ ਹੀ ਨਹੀਂ। ਮੈਨੂੰ ਪੂਰਾ ਭਰੋਸਾ ਸੀ ਕਿ ਸਵੇਰੇ ਮੈਂ ਵਾਹਿਗੁਰੂ ਦੇ ਦਰਸ਼ਨ ਕਰਨੇ ਹਨ ਤੇ ਧਿਆਨ ਲਾਉਣ ਦਾ ਕੀ ਫਾਇਦਾ? ਮੈਂ ਏਨਾ ਬੇਚੈਨ ਤੇ ਉਤੇਜਤ ਹੋ ਗਿਆ ਕਿ ਮੈਨੂੰ ਸਾਰੀ ਰਾਤ ਨੀਂਦ ਨਹੀਂ ਆਈ। ਤੜਕੇ ਹੀ ਗੁਰੂ ਦੇਵ ਕੋਲ ਚਲਾ ਗਿਆ। ਮੈਂ ਇਸ਼ਨਾਨ ਵੀ ਨਹੀਂ ਕੀਤਾ। ਮੈ ਸੋਚਿਆ ਜੇ ਮੇਰਾ ਮਾਲਿਕ ਮੈਨੂੰ ਵਾਹਿਗੁਰੂ ਦੇ ਦਰਸ਼ਨ ਕਰਾ ਰਿਹਾ ਹੈ ਤਾਂ ਇਸ਼ਨਾਨ ਲਈ ਸਮਾਂ ਵਿਅਰਥ ਕਿਉਂ ਗਵਾਉਣਾ। ਮੈਂ ਉੱਠਿਆ ਮੂੰਹ ਧੋਤਾ, ਬਾਲ ਠੀਕ ਕੀਤੇ ਤੇ ਗੁਰੂ ਦੇਵ ਕੋਲ ਚਲਾ ਗਿਆ।

ਉਨ੍ਹਾਂ ਨੇ ਕਿਹਾ, "ਬੈਠ ਜਾ।"

ਮੈਂ ਸੋਚਿਆ ਹੁਣ ਤਾਂ ਮੈਨੂੰ ਵਾਹਿਗੁਰੂ ਦਿਖਾ ਹੀ ਦੇਣਗੇ।

ਕੋਈ ਘਟ ਹੀ ਸਮਾਂ ਹੋਇਆ ਜਦੋਂ ਮੈ ਨਮਰ ਹੋਇਆ ਹਾਂ, ਪਰ ਉਸ ਦਿਨ ਤਾਂ ਮੈਂ ਲੋੜ ਤੋਂ ਵੱਧ ਹੀ ਨਮਰ ਸੀ। ਮੈਂ ਕਈ ਵਾਰ ਗੁਰੂ ਦੇਵ ਨੂੰ ਮੱਥਾ ਟੇਕਿਆ। ਉਨ੍ਹਾਂ ਨੇ ਮੇਰੇ ਵੱਲ ਦੇਖਿਆ ਤੇ ਕਹਿਣ ਲੱਗੇ, "ਤੈਨੂੰ ਕੀ ਹੋ ਗਿਆ? ਇਹ ਘੜੀ ਘੜੀ ਕੀ ਕਰ ਰਿਹਾ ਹੈਂ? ਲੋੜ ਤੋਂ ਵੱਧ ਕਿਉਂ ਉਤੇਜਿਤ ਹੋ ਗਿਆ ਹੈਂ?"

ਮੈਂ ਕਿਹਾ, "ਕੀ ਤੁਹਾਨੂੰ ਭੁੱਲ ਗਿਆ ਕਿ ਤੁਸੀਂ ਮੇਰੇ ਨਾਲ ਵਾਇਦਾ ਕੀਤਾ ਸੀ ਕਿ ਤੁਸੀਂ ਮੈਨੂੰ ਵਾਹਿਗੁਰੂ ਦੇ ਦਰਸ਼ਨ ਕਰਾਉਂਗੇ।"

ਉਹ ਕਹਿਣ ਲੱਗੇ, "ਠੀਕ ਹੈ, ਪਹਿਲਾਂ ਤੂੰ ਮੈਨੂੰ ਇਹ ਦੱਸ ਕਿ ਤੂੰ ਵਾਹਿਗੁਰੂ ਦਾ ਕਿਹੜਾ ਰੂਪ ਦੇਖਣ ਲਈ ਤਿਆਰ ਹੈਂ?"

ਉਨ੍ਹਾਂ ਨੇ ਪੁੱਛਿਆ, "ਵਾਹਿਗੁਰੂ ਬਾਰੇ ਤੇਰੀ ਕੀ ਧਾਰਨਾ ਹੈ ਤੇ ਕੀ ਪ੍ਰੀਭਾਸ਼ਾ ਹੈ? ਜੋ ਵੀ ਤੇਰੀ ਧਾਰਨਾ ਹੋਵੇ, ਪ੍ਰੀਭਾਸ਼ਾ ਹੋਵੇ, ਮੈਂ ਉਸੇ ਤਰ੍ਹਾਂ ਦਾ ਹੀ ਵਾਹਿਗੁਰੂ ਤੈਨੂੰ ਦਿਖਾਵਾਂਗਾ। ਕਿਸੇ ਨਿਸ਼ਚਿਤ ਸਰੂਪ ਨੂੰ ਚਿੱਤਰਨ ਤੋਂ ਬਿਨਾਂ ਹੀ ਲੋਕੀ ਵਾਹਿਗੁਰੂ ਨੂੰ ਦੇਖਣਾ ਚਾਹੁੰਦੇ ਹਨ। ਜੋ ਤੁਸੀਂ ਖੋਜ ਰਹੇ ਹੋ, ਉਸ ਦੇ ਬਾਰੇ ਤੁਹਾਨੂੰ ਪਤਾ ਹੀ ਨਹੀਂ, ਤੁਸੀਂ ਚੰਗੀ ਤਰ੍ਹਾਂ ਜਾਣਦੇ ਹੀ ਨਹੀਂ, ਤੁਸੀਂ ਕੀ ਖੋਜ ਰਹੇ ਹੋ। ਜੇ ਮੈਂ ਤੈਨੂੰ ਕਹਿ ਦਿਆਂ ਕਿ ਜੋ ਵੀ ਤੂੰ ਦੇਖ ਰਿਹਾ ਹੈਂ ਬ੍ਰਹਮ ਹੀ ਹੈ, ਵਾਹਿਗੁਰੂ ਹੀ ਹੈ ਤਾਂ ਤੇਰੀ ਤਸੱਲੀ ਨਹੀਂ ਹੋਏਗੀ। ਚਲੋ ਜੇ ਮੈਂ ਦਿਖਾ ਵੀ ਦਿਆਂ ਕਿ ਇਹ ਵਾਹਿਗੁਰੂ ਹੈ ਤੇ ਤੂੰ ਕਹੇਂਗਾ ਨਹੀਂ, ਇਹ ਨਹੀਂ। ਫੇਰ ਮੈਂ ਕੀ ਕਰਾਂਗਾ? ਸੋ ਤੂੰ ਪਹਿਲਾਂ ਮੈਨੂੰ ਦੱਸ ਕਿ ਤੂੰ ਕੀ ਸੋਚਦਾ ਹੈਂ ਕਿ ਰੱਬ ਕਿਸ ਤਰ੍ਹਾਂ ਦਾ ਹੋਵੇਗਾ, ਫੇਰ ਮੈਂ ਉਸ ਤਰ੍ਹਾਂ ਦਾ ਹੀ ਰੱਬ ਤੇਰੇ ਅੱਗੇ ਪ੍ਰਗਟ ਕਰ ਦਿਆਂਗਾ।"

ਮੈਂ ਕਿਹਾ, "ਇਕ ਮਿੰਟ ਰੁਕੋ, ਮੈਨੂੰ ਸੋਚਣ ਦਿਉ।"

ਉਹ ਕਹਿਣ ਲੱਗੇ, "ਰੱਬ ਤੇਰੀ ਸੋਚ ਸ਼ਕਤੀ ਵਿਚ ਨਹੀਂ ਹੈ, ਜਾਹ, ਜਾ ਕੇ ਧਿਆਨ ਕਰ, ਜਦੋਂ ਤੈਨੂੰ ਲੱਗੇ ਕਿ ਤੂੰ ਤਿਆਰ ਹੈਂ, ਮੈਨੂੰ ਦੱਸੀਂ, ਕਿਸੇ ਵੇਲੇ ਵੀ ਆ ਜਾਂਵੀ, ਜਦੋਂ ਤੂੰ ਇਹ ਫੈਸਲਾ ਕਰ ਲਵੇਂਗਾ ਕਿ ਤੂੰ ਕਿਸ ਤਰ੍ਹਾਂ ਦਾ ਰੱਬ ਦੇਖਣਾ ਹੈ। ਮੈਂ ਝੂਠ ਨਹੀਂ ਬੋਲਦਾ, ਮੈਂ ਤੈਨੂੰ ਰੱਬ ਦਿਖਾਵਾਂਗਾ, ਇਹ ਮੇਰਾ ਧਰਮ ਹੈ, ਇਹ ਮੇਰਾ ਕਰਤਵ ਹੈ।"

ਮੈਂ ਬੜੀ ਕੋਸ਼ਿਸ ਕੀਤੀ, ਕਲਪਨਾ ਕੀਤੀ ਕਿ ਵਾਹਿਗੁਰੂ ਕਿਸ ਤਰ੍ਹਾਂ ਦਾ ਹੋਵੇਗਾ, ਮੇਰੀ ਕਲਪਨਾ ਇਨਸਾਨੀ ਢਾਂਚੇ ਤੋਂ ਬਾਹਰ ਨਹੀਂ ਜਾ ਸਕੀ। ਮੈਂ ਫਲ, ਪੱਤਿਆਂ ਦੇ ਬਾਰੇ, ਜਾਨਵਰਾਂ ਦੇ ਬਾਰੇ, ਤੇ ਫੇਰ ਮਨੁੱਖਾਂ ਦੇ ਬਾਰੇ ਸੋਚਦਾ ਰਿਹਾ। ਸਭ ਤੋਂ ਬਾਅਦ ਮੈਂ ਬੜੇ ਹੀ ਸੋਹਣੇ, ਰਿਸ਼ਟ ਪੁਸ਼ਟ ਤੇ ਬਲਵਾਨ ਮਨੁੱਖ ਨੂੰ ਕਲਪਿਤ ਕੀਤਾ ਤੇ ਕਿਹਾ, 'ਰੱਬ ਜ਼ਰੂਰ ਇਸ ਤਰ੍ਹਾਂ ਦਾ ਹੋਵੇਗਾ।' ਪਰ ਮੈਂ ਮਹਿਸੂਸ ਕੀਤਾ ਕਿ ਮੈਂ ਕਿੱਡੀ ਮੂਰਖਤਾ ਵਾਲੀ ਗਲ ਕਰ ਰਿਹਾ ਹਾਂ। ਮੈਂ ਕੀ ਮਹਿਸੂਸ ਕਰ ਸਕਦਾ ਹਾਂ ਜਦੋਂ ਮੈਂ ਆਪਣੇ ਆਪ ਵਿੱਚ ਨਿਸ਼ਚਿਤ ਹੀ ਨਹੀਂ ਸੀ।

ਆਖਰਕਾਰ ਮੈਂ ਗੁਰੂ ਦੇਵ ਕੋਲ ਗਿਆ ਤੇ ਕਿਹਾ, "ਮੈਨੂੰ ਉਸ ਵਾਹਿਗੁਰੂ ਦੇ ਦਰਸ਼ਨ ਕਰਾਉ, ਜੋ ਸਾਨੂੰ ਸਾਰੇ ਦੁਖਾਂ ਤੋਂ ਮੁਕਤ ਕਰਾ ਕੇ ਪਰਮ ਅਨੰਦ ਦੇ ਸਕਦਾ ਹੋਵੇ।"

ਉਹ ਕਹਿਣ ਲੱਗੇ, "ਉਹ ਇਕ ਅਵਸਥਾ ਹੈ ਜੋ ਕਿ ਸੰਤੁਲਨ ਤੇ ਸ਼ਾਂਤੀ ਦੇਂਦੀ ਹੈ, ਉਸ ਲਈ ਤਾਂ ਤੈਨੂੰ ਆਪ ਹੀ ਮਿਹਨਤ ਕਰਨੀ ਪਵੇਗੀ।"

ਮਨ ਦੇ ਸ਼ੀਸ਼ੇ ਨੂੰ ਸਾਫ਼ ਕੀਤੇ ਬਿਨ੍ਹਾਂ ਵਾਹਿਗੁਰੂ ਦੇ ਦਰਸ਼ਨਾਂ ਦੀ ਇੱਛਾ ਹਨ੍ਹੇਰੇ ਵਿਚ ਟੱਕਰਾਂ ਮਾਰਨ ਵਾਲੀ ਗਲ ਹੈ। ਮੈਂ ਮਹਿਸੂਸ ਕੀਤਾ ਕਿ ਮਨੁੱਖ ਦੀ ਇਕ ਸੀਮਾ ਹੈ, ਇਕ ਹੱਦ ਹੈ ਜਿੱਥੇ ਤੱਕ ਉਹ ਦੇਖ ਸਕਦਾ ਹੈ, ਸੋਚ ਸਕਦਾ ਹੈ, ਸੰਸਾਰਕ ਬੁੱਧੀ, ਸੰਸਾਰਕ ਕਲਪਨਾ ਕਰ ਸਕਦਾ ਹੈ, ਆਪਣੀ ਬੁੱਧੀ ਨਾਲ ਅਨੁਮਾਨ ਲਾ ਸਕਦਾ ਹੈ। ਕੋਈ ਕਹੇਗਾ ਰੱਬ ਸੱਚ ਹੈ, ਪ੍ਰੇਮ ਦਾ ਰੂਪ ਹੈ, ਚੇਤਨ ਸਚਾਈ ਹੈ, ਸਰਬ ਵਿਆਪਕ ਹੈ। ਪਰ ਇਹ ਸਾਰੀਆਂ ਸੂਖਸ਼ਮ ਤੇ ਭਾਵਕ ਗਲਾਂ ਹਨ ਜਿੰਨ੍ਹਾਂ ਨਾਲ ਰੱਬ ਦਰਿਸ਼ਟਮਾਨ ਨਹੀਂ ਹੁੰਦਾ। ਫੇਰ ਦੇਖਿਆ ਕੀ ਜਾ ਸਕਦਾ ਹੈ? ਜਿਹੜੇ ਲੋਕੀ ਇਹ ਵਿਸ਼ਵਾਸ ਰੱਖਦੇ ਹਨ ਕਿ ਵਾਹਿਗੁਰੂ ਸਾਕਾਰ ਹੈ, ਉਹ ਆਪਣੀ ਕਲਪਨਾ ਨਾਲ ਹੀ ਵਾਹਿਗੁਰੂ ਨੂੰ ਚਿੱਤਰਦੇ ਹਨ। ਪਰ ਵਾਸਤਵ ਵਿਚ ਵਾਹਿਗੁਰੂ ਇਨ੍ਹਾਂ ਬਾਹਰੀ ਅੱਖਾਂ ਨਾਲ ਨਹੀਂ ਦੇਖਿਆ ਜਾ ਸਕਦਾ। ਵਾਹਿਗੁਰੂ ਕੇਵਲ ਆਪਾ ਚੀਨਣ ਤੋਂ ਬਾਅਦ ਸਭ ਦੇ ਅੰਦਰ ਉਸ ਆਤਮਾ ਨੂੰ ਦੇਖ ਸਕਣਾ ਹੀ ਹੈ।

ਜਦੋਂ ਵਿਦਿਆਰਥੀ ਦਾ ਇਹ ਨਿਸ਼ਚਾ ਹੋਵੇ ਕਿ ਮੈ ਰੱਬ ਨੂੰ ਮਿਲਣਾ ਹੈ, ਤੇ ਮੇਰਾ ਗੁਰੂ ਰੱਬ ਦਿਖਾ ਨਹੀਂ ਰਿਹਾ, ਤੇ ਮੈਨੂੰ ਉਹ ਨਹੀਂ ਦੇ ਰਿਹਾ ਜੋ ਮੈਂ ਮੰਗਦਾ ਹਾਂ, ਇਸ ਨੂੰ ਇਹ ਜਾਣ ਲੈਣਾ ਚਾਹੀਦਾ ਹੈ ਕਿ ਇਹ ਗੁਰੂ ਦਾ ਕੰਮ ਨਹੀਂ ਹੈ, ਗੁਰੂ ਦਾ ਕਰਤਵ ਨਹੀਂ ਹੈ। ਆਪਣੇ ਅੰਦਰ ਦੇਖੋ ਤੇ ਸੋਚੋ ਕਿ ਕੀ ਮੈਂ ਢੁਕਵੀ ਮੰਗ ਕਰ ਰਿਹਾਂ ਹਾਂ? ਮੰਗ ਕਰਨ ਦੀ ਬਜਾਏ ਆਪਣੇ ਅੰਤਹਕਰਣ ਨੂੰ ਬਦਲੋ। ਵਾਹਿਗੁਰੂ ਤੁਹਾਡੇ ਅੰਦਰ ਹੈ, ਤੇ ਜੋ ਤੁਹਾਡੇ ਅੰਦਰ ਹੈ, ਤੁਸੀਂ ਉਸ ਨੂੰ ਪ੍ਰਾਪਤ ਕਰ ਸਕਦੇ ਹੋ। ਕੋਈ ਵੀ ਕਿਸੇ ਨੂੰ ਰੱਬ ਨਹੀਂ ਦਿਖਾ ਸਕਦਾ, ਆਪਣੇ ਆਪ ਹੀ ਆਪਾ ਚੀਨਣਾ ਪੈਂਦਾ ਹੈ, ਪਛਾਨਣਾ ਪੈਂਦਾ ਹੈ, ਅੰਤਰ ਆਤਮਾ ਲਭਣੀ ਪੈਂਦੀ ਹੈ, ਤਾਂ ਹੀ ਆਤਮ ਗਿਆਨ ਹੁੰਦਾ ਹੈ, ਤੇ ਸਭ ਦੇ ਅੰਦਰ ਉਹ ਆਤਮਾ ਦੇਖ ਸਕਦਾ ਹੈ ਜਿਸ ਨੂੰ ਰੱਬ ਕਹਿੰਦੇ ਹਨ। ਅਗਿਆਨਤਾ ਵੱਸ ਹੋ ਕੇ ਮਨੁੱਖ ਸੋਚਦਾ ਹੈ ਕੇ ਰੱਬ ਇਕ ਮਨੁੱਖ ਹੀ ਹੈ ਤੇ ਉਹ ਸਾਕਾਰ ਰੂਪ ਨੂੰ ਹੀ ਦੇਖਣਾ ਚਾਹੁੰਦਾ ਹੈ। ਉਹ ਕਦੀ ਹੋ ਹੀ ਨਹੀਂ ਸਕਦਾ। ਪਰ ਜਦੋਂ ਪਤਾ ਲੱਗਦਾ ਹੈ ਕੇ ਰੱਬ ਸੱਚ ਹੈ ਤੇ ਉਹ ਮਨ, ਬਾਣੀ ਤੇ ਕਰਮ ਕਰਦੇ ਹੋਏ ਇਸ ਸੰਸਾਰ ਵਿਚ ਰਹਿੰਦਾ ਹੈ ਤਾਂ ਉਸ ਦਾ ਅਗਿਆਨ, ਆਤਮ ਗਿਆਨ ਬਣ ਜਾਂਦਾ ਹੈ।

## ਅਨੁਸ਼ਾਸਨ ਬਹੁਤ ਜ਼ਰੂਰੀ ਹੈ

"ਰਾਮ ਗੜ੍ਹ ਬਾਗ" ਜੰਗਲ ਵਿਚ ਮੈਂ ਆਮ ਤੌਰ ਤੇ ਆਪਣੇ ਮਿਤਰ ਨਾਨਤਿਨ ਬਾਬਾ ਕੋਲ ਜਾਂਦਾ ਸੀ। ਉਹ ਛੇ ਸਾਲ ਦੀ ਅਵਸਥਾ ਤੋਂ ਹੀ ਤਪੱਸਵੀ ਜੀਵਨ ਗ੍ਰਹਿਣ ਕਰ ਚੁਕੇ ਸਨ। ਅਸੀਂ ਦੋਨੋਂ ਹੀ ਬੜੇ ਸ਼ਰਾਰਤੀ ਸੀ। ਅਸੀਂ ਦੋਨੋਂ ਹੀ ਬੜੀ ਵਾਰੀ ਪਿੰਡ ਜਾ ਕੇ, ਕਿਸੇ ਦੀ ਰਸੋਈ ਵਿਚ ਵੜ ਜਾਂਦੇ ਸੀ। ਜੋ ਵੀ ਰਿੱਧਾ ਪੱਕਾ ਪਿਆ ਹੁੰਦਾ, ਖਾ ਲੈਂਦੇ ਤੇ ਮੁੜ ਜੰਗਲ ਵਿੱਚ ਆ ਜਾਂਦੇ। ਇਸ ਗੱਲ ਨੇ ਸਾਰੇ ਪਿੰਡ ਵਿੱਚ ਰਹਸ ਫੈਲਾਅ ਦਿੱਤਾ। ਕੁਝ ਲੋਕ ਸੋਚਦੇ ਕਿ ਅਸੀਂ ਕੋਈ ਅਵਤਾਰ ਹਾਂ, ਕੁਝ ਸੋਚਦੇ ਅਸੀਂ ਭੂਤ ਹਾਂ।

ਉਸ ਜਗ੍ਹਾ ਨੈਨੀਤਾਲ ਦੇ ਅਮੀਰ ਲੋਕਾਂ ਦੇ ਸੇਬਾਂ ਦੇ ਬਾਗ ਸਨ। ਇਕ

ਦਿਨ ਅਸੀਂ ਆਪਣੀ ਬਾਗ ਵਾਲੀ ਜਗ੍ਹਾ ਛੱਡ ਕੇ ਛੋਟੀ ਜਿਹੀ ਕੂਲ੍ਹ (ਨਦੀ) ਜੋ ਕਿ ਪਹਾੜਾਂ ਵਿਚੋਂ ਹੋ ਕੇ ਬਾਗਾਂ ਵਿਚੋਂ ਲੰਘਦੀ ਸੀ, ਉੱਥੇ ਚਲੇ ਗਏ। ਸ਼ਾਮ ਨੂੰ ਅਸੀਂ ਅਗ ਜਾਲਣ ਲਈ ਲਕੜਾਂ ਕੱਠੀਆਂ ਕੀਤੀਆਂ। ਜੰਗਲ ਵਿਚ ਰਹਿੰਦਿਆਂ ਅਫਸਰ ਜੰਗਲ ਵਿੱਚ ਅੱਗ ਨਹੀਂ ਬਾਲਣ ਦੇਂਦੇ। ਅਸੀਂ ਬਗੀਚੇ ਵਿਚ ਅੱਗ ਜਲਾ ਲਈ। ਮਾਲਕ ਨੇ ਜਦੋਂ ਦੇਖਿਆ, ਉਸ ਨੇ ਸੋਚਿਆ ਕਿ ਅਸੀਂ ਸੋਹਣੇ **golden** ਸੇਬ ਤੇ ਹੋਰ ਚੰਗੀਆਂ ਕਿਸਮਾਂ ਦੇ ਸੇਬ ਚੋਰੀ ਕਰਨ ਆਏ ਹਾਂ। ਉਹ ਬਹੁਤ ਕੰਜੂਸ ਤੇ ਲੋਭੀ ਸੀ ਤੇ ਕਿਸੇ ਨੂੰ ਵੀ ਧਰਤੀ ਤੇ ਡਿਗੇ ਸੇਬ ਵੀ ਨਹੀਂ ਚੁਕਣ ਦੇਂਦੇ ਸੀ ਜੋ ਕਿ ਦੂਸਰੇ ਲੋਕੀ ਕਰਨ ਦੇਂਦੇ ਸਨ। ਉਸ ਨੇ ਆਪਣੇ ਚੌਕੀਦਾਰ ਨੂੰ ਬੁਲਾਇਆ ਤੇ ਉਹ ਬਾਂਸ ਲੈ ਕੇ ਆ ਗਏ। ਪੰਜ ਬੰਦੇ ਦੌੜਦੇ ਹੋਏ ਸਾਨੂੰ ਮਾਰਨ ਨੂੰ ਆ ਗਏ। ਜਦੋਂ ਉਹ ਨੇੜੇ ਆਏ ਤਾਂ ਉਨ੍ਹਾਂ ਨੇ ਦੇਖਿਆ ਕਿ ਅਸੀਂ ਕੋਈ ਚੋਰ ਨਹੀਂ, ਅਸੀਂ ਤਾਂ ਦੋ ਨੌਜਵਾਨ ਯੋਗੀ ਹਾਂ ਜੋ ਜੰਗਲ ਵਿਚ ਰਹਿੰਦੇ ਹਨ।

ਜਦੋਂ ਮੈਂ ਤਿੰਨ ਮਹੀਨੇ ਬਾਦ ਗੁਰੂਦੇਵ ਕੋਲ ਵਾਪਸ ਆਇਆ ਤਾਂ ਗੁਰੂਦੇਵ ਕਹਿਣ ਲਗੇ, "ਫਜ਼ੂਲ ਦੇ ਕੰਮ ਕਰਕੇ ਮੇਰੇ ਲਈ ਸਮੱਸਿਆ ਖੜ੍ਹੀ ਕਰ ਦਿੰਦਾ ਹੈਂ।"

ਮੈਂ ਜਵਾਬ ਦਿੱਤਾ, "ਮੈ ਕੁੱਝ ਨਹੀਂ ਕੀਤਾ।"

ਪਰ ਉਨ੍ਹਾਂ ਨੇ ਗਲ ਜਾਰੀ ਰੱਖਦੇ ਹੋਏ ਕਿਹਾ "ਮੈਨੂੰ ਤੇਰੀ ਉਸ ਤਰ੍ਹਾਂ ਹੀ ਰੱਖਿਆ ਕਰਨੀ ਪੈਂਦੀ ਹੈ ਜਿਸ ਤਰ੍ਹਾਂ ਇਕ ਮਾਂ ਛੋਟੇ ਬੱਚੇ ਦੀ ਕਰਦੀ ਹੈ, ਤੂੰ ਕਦੋਂ ਵੱਡਾ ਹੋਏਂਗਾ? ਤੂੰ ਕਿਸੇ ਦੀ ਜਗ੍ਹਾ ਤੇ ਗਿਆ ਸੀ?"

ਮੈਂ ਜਵਾਬ ਦਿਤਾ, "ਸਭ ਕੁੱਝ ਰੱਬ ਦਾ ਹੀ ਤਾਂ ਹੈ, ਤੇ ਜੋ ਉਸ ਦੀ ਸੇਵਾ ਕਰਦੇ ਹਨ, ਉਹ ਸਭ ਕੁਝ ਵਰਤ ਸਕਦੇ ਹਨ।"

ਇਸ ਗਲ ਦਾ ਜਵਾਬ ਮੇਰੇ ਮਾਲਿਕ ਨੇ ਇਹ ਦਿੱਤਾ, "ਇਹ ਗੱਲ ਕਰਕੇ ਤੁਸੀਂ ਜੋ ਸ਼ਾਸਤਰਾਂ ਵਿੱਚ ਲਿਖਿਆ ਹੈ, ਉਸ ਦਾ ਉਪਯੋਗ ਕੇਵਲ ਆਪਣੇ ਲਈ ਕਰ ਰਹੇ ਹੋ। ਆਪਣੀ ਸੋਚਣੀ ਨੂੰ ਬਦਲੋ।" ਤਦ ਉਨ੍ਹਾਂ ਨੇ ਮੈਨੂੰ ਹੇਠ ਲਿਖੀਆਂ ਨਸੀਹਤਾਂ ਦਿੱਤੀਆਂ:-

੧. ਸਾਰੇ ਸੰਸਾਰ ਵਿਚ ਬ੍ਰਹਮ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਦੇਖੋ (ਪਰਮ ਸੱਚ ਤੋਂ ਬਿਨਾਂ ਹੋਰ ਕੋਈ ਨਹੀਂ ਹੈ)।

੨.ਦੁਨੀਆਂ ਦੇ ਕਿਸੇ ਵੀ ਸੁੱਖ ਦੇਣ ਵਾਲੇ ਪਦਾਰਥ ਨਾਲ ਮੋਹ ਨਾ ਪਾਓ, ਉਨ੍ਹਾਂ ਨੂੰ ਅਧਿਆਤਮਕ ਤਰੱਕੀ ਲਈ ਵਰਤੋ।

੩.ਕਿਸੇ ਦੀ ਦੌਲਤ (**Property**) ਇਸਤ੍ਰੀ ਦੇਖ ਕੇ ਹਿਰਸ ਨਹੀਂ ਕਰਨਾ।

ਉਨ੍ਹਾਂ ਨੇ ਕਿਹਾ, "ਕੀ ਤੈਨੂੰ ਉਪਨਿਸ਼ਦਾਂ ਦੀਆਂ ਇਹ ਕਹਾਵਤਾਂ ਯਾਦ ਨਹੀਂ? ਅੱਗੇ ਤੋਂ ਜੇ ਕਦੀ ਵੀ ਤੂੰ ਸਮਾਜਿਕ ਨਿਯਮਾਂ ਦੀ ਉਲੰਘਣਾ ਕੀਤੀ ਜਾ ਕਿਸੇ ਗ੍ਰਹਿਸਤੀ ਨੂੰ ਤੰਗ ਕੀਤਾ, ਮੈਂ ਤੇਰੇ ਨਾਲ ਕਦੀ ਨਹੀਂ ਬੋਲਾਂਗਾ।"

ਕਈ ਵਾਰੀ ਉਹ ਮੈਨੂੰ ਮੇਰੇ ਨਾਲ ਨਾ ਬੋਲ ਕੇ ਸਜ਼ਾ ਦੇਂਦੇ ਸੀ। ਉਨ੍ਹਾਂ ਦੀ ਆਮ ਚੁੱਪ ਤੋਂ ਪਿਆਰ ਡੁੱਲ੍ਹ ਪੈਂਦਾ ਸੀ। ਮੈਂ ਸੋਲ੍ਹਾਂ ਸਾਲ ਦਾ ਸੀ ਤੇ ਬੜਾ ਸ਼ਕਤੀਵਾਨ ਸੀ। ਮੈਂ ਬਹੁਤ ਉਪੱਦਰੀ ਸੀ ਤੇ ਕਿਸੇ ਨਾ ਕਿਸੇ ਕਾਰਣ ਗੁਰੂਦੇਵ ਨੂੰ ਗੁੱਸੇ ਕਰ ਹੀ ਲੈਂਦਾ ਸੀ। ਉਹ ਆਮ ਤੌਰ ਤੇ ਕਹਿੰਦੇ ਸੀ, "ਇਹ ਮੇਰੇ ਕਰਮ ਹਨ ਬੱਚੇ, ਇਹਦੇ ਵਿੱਚ ਤੇਰਾ ਕੋਈ ਕਸੂਰ ਨਹੀਂ, ਮੈਂ ਆਪਣਾ ਬੀਜਿਆ ਆਪ ਹੀ ਕਟ ਰਿਹਾ ਹਾਂ।" ਇਹ ਸੁਣਕੇ ਮੈਂ ਦੁਖੀ ਹੋ ਜਾਂਦਾ ਤੇ ਪ੍ਰਣ ਕਰਦਾ ਕਿ ਅਗੇ ਤੋਂ ਉਹ ਕੁਝ ਨਹੀ ਕਰਾਂਗਾ ਜਿਸ ਤੋਂ ਗੁਰੂ ਦੇਵ ਮਨ੍ਹਾ ਕਰਦੇ ਹਨ।" ਪਰ ਫੇਰ ਛੇਤੀਂ ਹੀ ਮੈਂ ਸ਼ਰਾਰਤ ਤੇ ਉਤਰ ਆਉਂਦਾ। ਕਦੀ ਮੈਂ ਜਾਣ ਬੁੱਝ ਕੇ ਕਰਦਾ ਤੇ ਕਦੀ ਮੇਰੇ ਕੋਲੋਂ ਅਨਜਾਣੇ ਵਿਚ ਹੀ ਹੋ ਜਾਂਦੀ। ਕੁਝ ਵੀ ਕਿਉਂ ਨਾ ਹੋਵੇ, ਮੈਂ ਕੁਝ ਵੀ ਕਿਉਂ ਨਾ ਕੀਤਾ ਹੋਵੇ, ਗੁਰੂਦੇਵ ਮੈਨੂੰ ਹਮੇਸ਼ਾ ਪਿਆਰ ਹੀ ਕਰਦੇ।

ਜਦੋਂ ਬੰਦਾ ਸਿਆਣਾ ਹੋ ਜਾਂਦਾ ਹੈ, ਉਸ ਨੂੰ ਜੀਵਨ ਦਾ ਉਦੇਸ਼ 'ਤੱਤ ਗਿਆਨ' ਹੋ ਜਾਂਦਾ ਹੈ। ਫੇਰ ਉਸ ਨੂੰ ਆਪਣੀ ਸੋਚ, ਬਾਣੀ, ਤੇ ਕਰਣੀ ਦੀ ਸਮਝ ਪੈਂਦੀ ਹੈ। ਅਧਿਆਤਮਕ ਅਨੁਭਵ ਨੂੰ ਸਦਾ ਹੀ ਕਰੜੀ ਨਜ਼ਰ ਵਿਚ ਰੱਖਣਾ ਪੈਂਦਾ ਹੈ। ਅਨੁਸ਼ਾਸਨ ਸਖ਼ਤੀ ਨਾਲ ਨਹੀਂ ਲਾਗੂ ਕੀਤਾ ਜਾ ਸਕਦਾ, ਅਨੁਸ਼ਾਸ਼ਨ ਵਿਦਿਆਰਥੀ ਦੇ ਅੰਦਰੋਂ ਪੈਦਾ ਹੋਣਾ ਚਾਹੀਦਾ ਹੈ ਤੇ ਉਨ੍ਹਾਂ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਅਨੁਸ਼ਾਸਨ ਉਨ੍ਹਾਂ ਦੀ ਅਧਿਆਤਮਕ ਤਰੱਕੀ ਲਈ ਬਹੁਤ ਜ਼ਰੂਰੀ ਹੈ। ਸਖ਼ਤੀ ਕਰਨੀ ਤੇ ਸਹਿਣੀ ਠੀਕ ਨਹੀਂ। ਇਸ ਨਾਲ ਇਹ ਤਾਂ ਪਤਾ ਲੱਗ ਜਾਏਗਾ ਕਿ ਕੀ ਕਰਨਾ ਤੇ ਕੀ ਨਹੀਂ ਕਰਨਾ; ਪਰ ਕਿਵੇਂ ਕਰਨਾ ਹੈ, ਇਹ ਪਤਾ ਨਹੀ ਲੱਗ ਸਕਦਾ।

## ਸਰਾਪ ਰੂਪੀ ਵਰਦਾਨ

ਜਦੋਂ ਵੀ ਕਦੀ ਮੈਂ ਹੰਕਾਰ ਕੀਤਾ, ਮੈਂ ਮੂੰਹ ਭਾਰ ਡਿਗਿਆ ਹਾਂ। ਇਹ ਮੇਰਾ ਅਨੁਭਵ ਹੈ।

ਗੁਰੂ ਦੇਵ ਨੇ ਕਿਹਾ, "ਤੂੰ ਕਿੰਨੀ ਵੀ ਕੋਸ਼ਿਸ਼ ਕਰ ਲੈ ਜਦੋਂ ਵੀ ਤੂੰ ਹਉਮੈਂ ਵਿਚ ਆਏਂਗਾ ਜਾਂ ਕੇਵਲ ਆਪਣੇ ਸੁਆਰਥ ਲਈ ਕੰਮ ਕਰੇਂਗਾ, ਤੈਨੂੰ ਕਦੇ ਵੀ ਸਫਲਤਾ ਨਹੀਂ ਪ੍ਰਾਪਤ ਹੋਵੇਗੀ। ਇਹ ਮੇਰਾ ਤੈਨੂੰ ਸਰਾਪ ਹੈ।"

ਮੈਂ ਬੜੀ ਹੈਰਾਨੀ ਨਾਲ ਉਨ੍ਹਾਂ ਨੂੰ ਦੇਖਿਆ, ਇਹ ਕੀ ਕਹਿ ਰਹੇ ਹਨ? ਉਨ੍ਹਾਂ ਨੇ ਗਲ ਨੂੰ ਅੱਗੇ ਚਲਾਉਂਦਿਆਂ ਕਿਹਾ, "ਇਹ ਮੇਰਾ ਤੈਨੂੰ ਵਰਦਾਨ ਹੈ ਕਿ ਜਦੋਂ ਵੀ ਕਦੇ ਤੂੰ ਨਿਰਸੁਆਰਥੀ, ਪਰਮ ਪਿਆਰ ਵਿੱਚ ਭਰਪੂਰ, ਹਉਮੈਂ ਤੋਂ ਰਹਿਤ ਹੋਵੇਂਗਾ, ਤੇਰੇ ਅੰਦਰ ਅਥਾਹ ਸ਼ਕਤੀ ਹੈ ਤੇ ਜੋ ਵੀ ਕੰਮ ਉਸ ਅਵਸਥਾ ਵਿਚ ਕਰੇਂਗਾ, ਉਸ ਵਿਚ ਸਦਾ ਹੀ ਸਫਲਤਾ ਪ੍ਰਾਪਤ ਹੋਏਗੀ।

ਸੁਆਰਥੀ, ਨਿੱਤ ਆਪਣੇ ਹੀ ਬਾਰੇ ਸੋਚਦਾ ਹੈ ਤੇ ਗੱਲ ਕਰਦਾ ਹੈ। ਉਸ ਦਾ ਸੁਆਰਥੀ-ਪਨ ਉਸ ਨੂੰ ਸਵੈ-ਕੇਂਦ੍ਰਿਤ ਤੇ ਪੀੜਤ ਬਣਾ ਦੇਂਦਾ ਹੈ। ਆਤਮ

ਗਿਆਨ ਪ੍ਰਾਪਤੀ ਦਾ ਛੋਟਾ ਰਸਤਾ ਹੈ - ਹਉਮੈਂ ਤੋਂ ਮੁਕਤ ਹੋਣਾ, ਉਸ ਨੂੰ ਵਾਹਿਗੁਰੂ ਅੱਗੇ ਸਮਰਪਣ ਕਰ ਦੇਣਾ। ਸਤਸੰਗ, ਸਾਧੂਆਂ ਦਾ ਸੰਗ ਤੇ ਹਰ ਸਮੇਂ ਉਸ ਅਕਾਲ ਪੁਰਖ ਦੀ ਹੋਂਦ ਤੋਂ ਜਾਗਰੂਪ ਰਹਿਣ ਨਾਲ ਸੰਸਾਰ ਰੂਪੀ ਭਵ-ਸਾਗਰ ਤਰ ਜਾਈਦਾ ਹੈ। ਹਉਮੈਂ ਆਤਮਕ ਰਸਤੇ ਵਿਚ ਇਕ ਬਹੁਤ ਹੀ ਵੱਡੀ ਬਾਧਾ ਹੈ। ਆਪਾ ਚੀਨ ਕੇ, ਆਪਣੇ ਆਪ ਨੂੰ 'ਆਪੇ' ਤੋ ਵੱਖਰਾ ਕਰਕੇ ਆਤਮਾ ਤਕ ਪਹੁੰਚ ਜਾਣਾ ਤੇ ਆਤਮ ਗਿਆਨ ਹੋ ਜਾਣਾ, ਹਉਮੈਂ ਤੇ ਕਾਬੂ ਪਾਉਣਾ ਹੈ। ਕੋਈ ਵੀ ਹਉਮੈਂ ਵਿਚ ਰਹਿੰਦਾ ਹੋਇਆ ਆਪਣੀ ਚੇਤਨਾ ਦਾ ਪਸਾਰਾ ਨਹੀਂ ਕਰ ਸਕਦਾ। ਜੋ ਹਉਮੈਂ ਵਿਚ ਰਹਿੰਦੇ ਹਨ, ਉਹ ਆਪਣੇ ਆਲੇ ਦੁਆਲੇ ਕੰਧ ਹੀ ਨਹੀਂ ਉਸਾਰ ਲੈਂਦੇ ਬਲਕਿ ਆਪਣੇ ਆਪ ਵਾਸਤੇ ਦੁੱਖ ਬੀਜ ਲੈਂਦੇ ਹਨ। ਉਸ ਤੋਂ ਉਲਟ ਜੋ ਵੀ ਪ੍ਰਾਣੀ ਹਰ ਸਮੇਂ ਦੂਸਰਿਆਂ ਨਾਲ ਸਾਂਝੀਵਾਲਤਾ ਦਾ ਅਹਿਸਾਸ ਕਰ ਲੈਂਦੇ ਹਨ, ਖੁਸ਼, ਨਿਰਭੈ ਰਹਿੰਦੇ ਹਨ ਤੇ ਜੀਵਨ ਦਾ ਆਨੰਦ ਮਾਣਦੇ ਹਨ, ਨਿਰਸੁਆਰਥੀ, ਨਮਰ ਤੇ ਪਿਆਰ ਵਾਲੇ ਹੁੰਦੇ ਹਨ, ਉਹ ਹੀ ਮਾਨਵਤਾ ਦਾ ਭਲਾ ਕਰ ਸਕਦੇ ਹਨ।

# ਅਧਿਆਇ ਤੀਜਾ
# ਸਵੈ ਗਿਆਨ ਦਾ ਮਾਰਗ

ਸਵੈ ਗਿਆਨ ਹੀ ਸਭ ਤੋਂ ਉਤਮ ਗਿਆਨ ਹੈ। ਦੂਸਰੇ ਸਾਰੇ ਤਰੀਕੇ ਇਸ ਦੇ ਮੁਕਾਬਲੇ ਕੁਝ ਵੀ ਨਹੀਂ। ਆਤਮ ਮਾਰਗ ਤੇ ਚਲਣ ਲਈ ਪਾਵਨਤਾ, ਇਕਾਗਰਤਾ ਤੇ ਮਾਨਸਿਕ ਸੰਤੁਲਨਤਾ ਬਹੁਤ ਹੀ ਜ਼ਰੂਰੀ ਹਨ। ਅਸ਼ੁੱਧ ਮਨ ਮਾਇਆ ਜਾਲ ਵਿਚ ਫਸ ਕੇ ਰੁਕਾਵਟ ਪੈਦਾ ਕਰਦਾ ਹੈ। ਸ਼ੁੱਧ ਤੇ ਕਰਮ-ਬਧ ਮਨ ਸਵੈ ਗਿਆਨ ਦੇ ਰਸਤੇ ਤੇ ਸਹਾਇਕ ਹੁੰਦਾ ਹੈ।

## ਸਵੈ ਗਿਆਨ - ਇਕ ਮਾਤਰ ਸਾਧਨ

ਇਕ ਦਿਨ ਗੁਰੂ ਦੇਵ ਨੇ ਮੈਨੂੰ ਬੈਠਣ ਲਈ ਕਿਹਾ। ਪੁਛਣ ਲਗੇ, "ਕੀ ਤੂੰ ਇਕ ਪੜ੍ਹਿਆ ਲਿਖਿਆ ਬੱਚਾ ਹੈਂ?" ਇਹ ਇਕ ਐਸੀ ਜਗ੍ਹਾ ਸੀ ਜਿਥੇ ਮੈਨੂੰ ਕਦੇ ਵੀ ਝਾਕਾ ਨਹੀਂ ਮਹਿਸੂਸ ਹੋਇਆ, ਤੇ ਕਦੇ ਵੀ ਮੈਨੂੰ ਕੁਛ ਵੀ ਕਹਿ ਕੇ ਪਛਤਾਵਾ ਨਹੀਂ ਲਗਾ, ਭਾਵੇਂ ਮੈਂ ਉਨ੍ਹਾਂ ਨੂੰ ਕੁਛ ਵੀ ਕਿਉਂ ਨਾ ਕਿਹਾ ਹੋਵੇ। ਉਹ ਮੇਰੀ ਮੂਰਖਤਾ ਤੇ ਵੀ ਖੁਸ਼ ਹੋ ਜਾਂਦੇ ਸਨ। ਮੈਂ ਕਿਹਾ, "ਬਿਲਕੁਲ ਪੜ੍ਹਿਆ ਲਿਖਿਆ ਹਾਂ।"

ਉਹ ਕਹਿਣ ਲਗੇ, "ਤੂੰ ਕੀ ਕੁਛ ਸਿਖਿਆ ਹੋਇਆ ਹੈਂ ਤੇ ਕਿਸ-ਕਿਸ ਕੋਲੋਂ ਸਿਖਿਆ ਹੈ, ਮੈਨੂੰ ਵਿਸਥਾਰ ਨਾਲ ਦਸ। ਮਾਂ ਸਭ ਤੋਂ ਪਹਿਲੀ ਗਿਆਨ ਦੇਣ ਵਾਲੀ ਹੁੰਦੀ ਹੈ, ਪਿਤਾ, ਭੈਣ-ਭਰਾ ਆਦਿ। ਫੇਰ ਅਸੀਂ ਜਿਨ੍ਹਾਂ ਬੱਚਿਆਂ ਨਾਲ ਖੇਡਦੇ ਹਾਂ, ਉਨ੍ਹਾਂ ਕੋਲੋ ਸਿਖਦੇ ਹਾਂ। ਅਧਿਆਪਕਾਂ ਤੋਂ ਸਿਖਦੇ ਹਾਂ ਜੋ ਵੀ ਪੁਸਤਕਾਂ ਅਸੀਂ ਪੜ੍ਹਦੇ ਹਾਂ। ਜੋ ਕੁਝ ਵੀ ਤੁਸੀਂ ਸਿਖਿਆ ਹੈ, ਤੁਸੀਂ ਆਪ ਕੁਝ ਵੀ ਨਹੀਂ ਸਿਖਿਆ। ਜਿਨ੍ਹਾਂ ਤੋਂ ਤੁਸੀਂ ਸਿਖਿਆ ਹੈ, ਉਨ੍ਹਾਂ ਨੇ ਵੀ ਕਿਸੇ ਪਾਸੋਂ ਸਿਖਿਆ ਹੈ। ਇਹ ਸਾਰੇ ਕੁਝ ਦੇ ਬਾਵਜੂਦ ਵੀ ਤੂੰ ਆਪਣੇ ਆਪ ਨੂੰ ਪੜ੍ਹਿਆ ਲਿਖਿਆ ਸਮਝਦਾ ਹੈਂ। ਮੈਨੂੰ ਤੇਰੇ ਤੇ ਤਰਸ ਆਉਂਦਾ ਹੈ ਕਿਉਂਕਿ ਐਸਾ ਕੁਝ ਵੀ ਨਹੀਂ ਜੋ ਤੂੰ ਆਪ ਸਿਖਿਆ ਹੋਵੇ। ਸ਼ਾਇਦ ਤੂੰ ਸਮਝਦਾ ਹੈਂ ਕਿ ਸਵੈ ਗਿਆਨ ਦੁਨੀਆਂ ਤੇ ਹੈ ਹੀ ਨਹੀਂ। ਤੇਰੇ ਵਿਚਾਰ ਦੂਸਰਿਆਂ ਦੇ ਵਿਚਾਰ ਹਨ।"

ਮੈਂ ਕਿਹਾ, "ਮੈਨੂੰ ਇਕ ਮਿੰਟ ਸੋਚਣ ਦਿਓ।" ਮੇਰੇ ਲਈ ਇਹ ਬਹੁਤ ਅਫ਼ਸੋਸ ਵਾਲੀ ਅਵਸਥਾ ਹੈ ਕਿ ਮੈਂ ਆਪ ਕੁਝ ਵੀ ਨਹੀਂ ਸਿਖਿਆ। ਜੇ ਮੇਰੀ ਜਗ੍ਹਾ ਤੁਸੀਂ ਹੋਵੋ ਤੇ ਇਸ ਗੱਲ ਨੂੰ ਵੀਚਾਰੋ ਤਾਂ ਤੁਹਾਨੂੰ ਵੀ ਏਹੋ ਅਫਸੋਸ ਹੋਵੇਗਾ ਜੋ ਗਿਆਨ ਤੁਹਾਡੇ ਕੋਲ ਹੈ, ਉਹ ਤੁਹਾਡਾ ਨਹੀਂ ਹੈ। ਏਹੋ ਹੀ ਕਾਰਣ ਹੈ ਕਿ ਇਸ ਗਿਆਨ ਨਾਲ ਪੂਰਨਤਾ ਦਾ ਅਹਿਸਾਸ ਨਹੀਂ ਹੁੰਦਾ ਭਾਵੇਂ ਤੁਸੀਂ ਸਾਰੀ ਹੀ library ਕਿਉਂ ਨਾ ਪੜ੍ਹ ਲਵੋ।

"ਫੇਰ ਮੈਨੂੰ ਕਿਵੇਂ ਗਿਆਨ ਹੋਵੇ" ਮੈਂ ਪੁਛਿਆ?

ਉਨ੍ਹਾਂ ਨੇ ਜਵਾਬ ਦਿਤਾ, "ਇਸ ਗਿਆਨ ਨੂੰ ਪ੍ਰਯੋਗ ਕਰਕੇ, ਇਸ ਗਿਆਨ ਨੂੰ ਪਰਖ ਕੇ ਜੋ ਤੁਸੀਂ ਸਿਖਿਆ ਹੈ, ਆਪਣੇ ਸਵੈ ਗਿਆਨ ਨਾਲ ਲੱਭੋ,

ਖੋਜੋ ਤੇ ਤੁਸੀਂ ਅੰਤ ਦੀ ਸੀਮਾਂ ਤੇ ਪੁੱਜ ਜਾਉਂਗੇ ਜੋ ਕਿ ਅਤੀ ਫਲਦਾਇਕ ਹੋਵੇਗਾ। ਸਵੈ ਪ੍ਰਾਪਤ ਗਿਆਨ ਤੋਂ ਬਿਨਾਂ ਬਾਕੀ ਸਭ ਵਿਅਰਥ ਹੈ। ਦੂਸਰਿਆਂ ਕੋਲੋਂ ਗ੍ਰਹਿਣ ਕੀਤਾ ਗਿਆਨ ਇਕ ਸੂਚਨਾਤਮਕ ਹੈ ਪਰ ਪੂਰਨਤਾ ਦਾ ਅਹਿਸਾਸ ਨਹੀਂ ਦੇਂਦਾ। ਦੁਨੀਆਂ ਦੇ ਸਾਰੇ ਵਡੇ-ਵਡੇ ਬੰਦਿਆਂ ਨੇ ਬੜੇ ਹੀ ਕਸ਼ਟ ਝੇਲੇ ਹਨ - ਸਵੈ ਗਿਆਨ ਦੀ ਪ੍ਰਾਪਤੀ ਲਈ ਤੇ ਸੱਚ ਨੂੰ ਜਾਨਣ ਲਈ। ਉਹ ਦੂਸਰਿਆਂ ਦੇ ਵਿਚਾਰਾਂ ਤੋਂ ਸੰਤੁਸ਼ਟ ਨਹੀਂ ਸਨ। ਉਨ੍ਹਾਂ ਨੂੰ ਸੱਚ ਦੀ ਖੋਜ ਤੋਂ ਭੈ ਨਹੀਂ ਸੀ ਭਾਵੇਂ ਉਸ ਕਰਕੇ ਉਨ੍ਹਾਂ ਨੂੰ ਬਹੁਤ ਵਾਰੀ ਕੱਟੜਵਾਦੀਆਂ ਦੇ ਹੱਥੋਂ ਤਸੀਹੇ ਸਹਿਣੇ ਪਏ, ਕਿਉਂਕਿ ਉਨ੍ਹਾਂ ਦੇ ਨਤੀਜੇ ਕੱਟੜਵਾਦੀਆਂ ਤੋਂ ਵਖਰੇ ਸਨ।

ਉਸ ਸਮੇਂ ਤੋਂ ਬਾਅਦ ਮੈਂ ਉਨ੍ਹਾਂ ਦੀ ਸਿਖਿਆ ਦਾ ਪਾਲਣ ਕੀਤਾ। ਮੈਂ ਇਹ ਮਹਿਸੂਸ ਕੀਤਾ ਹੈ ਕਿ ਸਵੈ ਗਿਆਨ ਹੀ ਗਿਆਨ ਦਾ ਧਰਮ ਕੰਡਾ ਹੈ। ਜਦੋਂ ਤੁਹਾਨੂੰ ਸੱਚ ਦੀ ਪ੍ਰਾਪਤੀ ਹੋ ਗਈ ਤੇ ਗਿਆਨ ਦੀ ਪ੍ਰੋੜਤਾ ਹੋ ਗਈ। ਤੁਸੀਂ ਬਹੁਤ ਸਾਰੇ ਦੋਸਤਾਂ ਦੇ ਘਰ ਜਾਂਦੇ ਹੋ ਤੇ ਵਿਚਾਰ ਵਟਾਂਦਰਾ ਕਰਦੇ ਹੋ ਤੇ ਤੁਸੀਂ ਆਪਣੇ ਵਿਚਾਰਾਂ ਦੀ ਪ੍ਰੋੜਤਾ ਲੋਚਦੇ ਹੋ। ਜੋ ਵੀ ਤੁਸੀਂ ਸੋਚਦੇ ਹੋ, ਤੁਸੀਂ ਉਸ ਦੀ ਪੈਰਵੀ ਚਾਹੁੰਦੇ ਹੋ। ਹਾਂ, ਜੋ ਤੁਸੀਂ ਕਹਿ ਰਹੇ ਹੋ, ਉਹ ਠੀਕ ਹੈ। ਕਿਸੇ ਹੋਰ ਦੇ ਵਿਚਾਰ, ਸਚ ਦਾ ਪ੍ਰਣਾਮ ਨਹੀਂ ਹਨ। ਜਦੋਂ ਤੁਹਾਨੂੰ ਆਪ ਨੂੰ ਸੱਚ ਦੀ ਪ੍ਰਾਪਤੀ ਹੋ ਗਈ ਹੋਵੇ ਤਾਂ ਤੁਹਾਨੂੰ ਗੁਆਢੀਆਂ ਨੂੰ ਜਾ ਕੇ ਜਾਂ ਅਧਿਆਪਕ ਨੂੰ ਜਾ ਕੇ ਪੁਛਣ ਦੀ ਲੋੜ ਨਹੀਂ ਰਹਿੰਦੀ। ਅਧਿਆਤਮ ਸੱਚ ਨੂੰ ਬਾਹਰੀ ਦੁਨੀਆਂ ਦੀ ਗਵਾਹੀ ਦੀ ਲੋੜ ਨਹੀਂ। ਜਦੋਂ ਤਕ ਤੁਹਾਨੂੰ ਭਰਮ ਹੈ, ਇਸ ਤੋਂ ਭਾਵ ਹੈ ਕਿ ਤੁਸੀਂ ਹਾਲੇ ਜਾਣਿਆਂ ਨਹੀਂ। ਸਵੈ ਗਿਆਨ ਦੇ ਰਸਤੇ ਤੁਰੀ ਚਲੋ, ਜਦੋਂ ਤਕ ਤੁਸੀਂ ਉੱਥੇ ਨਹੀਂ ਪਹੁੰਚਦੇ ਜਿੱਥੇ ਸਭ ਕੁਝ ਦ੍ਰਿਸ਼ਮਾਨ ਹੈ ਤੇ ਜਦੋਂ ਤਕ ਤੁਹਾਡੇ ਭਰਮ ਖਤਮ ਨਾ ਹੋ ਜਾਣ। ਸਵੈ ਗਿਆਨ ਹੀ ਸਾਰੇ ਗਿਆਨ ਦੀ ਜੜ੍ਹ ਹੈ।

## ਸਤਿ ਗਿਆਨ - ਦੁਖ ਨਿਵਾਰਕ

ਆਤਮ ਨਿਰਭਰਤਾ ਅਤਿ ਹੀ ਜ਼ਰੂਰੀ ਹੈ ਤੇ ਇਹ ਉਦੋਂ ਆਉਂਦੀ ਹੈ ਜਦੋਂ ਸਵੈ ਗਿਆਨ ਦਾ ਪ੍ਰਕਾਸ਼ ਅੰਦਰ ਹੋ ਜਾਵੇ। ਭਾਵੇਂ ਪਰਮ ਆਵੱਸ਼ਕ ਹੈ ਕਿ ਇਸ ਵਾਸਤੇ ਹੀ ਗੁਰੂ ਦੀ ਲੋੜ ਹੈ, ਸੋਚ ਦੀ ਲੋੜ ਹੈ। ਮੇਰਾ ਕਹਿਣ ਤੋਂ ਇਹ ਭਾਵ ਨਹੀਂ ਕਿ ਤੁਸੀਂ ਦੂਸਰਿਆਂ ਕੋਲੋਂ ਨਾ ਸਿਖਿਆ; ਤੁਹਾਨੂੰ ਦੂਸਰਿਆਂ ਤੋਂ ਸਿਖਣ ਦੀ ਲੋੜ ਨਹੀਂ ਜਾਂ ਕਿਤਾਬਾਂ ਪੜ੍ਹਨ ਦੀ ਲੋੜ ਨਹੀਂ। ਪਰ ਮੈਨੂੰ ਇਹੋ ਜਿਹੇ ਲੋਕ ਵੀ ਮਿਲੇ ਹਨ ਜਿਹੜੇ 'ੳ' 'ਅ' ਵੀ ਨਹੀਂ ਜਾਣਦੇ ਪਰ ਜਦੋਂ ਮੈਨੂੰ ਅਧਿਆਤਮਕ ਰਸਤੇ ਤੇ ਕੋਈ ਡਾਢੀ ਉਲਝਣ ਆਣ ਫਸੀ, ਕੇਵਲ ਉਹ ਹੀ ਉਸ ਉਲਝਣ ਨੂੰ ਖੋਲ੍ਹ ਸਕੇ।

ਇਕ ਵਾਰੀ ਦੀ ਗੱਲ ਹੈ, ਮੈਂ 'ਬ੍ਰਹਮ ਸੂਤਰ' ਪੜ੍ਹਾ ਰਿਹਾ ਸੀ। ਇਹ ਵਿਦਾਂਤ ਦੀ ਬਹੁਤ ਹੀ ਗੂੜ੍ਹ ਤੇ ਔਖੀ ਪੁਸਤਕ ਹੈ। ਉਹ ਪ੍ਰੀਭਾਸ਼ਾ ਜੋ ਮੈਨੂੰ ਸਮਝ ਨਹੀਂ ਆ ਰਹੀ ਸੀ, ਮੈਂ ਬੱਚਿਆਂ ਨੂੰ ਸਮਝਾ ਰਿਹਾ ਸੀ ਤੇ ਉਹ ਬੜੇ ਸੰਤੁਸ਼ਟ ਜਾਪ ਰਹੇ ਸੀ। ਪਰ ਮੈਨੂੰ ਤਸੱਲੀ ਮਹਿਸੂਸ ਨਹੀਂ ਹੋ ਰਹੀ ਸੀ, ਮੈਂ ਬਹੁਤ ਅਸ਼ੰਤੁਸ਼ਟ ਸੀ। ਸ਼ਾਮ ਨੂੰ ਮੈਂ ਇਕ ਸਵਾਮੀ ਜੀ ਦੇ ਕੋਲ ਜਾਂਦਾ ਸੀ ਜਿਨ੍ਹਾਂ ਨੇ ਕੋਈ ਗ੍ਰੰਥ

ਨਹੀਂ ਪੜ੍ਹੇ ਹੋਏ ਸਨ। ਉਹ ਆਪਣਾ ਨਾਮ ਵੀ ਨਹੀਂ ਸਨ ਲਿਖ ਸਕਦੇ, ਪਰ ਉਨ੍ਹਾਂ ਦਾ ਖਿਆਲ ਅਸੀਮ ਸੀ ਤੇ ਉਨ੍ਹਾਂ ਨੇ ਮੈਨੂੰ ਕਿਹਾ, "ਕਦੇ ਵੀ ਇਹ ਪਰਿਭਾਸ਼ਾਵਾਂ ਤੇ ਇਹ ਸੂਖਸ਼ਮ ਸੂਤ੍ਰ, ਬਿਨਾਂ ਸਵੈ ਗਿਆਨ ਦੇ ਨਹੀਂ ਸਮਝੇ ਜਾ ਸਕਦੇ।" ਫੇਰ ਉਨ੍ਹਾਂ ਨੇ ਮੈਨੂੰ ਸਵੈ ਗਿਆਨ ਤੇ ਗਿਆਨ ਨੂੰ ਅੰਦਰ ਸਮਝਣ ਲਈ ਇਕ ਕਹਾਣੀ ਸੁਣਾਈ।

ਇਕ ਅਧਿਆਪਕ ਦਾ ਕੋਈ ਵਿਦਿਆਰਥੀ ਸੀ ਜਿਸ ਨੇ ਗਾਂ ਨਹੀਂ ਸੀ ਦੇਖੀ, ਨਾ ਹੀ ਕਦੀ ਗਾਂ ਦਾ ਦੁਧ ਪੀਤਾ ਸੀ। ਪਰ ਉਸ ਨੂੰ ਇਹ ਪਤਾ ਸੀ ਕਿ ਦੁਧ ਸਿਹਤਮੰਦ ਹੈ। ਸੋ ਉਹ ਗਾਂ ਨੂੰ ਲੱਭ ਕੇ ਦੁਧ ਚੋ ਕੇ ਪੀਣਾ ਚਾਹੁੰਦਾ ਸੀ।

ਉਹ ਅਪਣੇ ਅਧਿਆਪਕ ਕੋਲ ਗਿਆ ਤੇ ਪੁਛਿਆ, "ਤੁਸੀਂ ਗਾਂ ਦੇ ਵਿਸ਼ੇ ਤੇ ਕੁਛ ਜਾਣਦੇ ਹੋ?"

ਅਧਿਆਪਕ ਨੇ ਕਿਹਾ, "ਬਿਲਕੁਲ ਜਾਣਦਾ ਹਾਂ।"

ਵਿਦਿਆਰਥੀ ਨੇ ਕਿਹਾ, "ਕ੍ਰਿਪਾ ਕਰਕੇ ਮੈਨੂੰ ਸਮਝਾਉਣ ਦੀ ਖੇਚਲ ਕਰੋ।"

ਅਧਿਆਪਕ ਨੇ ਦਸਣਾ ਸ਼ੁਰੂ ਕੀਤਾ, "ਗਾਂ ਦੀਆਂ ਚਾਰ ਲੱਤਾਂ ਹੁੰਦੀਆਂ ਹਨ। ਇਹ ਪਾਲਤੂ ਜਾਨਵਰ ਹੈ। ਇਹ ਕੇਵਲ ਘਰਾਂ ਵਿਚ ਹੀ ਪਾਈ ਜਾਂਦੀ ਹੈ, ਜੰਗਲਾਂ ਵਿਚ ਨਹੀਂ। ਇਸ ਦਾ ਦੁਧ ਚਿੱਟੇ ਰੰਗ ਦਾ ਹੁੰਦਾ ਹੈ ਤੇ ਬਹੁਤ ਸਿਹਤ ਵਰਦਕ ਹੁੰਦਾ ਹੈ।" ਉਨ੍ਹਾਂ ਨੇ ਗਾਂ ਦੀ ਪੂੰਛ, ਕੰਨ ਆਦਿ ਸਭ ਕੁਛ ਵਿਸਥਾਰ ਪੂਰਵਕ ਦਸਿਆ।

ਇਸ ਵਿਸਥਾਰ ਨੂੰ ਲੈ ਕੇ ਵਿਦਿਆਰਥੀ ਗਾਂ ਦੀ ਢੂੰਡ ਵਿਚ ਨਿਕਲ ਪਿਆ। ਰਸਤੇ ਵਿਚ ਉਸ ਨੂੰ ਗਾਂ ਦਾ ਬੁੱਤ ਦਿਸਿਆ, ਉਹ ਦੇਖ ਕੇ ਸੋਚਣ ਲਗਾ, "ਇਹ ਤਾਂ ਉਹ ਹੀ ਹੈ ਜਿਸ ਦਾ ਵਰਨਣ ਮੇਰੇ ਅਧਿਆਪਕ ਨੇ ਕੀਤਾ ਹੈ।" ਕੁਝ ਉਸ ਦਿਨ ਇਸ ਤਰ੍ਹਾਂ ਦਾ ਮੌਕਾ ਸੀ ਕਿ ਆਂਢ-ਗੁਆਂਢ ਦੇ ਲੋਕੀ ਆਪਣੇ ਘਰਾਂ ਵਿਚ ਸਫੈਦੀ ਕਰ ਰਹੇ ਸਨ ਤੇ ਕੋਲ ਹੀ ਇਕ ਸਫੈਦੀ ਦਾ ਡੱਬਾ ਵੀ ਪਿਆ ਸੀ। ਉਸਨੇ ਉਹ ਚੁਕਿਆ ਤੇ ਪੀ ਲਿਆ। ਉਹ ਬਹੁਤ ਬਿਮਾਰ ਹੋ ਗਿਆ ਤੇ ਉਸ ਨੂੰ ਹਸਪਤਾਲ ਲਿਜਾਣਾ ਪਿਆ।

ਠੀਕ ਹੋਣ ਤੋਂ ਬਾਅਦ ਉਹ ਅਧਿਆਪਕ ਕੋਲ ਗਿਆ ਤੇ ਕਹਿਣ ਲਗਾ, "ਤੁਸੀਂ ਬਿਲਕੁਲ ਵੀ ਅਧਿਆਪਕ ਨਹੀਂ ਹੋ।" ਅਧਿਆਪਕ ਨੇ ਪੁਛਿਆ, "ਕੀ ਗਲ ਹੈ?"

"ਜੋ ਤੁਸੀਂ ਗਾਂ ਦਾ ਵਰਨਣ ਕੀਤਾ ਸੀ, ਉਹ ਬਿਲਕੁਲ ਵੀ ਠੀਕ ਨਹੀਂ ਸੀ।"

"ਕੀ ਹੋਇਆ?" ਉਸਨੇ ਸਾਰੀ ਗੱਲ ਦੱਸੀ। ਅਧਿਆਪਕ ਨੇ ਪੁਛਿਆ, "ਤੂੰ ਦੁੱਧ ਚੋਇਆ ਸੀ?"

"ਨਹੀਂ।"

"ਇਹੋ ਹੀ ਗਲ ਹੈ ਜਿਸ ਕਰਕੇ ਤੈਨੂੰ ਸਾਰੀ ਮੁਸੀਬਤ ਸਹਿਣੀ ਪਈ।"

ਅੱਜ ਦੇ ਬੁਧੀਜੀਵੀਆਂ ਦੀ ਸਭ ਤੋਂ ਵੱਡੀ ਭੁੱਲ ਇਹੋ ਹੈ ਕਿ ਉਹਨਾਂ ਨੂੰ ਪਤਾ ਨਹੀਂ। ਜੇ ਪਤਾ ਹੈ ਤਾਂ ਉਹ ਉਹਨਾਂ ਦਾ ਆਪਣਾ ਨਹੀਂ। ਇਸੇ ਹੀ ਕਾਰਣ ਕਰਕੇ ਉਹ ਭੁਗਤ ਰਹੇ ਹਨ। ਅਧੂਰਾ ਗਿਆਨ, ਅਧੂਰੀ ਸਚਾਈ ਦੀ ਤਰ੍ਹਾਂ ਖਤਰਨਾਕ ਹੁੰਦਾ ਹੈ। ਅਧੂਰਾ ਸੱਚ ਕਦੀ ਵੀ ਸੱਚ ਨਹੀਂ ਹੁੰਦਾ। ਇਹੋ ਹੀ ਅਧੂਰੇ ਗਿਆਨ ਤੇ ਲਾਗੂ ਹੁੰਦਾ ਹੈ। ਸਿਆਣੇ ਹਮੇਸ਼ਾ ਹੀ ਸੱਚ ਨੂੰ ਪਰਖਦੇ ਹਨ।

ਫਕੀਰ, ਜਿਸਨੂੰ 'ੳ' 'ਅ' ਵੀ ਨਹੀਂ ਸੀ ਆਉਂਦਾ, ਸਦਾ ਹੀ ਮੇਰੇ ਸ਼ੰਕੇ ਨਿਵਿਰਤ ਕਰਦੇ ਰਹੇ।

ਆਤਮ ਗਿਆਨੀ, ਤੱਤ ਬੇਤੇ ਮਹਾਂਪੁਰਖਾਂ ਦੇ ਚਰਨਾਂ ਵਿਚ ਬੈਠ ਕੇ ਕਰਮ ਬਧ ਗਿਆਨ ਪ੍ਰਾਪਤ ਕਰਨ ਨਾਲ ਹੀ ਹਉਮੈ ਦਾ ਨਾਸ਼ ਹੁੰਦਾ ਹੈ, ਨਹੀਂ ਤਾਂ ਅਧਿਆਤਮਕ ਗਿਆਨ, ਹੰਕਾਰੀ ਬਣਾ ਦਿੰਦਾ ਹੈ। ਅੱਜ ਦੇ ਬੁਧੀਜੀਵੀ ਕੇਵਲ ਵਖਰੀਆਂ ਵਖਰੀਆਂ ਪੁਸਤਕਾਂ ਵਿਚ ਤੱਤ ਕਢਦੇ ਹਨ। ਕੀ ਉਹ ਜਾਣਦੇ ਹਨ ਕਿ ਉਹ ਕੀ ਕਰ ਰਹੇ ਹਨ? ਇਸ ਤਰ੍ਹਾਂ ਕਰਨਾ ਬਿਲਕੁਲ ਉਸ ਤਰ੍ਹਾਂ ਹੀ ਹੈ ਜਿਵੇਂ ਚੰਗਾ ਭੋਜਨ, ਬਿਨਾਂ ਕਿਸੇ ਪੌਸ਼ਟਿਕ ਤੱਤਵ ਦੇ ਖਾਣਾ, ਤੇ ਜੋ ਵੀ ਇਹੋ ਜਿਹਾ ਭੋਜਨ ਖਾਂਦਾ ਜਾਵੇਗਾ ਇਕ ਦਿਨ ਬਿਮਾਰ ਪੈ ਜਾਵੇਗਾ। ਅਸੀਂ ਵਿਦਿਆਰਥੀਆਂ ਨੂੰ ਮਿਲਦੇ ਹਾਂ, ਅਧਿਆਪਕਾਂ ਨੂੰ ਮਿਲਦੇ ਹਾਂ, ਸਭ ਠੀਕ ਪੜ੍ਹਾ ਰਹੇ ਹਨ। ਪਰ ਵਿਦਿਆਰਥੀ ਉਹੋ ਹੀ ਲੈ ਸਕਦਾ ਹੈ ਜੋ ਅਧਿਆਪਕ ਦੇ ਸਵੈ ਗਿਆਨ ਤੋਂ ਆਉਂਦਾ ਹੈ।

## ਪ੍ਰਸੰਨ ਰਹਿਣ ਦਾ ਮੰਤ੍ਰ

ਮੰਤ੍ਰ ਉਹ ਸ਼ਬਦ ਹੈ, ਧੁਨ ਹੈ, ਸ਼ਬਦਾਂ ਦਾ ਸ਼ਿੰਗਾਰ ਹੈ ਜਿਹੜਾ ਰਿਸ਼ੀਆਂ ਮੁਨੀਆਂ, ਫਕੀਰਾਂ ਨੇ ਅਤਿ ਡੂੰਘੇ ਚਿੰਤਨ ਵਿਚੋਂ ਲਭਿਆ। ਇਹ ਉਹ ਭਾਸ਼ਾ ਨਹੀਂ ਹੈ ਜਿਸ ਵਿਚ ਅਸੀਂ ਬੋਲਦੇ ਹਾਂ, ਇਹ ਉਹ ਆਵਾਜ਼ਾਂ ਹਨ, ਧੁਨੀਆਂ ਹਨ ਜੋ ਸੂਖਸ਼ਮ ਚੇਤਨ ਵਿਚ ਬਹੁਤ ਉਚੀ ਅਵਸਥਾ ਵਿਚ ਸੁਣਦੀਆਂ ਹਨ ਅਤੇ ਜਗਿਆਸੂਆਂ ਨੂੰ ਸੁੰਨ ਅਵਸਥਾ ਤਕ ਪਹੁੰਚਾਉਣ ਵਿਚ ਸਹਾਇਕ ਹੁੰਦੀਆਂ ਹਨ। ਜਿੰਨੀਂ ਸੂਖਸ਼ਮਤਾ ਵਧਦੀ ਜਾਂਦੀ ਹੈ, ਜਗਿਆਸੂ ਚੇਤਨਤਾ ਦੀਆਂ ਵੱਖ-ਵੱਖ ਪਰਤਾਂ ਬਾਰੇ ਓਨਾਂ ਹੀ ਜਾਣੂ ਹੁੰਦਾ ਹੈ। ਮੰਤ੍ਰ ਦੀ ਇਸ ਪਵਿਤਰ ਪ੍ਰੰਪਰਾ ਨੂੰ ਬਜ਼ਾਰਾਂ ਵਿਚ ਵੇਚਣਾ ਇਕ ਅਤਿ ਨਿਖੇਧੀ ਦੀ ਗੱਲ ਹੈ।

ਮੰਤ੍ਰ ਬਿਲਕੁਲ ਉਸ ਤਰ੍ਹਾਂ ਹੈ ਜਿਵੇਂ ਕਿ ਮਨੁਖ ਦੀਆਂ ਬਹੁਤ ਸਾਰੀਆਂ ਤੈਹਾਂ ਹੋਣ – ਸਮੁੱਚਾ, ਸੂਖਸ਼ਮ, ਹੋਰ ਸੂਖਸ਼ਮ ਤੇ ਅਤਿ ਸੂਖਸ਼ਮ। 'ਓਮ' ਦੀ ਹੀ ਮਿਸਾਲ ਲੈ ਲਓ। ਇਹ ਤਿੰਨ ਸ਼ਬਦ ਤਿੰਨ ਅਵਸਥਾ ਦਸਦੇ ਹਨ – ਜਾਗ੍ਰਤ, ਸੁਪਨ ਤੇ ਸੌਣਾ, ਜਾਂ ਤਿੰਨ ਸਰੀਰ – ਸਮੁਚਾ, ਸੂਖਸ਼ਮ, ਅਤਿ ਸੂਖਸ਼ਮ, ਪਰ ਮੰਤ੍ਰ ਦੀ ਚੌਥੀ ਅਵਸਥਾ ਆਕਾਰ ਰਹਿਤ, ਸ਼ਬਦ ਰਹਿਤ, ਧੁਨ ਰਹਿਤ ਅਤੇ ਦੇਖਣੀ ਤੋਂ ਬਾਹਰ ਹੁੰਦੀ ਹੈ। ਉਹ ਵਿਦਿਆਰਥੀ ਜੋ 'ਲੈ ਯੋਗ' **'lay yoga'** ਸ਼ੁਧੀਕਰਨ ਦੀ ਕਿਰਿਆ ਆਕਾਰ ਰਹਿਤ ਸਰੀਰ ਤੇ ਮੰਤ੍ਰ ਦੀ ਸੂਖਸ਼ਮ ਚੇਤਨਤਾ ਬਾਰੇ ਜਾਣਦੇ ਹਨ। ਮੰਤ੍ਰ, ਅਰਦਾਸ ਦਾ ਬਹੁਤ ਸ਼ਕਤੀਵਾਨ ਮੂਲ ਤੱਤਵ ਹੈ। ਹਰ ਸਮੇਂ ਸਿਮਰਨ ਨਾਲ ਇਹ ਪਥ ਪ੍ਰਦਰਸ਼ਕ ਬਣ ਜਾਂਦਾ ਹੈ।

ਜਿਵੇਂ ਕਿ ਲੋਕਾਂ ਨੂੰ ਬਹੁਤ ਸਾਰੀਆਂ ਚੀਜ਼ਾਂ ਇਕੱਠੀਆਂ ਕਰਨ ਦਾ ਸ਼ੌਂਕ ਹੁੰਦਾ ਹੈ, ਮੈਨੂੰ ਮੰਤ੍ਰ ਇਕੱਠੇ ਕਰਨ ਦਾ ਸ਼ੌਂਕ ਸੀ ਤੇ ਮੈਂ ਸੋਚਦਾ ਹੁੰਦਾ ਸੀ ਕਿ ਹੋ ਸਕਦਾ ਹੈ ਕਿ ਨਵਾਂ ਮੰਤ੍ਰ ਪੁਰਾਣੇ ਨਾਲੋਂ ਚੰਗਾ ਹੋਵੇ। ਕਈ ਵਾਰੀ ਮੈਂ ਆਪਣੇ ਆਪ ਨੂੰ ਦੂਸਰੇ ਵਿਦਿਆਰਥੀਆਂ ਦੇ ਮੁਕਾਬਲੇ ਦੇਖਦਾ ਸੀ ਤੇ ਸੋਚਦਾ ਸੀ ਕਿ ਮੇਰਾ ਮੰਤ੍ਰ ਏਸ ਦੇ ਮੰਤ੍ਰ ਨਾਲੋਂ ਚੰਗਾ ਹੈ। ਮੈਂ ਬਹੁਤ ਹੀ ਅੱਲ੍ਹੜ ਸੀ ਤੇ ਅਧਿਆਤਮ ਪਖੋਂ ਮੈਂ ਇਸ ਨੂੰ ਇਕ ਪਾਗਲਪਨ ਹੀ ਕਹਾਂਗਾ।

ਉਤਰ ਖੰਡ ਤੇ ਹਰਸਨ ਦੇ ਅੱਧ ਵਿਚ ਇਕ ਸਵਾਮੀ ਰਹਿੰਦੇ ਸਨ, ਮੈਂ ਉਨ੍ਹਾਂ ਨੂੰ ਮਿਲਣ ਗਿਆ ਤੇ ਜਦੋਂ ਮੈਂ ਉਥੇ ਪੁਜਾ ਤੇ ਉਹ ਪੁੱਛਣ ਲਗੇ, "ਇਥੇ ਆਣ ਤੋਂ ਤੇਰਾ ਭਾਵ ਕੀ ਹੈ?"

ਮੈਂ ਕਿਹਾ, "ਮੈਂ ਮੰਤ੍ਰ ਲੈਣਾ ਚਾਹੁੰਦਾ ਹਾਂ।"

ਉਨ੍ਹਾਂ ਨੇ ਕਿਹਾ, "ਤੈਨੂੰ ਇੰਤਜ਼ਾਰ ਕਰਨਾ ਪਵੇਗਾ।"

ਪੱਛਮੀ ਲੋਕ ਜਦੋਂ ਮੰਤ੍ਰ ਲੈਣ ਜਾਂਦੇ ਹਨ, ਪੈਸੇ ਦੇਣ ਲਈ ਤਿਆਰ ਹੁੰਦੇ ਹਨ, ਇੰਤਜ਼ਾਰ ਨਹੀਂ ਕਰ ਸਕਦੇ। ਮੈਂ ਵੀ ਉਹ ਹੀ ਕਰਨ ਦੀ ਕੋਸ਼ਿਸ਼ ਕੀਤੀ ਤੇ ਮੈਂ ਕਿਹਾ, "ਸਵਾਮੀ ਜੀ, ਮੈਨੂੰ ਜਲਦੀ ਹੈ।"

"ਫੇਰ ਅਗਲੇ ਸਾਲ ਆਈਂ।" ਸਵਾਮੀ ਜੀ ਨੇ ਕਿਹਾ।

"ਜੇ ਹੁਣੇ ਲੈਣਾ ਹੋਵੇ ਤਾਂ ਕਿੰਨੇ ਦਿਨ ਲਗਣਗੇ।" ਮੈਂ ਪੁਛਿਆ।

"ਤੈਨੂੰ ਓਨੀ ਦੇਰ ਇੰਤਜ਼ਾਰ ਕਰਨਾ ਪਵੇਗਾ, ਜਦੋਂ ਤਕ ਮੈਂ ਚਾਹਾਂ।" ਉਨ੍ਹਾਂ ਨੇ ਜਵਾਬ ਦਿਤਾ।

ਮੈਂ ਬੜੇ ਸਬਰ ਨਾਲ ਇਕ ਦਿਨ, ਦੋ ਦਿਨ, ਤਿੰਨ ਦਿਨ ਉਡੀਕਿਆ, ਫੇਰ ਵੀ ਸਵਾਮੀ ਜੀ ਨੇ ਮੰਤ੍ਰ ਨਾ ਦਿੱਤਾ।

ਚੌਥੇ ਦਿਨ ਉਹ ਕਹਿਣ ਲਗੇ, "ਮੈਂ ਤੈਨੂੰ ਮੰਤ੍ਰ ਦੇਣਾ ਚਾਹੁੰਦਾ ਹਾਂ ਪਰ ਤੂੰ ਮੇਰੇ ਨਾਲ ਵਾਅਦਾ ਕਰ ਕਿ ਤੂੰ ਸਦਾ ਇਹ ਮੰਤ੍ਰ ਯਾਦ ਰਖੇਂਗਾ।"

ਮੈਂ ਵਾਅਦਾ ਕਰ ਦਿਤਾ। ਉਹ ਕਹਿਣ ਲਗੇ, "ਚਲੋ ਗੰਗਾ ਚਲੀਏ। ਅਨੇਕਾਂ ਹੀ ਫਕੀਰਾਂ ਨੇ ਗੰਗਾ ਦੇ ਕੰਢੇ ਸਾਧਨਾ ਕੀਤੀ ਹੈ ਤੇ ਗੁਰੂ ਮੰਤ੍ਰ ਲਏ ਹਨ।"

ਮੈਂ ਦਰਿਆ ਦੇ ਕੰਢੇ ਖੜ੍ਹਾ ਹੋ ਗਿਆ ਤੇ ਕਿਹਾ "ਮੈਂ ਵਾਅਦਾ ਕਰਦਾ ਹਾਂ ਕਿ ਮੈਂ ਇਹ ਮੰਤ੍ਰ ਨਹੀਂ ਭੁਲਾਂਗਾ।" ਮੈਂ ਬਹੁਤ ਵਾਰੀ ਇਹ ਕਿਹਾ, ਪਰ ਉਹ ਫੇਰ ਵੀ ਚੁੱਪ ਸਨ।

ਆਖਰਕਾਰ ਉਨ੍ਹਾਂ ਨੇ ਕਿਹਾ, "ਭਾਵੇਂ ਤੂੰ ਕਿਥੇ ਵੀ ਰਹੇਂ, ਤੂੰ ਖੁਸ਼ ਰਹੇਂ; ਇਹ ਹੀ ਮੇਰਾ ਮੰਤ੍ਰ ਹੈ ਤੇਰੇ ਵਾਸਤੇ। ਖੁਸ਼ ਰਹੇਂ ਭਾਵੇਂ ਜੇਲ੍ਹ ਵਿਚ ਹੀ ਕਿਉਂ ਨਾ ਹੋਵੇਂ, ਭਾਵੇਂ ਨਰਕ ਵਰਗੀ ਜਗ੍ਹਾ ਹੋਵੇ। ਯਾਦ ਰਖ ਬੱਚੇ, ਖੁਸ਼ੀ ਆਪਣੇ ਆਪ

ਲਿਆਉਣੀ ਪੈਂਦੀ ਹੈ, ਸਵਰਗ ਆਪ ਬਣਾਉਣਾ ਪੈਂਦਾ ਹੈ। ਮਨੁਖ ਨੂੰ ਇਸ ਵਾਸਤੇ ਯਤਨ ਕਰਨਾ ਚਾਹੀਦਾ ਹੈ। ਖੁਸ਼ੀ ਤੁਹਾਨੂੰ ਰਚਣੀ ਪੈਂਦੀ ਹੈ। ਇਹ ਮੇਰਾ ਮੰਤ੍ਰ ਯਾਦ ਰੱਖੀਂ।"

ਮੈਂ ਬਹੁਤ ਖੁਸ਼ ਵੀ ਹੋਇਆ ਤੇ ਦੁਖੀ ਵੀ ਹੋਇਆ, ਕਿਉਂ ਜੋ ਮੈਂ ਉਮੀਦ ਕਰਦਾ ਸੀ ਕਿ ਸਾਨੂੰ ਜ਼ਰੂਰ ਕੋਈ ਨਵੀਂ ਜਿਹੀ ਆਵਾਜ਼ ਕੱਢ ਕੇ ਦੁਹਰਾਉਣ ਲਈ ਕਿਹਾ ਜਾਏਗਾ ਪਰ ਉਹ ਤਾਂ ਅਤਿ **practical** ਨਿਕਲੇ। ਮੈਂ ਇਹ ਮੰਤ੍ਰ ਆਪਣੇ ਜੀਵਨ ਵਿਚ ਰਚਣ ਦੀ ਕੋਸ਼ਿਸ਼ ਕਰਦਾ ਹਾਂ, ਕਾਮਯਾਬ ਵੀ ਹਾਂ। ਇਨ੍ਹਾਂ ਦਾ ਇਹ ਅਧਿਆਤਮਕ ਨੁਸਖਾ ਸਾਰੇ ਡਾਕਟਰੀ ਨੁਸਖਿਆਂ ਨਾਲੋਂ ਵਧੀਆ ਹੈ। ਆਪਣੇ ਆਪ ਨੂੰ ਠੀਕ ਰਖਣ ਦੀ ਕੁੰਜੀ ਹੈ।

## ਸ਼ਹਿਦ ਦੀਆਂ ਮੱਖੀਆਂ ਲਈ ਮੰਤ੍ਰ

ਇਕ ਮੰਤ੍ਰ ਹੈ ਜਿਸ ਨੂੰ 'ਆਪਤਾ ਮੰਤ੍ਰ' ਕਹਿੰਦੇ ਹਨ। ਇਹ ਮੰਤ੍ਰ ਕੇਵਲ ਉਸੇ ਹੀ ਫਕੀਰ, ਸਾਧੂ ਦਾ ਹੁੰਦਾ ਹੈ ਜੋ ਇਹ ਦਿੰਦਾ ਹੈ। ਮੈਂ ਆਪਣਾ ਅਨੁਭਵ ਦੱਸਣਾ ਚਾਹੁੰਦਾ ਹਾਂ ਜੋ ਮੈਨੂੰ ਏਹੋ ਜਿਹੇ ਮੰਤ੍ਰ ਨਾਲ ਹੋਇਆ।

ਰਿਸ਼ੀਕੇਸ਼ ਇਕ ਸਵਾਮੀ ਜੀ ਨਦੀ ਦੇ ਕੰਢੇ ਰਹਿੰਦੇ ਸਨ। ਉਥੇ ਜਾਣ ਲਈ ਰੱਸੀਆਂ ਦੇ ਬਣੇ ਝੂਲੇਦਾਰ ਪੁਲ ਤੋਂ ਲੰਘ ਕੇ ਜਾਣਾ ਪੈਂਦਾ ਸੀ। ਉਸ ਸਮੇਂ ਰਿਸ਼ੀਕੇਸ਼ ਬਹੁਤ ਵਸਿਆ ਹੋਇਆ ਸ਼ਹਿਰ ਨਹੀਂ ਸੀ। ਜੰਗਲੀ ਹਾਥੀ ਬਹੁਤ ਵਾਰੀ ਛੱਤਾਂ ਤੇ ਪਿਆ ਘਾਹ, ਬਾਹਰ ਪਿਆ ਘਾਹ, ਆ ਕੇ ਖਾ ਜਾਂਦੇ ਸਨ। ਕਈ ਵਾਰੀ ਅਸੀਂ ਅੰਦਰ ਬੈਠੇ ਹੁੰਦੇ ਤੇ ਹਾਥੀ ਤੀਹ ਤੀਹ, ਚਾਲੀ ਚਾਲੀ ਦੇ ਝੁੰਡ ਵਿਚ ਆਉਂਦੇ ਤੇ ਸਾਰੀ ਝੋਂਪੜੀ ਖਾ ਜਾਂਦੇ। ਸ਼ੇਰ ਵੀ ਘੁੰਮਦੇ ਫਿਰਦੇ ਰਹਿੰਦੇ ਸੀ। ਇਹ ਇਲਾਕਾ ਕਾਫੀ ਪਛੜਿਆ ਹੋਇਆ ਸੀ।

ਮੈਂ ਆਪਣੇ ਗੁਰੂ ਦੇਵ ਦੀ ਆਗਿਆ ਲੈਕੇ ਇਨ੍ਹਾਂ ਸਵਾਮੀ ਜੀ ਕੋਲ ਰਹਿਣ ਚਲਾ ਗਿਆ ਜੋ ਕਿ ਦਰਿਆ ਦੇ ਪਾਰ ਸੀ। ਤੜਕੇ ਸਵਾਮੀ ਜੀ ਇਸ਼ਨਾਨ ਲਈ ਗੰਗਾ ਜਾਂਦੇ ਸਨ, ਮੈਂ ਵੀ ਨਾਲ ਜਾਂਦਾ ਸੀ ਕਿਉਂਜੋ ਮੈਨੂੰ ਏਹੋ ਹੀ ਆਦੇਸ਼ ਸੀ ਕਿ ਮੈਂ ਜਿਥੇ ਜਾਵਾਂ, ਉਥੇ ਦੀ ਹੀ ਪ੍ਰਥਾ ਅਨੁਸਾਰ ਰਹਾਂ। ਇਸ਼ਨਾਨ ਕਰਨ ਤੋਂ ਪਹਿਲਾਂ ਅਸੀਂ ਟਾਹਣੀ ਤੋੜ ਕੇ ਦਾਤਨ ਕਰਦੇ ਸੀ, ਰੋਜ਼ ਹੀ ਅਸੀਂ ਇਸ ਤਰ੍ਹਾਂ ਕਰਦੇ ਸੀ। ਸਵਾਮੀ ਜੀ ਦੇ ਸ਼ਿਸ਼, ਉਚੇ ਦਰਖਤ ਤੇ ਚੜ੍ਹ ਕੇ ਟਾਹਣੀ ਤੋੜਦੇ ਤੇ ਦਾਤਨਾਂ ਕੱਟਦੇ।

ਇਕ ਦਿਨ ਸਵਾਮੀ ਜੀ ਆਪ ਦਰਖਤ ਤੇ ਚੜ੍ਹ ਗਏ। ਆਮ ਤੌਰ ਤੇ ਉਹ ਨਹੀਂ ਸੀ ਚੜ੍ਹਦੇ ਪਰ ਇਹ ਉਨ੍ਹਾਂ ਨੇ ਮੈਨੂੰ ਦਿਖਾਣ ਲਈ ਕੀਤਾ ਸੀ। ਉਹ ੭੦ ਸਾਲ ਦੇ ਸਨ ਪਰ ਬੜੀ ਹੀ ਸੌਖੀ ਤਰ੍ਹਾਂ ਦਰਖਤ ਤੇ ਚੜ੍ਹ ਗਏ। ਉਥੇ ਇਕ ਛੱਤਾ ਲੱਗਾ ਹੋਇਆ ਸੀ ਪਰ ਉਨ੍ਹਾਂ ਨੇ ਉਸ ਤੋਂ ਬਚਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ। ਇਸ ਤੋਂ ਬਿਲਕੁਲ ਉਲਟ ਉਹ ਉਸੇ ਟਹਿਣੇ ਤੇ ਚਲੇ ਗਏ ਤੇ ਮੱਖੀਆਂ ਨਾਲ ਗੱਲਾਂ ਕਰਨ ਲਗ ਪਏ। ਮੈਂ ਥੱਲਿਓਂ ਦੇਖ ਕੇ ਕਿਹਾ, "ਸਵਾਮੀ ਜੀ ਮੱਖੀਆਂ ਨੂੰ ਨਾ ਛੇੜੋ।" ਮੈਂ ਆਪਣਾ ਮੂੰਹ ਢਕ ਲਿਆ, ਮੈਂ ਸੋਚਿਆ ਜੇ ਇਹ ਛੇੜ ਦਿਤੀਆਂ ਤਾਂ ਇਹ ਮੈਨੂੰ ਵੀ ਡੰਗ ਮਾਰਨਗੀਆਂ। ਉਹ

ਬਹੁਤ ਵੱਡੀਆਂ ਤੇ ਜ਼ਹਿਰੀਲੀਆਂ ਡੂੰਮਣੀਆਂ ਮੱਖੀਆਂ ਸਨ। ਜੇ ਅਠ ਦਸ ਡੰਗ ਮਾਰ ਦੇਣ ਤਾਂ ਬਚਣਾ ਔਖਾ ਹੋ ਜਾਏ।

ਸਵਾਮੀ ਜੀ ਨੇ ਛੱਤੇ ਦੇ ਨਾਲ ਵਾਲੀ ਟਾਹਣੀ ਤੋੜੀ, ਮੱਖੀਆਂ ਨੇ ਕੁਛ ਵੀ ਨਹੀਂ ਕਿਹਾ। ਉਹ ਥੱਲੇ ਆ ਗਏ ਤੇ ਕਹਿਣ ਲਗੇ, "ਹੁਣ ਤੂੰ ਜਾਹ ਤੇ ਆਪਣੇ ਲਈ ਟਾਹਣੀ ਤੋੜਕੇ ਲਿਆ।" ਮੈਂ ਜਵਾਬ ਦਿਤਾ, "ਮੈਨੂੰ ਨਹੀਂ ਚਾਹੀਦੀ, ਮੈਂ ਇਸ ਤੋਂ ਬਿਨਾਂ ਜੀਅ ਸਕਦਾ ਹਾਂ।" ਫੇਰ ਮੈਂ ਕਿਹਾ, "ਜੇ ਤੁਸੀਂ ਚਾਹੁੰਦੇ ਹੋ ਕਿ ਮੈਂ ਦਰਖਤ ਤੇ ਚੜ੍ਹਾਂ, ਪਹਿਲਾਂ ਮੈਨੂੰ ਉਹ ਮੰਤ੍ਰ ਦੱਸੋ ਜਿਸ ਨੂੰ ਕਰਕੇ ਤੁਸੀਂ ਆਪਣੇ ਆਪ ਨੂੰ ਬਚਾ ਕੇ ਰਖਿਆ।" ਉਸ ਸਮੇਂ ਮੈਨੂੰ ਮੰਤ੍ਰ ਇਕੱਠੇ ਕਰਨ ਦਾ ਸ਼ੌਕ ਸੀ ਤੇ ਮੈਂ ਲੋਕਾਂ ਨੂੰ ਦਸਣਾ ਚਾਹੁੰਦਾ ਸੀ ਕਿ ਮੈਂ ਕੀ ਕੁਝ ਕਰ ਸਕਦਾ ਹਾਂ। ਇਹ ਮੇਰੀ ਬੜੀ ਪਰਬਲ ਇੱਛਾ ਸੀ।

ਸਵਾਮੀ ਜੀ ਕਹਿਣ ਲਗੇ, "ਜੇ ਤੂੰ ਦਰਖਤ ਤੇ ਚੜ੍ਹੇਂਗਾ, ਮੈਂ ਤੈਨੂੰ ਮੰਤ੍ਰ ਦਸਾਂਗਾ।" ਸੋ ਮੈਂ ਦਰਖਤ ਤੇ ਚੜ੍ਹ ਗਿਆ।

ਉਹ ਕਹਿਣ ਲਗੇ, "ਬਿਲਕੁਲ ਉਨ੍ਹਾਂ ਦੇ ਕੋਲ ਜਾ ਕੇ ਉਨ੍ਹਾਂ ਨਾਲ ਗੱਲਾਂ ਕਰਕੇ ਕਹਿ ਕਿ ਮੈਂ ਏਥੇ ਤੁਹਾਡੇ ਕੋਲ ਹੀ ਰਹਿੰਦਾ ਹਾਂ ਤੇ ਮੈਂ ਤੁਹਾਨੂੰ ਕੋਈ ਨੁਕਸਾਨ ਨਹੀਂ ਪਹੁੰਚਾਵਾਂਗਾ। ਤੁਸੀਂ ਵੀ ਮੈਨੂੰ ਕੋਈ ਨੁਕਸਾਨ ਨਾ ਪਹੁੰਚਾਣਾ।"

ਮੈਂ ਸਵਾਮੀ ਜੀ ਨੂੰ ਕਿਹਾ, "ਇਹ ਤਾਂ ਕੋਈ ਮੰਤ੍ਰ ਨਹੀਂ ਹੈ।"

ਉਹ ਕਹਿਣ ਲਗੇ, "ਜੋ ਮੈਂ ਕਹਿ ਰਿਹਾਂ, ਉਹ ਕਰ; ਮੱਖੀਆਂ ਨਾਲ ਗੱਲਾਂ ਕਰ। ਤੇਰੇ ਬੁੱਲ੍ਹ ਏਨੇ ਨੇੜੇ ਹੋਣੇ ਚਾਹੀਦੇ ਹਨ ਕਿ ਇਸ ਤਰ੍ਹਾਂ ਲਗੇ ਕਿ ਤੂੰ ਮੱਖੀਆਂ ਨਾਲ ਘੁਸਰ ਮੁਸਰ ਕਰ ਰਿਹਾ ਹੈਂ।"

ਮੈਂ ਕਿਹਾ, "ਇਨ੍ਹਾਂ ਨੂੰ ਹਿੰਦੀ ਕਿਸ ਤਰ੍ਹਾਂ ਆਉਂਦੀ ਹੈ?"

ਉਨ੍ਹਾਂ ਨੇ ਜਵਾਬ ਦਿੱਤਾ, "ਉਹ ਦਿਲ ਦੀ ਭਾਸ਼ਾ ਸਮਝਦੀਆਂ ਹਨ, ਇਸ ਕਰਕੇ ਉਨ੍ਹਾਂ ਨੂੰ ਸਾਰੀਆਂ ਹੀ ਭਾਸ਼ਾ ਆਉਂਦੀਆਂ ਹਨ। ਤੂੰ ਉਨ੍ਹਾਂ ਨਾਲ ਗੱਲ ਕਰਕੇ ਤਾਂ ਦੇਖ।" ਮੈਨੂੰ ਭਰੋਸਾ ਤਾਂ ਨਹੀਂ ਸੀ ਪਰ ਮੈਂ ਉਸੇ ਤਰ੍ਹਾਂ ਹੀ ਕੀਤਾ ਜਿਸ ਤਰ੍ਹਾਂ ਉਨ੍ਹਾਂ ਨੇ ਕਿਹਾ। ਮੈਂ ਹੈਰਾਨ ਰਹਿ ਗਿਆ ਕਿ ਮੱਖੀਆਂ ਨੇ ਮੈਨੂੰ ਕੁਛ ਨਹੀਂ ਕਿਹਾ। ਮੈਂ ਪੁਛਿਆ, "ਕੀ ਇਹ ਪਾਲਤੂ ਹਨ?"

ਉਹ ਹੱਸੇ ਤੇ ਕਹਿਣ ਲਗੇ, "ਇਹ ਮੰਤ੍ਰ ਕਿਸੇ ਨੂੰ ਨ ਦੱਸੀਂ, ਇਹ ਕੇਵਲ ਤੇਰੇ ਲਈ ਹੀ ਕੰਮ ਕਰੇਗਾ; ਮੈਂ ਤੈਨੂੰ ਚੇਤਾਵਨੀ ਦੇ ਰਿਹਾ ਹਾਂ, ਇਸ ਗਲ ਨੂੰ ਭੁੱਲੀਂ ਨਾ।"

ਜਦੋਂ ਮੈਂ ਬਹੁਤ ਸਾਰੇ ਸ਼ਹਿਰਾਂ ਵਿਚ ਜਾਂਦਾ ਸੀ, ਮੈਂ ਬਹੁਤ ਵਸੋਂ ਵਾਲੀ ਥਾਂ ਤੇ ਨਹੀਂ ਠਹਿਰਦਾ ਸੀ। ਮੈਂ ਆਮ ਤੌਰ ਤੇ ਬਾਗਾਂ ਵਿਚ ਹੀ ਰਹਿੰਦਾ ਸੀ, ਤੇ ਲੋਕੀ ਮੈਨੂੰ ਉਥੇ ਹੀ ਮਿਲਣ ਆਉਂਦੇ ਸੀ। ਮੈਂ ਜਵਾਨ ਤੇ ਅੱਲ੍ਹੜ ਸੀ ਤੇ ਸ਼ੇਖੀ ਮਾਰਨਾ ਚਾਹੁੰਦਾ ਸੀ। ਮੈਂ ਦਰਖਤ ਤੇ ਚੜ੍ਹ ਜਾਂਦਾ, ਚੁਪ-ਚਾਪ ਸ਼ਹਿਦ ਲੈ

ਆਉਂਦਾ – ਬਿਨਾਂ ਇਕ ਵੀ ਡੰਗ ਦੇ; ਲੋਕਾਂ ਨੂੰ ਅਚੰਭਾ ਹੁੰਦਾ।

ਮੈਂ ਜਦੋਂ ਭਿਵਾਨੀ ਪਹੁੰਚਿਆ ਤਾਂ ਇਕ ਸੁਨਿਆਰਾ ਕਹਿਣ ਲਗਾ ਕਿ ਇਹ ਮੰਤਰ ਮੈਨੂੰ ਦਸ ਦਿਓ।

ਮੈਂ ਕਿਹਾ, ਠੀਕ ਹੈ। ਮੈਂ ਭੁਲ ਚੁਕਾ ਸੀ ਕਿ ਸਵਾਮੀ ਜੀ ਨੇ ਮੈਨੂੰ ਇਹ ਮੰਤ੍ਰ ਕਿਸੇ ਨੂੰ ਨਾ ਦੱਸਣ ਲਈ ਆਦੇਸ਼ ਦਿਤਾ ਹੈ ਤੇ ਕਿਹਾ ਹੈ ਕਿ ਇਹ ਕਿਸੇ ਹੋਰ ਲਈ ਕੰਮ ਨਹੀਂ ਕਰੇਗਾ। ਮੈਂ ਉਸ ਨੂੰ ਦਸਿਆ ਕਿ ਮੱਖੀਆਂ ਨਾਲ ਕਿਸ ਤਰ੍ਹਾਂ ਗੱਲ ਕਰਨੀ ਹੈ। ਉਹ ਛੱਤੇ ਦੇ ਕੋਲ ਚੜ੍ਹ ਗਿਆ, ਮੰਤ੍ਰ ਕਰਨ ਲਗਾ, ਪਰ ਕੁਝ ਨਹੀਂ ਬਣਿਆ। ਮੱਖੀਆਂ ਨੇ ਉਹਦੇ ਉਤੇ ਹਮਲਾ ਕਰ ਦਿਤਾ। ਉਹ ਦਰਖਤ ਤੋਂ ਡਿਗ ਪਿਆ ਤੇ ਉਸ ਨੂੰ ਹਸਪਤਾਲ ਲੈ ਜਾਣਾ ਪਿਆ। ਤਿੰਨ ਦਿਨ ਉਸ ਨੂੰ ਹੋਸ਼ ਨਹੀਂ ਆਈ, ਮੈਂ ਬਹੁਤ ਚਿੰਤਾ ਵਿਚ ਪੈ ਗਿਆ ਤੇ ਸੋਚਿਆ, "ਜੇ ਇਹ ਬੰਦਾ ਮਰ ਗਿਆ ਤੇ ਮੇਰਾ ਹੀ ਕਸੂਰ ਹੋਵੇਗਾ।" ਮੈਂ ਦਿਨ ਰਾਤ ਅਰਦਾਸ ਕਰਦਾ ਰਿਹਾ ਕਿ ਉਹ ਬਚ ਜਾਵੇ।

ਮੈਂ ਹੈਰਾਨ ਹੋ ਗਿਆ, ਤੀਸਰੇ ਦਿਨ ਉਹ ਸਵਾਮੀ ਜੀ ਹਸਪਤਾਲ ਆ ਗਏ ਜਿਨ੍ਹਾਂ ਨੇ ਇਹ ਮੰਤ੍ਰ ਦਿਤਾ ਸੀ ਤੇ ਕਹਿਣ ਲਗੇ, "ਇਹ ਤੂੰ ਕੀ ਕੀਤਾ? ਤੂੰ ਸ਼ੇਖੀ ਮਾਰਦਿਆਂ ਇਸ ਬੰਦੇ ਨੂੰ ਜਾਨੋਂ ਹੀ ਮਾਰ ਦਿਤਾ ਸੀ। ਇਹ ਤੇਰੇ ਲਈ ਇਕ ਆਖਰੀ ਸਬਕ ਹੈ। ਬੰਦਾ ਸਵੇਰੇ ਠੀਕ ਹੋ ਜਾਵੇਗਾ ਤੇ ਮੈਂ ਇਸ ਮੰਤ੍ਰ ਦੀ ਸ਼ਕਤੀ ਤੇਰੇ ਅੰਦਰੋਂ ਖਤਮ ਕਰ ਰਿਹਾਂ, ਤੂੰ ਇਹ ਕਦੀ ਵੀ ਨਹੀਂ ਵਰਤ ਸਕੇਂਗਾ।" ਇਸ ਤੋਂ ਬਾਅਦ ਮੈਂ ਕਾਫੀ ਚੌਕਸ ਹੋ ਗਿਆ। ਕਈ ਵਾਰੀ ਮਹਾਂਪੁਰਖਾਂ ਦੇ ਬਚਨ, ਮੰਤ੍ਰ ਦਾ ਹੀ ਕੰਮ ਕਰਦੇ ਹਨ। ਜਦੋਂ ਵੀ ਕੋਈ ਮਹਾਂਪੁਰਖ ਤੁਹਾਡੇ ਨਾਲ ਬਚਨ ਕਰਨ, ਉਨ੍ਹਾਂ ਦੇ ਬਚਨਾਂ ਨੂੰ ਮੰਤ੍ਰ ਹੀ ਸਮਝ ਕੇ ਕਮਾਓ।

## ਮੰਤਰ ਦਾ ਦੁਰਉਪਯੋਗ

ਮੱਠਾਂ ਵਿਚ ਹਾਲੇ ਵੀ ਕਈ ਇਹੋ ਜੇਹੇ ਮਸੌਦੇ ਮਿਲਦੇ ਹਨ ਜਿਨ੍ਹਾਂ ਨੂੰ ਪੜ੍ਹਨਾ ਵਰਜਿਤ ਹੈ। ਸਿਵਾਏ ਮੱਠ ਦੇ ਮੁਖੀ ਤੋਂ ਹੋਰ ਕਿਸੇ ਨੂੰ ਵੀ ਪੜ੍ਹਨ ਦੀ ਆਗਿਆ ਨਹੀਂ ਹੈ। ਉਨ੍ਹਾਂ ਨੂੰ 'ਪ੍ਰਸੰਗ ਸ਼ਾਸ਼ਤ੍ਰ' ਕਿਹਾ ਜਾਂਦਾ ਹੈ ਤੇ ਉਨ੍ਹਾਂ ਨੂੰ ਕੋਈ ਬਹੁਤ ਅੱਗੇ ਵਧੇ ਹੋਏ ਜਾਂ ਉਚ ਕੋਟੀ ਦੇ ਸਾਧਕ ਹੀ ਸਮਝ ਸਕਦੇ ਹਨ।

ਮੇਰੇ ਗੁਰੂ ਕਹਿੰਦੇ ਹਨ, "ਤੂੰ ਇਨ੍ਹਾਂ ਹੱਥ ਲਿਖਤ ਗ੍ਰੰਥਾਂ ਵਿਚੋਂ ਪੜ੍ਹ ਕੇ ਕੋਈ ਪ੍ਰਯੋਗ ਨਾ ਕਰੀਂ।" ਪਰ ਮੈਂ ਹੱਠੀ ਸੀ ਤੇ ਛੇਤੀਂ ਇਹ ਜਾਣ ਲੈਣਾ ਚਾਹੁੰਦਾ ਸੀ ਕਿ ਇਨ੍ਹਾਂ ਦੇ ਅੰਦਰ ਕੀ ਲਿਖਿਆ ਹੋਇਆ ਹੈ। ਮੈਂ ਅਠਾਰ੍ਹਾਂ ਸਾਲ ਦਾ ਸੀ ਪਰ ਲਾ- ਪਰਵਾਹ ਸੀ। ਮੈਂ ਸੋਚਿਆ ਮੈਂ ਕਾਫੀ ਕੁਛ ਜਾਣਦਾ ਹਾਂ ਤੇ ਇਹ ਵੀ ਜਾਣਨਾਂ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਨੇ ਇਹ ਲਿਖਤਾਂ ਵਰਤੋਂ ਵਿਚ ਨਹੀਂ ਲਿਆਉਣੀਆਂ ਤਾਂ ਲਿਖੀਆਂ ਕਿਉਂ ਹਨ? ਮੈਂ ਇਨ੍ਹਾਂ ਵਿਚ ਲਿਖੇ ਮੰਤ੍ਰਾਂ ਦਾ ਅਭਿਆਸ ਕਰਨਾ ਚਾਹੁੰਦਾ ਸੀ। ਮੈਂ ਸੋਚਿਆ, ਕਿਉਂ ਨਾ ਇਹ ਅਨੁਭਵ ਕਰਕੇ ਦੇਖਿਆ ਜਾਏ? ਮੇਰਾ ਗੁਰੂ ਬਹੁਤ ਸਮਰੱਥ ਹੈ, ਜੇ ਕੁਝ ਹੋ ਗਿਆ ਤਾਂ ਆਪੇ ਹੀ ਸਾਂਭ ਲਵੇਗਾ।

ਅਸੀਂ ਕਿਧਰੇ ਜਾ ਰਹੇ ਸੀ। ਮੇਰੇ ਗੁਰੂ ਨੇ ਇਕ ਗ੍ਰੰਥ ਮੈਨੂੰ ਰਸਤੇ ਵਿਚ ਚੁੱਕਣ ਲਈ ਕਿਹਾ ਤੇ ਨਾਲ ਹੀ ਕਿਹਾ ਸੀ, "ਬਿਲਕੁਲ ਵੀ ਇਸ ਨੂੰ ਖੋਲ੍ਹਣਾ ਨਹੀਂ।" ਮੈਨੂੰ ਬਹੁਤ ਉਤਸੁਕਤਾ ਹੋਈ ਤੇ ਮੈਂ ਫੈਸਲਾ ਕੀਤਾ ਕਿ ਜੇ ਇਹ ਗ੍ਰੰਥ ਮੇਰੇ ਕੋਲ ਛੱਡ ਕੇ ਏਧਰ ਉਧਰ ਹੋਏ ਤੇ ਮੈਂ ਇਕੱਲਾ ਹੋਇਆ ਤਾਂ ਮੈਂ ਇਸ ਨੂੰ ਜ਼ਰੂਰ ਪੜ੍ਹਾਂਗਾ।

ਇਕ ਸ਼ਾਮ ਅਸੀਂ ਗੰਗਾ ਦੇ ਕਿਨਾਰੇ ਇਕ ਛੋਟੇ ਜਿਹੇ ਅਸਥਾਨ ਤੇ ਪੁੱਜੇ। ਮੇਰੇ ਗੁਰੂ ਇਕ ਝੌਂਪੜੀ ਦੇ ਅੰਦਰ ਆਰਾਮ ਕਰਨ ਚਲੇ ਗਏ; ਮੈਂ ਸੋਚਿਆ, ਇਸ ਤੋਂ ਵਧੀਆ ਮੌਕਾ ਗ੍ਰੰਥ ਨੂੰ ਪੜ੍ਹਨ ਦਾ ਨਹੀਂ ਹੋ ਸਕਦਾ। ਜਿਥੇ ਗੁਰੂਦੇਵ ਬੈਠੇ ਸੀ, ਉਸ ਕਮਰੇ ਵਿਚ ਕੋਈ ਖਿੜਕੀ ਨਹੀਂ ਸੀ। ਬੱਸ ਇਕੋ ਦਰਵਾਜ਼ਾ ਹੀ ਸੀ। ਮੈਂ ਗੁਰੂਦੇਵ ਦੀ ਝੌਂਪੜੀ ਦਾ ਦਰਵਾਜ਼ਾ ਬਾਹਰੋਂ ਬੰਦ ਕਰ ਦਿਤਾ। ਮੈਂ ਸੋਚਿਆ, ਹੁਣ ਮੈਂ ਸਾਰੀ ਰਾਤ ਇਹ ਗ੍ਰੰਥ ਪੜ੍ਹਾਂਗਾ ਤੇ ਦੇਖਾਂਗਾ ਇਸ ਦੇ ਅੰਦਰ ਕੀ ਹੈ। ਉਹ ਚਾਨਣੀ ਰਾਤ ਸੀ, ਮੈਂ ਬਹੁਤ ਚੰਗੀ ਤਰ੍ਹਾਂ ਦੇਖ ਸਕਦਾ ਸੀ, ਇਹ ਲਪੇਟਿਆ ਹੋਇਆ ਸੀ ਤੇ ਮੋਟੇ ਧਾਗੇ ਨਾਲ ਬੰਨ੍ਹਿਆ ਹੋਇਆ ਸੀ, ਮੈਂ ਇਸ ਨੂੰ ਖੋਲ੍ਹਣ ਲਈ ਕਾਫੀ ਸਮਾਂ ਲਗਾਇਆ ਤੇ ਫੇਰ ਮੈਂ ਪੜ੍ਹਨਾ ਸ਼ੁਰੂ ਕਰ ਦਿਤਾ। ਇਸ ਵਿਚ ਕੁਛ ਅਭਿਆਸ ਤੇ ਉਨ੍ਹਾਂ ਦਾ ਪ੍ਰਭਾਵ ਲਿਖਿਆ ਹੋਇਆ ਸੀ।

ਇਕ ਘੰਟਾ ਪੜ੍ਹਨ ਤੋਂ ਬਾਦ ਮੈਂ ਸੋਚਿਆ, "ਕਿਉਂ ਨਾ ਕੋਸ਼ਿਸ਼ ਕੀਤੀ ਜਾਵੇ?" ਸੋ ਮੈਂ ਗ੍ਰੰਥ ਨੂੰ ਇਕ ਪਾਸੇ ਰੱਖ ਦਿਤਾ। ਉਸ ਵਿਚ ਲਿਖਿਆ ਸੀ 'ਕੇਵਲ ਬਹੁਤ ਹੀ ਪਹੁੰਚੇ ਹੋਏ ਯੋਗੀ ਹੀ ਇਨ੍ਹਾਂ ਮੰਤ੍ਰਾਂ ਦਾ ਅਭਿਆਸ ਕਰਨ; ਵਿਧੀ ਪੂਰਵਕ ਨਾ ਕੀਤਾ ਗਿਆ ਅਭਿਆਸ ਬਹੁਤ ਹਾਨੀਕਾਰਕ ਹੋ ਸਕਦਾ ਹੈ।' ਉਸ ਸਮੇਂ ਮੈਂ ਸੋਚਦਾ ਸੀ ਕਿ ਮੈਂ ਬਹੁਤ ਪਹੁੰਚਿਆ ਹੋਇਆ ਹਾਂ। ਮੈਂ ਅਭਿਆਸ ਸ਼ੁਰੂ ਕਰ ਦਿਤਾ। ਇਹ ਇਕ ਖਾਸ ਮੰਤ੍ਰ ਨੂੰ ਬਾਰ-ਬਾਰ ਦੁਹਰਾਉਣਾ ਸੀ, ਇਕ ਖਾਸ ਤਰ੍ਹਾਂ ਦੇ ਇਸ ਮੰਤ੍ਰ ਨਾਲ ਫੇਰ ਦੋਨੋਂ ਅੰਦਰ ਤੇ ਬਾਹਰ ਦੀਆਂ ਸ਼ਕਤੀਆਂ ਜਾਗ ਪੈਂਦੀਆਂ ਹਨ।

ਗ੍ਰੰਥ ਵਿਚ ਲਿਖਿਆ ਸੀ ਕਿ ਮੰਤ੍ਰ ਨੂੰ ਇਕ ਹਜ਼ਾਰ ਇਕ ਵਾਰੀ ਦੁਹਰਾਉਣਾ ਹੈ। ਮੈਂ ਨੌ-ਸੌ ਵਾਰੀ ਕਹਿ ਚੁਕਿਆ ਪਰ ਕੁਛ ਨਹੀਂ ਹੋਇਆ। ਮੈਂ ਸੋਚ ਲਿਆ ਕਿ ਹੁਣ ਕੁਝ ਵੀ ਨਹੀਂ ਹੋਣਾ ਪਰ ਜਦੋਂ ਮੈਂ ੯੪੦ ਤੇ ਪਹੁੰਚਿਆ, ਮੈਂ ਇਕ ਬਹੁਤ ਹੀ ਵੱਡੇ ਆਕਾਰ ਦੀ ਇਸਤ੍ਰੀ ਦੇਖੀ। ਉਸ ਨੇ ਲਕੜੀਆਂ ਇਕੱਠੀਆਂ ਕੀਤੀਆਂ ਤੇ ਅੱਗ ਬਾਲਣੀ ਸ਼ੁਰੂ ਕਰ ਦਿਤੀ। ਫੇਰ ਉਸ ਨੇ ਇਕ ਵੱਡੇ ਸਾਰੇ ਭਾਂਡੇ ਵਿਚ ਪਾਣੀ ਪਾਇਆ ਤੇ ਅੱਗ ਤੇ ਰੱਖ ਦਿਤਾ। ਮੈਂ ਉਦੋਂ ੯੬੩ ਤੇ ਪਹੁੰਚਿਆ ਸੀ ਤੇ ਜਦੋਂ ਤਕ ਮੈਂ ੯੭੦ ਤੇ ਪਹੁੰਚਿਆ ਤਾਂ ਮੈਂ ਦੇਖਿਆ ਇਕ ਦੇਓ ਵਰਗਾ ਆਦਮੀ ਤੁਰਿਆ ਆ ਰਿਹਾ ਹੈ। ਪਹਿਲਾਂ ਮੈਂ ਸੋਚਿਆ ਕਿ ਇਹ ਮੰਤ੍ਰ ਦਾ ਹੀ ਪ੍ਰਭਾਵ ਹੋਣਾ ਹੈ, ਮੈਂ ਉਹਦੇ ਵਲ ਨਹੀਂ ਦੇਖਾਂਗਾ ਤੇ ਮੈਂ ਮੰਤ੍ਰ ਨੂੰ ੧੦੦੧ ਵਾਰੀ ਪੂਰਾ ਕਰਾਂਗਾ, ਪਰ ਉਹ ਮੇਰੇ ਵਲ ਆਉਣ ਲਗ ਪਿਆ। ਮੈਂ ਇਸ ਤੋਂ ਪਹਿਲਾਂ ਕਦੀ ਵੀ ਐਡਾ ਵੱਡਾ ਬੰਦਾ ਨਹੀਂ ਦੇਖਿਆ ਸੀ ਤੇ ਨਾ ਹੀ ਸੋਚਿਆ ਸੀ; ਉਸ ਦੇ ਸਰੀਰ ਤੇ ਕੋਈ ਕਪੜਾ ਨਹੀਂ ਸੀ।

ਉਸ ਨੇ ਉਸ ਇਸਤ੍ਰੀ ਨੂੰ ਪੁਛਿਆ, "ਤੂੰ ਮੇਰੇ ਲਈ ਕੀ ਬਣਾਇਆ ਹੈ?" ਇਸਤ੍ਰੀ ਨੇ ਕਿਹਾ, "ਮੇਰੇ ਕੋਲ ਕੁਝ ਨਹੀਂ ਹੈ; ਜੇ ਤੂੰ ਮੈਨੂੰ ਕੁਝ ਦੇਵੇਂਗਾ, ਮੈਂ ਬਣਾ ਦਿਆਂਗੀ।" ਉਸ ਨੇ ਮੇਰੇ ਵਲ ਉਂਗਲੀ ਕਰਕੇ ਕਿਹਾ, "ਉਹ ਦੇਖ ਜਿਹੜਾ ਬੈਠਾ ਹੈ, ਤੂੰ ਉਹਦੇ ਟੁਕੜੇ ਕਰਕੇ ਕਿਉਂ ਨਹੀਂ ਚਾੜ੍ਹ ਦਿੰਦੀ?"

ਜਦੋਂ ਮੈਂ ਸੁਣਿਆ, ਮੇਰੀ ਮਾਲਾ ਕਿਥੇ ਗਈ, ਮੈਂ ਉਛਲ ਕੇ ਕਿਥੇ ਗਿਆ ਤੇ ਮੇਰੇ ਦੰਦਲ ਪੈ ਗਈ ਤੇ ਮੈਂ ਬੇਹੋਸ਼ ਹੋ ਗਿਆ। ਮੈਨੂੰ ਕੋਈ ਪਤਾ ਨਹੀਂ, ਮੈਂ ਕਿੰਨੀ ਦੇਰ ਬੇਹੋਸ਼ ਰਿਹਾ। ਜਦੋਂ ਮੈਨੂੰ ਹੋਸ਼ ਆਈ, ਗੁਰੂਦੇਵ ਮੇਰੇ ਸਾਹਮਣੇ ਖੜ੍ਹੇ ਸੀ। ਉਨ੍ਹਾਂ ਨੇ ਮੇਰੀ ਗੱਲ੍ਹ ਤੇ ਥੱਪੜ ਮਾਰਿਆ ਤੇ ਉਠਣ ਲਈ ਕਿਹਾ। ਮੈਨੂੰ ਇਕ ਮਿੰਟ ਲਈ ਹੋਸ਼ ਆਵੇ ਤੇ ਮੈਂ ਕਹਾਂ ਕਿ ਉਹ ਦੇਓ ਮੈਨੂੰ ਵੱਢ ਸੁੱਟੇਗਾ ਤੇ ਮੈਂ ਫੇਰ ਬੇਹੋਸ਼ ਹੋ ਜਾਂਦਾ ਸੀ। ਕੋਈ ਤਿੰਨ ਚਾਰ ਵਾਰੀ ਇਸ ਤਰ੍ਹਾਂ ਹੋਇਆ। ਆਖਿਰ-ਕਾਰ ਗੁਰੂਦੇਵ ਨੇ ਮੈਨੂੰ ਠੁੱਡਾ ਮਾਰਿਆ ਤੇ ਕਿਹਾ, "ਉਠ ਖੜ੍ਹਾ ਹੋ; ਤੂੰ ਇਹ ਕੀ ਕੀਤਾ? ਮੈਂ ਤੈਨੂੰ ਕਿਹਾ ਸੀ, ਇਨ੍ਹਾਂ ਮੰਤਰਾਂ ਦਾ ਅਭਿਆਸ ਨਹੀਂ ਕਰਨਾ; ਬੇਵਕੂਫ! ਮੈਨੂੰ ਵੀ ਅੰਦਰ ਬੰਦ ਕਰ ਦਿਤਾ।"

ਇਸ ਤੋਂ ਮੈਨੂੰ ਮੰਤ੍ਰਾਂ ਦੀ ਸ਼ਕਤੀ ਦਾ ਅਹਿਸਾਸ ਹੋਇਆ ਤੇ ਜਿਹੜਾ ਮੰਤ੍ਰ ਗੁਰੂ ਨੇ ਦਿਤਾ ਸੀ, ਮੈਂ ਉਸ ਦਾ ਅਭਿਆਸ ਕਰਨ ਲਗ ਪਿਆ, ਤੇ ਛੋਟੀ ਛੋਟੀ ਗੱਲ ਵਾਸਤੇ ਮੈਂ ਉਸ ਨੂੰ ਕਰਨ ਲਗ ਪਿਆ। ਮੈਂ ਜਵਾਨੀ ਵਿਚ ਬਹੁਤ ਹੀ ਅੱਲ੍ਹੜਾਂ ਵਾਲੀਆਂ ਹਰਕਤਾਂ ਕਰਦਾ ਸੀ ਪਰ ਮੇਰੇ ਮੰਤ੍ਰ ਨੇ ਸਦਾ ਹੀ ਮੇਰੀ ਸਹਾਇਤਾ ਕੀਤੀ ਤੇ ਮੇਰੇ ਅੰਦਰ ਜਾਗ੍ਰਤੀ ਪੈਦਾ ਕੀਤੀ।

ਜੇ ਮੰਤ੍ਰ ਵਿਧੀ ਪੂਰਵਕ ਨਾ ਕੀਤਾ ਜਾਵੇ ਤਾਂ ਇਸ ਨਾਲ ਮਾਇਆ ਛਲੇਡਾ ਉਤਪੰਨ ਹੋ ਜਾਂਦਾ ਹੈ, ਜੋ ਮੇਰੇ ਨਾਲ ਹੋਇਆ। ਮਾਇਆ, ਦੂਸ਼ਿਤ ਮਨ ਤੋਂ ਪੈਦਾ ਹੁੰਦੀ ਹੈ, ਜਦੋਂ ਮਨ ਸਾਫ ਹੋ ਜਾਂਦਾ ਹੈ, ਮੰਤ੍ਰ ਸਹਾਇਤਾ ਕਰਦਾ ਹੈ। **ਮੰਤ੍ਰ ਦਾ ਭਾਵ ਅਰਥ ਸਮਝਣ ਤੋਂ ਬਿਨਾਂ ਸ਼ਰਧਾ ਪੈਦਾ ਨਹੀਂ ਹੋ ਸਕਦੀ ਤੇ ਸ਼ਰਧਾ ਤੇ ਭਾਵ ਤੋਂ ਬਿਨਾਂ ਮੰਤ੍ਰ ਦੇ ਉਚਾਰਣ ਦਾ ਕੋਈ ਲਾਭ ਨਹੀਂ ਹੋ ਸਕਦਾ।**

## ਮੇਰੀ ਤਾੜਨਾ

ਇਕ ਵਾਰੀ ਦੀ ਗੱਲ ਹੈ ਕਿ ਮੈਂ ਆਪਾ ਚੀਨਣ ਵਾਸਤੇ ਮੌਨ ਵਰਤ ਰੱਖਿਆ ਹੋਇਆ ਸੀ। ਮੈਂ ਅਯੁਧਿਆ ਦੇ ਬਾਹਰ ਸਰਯੂ ਨਦੀ ਦੇ ਕੰਢੇ ਰਹਿੰਦਾ ਸੀ ਜੋ ਕਿ ਰਾਮ ਚੰਦਰ ਜੀ ਦੀ ਜਨਮ ਭੂਮੀ ਹੈ। ਉਥੇ ਦੇ ਲੋਕਾਂ ਨੂੰ ਪਤਾ ਸੀ ਕਿ ਮੈਂ ਪ੍ਰਸ਼ਾਦਾ ਪਾਣੀ ਨਹੀਂ ਮੰਗ ਸਕਦਾ। ਸੋ ਉਹ ਦਿਨ ਵਿਚ ਇਕ ਵਾਰੀ ਮੇਰੇ ਲਈ ਪ੍ਰਸ਼ਾਦਾ ਲਿਆ ਦਿੰਦੇ ਸੀ। ਗਰਮੀਆਂ ਦਾ ਮਹੀਨਾ ਸੀ ਤੇ ਮੇਰੇ ਸਿਰ ਤੇ ਕੋਈ ਛੱਤ ਨਹੀਂ ਸੀ। ਅਚਾਨਕ ਇਕ ਦਿਨ ਸ਼ਾਮ ਨੂੰ ਬੱਦਲਵਾਈ ਹੋਈ ਤੇ ਮੀਂਹ ਪੈਣ ਲਗ ਪਿਆ। ਮੇਰੇ ਕੋਲ ਕੇਵਲ ਇਕ ਲੰਬਾ ਸਾਰਾ ਕੰਬਲ ਹੀ ਸੀ ਜਿਸ ਨਾਲ ਮੈਂ ਤਨ ਢਕਦਾ ਸੀ। ਸੋ ਮੈਂ ਮੀਂਹ ਤੋਂ ਬਚਣ ਲਈ ਇਕ ਮੰਦਰ ਵਲ ਤੁਰਨਾ ਸ਼ੁਰੂ ਕਰ ਦਿਤਾ। ਹਨੇਰ੍ਹਾ ਪੈ ਚੁੱਕਾ ਸੀ, ਮੈਂ ਮੰਦਰ ਦੇ ਪਿਛਲੇ ਦਰਵਾਜ਼ੇ ਤੋਂ ਵੜਿਆ ਤੇ ਜਾ ਕੇ ਮੰਦਰ ਦੀ ਡਿਉੜੀ ਵਿਚ ਬੈਠ ਗਿਆ। ਮੰਦਰ

ਦੇ ਤਿੰਨ ਪਹਿਰੇਦਾਰ ਲਾਠੀਆਂ ਲੈ ਕੇ ਆ ਗਏ ਤੇ ਮੈਨੂੰ ਪੁੱਛਣ ਲੱਗੇ ਕਿ ਮੈਂ ਕੀ ਕਰ ਰਿਹਾ ਹਾਂ। ਉਨ੍ਹਾਂ ਨੇ ਸੋਚਿਆ ਕਿ ਮੈਂ ਚੋਰ ਹਾਂ ਕਿਉਂਕਿ ਮੈਂ ਬੋਲ ਨਹੀਂ ਰਿਹਾ ਸੀ। ਤੇ ਫੇਰ ਉਨ੍ਹਾਂ ਲਾਠੀਆਂ ਨਾਲ ਮੈਨੂੰ ਜ਼ੋਰ-ਜ਼ੋਰ ਦੀ ਮਾਰਨਾ ਸ਼ੁਰੂ ਕਰ ਦਿਤਾ। ਉਨ੍ਹਾਂ ਨੇ ਐਨਾ ਮਾਰਿਆ ਕਿ ਮੈਨੂੰ ਬੇਹੋਸ਼ ਕਰ ਦਿਤਾ। ਤਦ ਤੱਕ ਮੰਦਰ ਦਾ ਪੁਜਾਰੀ ਲਾਲਟੈਨ ਲੈ ਕੇ ਦੇਖਣ ਆਇਆ ਕਿ ਅੰਦਰ ਕੌਣ ਵੜ ਆਇਆ ਹੈ, ਮੇਰੇ ਸਿਰ ਵਿਚੋਂ ਖੂਨ ਨਿਕਲ ਰਿਹਾ ਸੀ। ਸਰੀਰ ਤੇ ਕਈ ਜਗ੍ਹਾ ਸੱਟਾਂ ਲੱਗੀਆਂ ਹੋਈਆਂ ਸਨ। ਮੰਦਰ ਦਾ ਪੁਜਾਰੀ ਮੈਨੂੰ ਜਾਣਦਾ ਸੀ ਤੇ ਮੇਰੀ ਇਹ ਹਾਲਤ ਦੇਖ ਕੇ ਉਹ ਬੜਾ ਦੁਖੀ ਹੋਇਆ। ਜਦੋਂ ਮੈਨੂੰ ਹੋਸ਼ ਆਈ ਤਾਂ ਪੁਜਾਰੀ ਤੇ ਹੋਰ ਸਾਰੇ, ਜੋ ਮੰਦਰ ਵਿਚ ਰਹਿੰਦੇ ਸੀ, ਖਿਮਾ ਮੰਗ ਰਹੇ ਸੀ ਤੇ ਆਪਣੀ ਭੁੱਲ ਬਖਸ਼ਾ ਰਹੇ ਸੀ। ਉਸ ਦਿਨ ਮੈਂ ਜਾਣਿਆ ਕਿ ਸਾਦਗੀ ਨਾਲ ਰਹਿਣਾ ਤੇ ਤਪੱਸਿਆ ਕਰਨੀ ਕੋਈ ਸੌਖੀ ਗੱਲ ਨਹੀਂ। ਮੈਂ ਆਪਾ ਚੀਨਣ ਦਾ ਰਸਤਾ ਤਾਂ ਜਾਰੀ ਰੱਖਿਆ ਪਰ ਬਾਹਰ ਘੁੰਮਣਾ ਬੰਦ ਕਰ ਦਿਤਾ।

ਸਾਧਨਾ ਦੇ ਇਲਾਜ ਦੇ ਸਾਰਿਆਂ ਤਰੀਕਿਆਂ ਤੋਂ ਕਠਿਨ ਹੈ - ਸਵੈ ਸਾਧਨਾ, ਜਿਸ ਵਿਚ ਮਨ, ਬੋਲ ਤੇ ਕਰਨੀ ਸਾਰੀਆਂ ਅਵਸਥਾਵਾਂ ਵਿਚ ਸੁਚੇਤ ਰਹਿਣਾ ਪੈਂਦਾ ਹੈ। ਪਹਿਲਾਂ ਮੈਂ ਹਮੇਸ਼ਾ ਹੀ ਸੰਕਲਪ ਕਰਦਾ ਸੀ ਤੇ ਸੰਵੇਗ, ਸੋਚ ਤੇ ਕਰਨੀ ਦਾ ਧਿਆਨ ਰੱਖਦਾ ਸੀ। ਉਨ੍ਹਾਂ ਦਿਨਾਂ ਵਿਚ ਮੈਂ ਦੇਖਿਆ ਕਿ ਜਦੋਂ ਹੀ ਮੈਂ ਆਪਣੇ ਸੁਚੇਤ ਮਨ ਨੂੰ ਸ਼ਾਂਤ ਕਰ ਲੈਂਦਾ ਸੀ, ਅਚੇਤ ਮਨ ਦੀਆਂ ਲਹਿਰਾਂ ਤੁਰੰਤ ਹੀ ਸੁਚੇਤ ਦੀ ਜਗ੍ਹਾ ਲੈ ਲੈਂਦੀਆਂ ਸਨ। ਮਨ ਨੂੰ ਕਾਬੂ ਕਰਕੇ ਰੱਖਣ ਲਈ ਤੇ ਸੁਧਾਰਨ ਲਈ ਉਸ ਦਾ ਨਿਰੀਖਣ ਕਰਨਾ, ਮੂਲ ਤੱਤਾਂ ਨੂੰ ਜਾਨਣਾ ਤੇ ਧਿਆਨ ਕਰਨਾ ਅਤਿ ਜ਼ਰੂਰੀ ਹੈ। ਮਨ ਨੂੰ ਕਾਬੂ ਕਰਨ ਵਿਚ, ਸੁਚੇਤ ਤੇ ਅਚੇਤ ਮਨ ਦੇ ਸਬੰਧ ਨੂੰ ਜਾਨਣ ਲਈ ਮੈਨੂੰ ਬੜੀ ਦੇਰ ਲੱਗੀ। ਬੜੀ ਵਾਰੀ ਮੈਨੂੰ ਲਗਦਾ ਕਿ ਮੈਂ ਆਪਣੇ ਮਨ ਨੂੰ ਜਿੱਤ ਲਿਆ ਹੈ ਤੇ ਸੋਚ ਮੇਰੇ ਪੂਰੇ ਕਾਬੂ ਵਿਚ ਹੈ, ਪਰ ਥੋੜ੍ਹੇ ਦਿਨਾਂ ਬਾਦ ਕੋਈ ਅਣਪਛਾਤਾ ਬੁਲਬੁਲਾ ਅਚੇਤ ਮਨ ਦੀ ਸੱਤਹ ਤੋਂ ਉਠ ਕੇ ਸਾਰੇ ਚੇਤਨ ਮਨ ਤੇ ਛਾ ਜਾਂਦਾ ਤੇ ਮੇਰਾ ਸਾਰਾ ਆਚਾਰ ਤੇ ਬਿਰਤੀ ਬਦਲ ਜਾਂਦੀ; ਉਸ ਵੇਲੇ ਮੈਨੂੰ ਬਹੁਤ ਨਿਰਾਸਤਾ ਹੁੰਦੀ। ਪਰ ਉਸ ਸਮੇਂ ਮੈਨੂੰ ਕੋਈ ਮਿਲ ਜਾਂਦਾ ਤੇ ਮੇਰੀ ਸਹਾਇਤਾ ਕਰਦਾ ਤੇ ਮੇਰਾ ਮਾਰਗ ਦਰਸ਼ਨ ਕਰਦਾ।

ਇਕ ਜਗਿਆਸੂ ਨੂੰ ਸਦਾ ਹੀ ਚੁਕੰਨੇ, ਚੌਕਸ ਤੇ ਪੱਕਾ ਨਿਸ਼ਚਾ ਰੱਖਣਾ ਚਾਹੀਦਾ ਹੈ ਤੇ ਸਾਧਨਾ ਕਰਦੇ ਰਹਿਣਾ ਚਾਹੀਦਾ ਹੈ। ਕਦੇ ਵੀ ਫਲ ਦੀ ਲੋਚਾ ਨਹੀਂ ਕਰਨੀ ਚਾਹੀਦੀ। ਮੈਨੂੰ ਦੱਸਿਆ ਗਿਆ ਸੀ ਕਿ ਸਾਧਨਾ ਦਾ ਕੋਈ ਵੀ ਝਟ-ਪਟ ਵਾਲਾ ਤਰੀਕਾ ਨਹੀਂ ਹੈ। ਅੱਜ ਦੇ ਵਿਦਿਆਰਥੀ ਸਾਧਨਾ ਤੋਂ ਬਹੁਤ ਛੇਤੀਂ ਹੀ ਫਲ ਦੀ ਪ੍ਰਾਪਤੀ ਕਰਨਾ ਚਾਹੁੰਦੇ ਹਨ। ਇਸ ਨਾਲ ਉਹ ਸੁਪਨੇ ਦੇਖਣ ਲਗ ਪੈਂਦੇ ਹਨ, ਤੇ ਉਨ੍ਹਾਂ ਨੂੰ ਉਹ ਅਧਿਆਤਮਕ ਅਨੁਭਵ ਦਿਸਣ ਲਗ ਪੈਂਦੇ ਹਨ, ਪਰ ਵਾਸਤਵ ਵਿਚ ਉਹ ਉਨ੍ਹਾਂ ਦੇ ਅਚੇਤ ਮਨ ਦੀਆਂ ਅਵਸਥਾਵਾਂ ਹੀ ਹੁੰਦੀਆਂ ਹਨ। ਨਤੀਜੇ ਵਜੋਂ ਨਿਰਾਸ਼ ਹੋ ਕੇ ਜਾਂ ਤਾਂ ਧਿਆਨ ਕਰਨਾ ਛੱਡ ਦਿੰਦੇ ਹਨ ਜਾਂ ਫੇਰ ਉਹ ਅਤਿ ਨਾਸ਼ਵਾਨ ਤਰੀਕੇ ਅਪਣਾਅ ਲੈਂਦੇ ਹਨ ਜਿਹੜੇ ਉਨ੍ਹਾਂ ਦੀ ਸਾਧਨਾ ਵਿਚ ਬਾਧਾ ਬਣ ਜਾਂਦੇ ਹਨ।

## ਅਦਭੁਤ ਤੰਤ੍ ਦੀ ਸਾਧਨਾ

ਬੰਗਾਲ ਪ੍ਰਾਂਤ, ਮਿਦਨਾਪੁਰ ਦੇ ਨਿਵਾਸੀ ਇਕ ਬੜੇ ਵਿਦਵਾਨ ਸੰਸਕ੍ਰਿਤ ਪੰਡਿਤ ਦਾ ਪੁਤ੍ਰ ਮੇਰਾ ਗੁਰੂ ਭਾਈ ਸੀ। ਅਠਾਰ੍ਹਾਂ ਸਾਲ ਦੀ ਉਮਰ ਵਿਚ ਮੇਰੇ ਗੁਰੂ ਭਾਈ ਨੂੰ ਉਨ੍ਹਾਂ ਨੇ ਵਿਆਹ ਕਰਾਉਣ ਲਈ ਬੜਾ ਮਜ਼ਬੂਰ ਕੀਤਾ। ਵਿਆਹ ਦੀ ਰਸਮ ਸ਼ਾਮ ਨੂੰ ਹੋਣੀ ਨਿਸ਼ਚਿਤ ਹੋਈ ਜੋ ਕਿ ਉਸ ਨੂੰ ਬਹੁਤ ਠੀਕ ਲੱਗੀ। ਹਿੰਦੂ ਰਸਮ ਦੇ ਅਨੁਸਾਰ ਜੋੜਾ ਅੱਗ ਦੇ ਦੁਆਲੇ ਸੱਤ ਫੇਰੇ ਲੈਂਦਾ ਹੈ। ਜਦੋਂ ਚੌਥਾ ਫੇਰਾ ਲੈਣ ਲਗੇ ਤਾਂ ਉਹ ਛਾਲ ਮਾਰ ਕੇ ਦੌੜ ਗਿਆ। ਵਿਆਹ ਵਿਚ ਆਏ ਲੋਕਾਂ ਨੂੰ ਮੁੰਡੇ ਦਾ ਇਸ ਤਰ੍ਹਾਂ ਦੌੜ ਜਾਣਾ ਸਮਝ ਨਹੀਂ ਆਇਆ। ਉਹ ਵੀ ਬਹੁਤ ਸਾਰੇ ਮੁੰਡੇ ਦੇ ਪਿੱਛੇ ਦੌੜੇ ਪਰ ਉਸ ਨੂੰ ਪਕੜ ਨਹੀਂ ਸਕੇ। ਉਹ ਕਈ ਦਿਨ ਤੁਰਦਾ ਰਿਹਾ ਜਦੋਂ ਤਕ ਉਹ ਗੰਗਾ ਦੇ ਕਿਨਾਰੇ ਨਹੀਂ ਪਹੁੰਚ ਗਿਆ। ਫੇਰ ਉਹ ਗੰਗਾ ਦੇ ਕਿਨਾਰੇ ਗੁਰੂ ਦੀ ਭਾਲ ਵਿਚ ਤੁਰਦਾ ਰਿਹਾ। ਛੇ ਦਿਨਾਂ ਵਿਚ ਉਸ ਨੂੰ ਬਹੁਤ ਸਾਰੇ ਅਨੁਭਵ ਹੋਏ ਪਰ ਉਸ ਨੂੰ ਗੁਰੂ ਕੋਈ ਨਹੀਂ ਲੱਭਿਆ। ਫੇਰ ਉਸ ਨੂੰ ਮੇਰੇ ਗੁਰੂਦੇਵ, ਹਿਮਾਲੀਆ ਵਿਚ ਸ੍ਰੀ ਨਗਰ ਦੇ ਸਥਾਨ ਤੇ ਮਿਲੇ। ਜਦੋਂ ਉਹ ਮਿਲੇ, ਗੁਰੂ ਜੀ ਨੇ ਉਸ ਨੂੰ ਘੁੱਟ ਕੇ ਗਲਵਕੜੀ ਪਾਈ ਤੇ ਇਉਂ ਲੱਗਿਆ ਜਿਵੇਂ ਉਹ ਇਕ ਦੂਜੇ ਨੂੰ ਪਹਿਲਾਂ ਤੋਂ ਹੀ ਜਾਣਦੇ ਹੋਣ। ਮੇਰੇ ਗੁਰੂ ਭਾਈ, ਗੁਰੂਦੇਵ ਕੋਲ ਤਿੰਨ ਮਹੀਨੇ ਰਹੇ, ਫੇਰ ਉਹ ਗੰਗੋਤ੍ਰੀ ਆ ਗਏ ਜਿਥੇ ਅਸੀਂ ਇਕੋ ਹੀ ਗੁਫਾ ਵਿਚ ਰਹੇ। ਇਕ ਦਿਨ ਉਹ ਆਪਣੇ ਸ਼ਹਿਰ ਦੀਆਂ ਗੱਲਾਂ ਕਰਨ ਲੱਗ ਪਏ ਤੇ ਉਹ ਕਹਿਣ ਲੱਗੇ ਕਿ ਜੇ ਮੈਂ ਕਦੀ ਵੀ ਮਿਦਨਾਪੁਰ ਜਾਵਾਂ, ਮੈਂ ਉਨ੍ਹਾਂ ਦੇ ਘਰ ਜ਼ਰੂਰ ਜਾਵਾਂ ਤੇ ਦਸ ਦਿਆਂ ਕਿ ਮੈਂ ਸੰਨਿਆਸ ਲੈ ਲਿਆ ਹੈ ਤੇ ਮੈਂ ਹਿਮਾਲੀਆ ਤੇ ਰਹਿੰਦਾ ਹਾਂ। ਉਸ ਤੋਂ ਛੇਤੀਂ ਹੀ ਬਾਦ ਮੈਂ ਮਿਦਨਾਪੁਰ ਗਿਆ ਤੇ ਉਨ੍ਹਾਂ ਦੇ ਘਰ ਗਿਆ ਤੇ ਉਸ ਬੀਬੀ ਨੂੰ ਵੀ ਮਿਲਿਆ ਜਿਸ ਨਾਲ ਉਨ੍ਹਾਂ ਦਾ ਵਿਆਹ ਹੋ ਰਿਹਾ ਸੀ। ਉਹ ਬੀਬੀ ਉਨ੍ਹਾਂ ਦੀ ਉਡੀਕ ਵਿਚ ਸੀ। ਮੈਂ ਉਸ ਨੂੰ ਸਲਾਹ ਦਿਤੀ ਕਿ ਵਿਆਹ ਤਾਂ ਸੰਪੂਰਨ ਹੋਇਆ ਹੀ ਨਹੀਂ ਸੀ, ਇਸ ਕਰਕੇ ਉਹ ਹੋਰ ਵਿਆਹ ਕਰਾ ਲਵੇ। ਉਹ ਮੈਨੂੰ ਕਹਿਣ ਲੱਗੀ, "ਤੁਸੀਂ ਤੇ ਤੁਹਾਡੇ ਗੁਰੂ ਭਾਈ ਕਿਸੇ ਅਸੁਰ ਦੇ ਉਪਾਸ਼ਿਕ ਹੋ, ਰੱਬ ਦੇ ਨਹੀਂ।" ਉਹ ਬਹੁਤ ਗੁੱਸੇ ਵਿਚ ਸੀ।

ਮੈਂ ਸ਼ਹਿਰ ਤੋਂ ਬਾਹਰ ਆਪਣੀ ਝੌਂਪੜੀ ਵਿਚ ਚਲਾ ਗਿਆ। ਉਥੇ ਸਾਰੇ ਪਾਸੇ ਤੰਤ੍ ਦਾ ਬੜਾ ਜ਼ੋਰ ਸੀ। ਉਸ ਜਗ੍ਹਾ ਦੇ ਸਾਰੇ ਨਿਵਾਸੀ 'ਕਾਲੀ ਮਾਂ' ਦੇ ਉਪਾਸ਼ਕ ਸਨ। ਮੈਂ ਤੰਤ੍ਰਾਂ ਦੇ ਬਾਰੇ ਸੁਣਿਆ ਹੋਇਆ ਸੀ। ਮੈਂ ਕਿਸੇ ਇਹੋ ਜਿਹੇ ਬੰਦੇ ਨੂੰ ਮਿਲਣਾ ਚਾਹੁੰਦਾ ਸੀ ਜੋ ਮੈਨੂੰ **practically** ਕਰਕੇ ਦਿਖਾਏ ਤਾਂ ਕਿ ਮੈਨੂੰ ਉਹਦੀ ਹੋਂਦ ਬਾਰੇ ਕੋਈ ਸ਼ੰਕਾ ਨਾ ਰਹਿ ਜਾਏ। ਮੇਰੇ ਗੁਰੂ ਭਾਈ ਦੇ ਇਕ ਰਿਸ਼ਤੇਦਾਰ ਨੇ ਮੈਨੂੰ ਇਕ ਮੁਸਲਮਾਨ ਮੌਲਵੀ ਨਾਲ ਮਿਲਾ ਦਿਤਾ ਜੋ ਕਿ ਤਾਂਤ੍ਰਿਕ ਸੀ ਤੇ ਉਸ ਦੀ ਉਮਰ ੯੨ ਸਾਲ ਦੀ ਸੀ। ਮੈਂ ਉਸ ਨੂੰ ਮਿਲਣ ਗਿਆ ਤੇ ਅਸੀਂ ਤਿੰਨ ਘੰਟੇ ਗੱਲਾਂ ਬਾਤਾਂ ਕਰਦੇ ਰਹੇ। ਉਹ ਉਥੇ ਦਾ ਮੌਲਵੀ ਸੀ ਤੇ ਮਸਜਿਦ ਵਿਚ ਨਿਮਾਜ਼ ਕਰਾਉਂਦਾ ਸੀ ਤੇ ਕੁਰਾਨ ਤੋਂ ਭਲੀ ਪ੍ਰਕਾਰ ਜਾਣੂ ਸੀ।

ਦੂਜੀ ਸਵੇਰ ਮੌਲਵੀ ਮੈਨੂੰ ਪਿੰਡ ਚੋਂ ਬਾਹਰ ਛੱਪੜ ਦੇ ਕੰਢੇ ਲੈ ਗਿਆ ਤੇ

ਉਹ ਆਪਣੇ ਨਾਲ ਇਕ ਮੁਰਗਾ ਵੀ ਲਿਆਇਆ ਸੀ। ਉਸ ਨੇ ਮੁਰਗਾ ਇਕ ਕੇਲੇ ਦੇ ਦਰਖਤ ਨਾਲ ਬੰਨ੍ਹ ਦਿਤਾ ਤੇ ਮੈਨੂੰ ਕਹਿਣ ਲੱਗਾ ਕਿ ਇਸਨੂੰ ਧਿਆਨ ਨਾਲ ਦੇਖ। ਉਹ ਕੁਝ ਮੰਤ੍ਰ ਬੋਲੀ ਜਾ ਰਿਹਾ ਸੀ ਤੇ ਕੁਝ ਚਿੱਟੇ ਕਾਲੇ ਦਾਣੇ ਮੁਰਗੇ ਨੂੰ ਪਾਈ ਜਾ ਰਿਹਾ ਸੀ। ਮੁਰਗਾ ਫੜ-ਫੜਾਇਆ ਤੇ ਮਰ ਗਿਆ। ਉਹ ਕਹਿਣ ਲੱਗਾ ਕਿ ਮੁਰਗਾ ਮਰ ਗਿਆ ਹੈ।

ਮੈਂ ਸੋਚਿਆ, ਇਹ ਤਾਂ ਕੋਈ ਚੰਗਾ ਕੰਮ ਨਹੀਂ ਹੈ, ਇਹ ਤਾਂ ਬੜੀ ਨਖਿੱਧ **negative power** ਹੈ, ਇਹ ਤਾਂ ਕਾਲਾ ਜਾਦੂ ਹੈ। ਉਹ ਮੈਨੂੰ ਕਹਿਣ ਲੱਗਾ, "ਤੂੰ ਚੰਗੀ ਤਰ੍ਹਾਂ ਦੇਖ ਲੈ, ਮੁਰਗਾ ਮਰ ਗਿਆ ਹੈ ਕਿ ਨਹੀਂ?" ਮੈਂ ਕਿਹਾ, "ਮੈਂ ਮੁਰਗੇ ਨੂੰ ਪਾਣੀ ਥੱਲੇ ਰੱਖ ਕੇ ਦੇਖ ਸਕਦਾ ਹਾਂ?" ਉਹ ਕਹਿਣ ਲੱਗਾ, "ਜ਼ਰੂਰ।"

ਮੈਂ ਮੁਰਗੇ ਨੂੰ ਪਾਣੀ ਦੇ ਥੱਲੇ ਰੱਖਿਆ - ਕੋਈ ਪੰਜ ਮਿੰਟ ਤੋਂ ਵੀ ਵੱਧ, ਤੇ ਫੇਰ ਬਾਹਰ ਕੱਢਿਆ। ਮੈਂ ਦੇਖਿਆ, ਮੁਰਗਾ ਮਰ ਚੁੱਕਾ ਸੀ। ਫੇਰ ਉਸ ਨੇ ਮੁਰਗੇ ਨੂੰ ਉਸ ਤਰ੍ਹਾਂ ਹੀ ਚਿੱਟੇ ਕਾਲੇ ਦਾਣੇ ਪਾ ਕੇ ਜੀਉਂਦਾ ਕੀਤਾ। ਉਸ ਗੱਲ ਨੇ ਮੈਨੂੰ ਹਿਲਾ ਦਿਤਾ। ਮੌਲਵੀ ਕਹਿਣ ਲੱਗਾ ਕਿ ਹੁਣ ਤੂੰ ਆਪਣੇ ਆਪ ਨੂੰ ਦਰਖਤ ਨਾਲ ਬੰਨ੍ਹ ਲੈ, ਤੇ ਮੈਂ ਤੈਨੂੰ ਕੁਝ ਹੋਰ ਦਿਖਾਵਾਂਗਾ।

ਜੋ ਮੌਲਵੀ ਨੇ ਕਿਹਾ, ਉਹ ਕਰਨ ਦੀ ਥਾਂ ਮੈਂ ਤਾਂ ਉਥੋਂ ਸਰਪਟ ਦੌੜ ਪਿਆ, ਐਨੀ ਤੇਜ਼ ਦੌੜਿਆ ਜਿੰਨਾਂ ਤੇਜ਼ ਦੌੜ ਸਕਦਾ ਸੀ। ਮੌਲਵੀ ਤੇ ਉਹਦਾ ਮੁਰਗਾ ਕਿਤੇ ਪਿਛੇ ਰਹਿ ਗਏ। ਜਦੋਂ ਮੈਂ ਪਿੰਡ ਪਹੁੰਚਿਆ, ਮੈਂ ਸਾਹੋ ਸਾਹ ਹੋਇਆ ਪਿਆ ਸੀ। ਪਿੰਡ ਵਾਲਿਆਂ ਨੂੰ ਕੁਝ ਪਤਾ ਨਹੀਂ ਸੀ ਕਿ ਮੈਂ ਕਿਉਂ ਦੌੜ ਰਿਹਾ ਹਾਂ। ਮੈਂ ਪਿੰਡ ਵਾਲਿਆਂ ਨੂੰ ਦੱਸਿਆ ਕਿ ਮੌਲਵੀ ਮੈਨੂੰ ਮਾਰਨਾ ਚਾਹੁੰਦਾ ਸੀ ਪਰ ਕਿਸੇ ਨੂੰ ਵੀ ਮੇਰੀ ਗੱਲ ਤੇ ਯਕੀਨ ਨਹੀਂ ਆਇਆ ਕਿਉਂਕਿ ਇਸ ਜਗ੍ਹਾ ਮੌਲਵੀ ਨੂੰ ਬਹੁਤ ਚੰਗਾ ਬੰਦਾ ਸਮਝਿਆ ਜਾਂਦਾ ਸੀ। ਮੈਂ ਸੋਚਿਆ, ਏਸ ਤੋਂ ਪਹਿਲਾਂ ਕਿ ਮੈਂ ਇਨ੍ਹਾਂ ਕਰਾਮਾਤਾਂ ਵਿਚ ਪਵਾਂ, ਮੈਨੂੰ ਇਥੋਂ ਚਲੇ ਜਾਣਾ ਚਾਹੀਦਾ ਹੈ।

ਇਥੋਂ ਮੈਂ ਕਲਕੱਤੇ ਗਿਆ ਤੇ ਚੀਫ ਜਸਟਿਸ **R.P. Mukherjee** ਕੋਲ ਠਹਿਰਿਆ। ਜਦੋਂ ਮੈਂ ਉਨ੍ਹਾਂ ਨੂੰ ਸਾਰਾ ਕੁਝ ਦੱਸਣ ਤੋਂ ਬਾਅਦ ਪੁਛਿਆ ਕਿ ਕੀ ਇਹ ਮੇਰੀ ਕਲਪਨਾ ਸੀ ਜਾਂ ਫੇਰ ਕੋਈ ਮਾਇਆ ਜਾਲ? ਉਹ ਕਹਿਣ ਲੱਗੇ, ਇਹ ਸਾਰਾ ਕੁਝ ਹੁੰਦਾ ਹੈ। ਬਾਅਦ ਵਿਚ ਮੈਂ ਸਾਧੂਆਂ ਨੂੰ ਪੁੱਛਿਆ ਕਿ ਇਹੋ ਜਿਹੀਆਂ ਕਰਾਮਾਤਾਂ ਕਿਸ ਤਰ੍ਹਾਂ ਹੁੰਦੀਆਂ ਹਨ; ਉਹ ਦੱਸ ਨਹੀਂ ਸਕੇ। ਪਰ ਇਸ ਗੱਲ ਦੀ ਉਨ੍ਹਾਂ ਨੇ ਪ੍ਰੋੜ੍ਹਤਾ ਕੀਤੀ ਕਿ ਬੰਗਾਲ ਵਿਚ ਇਹ ਗੱਲਾਂ ਆਮ ਹੁੰਦੀਆਂ ਹਨ। ਮੈਂ ਗੁਰੂਦੇਵ ਨੂੰ ਵੀ ਇਹ ਗੱਲ ਸੁਣਾਈ। ਉਹ ਬਹੁਤ ਹੱਸੇ ਤੇ ਕਹਿਣ ਲੱਗੇ, "ਤੈਨੂੰ ਕੇਵਲ ਉਸ ਦਾ ਹੀ ਅਨੁਭਵ ਕਰਨਾ ਚਾਹੀਦਾ ਹੈ ਜੋ ਤੈਨੂੰ ਦੱਸਿਆ ਗਿਆ ਹੈ।"

ਇਸ ਕਿਸਮ ਦਾ ਤੰਤ੍ਰ ਵਾਸਤਵ ਵਿਚ ਤੰਤ੍ਰ ਨਹੀਂ ਹੈ, ਤੰਤ੍ਰ ਦੀ ਇਕ ਸ਼ਾਖਾ ਹੈ। ਮਨ ਦੀਆਂ ਸ਼ਕਤੀਆਂ ਦਾ ਪ੍ਰਯੋਗ ਕਿਸੇ ਤਰ੍ਹਾਂ ਵੀ ਕੀਤਾ ਜਾ ਸਕਦਾ ਹੈ। ਜੀਵਨ ਜਦੋਂ ਦਸ਼ਾ ਰਹਿਤ ਹੋਵੇ ਜਾਂ ਫੇਰ ਜੀਵਨ ਮਨੋਰਥ (**goal**) ਸਪਸ਼ਟ

ਨਾ ਹੋਵੇ ਤਾਂ ਮਨ ਦੀਆਂ ਸ਼ਕਤੀਆਂ ਪ੍ਰਵਿਰਤੀਆਂ ਭੈੜੇ ਪਾਸੇ ਲਗ ਕੇ ਦੂਸਰਿਆਂ ਨੂੰ ਬਹੁਤ ਨੁਕਸਾਨ ਪਹੁੰਚਾ ਸਕਦੀਆਂ ਹਨ ਪਰ ਅੰਤ ਵਿਚ ਇਹ ਮਨੋਵਿਰਤੀਆਂ ਦਾ ਦੁਰਉਪਯੋਗ ਉਸ ਨੂੰ ਹੀ ਨਾਸ਼ ਕਰ ਦਿੰਦਾ ਹੈ ਜੋ ਇਸ ਦੀ ਵਰਤੋਂ ਕਰਦਾ ਹੈ। ਅੱਜ ਵੀ ਇਹੋ ਜਿਹੇ ਤਾਂਤ੍ਰਿਕ ਹਨ ਜਿਨ੍ਹਾਂ ਕੋਲ ਇਹ ਸ਼ਕਤੀਆਂ ਹਨ ਪਰ ਸੌ ਵਿਚੋਂ ਇਕ ਹੀ ਭਾਵੇਂ ਸ਼ਕਤੀਆਂ ਦਾ ਠੀਕ ਉਪਯੋਗੀ ਹੋਵੇਗਾ, ਬਾਕੀ ਸਾਰੇ ਤਾਂ ਜਾਦੂਗਰ ਹੀ ਹਨ।

## ਤੂੰ ਬਹੁਤ ਚੋਰੀਆਂ ਕੀਤੀਆਂ ਹਨ

ਮੈਂ ਆਪਣੀ ਜਵਾਨੀ ਦੀ ਉਮਰ ਵਿਚ ਚਮਤਕਾਰਾਂ ਦੀ ਖੋਜ ਵਿਚ ਭ੍ਰਮਣ ਕਰ ਰਿਹਾ ਸੀ। ਇਕ ਵਾਰ ਮੈਂ ਇਕ ਵਿਅਕਤੀ ਨੂੰ ਲੋਹੇ ਦੀਆਂ ਕਿੱਲਾਂ ਤੇ ਲੇਟਿਆਂ ਦੇਖਿਆ ਤੇ ਮੈਂ ਉਸਨੂੰ ਕਿਹਾ ਕਿ ਮੇਰੀ ਬਹੁਤ ਇੱਛਾ ਹੈ ਕਿ ਮੈਂ ਵੀ ਇਸ ਪ੍ਰਕਾਰ ਕਰ ਸਕਾਂ। ਕੀ ਤੁਸੀਂ ਮੈਨੂੰ ਇਸ ਦੀ ਸਿੱਖਿਆ ਦੇਵੋਗੇ?

ਉਹ ਬੋਲਿਆ, "ਜ਼ਰੂਰ! ਪਰ ਸਭ ਤੋਂ ਪਹਿਲਾਂ ਤੈਨੂੰ ਮੇਰੇ ਲਈ ਭੀਖ ਮੰਗਣੀ ਪਵੇਗੀ ਅਤੇ ਭੀਖ ਮੰਗਣ ਤੋਂ ਪ੍ਰਾਪਤ ਸੰਪੂਰਣ ਧਨ ਰਾਸ਼ੀ ਮੈਨੂੰ ਸਮਰਪਿਤ ਕਰਨੀ ਹੋਵੇਗੀ। ਜੇਕਰ ਤੂੰ ਇਹ ਮਨਜ਼ੂਰ ਕਰੇਂ ਤਾਂ ਮੈਂ ਤੈਨੂੰ ਇਹ ਕਲਾ ਸਿਖਾ ਦੇਵਾਂਗਾ।"

ਇਕ-ਇਕ ਕਰਕੇ ਮੈਂ ਬਹੁਤ ਸਾਰਿਆਂ ਨੂੰ ਮਿਲਿਆ ਅਤੇ ਸਭ ਇਕ ਦੂਸਰੇ ਦੀ ਆਲੋਚਨਾ ਕਰਦੇ ਰਹੇ, "ਅਰੇ! ਉਹ ਕੁਛ ਨਹੀਂ ਹੈ। ਮੈਂ ਤੈਨੂੰ ਉਸ ਤੋਂ ਵੀ ਅੱਛੀ ਵਿਦਿਆ ਦੱਸਾਂਗਾ।" ਇਕ ਦਿਨ ਉਨ੍ਹਾਂ ਵਿਚੋਂ ਇਕ ਆਦਮੀ, ਇਕ ਵਿਸ਼ਾਲ ਲੋਹੇ ਦੀ ਸੂਈ ਆਪਣੇ ਹੱਥ ਵਿਚ ਚੋਭ ਕੇ ਮੈਨੂੰ ਕਹਿਣ ਲੱਗਿਆ, "ਦੇਖੋ! ਜ਼ਰਾ ਵੀ ਖ਼ੂਨ ਨਹੀਂ ਗਿਰ ਰਿਹਾ। ਮੈਂ ਤੈਨੂੰ ਇਸ ਕਲਾ ਦੀ ਸਿਖਿਆ ਦੇਵਾਂਗਾ ਅਤੇ ਇਸਦੇ ਜ਼ਰੀਏ ਤੂੰ ਖ਼ੂਬ ਧਨ ਕਮਾ ਸਕੇਂਗਾ ਪ੍ਰੰਤੂ ਤੈਨੂੰ ਮੇਰਾ ਸ਼ਿਸ਼ ਬਣ ਕੇ ਆਪਣੇ ਕਮਾਏ ਹੋਏ ਧਨ ਦਾ ਇਕ ਨਿਸ਼ਚਿਤ ਭਾਗ ਮੈਨੂੰ ਦੇਂਦੇ ਰਹਿਣਾ ਹੋਵੇਗਾ।"

ਮੈਂ ਉਸਨੂੰ ਛੱਡ ਕੇ ਇਕ ਹੋਰ ਦੂਸਰੇ ਵਿਅਕਤੀ ਕੋਲ ਚਲਾ ਗਿਆ। ਉਹ ਬਹੁਤ ਹੀ ਸਤਿਕਾਰਯੋਗ ਸੀ। ਮੈਂ ਇਹ ਜਾਣਨਾ ਚਾਹਿਆ ਕਿ ਲੋਕ ਉਸਦਾ ਐਨਾ ਸਨਮਾਨ ਕਿਉਂ ਕਰਦੇ ਹਨ। ਮੈਂ ਸੋਚਿਆ, "ਇਸ ਦੇ ਕੋਲ ਕੀ ਵਿਸ਼ੇਸ਼ ਗਿਆਨ ਹੈ? ਕੀ ਇਹ ਬਹੁਤ ਵੱਡਾ ਗਿਆਨੀ ਜਾਂ ਮਹਾਨ ਯੋਗੀ ਹੈ?" ਸਭ ਦੇ ਚਲੇ ਜਾਣ ਦੇ ਬਾਦ ਮੈਂ ਉਸਦੇ ਪਾਸ ਬੈਠਾ ਰਿਹਾ। ਜਦੋਂ ਮੈਂ ਉਸਦੇ ਨਾਲ ਇਕੱਲਾ ਰਹਿ ਗਿਆ ਤਾਂ ਉਸਨੇ ਪੁੱਛਿਆ, "ਸਭ ਤੋਂ ਵੱਡਾ ਭੋਗ-ਬਿਲਾਸ ਪੂਰਨ ਹੋਟਲ ਸੰਸਾਰ ਵਿਚ ਕਿਹੜਾ ਹੈ?"

ਮੈਂ ਕਿਹਾ, "ਲੰਡਨ ਦਾ ਸੇਵਿਆਏ (**savoy**) ਹੋਟਲ।"

ਉਸ ਨੇ ਕਿਹਾ, "ਤੂੰ ਸੌ ਰੁਪਿਆ ਮੈਨੂੰ ਦੇਹ ਤੇ ਉਸ ਹੋਟਲ ਦੀ ਰਸੋਈ ਵਿਚੋਂ ਮੈਂ ਕੋਈ ਸਵਾਦਿਸ਼ਟ ਭੋਜਨ ਮੰਗਵਾ ਦੇਵਾਂ।" ਮੈਂ ਸੌ ਰੁਪਿਆ ਦੇ ਦਿਤਾ ਅਤੇ ਅਚਾਨਕ ਕੁਛ ਭੋਜਨ ਮੇਰੇ ਸਾਮ੍ਹਣੇ ਮੌਜੂਦ ਹੋ ਗਿਆ ਅਤੇ ਉਹ ਬਿਲਕੁਲ

ਉਸੀ ਹੋਟਲ ਦਾ ਬਣਿਆ ਹੋਇਆ ਭੋਜਨ ਸੀ। ਦੂਸਰੇ ਦਿਨ ਮੈਂ ਜਰਮਨੀ ਦੇ ਹੈਮਬਰਗ ਤੋਂ ਕੁਛ ਭੋਜਨ ਮੰਗਵਾਉਣ ਨੂੰ ਕਿਹਾ। ਮੈਂ ਸੱਤਰ ਰੁਪਏ ਦਿਤੇ ਅਤੇ ਭੋਜਨ ਬਿੱਲ ਸਮੇਤ ਹਾਜ਼ਰ ਹੋ ਗਿਆ।

ਮੈਂ ਸੋਚਿਆ, "ਮੈਂ ਆਪਣੇ ਗੁਰੂਦੇਵ ਦੇ ਕੋਲ ਵਾਪਸ ਕਿਉਂ ਜਾਵਾਂ? ਮੈਂ ਇਸ ਵਿਅਕਤੀ ਦੇ ਨਾਲ ਰਹਾਂਗਾ। ਸਭ ਜ਼ਰੂਰਤਾਂ ਦੀ ਪੂਰਤੀ ਹੋ ਜਾਇਆ ਕਰੇਗੀ। ਫਿਰ ਬਿਨਾਂ ਕਿਸੀ ਪ੍ਰੇਸ਼ਾਨੀ ਦੇ ਸ਼ਾਂਤੀ ਦੇ ਨਾਲ ਭਜਨ ਅਤੇ ਅਧਿਐਨ ਕਰੂੰਗਾ।"

ਉਸਨੇ ਪੁੱਛਿਆ, "ਤੈਨੂੰ ਕਿਸ ਤਰ੍ਹਾਂ ਦੀ ਘੜੀ ਚਾਹੀਦੀ ਹੈ?"

ਮੈਂ ਉਤਰ ਦਿਤਾ, "ਮੇਰੇ ਕੋਲ ਪਹਿਲਾਂ ਹੀ ਬਹੁਤ ਵਧੀਆ ਘੜੀ ਹੈ।"

ਉਸ ਨੇ ਕਿਹਾ, "ਮੈਂ ਤੈਨੂੰ ਇਸ ਤੋਂ ਵੀ ਵਧੀਆ ਘੜੀ ਦੇਵਾਂਗਾ।" ਅਤੇ ਉਸਨੇ ਉਸ ਵਕਤ ਵੈਸਾ ਹੀ ਕਰਕੇ ਦਿਖਾ ਦਿਤਾ। ਜਦੋਂ ਮੈਂ ਘੜੀ ਦੇਖੀ ਤਾਂ ਸੋਚਿਆ, "ਇਹ ਘੜੀ ਸਵਿਟਜ਼ਰਲੈਂਡ ਦੀ ਬਣੀ ਹੋਈ ਹੈ। ਇਹ ਇਨ੍ਹਾਂ ਚੀਜ਼ਾਂ ਨੂੰ ਬਣਾ ਰਿਹਾ ਹੈ, ਜਾਂ ਇਹ ਕੇਵਲ ਹੱਥ ਦੀ ਸਫਾਈ ਅਤੇ ਕਲਾਕਾਰੀ ਹੈ। ਇਹ ਇਨ੍ਹਾਂ ਵਸਤੂਆਂ ਨੂੰ ਇਕ ਥਾਂ ਤੋਂ ਦੂਜੇ ਥਾਂ ਤੇ ਲੈ ਜਾਂਦਾ ਹੈ।"

ਦੋ ਹਫਤੇ ਬਾਦ ਮੈਂ ਉਸਦੇ ਕੋਲ ਜਾ ਕੇ ਉਸ ਨੂੰ ਡੰਡਵਤ ਪ੍ਰਣਾਮ ਕੀਤਾ। ਮੈਂ ਉਸਦੀ ਚੰਗੀ ਤਰ੍ਹਾਂ ਤੇਲ-ਮਾਲਿਸ਼ ਕੀਤੀ ਅਤੇ ਭੋਜਨ ਬਣਾਇਆ। ਉਹ ਪ੍ਰਸੰਨ ਹੋ ਕੇ ਮੈਨੂੰ ਉਸ ਕਲਾ ਦੀ ਸਿਖਿਆ ਦੇਣ ਲੱਗਿਆ। ਮੈਂ ਉਸਦਾ ਅਭਿਆਸ ਕਰ ਹੀ ਰਿਹਾ ਸੀ ਕਿ ਇਕ ਦਿਨ ਮੇਰੀ ਗੁਫਾ ਤੇ ਇਕ ਸਵਾਮੀ ਜੀ ਨੇ ਆ ਕੇ ਮੇਰੇ ਇਕ ਥੱਪੜ ਲਗਾਇਆ ਅਤੇ ਬੋਲੇ, "ਇਹ ਸਭ ਕੀ ਕਰ ਰਹੇ ਹੋ?" ਉਹ ਮੈਨੂੰ ਗੁਰਦੇਵ ਦੇ ਕੋਲ ਲੈ ਗਏ। ਗੁਰਦੇਵ ਬੋਲੇ, "ਤੂੰ ਬਹੁਤ ਚੋਰੀਆਂ ਕੀਤੀਆਂ ਹਨ।"

ਮੈਂ ਪੁਛਿਆ, "ਕਿਸ ਤਰ੍ਹਾਂ ਦੀਆਂ ਚੋਰੀਆਂ?"

ਉਹ ਬੋਲੇ, "ਤੂੰ ਕੋਈ ਮਠਿਆਈ ਮੰਗਦਾ ਹੈਂ ਤਾਂ ਇਹ ਕਿਸੀ ਦੁਕਾਨ ਤੋਂ ਆ ਜਾਂਦੀ ਹੈ। ਉਹ ਮਠਿਆਈਆਂ ਦੁਕਾਨ ਤੋਂ ਗਾਇਬ ਹੋ ਜਾਂਦੀਆਂ ਹਨ ਅਤੇ ਦੁਕਾਨਦਾਰ ਸਮਝ ਨਹੀਂ ਸਕਦਾ ਕਿ ਇਹ ਸਭ ਕੀ ਹੋ ਰਿਹਾ ਹੈ।" ਮੈਂ ਗੁਰਦੇਵ ਦੇ ਸਾਮ੍ਹਣੇ ਸਵੀਕਾਰ ਕੀਤਾ ਕਿ ਮੈਂ ਹੁਣ ਐਸਾ ਕਦੀ ਵੀ ਨਹੀਂ ਕਰਾਂਗਾ।

ਬਾਦ ਵਿਚ, ਮੈਂ ਇਕ ਵਿਅਕਤੀ ਨੂੰ ਮਿਲਿਆ ਜੋ ਦਿੱਲੀ ਵਿਚ ਸਿਲਾਈ ਦੀਆਂ ਮਸ਼ੀਨਾਂ ਦਾ ਸੇਲਜ਼ਮੈਨ ਸੀ। ਉਸ ਨੂੰ ਮੈਂ ਹਾਜੀ ਅਤੇ ਉਸ ਦੇ ਸ਼ਕਤੀ ਦੇ ਵਿਸ਼ੇ ਵਿਚ ਦੱਸਿਆ।

ਸੇਲਜ਼ ਮੈਨ ਨੇ ਕਿਹਾ, "ਜੇਕਰ ਉਹ ਦਿੱਲੀ ਦੇ ਕਿਸੀ ਭੀ ਦੁਕਾਨ ਤੋਂ 'ਸਿੰਗਰ' ਦੀ ਮਸ਼ੀਨ ਦਿਵਾ ਦੇਵੇ ਤਾਂ ਉਹ ਉਸਨੂੰ ਸਭ ਤੋਂ ਵੱਡਾ ਮਹਾਤਮਾ ਮੰਨੇਗਾ ਅਤੇ ਸਾਰੀ ਜ਼ਿੰਦਗੀ ਉਸ ਦਾ ਕਿਹਾ ਮੰਨੇਗਾ।"

ਇਸ ਪ੍ਰਕਾਰ ਨਾਲ ਅਸੀਂ ਦੋਨੋਂ ਹੀ ਉਸਦੇ ਕੋਲ ਗਏ ਅਤੇ ਉਸ ਨੂੰ

ਚਮਤਕਾਰ ਦਿਖਾਉਣ ਦੀ ਪ੍ਰਾਰਥਨਾ ਕੀਤੀ। ਉਸਨੇ ਕਿਹਾ, "ਮੈਂ ਹੁਣੇ ਮੰਗਾਉਂਦਾ ਹਾਂ।" ਮਸ਼ੀਨ ਹਾਜ਼ਰ ਹੋ ਗਈ। ਇਸ ਦੇ ਬਾਅਦ ਸੇਲਜ਼ਮੈਨ ਨੂੰ ਚਿੰਤਾ ਹੋਣ ਲੱਗੀ ਕਿ ਕਿਤੇ ਮਸ਼ੀਨ ਗੋਦਾਮ 'ਚੋਂ ਗਾਇਬ ਨਾ ਹੋ ਗਈ ਹੋਵੇ ਅਤੇ ਕਿਤੇ ਉਹ ਵੀ ਚੋਰੀ ਵਿਚ ਨਾ ਫਸ ਜਾਏ। ਹਾਜ਼ੀ ਨੇ ਉਸ ਨੂੰ ਮੋੜ ਦੇਣਾ ਚਾਹਿਆ ਪ੍ਰੰਤੂ ਮੋੜ ਨਾ ਸਕਿਆ। ਉਹ ਰੋਣ ਲੱਗਿਆ ਕਿ ਉਸਦੀ ਸ਼ਕਤੀ ਸਮਾਪਤ ਹੋ ਗਈ।

ਸੇਲਜ਼ਮੈਨ, ਦਿੱਲੀ ਤੋਂ ਵਾਪਸ ਆਉਂਦੇ ਸਮੇਂ ਮਸ਼ੀਨ ਆਪਣੇ ਨਾਲ ਲੈ ਗਿਆ। ਐਨੇ ਵਿਚ ਲੋਕਾਂ ਨੂੰ ਇਹ ਪਤਾ ਚਲ ਗਿਆ ਕਿ ਇਕ ਮਸ਼ੀਨ ਚੋਰੀ ਹੋ ਗਈ ਹੈ ਅਤੇ ਲੋਕਾਂ ਨੇ ਇਸ ਦੀ ਸੂਚਨਾ ਪੁਲਿਸ ਨੂੰ ਦੇ ਦਿਤੀ ਸੀ। ਪੁਲਿਸ ਨੂੰ ਇਸੇ ਸੇਲਜ਼ਮੈਨ ਕੋਲੋਂ ਮਸ਼ੀਨ ਮਿਲੀ ਅਤੇ ਉਸਨੂੰ ਕਚਹਿਰੀ ਤੱਕ ਲਿਜਾਇਆ ਗਿਆ ਅਤੇ ਉਸ ਨੂੰ ਇਸਦੀ ਸਜ਼ਾ ਮਿਲੀ।

ਮੈਨੂੰ ਇਸ ਪ੍ਰਕਾਰ ਦੇ ਅਨੇਕਾਂ ਅਨੁਭਵ ਹੋਏ ਅਤੇ ਮੈਂ ਗੁਰਦੇਵ ਨੂੰ ਇਹ ਕਹਿੰਦੇ ਹੋਏ ਕਈ ਬਾਰ ਅਪਮਾਨਿਤ ਕੀਤਾ, "ਬਹੁਤ ਸਾਰੇ ਲੋਕ ਤੁਹਾਡੇ ਤੋਂ ਅਧਿਕ ਸ਼ਕਤੀਸ਼ਾਲੀ ਹਨ, ਮੈਂ ਤਾਂ ਉਨ੍ਹਾਂ ਦੀ ਸ਼ਰਨ ਵਿਚ ਰਹਿਣਾ ਚਾਹੁੰਦਾ ਹਾਂ।"

ਉਹ ਬੋਲੇ, "ਠੀਕ ਹੈ। ਮੈਂ ਤੈਨੂੰ ਪੂਰਨ ਵਿਕਸਿਤ ਹੋ ਕੇ ਮਹਾਨ ਰੂਪ ਵਿਚ ਦੇਖਣਾ ਚਾਹੁੰਦਾ ਹਾਂ। ਤੈਨੂੰ ਮੇਰਾ ਕਹਿਣਾ ਮੰਨਣ ਦੀ ਕੋਈ ਜ਼ਰੂਰਤ ਨਹੀਂ ਹੈ।"

ਬਾਦ ਵਿਚ ਪਤਾ ਲੱਗਿਆ ਕਿ ਇਸ ਪ੍ਰਕਾਰ ਦੇ ਚਮਤਕਾਰ ਕੇਵਲ ਹੱਥ ਦੀ ਸਫਾਈ ਅਤੇ ਛਲ-ਕਪਟ ਹਨ। ਜੇਕਰ ਥੋੜੀ ਬਹੁਤ ਯਥਾਰਥਕਤਾ ਹੈ ਤਾਂ ਉਹ ਮਾਮੂਲੀ ਕਿਸਮ ਦੇ ਜਾਦੂ ਹਨ। ਇਨ੍ਹਾਂ ਚਮਤਕਾਰਾਂ ਦਾ ਅਧਿਆਤਮਕਤਾ ਨਾਲ ਕੋਈ ਸਬੰਧ ਨਹੀਂ ਹੈ। ਪਾਤੰਜਲ-ਯੋਗਸੂਤਰ ਵਿਚ ਸਿੱਧੀਆਂ ਨੂੰ ਪ੍ਰਾਪਤ ਕਰਨ ਦੀਆਂ ਅਨੇਕਾਂ ਵਿਧੀਆਂ ਦਾ ਵਰਣਨ ਕੀਤਾ ਗਿਆ ਹੈ ਪ੍ਰੰਤੂ ਇਹ ਸਭ ਸਿੱਧੀਆਂ ਆਤਮ ਗਿਆਨ ਦੇ ਰਸਤੇ ਵਿਚ ਰੁਕਾਵਟ ਹੀ ਹਨ। ਲੱਖਾਂ ਵਿਚੋਂ ਕੋਈ ਵਿਰਲਾ ਹੀ ਉਚ ਕੋਟੀ ਦਾ ਸਿੱਧ, ਸੰਤ ਹੁੰਦਾ ਹੈ। ਬਾਕੀ ਇਨ੍ਹਾਂ ਨੀਵੀਂ ਸ਼੍ਰੇਣੀ ਦੀਆਂ ਸਿੱਧੀਆਂ ਵਿਚ ਫਸ ਕੇ ਲੋਭ, ਅਹੰਕਾਰ ਅਤੇ ਅਗਿਆਨ ਦੇ ਚਿੱਕੜ ਵਿਚ ਗਿਰ ਜਾਂਦੇ ਹਨ। ਆਤਮ ਗਿਆਨ ਦਾ ਮਾਰਗ ਲੋੜੀਂਦੀਆਂ ਸ਼ਕਤੀਆਂ ਦੇ ਵਿਕਾਸ ਤੋਂ ਬਿਲਕੁਲ ਭਿੰਨ ਹੈ। ਗੌਤਮ ਬੁੱਧ, ਕਰਾਈਸਟ ਅਤੇ ਸ੍ਰੀ ਕ੍ਰਿਸ਼ਨ ਜੀ ਦੁਆਰਾ ਪ੍ਰਦਰਸ਼ਿਤ ਚਮਤਕਾਰ, ਸਹਿਜੇ ਹੀ ਸੀ ਅਤੇ ਉਨ੍ਹਾਂ ਦੇ ਪਿਛੇ ਕੁਛ ਨਾ ਕੁਛ ਉਦੇਸ਼ ਜ਼ਰੂਰ ਸੀ। ਸਵਾਰਥ ਦੀ ਭਾਵਨਾ ਅਤੇ ਲੋਕਾਂ ਨੂੰ ਪ੍ਰਭਾਵਿਤ ਕਰਨ ਦੇ ਲਈ ਉਹ ਲੋਕ ਚਮਤਕਾਰ ਨਹੀਂ ਦਿਖਾਉਂਦੇ ਸੀ।

ਯੋਗਮਾਰਗ ਦੀ ਸਾਧਨਾ ਵਿਚ, ਕਦੀ-ਕਦੀ ਯੋਗੀ ਇਨ੍ਹਾਂ ਸਿਧੀਆਂ ਦੇ ਜਗਤ 'ਚੋਂ ਹੋ ਕੇ ਅਗਾਹਾਂ ਵਧਦਾ ਹੈ। ਉਹ ਬਿਨਾਂ ਕਿਸੀ ਇੱਛਾ ਦੇ ਹੀ ਇਨ੍ਹਾਂ ਸਿੱਧੀਆਂ ਨੂੰ ਪ੍ਰਾਪਤ ਕਰ ਸਕਦਾ ਹੈ ਪ੍ਰੰਤੂ ਜੀਵਨ ਦੇ ਪਰਮ ਮਨੋਰਥ ਦੇ ਪ੍ਰਤਿ ਝੁਕਾਅ ਰਹਿਣ ਦੇ ਕਾਰਣ ਉਹ ਕਦੀ ਵੀ ਇਨ੍ਹਾਂ ਦਾ ਦੁਰਉਪਯੋਗ ਨਹੀਂ ਕਰਦਾ। ਸਿੱਧੀ ਦਾ ਦੁਰਉਪਯੋਗ, ਯੋਗੀ ਦੇ ਪਤਨ ਦਾ ਕਾਰਣ ਬਣਦਾ ਹੈ।

ਤਸਕਰੀ (ਚੋਰੀ ਕਰਨਾ) ਇਕ ਸਮਾਜਿਕ ਅਤੇ ਨੈਤਿਕ ਅਪਰਾਧ ਮੰਨਿਆ ਗਿਆ ਹੈ। ਇੰਦਰਜਾਲ ਜਾਂ ਛਲ ਪ੍ਰਵੰਚਨਾ (ਜਾਲਸਾਜ਼ੀ) ਯੋਗ ਦੇ ਅੰਗ ਨਹੀਂ ਹਨ, ਸਿੱਧੀਆਂ ਦਾ ਅਸਿਤਤ੍ਵ ਹੈ, ਪ੍ਰੰਤੂ ਉਹ ਯੋਗ ਸਾਧਨਾ ਵਿਚ ਰੱਤੇ ਕੁਛ ਵਿਰਲੇ ਪੁਰਾਤਨ ਰਿਸ਼ੀਆਂ ਦੇ ਪਾਸ ਹੈ।

## ਇਕ ਅੱਗ ਉਗਲਣ ਵਾਲੇ ਸਵਾਮੀ ਜੀ

ਇਕ ਵਾਰ ਮੈਂ ਇਕ ਐਸੇ ਸਵਾਮੀ ਜੀ ਨੂੰ ਮਿਲਿਆ ਜੋ ਆਪਣੇ ਮੂੰਹ 'ਚੋਂ ਅੱਗ ਉਤਪੰਨ ਕਰ ਸਕਦੇ ਸੀ। ਅਗਨੀ ਦੀ ਜਵਾਲਾ ਉਨ੍ਹਾਂ ਦੇ ਮੁਖ ਤੋਂ ਕਈ ਫੁੱਟ ਦੀ ਦੂਰੀ ਤਕ ਨਿਕਲਦੀ ਸੀ। ਮੈਂ ਇਸ ਚਮਤਕਾਰ ਦੀ ਸਤਿਅਤਾ ਦੇ ਹੇਤੂ ਸਵਾਮੀ ਜੀ ਦਾ ਸਭ ਤੋਂ ਪਹਿਲਾਂ ਨਿਰੀਖਣ ਕੀਤਾ। ਮੈਂ ਸਭ ਤੋਂ ਪਹਿਲਾਂ ਉਨ੍ਹਾਂ ਨੂੰ ਮੂੰਹ ਧੋਣ ਲਈ ਕਿਹਾ ਤਾਂ ਕਿ ਇਹ ਸੰਸਾ ਨਾ ਰਹਿ ਜਾਏ ਕਿ ਫਾਸਫੋਰਸ ਜੈਸੀ ਕੋਈ ਵਸਤੂ ਮੂੰਹ ਵਿਚ ਨਾ ਛੁਪਾ ਰੱਖੀ ਹੋਵੇ। ਨਿਰੀਖਣ ਕਰਨ ਦੇ ਲਈ ਮੇਰੇ ਨਾਲ ਹੋਰ ਕਈ ਮਿੱਤਰ ਸਨ। ਉਹ ਬਹੁਤ ਹੀ ਸੱਚੇ ਆਦਮੀ ਦਿਖਾਈ ਦਿਤੇ। ਅੰਤ ਮੈਂ ਇਸ ਨਤੀਜੇ ਤੇ ਪਹੁੰਚਿਆ ਕਿ ਉਹ ਨਿਸ਼ਚਿਤ ਹੀ ਸਾਡੇ ਗੁਰਦੇਵ ਨਾਲੋਂ ਅਧਿਕ ਪਹੁੰਚੇ ਹੋਏ ਸੰਤ ਹਨ।

ਉਨ੍ਹਾਂ ਸਵਾਮੀ ਜੀ ਨੇ ਮੈਨੂੰ ਕਿਹਾ, "ਤੂੰ ਆਪਣੇ ਗੁਰੂ ਦੇ ਪਾਸ ਕਿਉਂ ਸਮਾਂ ਅਤੇ ਸ਼ਕਤੀ ਨਸ਼ਟ ਕਰ ਰਿਹਾ ਹੈਂ? ਮੇਰੇ ਕੋਲ ਆ ਜਾ, ਮੈਂ ਸਤਿ ਦਾ ਗਿਆਨ ਦੇਵਾਂਗਾ। ਮੈਂ ਤੈਨੂੰ ਦਿਖਾਵਾਂਗਾ ਕਿ ਅਗਨੀ ਕਿਵੇਂ ਉਤਪੰਨ ਕੀਤੀ ਜਾਂਦੀ ਹੈ।"

ਮੈਂ ਉਨ੍ਹਾਂ ਤੋਂ ਐਨਾ ਪ੍ਰਭਾਵਿਤ ਹੋ ਗਿਆ ਕਿ ਮੈਂ ਆਪਣੇ ਗੁਰਦੇਵ ਨੂੰ ਛੱਡ ਦੇਣ ਦਾ ਨਿਸ਼ਚਾ ਕਰ ਲਿਆ। ਮੈਂ ਆਪਣੇ ਗੁਰਦੇਵ ਦੇ ਕੋਲ ਗਿਆ ਅਤੇ ਕਿਹਾ, "ਮੈਂ ਤੁਹਾਡੇ ਤੋਂ ਭੀ ਅਧਿਕ ਸਮਰੱਥ ਕਿਸੀ ਸੰਤ ਨੂੰ ਪ੍ਰਾਪਤ ਕਰ ਲਿਆ ਹੈ ਅਤੇ ਮੈਂ ਹੁਣ ਉਨ੍ਹਾਂ ਦਾ ਸ਼ਿਸ਼ ਬਣਨਾ ਚਾਹੁੰਦਾ ਹਾਂ।"

ਗੁਰਦੇਵ ਬੋਲੇ, "ਮੈਨੂੰ ਅਪਾਰ ਖੁਸ਼ੀ ਹੈ। ਈਸ਼ਵਰ ਤੁਹਾਡਾ ਮਾਰਗ ਪ੍ਰਦਰਸ਼ਿਤ ਕਰੇ। ਮੈਂ ਤੈਨੂੰ ਪ੍ਰਸੰਨ ਦੇਖਣਾ ਚਾਹੁੰਦਾ ਹਾਂ ਕਿ ਇਹ ਕਰਦਾ ਕੀ ਹੈ?"

ਮੈਂ ਉਤਰ ਦਿਤਾ, "ਉਹ ਆਪਣੇ ਮੂੰਹ ਵਿਚੋਂ ਅਗਨੀ ਉਤਪੰਨ ਕਰਦੇ ਹਨ। ਉਹ ਬੜੇ ਹੀ ਸ਼ਕਤੀਸ਼ਾਲੀ ਸਵਾਮੀ ਜੀ ਹਨ।"

ਗੁਰਦੇਵ ਬੋਲੇ, "ਕੀ ਤੂੰ ਮੈਨੂੰ ਵੀ ਉਥੇ ਲੈ ਚੱਲੇਂਗਾ?"

ਦੂਸਰੇ ਦਿਨ ਸਵੇਰੇ ਹੀ ਅਸੀਂ ਦੋਨੋਂ ਉਸ ਸਵਾਮੀ ਜੀ ਕੋਲ ਚਲ ਪਏ। ਸਵਾਮੀ ਸਾਡੇ ਲੋਕਾਂ ਦੀ ਗੁਫਾ ਤੋਂ 23 ਮੀਲ ਦੂਰ ਪਹਾੜਾਂ ਵਿਚ ਰਹਿ ਰਹੇ ਸੀ। ਸਾਨੂੰ ਉਥੇ ਪਹੁੰਚਣ ਵਿਚ ਦੋ ਦਿਨ ਲਗ ਗਏ। ਜਦੋਂ ਅਸੀਂ ਉਥੇ ਪਹੁੰਚੇ ਤਾਂ ਉਸ ਸਵਾਮੀ ਜੀ ਨੇ ਝੁਕ ਕੇ ਮੇਰੇ ਗੁਰੂਦੇਵ ਨੂੰ ਪ੍ਰਣਾਮ ਕੀਤਾ।

ਮੈਂ ਹੈਰਾਨ ਹੋ ਕੇ ਗੁਰੂਦੇਵ ਨੂੰ ਪੁੱਛਿਆ, "ਕੀ ਤੁਸੀਂ ਇਨ੍ਹਾਂ ਨੂੰ ਜਾਣਦੇ ਹੋ?"

ਉਹ ਬੋਲੇ, "ਚੰਗੀ ਤਰ੍ਹਾਂ ਜਾਣਦਾ ਹਾਂ। ਕੁਝ ਸਾਲ ਪਹਿਲਾਂ ਇਹ ਸਾਡੀ ਗੁਫਾ ਛੱਡ ਕੇ ਨਿਕਲ ਆਇਆ ਸੀ। ਅੱਜ ਮੈਂ ਜਾਣ ਗਿਆ ਹਾਂ ਕਿ ਕਿਥੇ ਛੁਪ-ਛੁਪ ਕੇ ਰਹਿ ਰਿਹਾ ਹੈ।"

ਗੁਰਦੇਵ ਨੇ ਉਨ੍ਹਾਂ ਨੂੰ ਪੁੱਛਿਆ, "ਤੂੰ ਐਥੇ ਕੀ ਕਰ ਰਿਹਾ ਹੈਂ?"

ਉਹ ਬੋਲਿਆ, "ਸ੍ਰੀ ਮਾਨ (ਬਾਬਾ ਜੀ)! ਮੈਂ ਆਪਣੇ ਮੂੰਹ 'ਚੋਂ ਅਗਨੀ ਉਤਪੰਨ ਕਰਨ ਦੀ ਕਲਾ ਸਿੱਖੀ ਹੈ।"

ਜਦੋਂ ਗੁਰਦੇਵ ਨੇ ਉਸਦੇ ਮੂੰਹ 'ਚੋਂ ਅਗਨੀ ਦੀ ਜਵਾਲਾ ਨਿਕਲਦੀ ਦੇਖੀ ਤਾਂ ਮੁਸਕਰਾਉਂਦੇ ਹੋਏ ਮੈਨੂੰ ਕਹਿਣ ਲੱਗੇ, "ਪੁੱਛੋ ਕਿ ਇਸ ਕਲਾ ਨੂੰ ਸਿੱਖਣ ਵਿਚ ਇਸਨੂੰ ਕਿੰਨਾ ਸਮਾਂ ਲੱਗਿਆ।"

ਉਸ ਸਵਾਮੀ ਨੂੰ ਆਪਣੀ ਉਪਲਬਧੀ ਤੇ ਮਹਾਨ ਹੰਕਾਰ ਸੀ। ਉਹ ਬੜੀ ਆਤਮ ਸ਼ਲਾਘਾ ਨਾਲ ਬੋਲਿਆ, "ਵੀਹ ਸਾਲਾਂ ਦੇ ਲਗਾਤਾਰ ਅਭਿਆਸ ਨਾਲ ਮੈਂ ਇਸ ਵਿਦਿਆ ਵਿਚ ਨਿਪੁੰਨਤਾ ਪ੍ਰਾਪਤ ਕੀਤੀ ਹੈ।"

ਗੁਰਦੇਵ ਮੈਨੂੰ ਬੋਲੇ, "ਇਕ ਮਾਚਿਸ ਇਕ ਪਲ ਵਿਚ ਅਗਨੀ ਪੈਦਾ ਕਰ ਦਿੰਦੀ ਹੈ। ਜੇਕਰ ਮੂੰਹ ਨਾਲ ਅੱਗ ਪੈਦਾ ਕਰਨ ਦੇ ਲਈ ਵੀਹ ਸਾਲ ਦਾ ਸਮਾਂ ਲਗਾਉਣਾ ਚਾਹੁੰਦਾ ਹੈਂ ਤਾਂ ਤੂੰ ਮੂਰਖ ਹੈਂ। ਮੇਰੇ ਬੱਚੇ! ਇਹ ਆਤਮ ਗਿਆਨ ਨਹੀਂ ਹੈ। ਜੇਕਰ ਤੂੰ ਵਾਸਤਵ ਵਿਚ ਗੁਰੂਜਨਾਂ ਨੂੰ ਮਿਲਣਾ ਚਾਹੁੰਦਾ ਹੈਂ ਤਾਂ ਮੈਂ ਤੇਰਾ ਮਾਰਗ ਦਰਸ਼ਨ ਕਰਾਂਗਾ। ਤੈਨੂੰ ਇਹ ਦੱਸਾਂਗਾ ਕਿ ਉਹ ਕਿਥੇ ਰਹਿੰਦੇ ਹਨ। ਜਾਓ ਅਤੇ ਉਨ੍ਹਾਂ ਦੇ ਸਤਿਸੰਗ ਦਾ ਅਨੁਭਵ ਪ੍ਰਾਪਤ ਕਰੋ।"

ਬਾਦ ਵਿਚ ਮੈਨੂੰ ਅਨੁਭਵ ਹੋਇਆ ਕਿ ਇਹ ਸਿੱਧੀਆਂ, ਯੋਗ ਮਾਰਗ ਵਿਚ ਸੰਕੇਤ ਮਾਤਰ ਹੀ ਹਨ, ਇਨ੍ਹਾਂ ਸ਼ਕਤੀਆਂ ਦਾ ਅਧਿਆਤਮ ਨਾਲ ਕੋਈ ਸਬੰਧ ਨਹੀਂ ਹੈ। ਪਰਵਿਰਤੀ ਅਨੁਭਵ ਅਤੇ ਨਿਰੀਖਣਾਂ ਤੋਂ ਗਿਆਨ ਹੋਇਆ ਕਿ ਸਿੱਧੀਆਂ ਦਾ ਆਤਮ ਵਿਕਾਸ ਵਿਚ ਬਹੁਤ ਥੋੜ੍ਹਾ ਸਥਾਨ ਹੈ। ਰੁਕਾਵਟਾਂ ਨੂੰ ਇਕੱਠਾ ਕਰਨ ਦੇ ਕਾਰਣ ਇਹ ਲਾਭ ਦੀ ਬਿਜਾਏ ਹਾਨੀਕਾਰਕ ਅਧਿਕ ਹਨ। ਕਦੀ-ਕਦੀ ਮਨ ਦੀਆਂ ਇਨ੍ਹਾਂ ਸ਼ਕਤੀਆਂ ਦਾ ਜਦੋਂ ਵਿਕਾਸ ਹੋ ਜਾਂਦਾ ਹੈ ਤਾਂ ਤੁਸੀਂ ਦੂਸਰਿਆਂ ਦੀ ਕਿਸਮਤ ਦੱਸਣੀ ਆਰੰਭ ਕਰ ਦਿੰਦੇ ਹੋ, ਭੂਤ ਜਾਂ ਭਵਿਖਤ ਦੀਆਂ ਗੱਲਾਂ ਨੂੰ ਜਾਣਨ ਲੱਗ ਜਾਂਦੇ ਹੋ। ਇਹ ਸਭ ਗੱਲਾਂ ਮਨ ਨੂੰ ਚੰਚਲ ਬਣਾ ਦਿੰਦੀਆਂ ਹਨ। ਇਨ੍ਹਾਂ ਨੂੰ ਸਾਧਨਾ ਦੇ ਰਸਤੇ ਵਿਚ ਰੁਕਾਵਟ ਦੇ ਰੂਪ ਵਿਚ ਹਾਜ਼ਰ ਨਾ ਹੋਣ ਦੇਵੋ। ਬਹੁਤ ਸਾਰੇ ਵਿਅਕਤੀ, ਇਥੋਂ ਤਕ ਕਿ ਸਵਾਮੀ ਲੋਕ ਵੀ ਐਸੀਆਂ ਪ੍ਰਾਪਤੀਆਂ ਵਿਚ ਆਪਣਾ ਸਮਾਂ ਅਤੇ ਸ਼ਕਤੀ ਨਸ਼ਟ ਕਰਦੇ ਹਨ। ਇੱਛੁਕ ਵਿਅਕਤੀ, ਸਿੱਧੀਆਂ ਦਾ ਵਿਕਾਸ ਕਰਕੇ, ਉਨ੍ਹਾਂ ਨੂੰ ਜਨਤਾ ਦੇ ਸਾਮਣੇ ਪ੍ਰਦਰਸ਼ਿਤ ਕਰ ਸਕਦੇ ਹਨ ਪ੍ਰੰਤੂ ਆਤਮਗਿਆਨ ਇਸ ਤੋਂ ਬਿਲਕੁਲ ਭਿੰਨ ਅਤੇ ਉਚ ਕੋਟੀ ਦੀ ਪ੍ਰਾਪਤੀ ਹੈ।

## ਇਕ ਅਦਭੁਤ ਰਹੱਸਮਈ ਯੋਗੀ

ਸਵਾਰਥ ਰਹਿਤ ਹੋਣਾ, ਅਧਿਆਤਮਕ ਪੁਰਸ਼ ਦਾ ਲੱਛਣ ਹੈ। ਜੇਕਰ ਵਿਅਕਤੀ ਵਿਚ ਇਹ ਸਦਗੁਣ ਨਹੀਂ ਵਿਕਸਿਤ ਹੋ ਸਕਿਆ ਤਾਂ ਇਸਦਾ ਮਤਲਬ ਹੈ ਕਿ ਉਹ ਹੁਣ ਤੱਕ ਅਧਿਆਤਮਕ ਰਸਤੇ ਦਾ ਪਾਂਧੀ ਨਹੀਂ ਬਣ ਸਕਿਆ। ਕੁਝ ਸਾਲ ਪਹਿਲਾਂ 'ਨੀਮ ਕਰੋਲੀ ਬਾਬਾ' ਨਾਮ ਦੇ ਇਕ ਉਚ ਕੋਟੀ ਦੇ ਸੰਤ ਸੀ ਜਿਨ੍ਹਾਂ ਦਾ ਸਤਿਸੰਗ ਮੈਨੂੰ ਆਪਣੀ ਜਵਾਨੀ ਉਮਰ ਵਿਚ ਹੀ ਪ੍ਰਾਪਤ ਹੋਣ ਦਾ ਅਵਸਰ ਮਿਲਿਆ। ਉਨ੍ਹਾਂ ਦਿਨਾਂ ਵਿਚ ਉਹ ਨੈਨੀਤਾਲ ਵਿਚ ਰਹਿ ਰਹੇ ਸਨ। ਜੇਕਰ ਕੋਈ ਆ ਕੇ ਉਨ੍ਹਾਂ ਦਾ ਦਰਸ਼ਨ ਕਰਦਾ ਤਾਂ ਉਹ ਕਹਿੰਦੇ, "ਅੱਛਾ! ਤਾਂ ਅਸੀਂ ਦੋਨਾਂ ਨੇ ਇਕ ਦੂਸਰੇ ਨੂੰ ਦੇਖ ਲਿਆ ਹੈ; ਜਾਹ, ਜਾਹ, ਜਾਹ.......।" ਇਹ ਉਨ੍ਹਾਂ ਦਾ ਸੁਭਾਅ ਸੀ।

ਇਕ ਦਿਨ ਅਸੀਂ ਦੋਨੋਂ ਬੈਠੇ ਗੱਲ ਕਰ ਰਹੇ ਸੀ ਕਿ ਭਾਰਤ ਦਾ ਇਕ ਪ੍ਰਸਿੱਧ ਧਨਾਢ (ਅਮੀਰ) ਵਿਅਕਤੀ, ਰੁਪਇਆਂ ਦੀ ਇਕ ਵੱਡੀ ਗੱਠੜੀ ਲੈ ਕੇ ਬਾਬਾ ਜੀ ਦੇ ਦਰਸ਼ਨਾਂ ਨੂੰ ਆਇਆ। ਉਸਨੇ ਕਿਹਾ, "ਬਾਬਾ! ਇਹ ਤੁਹਾਡੇ ਲਈ ਲਿਆਇਆ ਹਾਂ। ਬਾਬਾ ਜੀ ਰੁਪਿਆਂ ਨੂੰ ਫੈਲਾਅ ਕੇ ਉਸ ਦੇ ਉਪਰ ਬੈਠ ਗਏ। ਬਾਬਾ ਜੀ ਨੇ ਕਿਹਾ, "ਇਹ ਗੱਦੀ ਵਰਗੇ ਆਰਾਮਦਾਇਕ ਤਾਂ ਨਹੀਂ ਹਨ ਅਤੇ ਕੋਲ ਧੂਣੀ ਵੀ ਨਹੀਂ ਹੈ ਕਿ ਉਸ ਵਿਚ ਹੀ ਜਲਾ ਕੇ ਕੁਝ ਗਰਮੀ ਪੈਦਾ ਕਰ ਲਵਾਂ। ਇਹ ਮੇਰੇ ਕੁਝ ਵੀ ਕੰਮ ਨਹੀਂ ਆ ਸਕਦੇ। ਇਨ੍ਹਾਂ ਨੂੰ ਮੈਂ ਲੈ ਕੇ ਕੀ ਕਰਾਂਗਾ?"

ਉਸ ਧਨਵਾਨ ਨੇ ਕਿਹਾ, "ਬਾਬਾ! ਇਹ ਧਨ (ਰੁਪਿਆ) ਹੈ।"

ਬਾਬਾ ਨੇ ਰੁਪਿਆ ਵਾਪਸ ਕਰਦੇ ਹੋਏ ਕਿਹਾ ਕਿ ਜਾਓ, ਇਹਦੇ ਵਿਚੋਂ ਕੁਝ ਫਲ ਖਰੀਦ ਲਿਆਓ। ਉਹ ਧਨਵਾਨ ਕਹਿਣ ਲੱਗਿਆ, "ਬਾਬਾ! ਇਥੇ ਨੇੜੇ ਕੋਈ ਬਜ਼ਾਰ ਨਹੀਂ ਹੈ।"

ਬਾਬਾ ਜੀ ਨੇ ਪੁੱਛਿਆ, "ਤਾਂ ਇਹ ਧਨ ਕੈਸਾ? ਜੇਕਰ ਇਸ ਦੇ ਫਲ ਨਹੀਂ ਖਰੀਦੇ ਜਾ ਸਕਦੇ ਤਾਂ ਇਹ ਮੇਰੇ ਲਈ ਧਨ ਨਹੀਂ ਹੈ।" ਬਾਬਾ ਜੀ ਉਸਨੂੰ ਪੁੱਛਣ ਲੱਗੇ, "ਤੂੰ ਮੇਰੇ ਤੋਂ ਕੀ ਚਾਹੁੰਦਾ ਹੈਂ।"

ਉਹ ਵਿਅਕਤੀ ਬੋਲਿਆ, "ਮੇਰੇ ਸਿਰ ਵਿਚ ਦਰਦ ਰਹਿੰਦਾ ਹੈ।"

ਬਾਬਾ ਜੀ ਨੇ ਉਤਰ ਦਿਤਾ, "ਸਿਰ ਦਰਦ ਤਾਂ ਤੂੰ ਜਾਣ ਬੁੱਝ ਕੇ ਆਪਣੇ ਲਈ ਪੈਦਾ ਕੀਤਾ ਹੈ। ਮੈਂ ਤੇਰੇ ਲਈ ਕੀ ਕਰ ਸਕਦਾ ਹਾਂ?"

ਇਹ ਪ੍ਰਾਥਨਾ ਕਰਦੇ ਹੋਏ ਬੋਲਿਆ, "ਬਾਬਾ! ਮੈਂ ਤੁਹਾਡੀ ਸਹਾਇਤਾ ਦੇ ਲਈ ਆਇਆ ਹਾਂ।"

ਬਾਬਾ ਥੋੜ੍ਹੇ ਨਰਮ ਦਿਲ ਹੋਏ, "ਅੱਛਾ! ਅੱਜ ਤੋਂ ਤੇਰੇ ਕਦੀ ਸਿਰ ਦਰਦ ਨਹੀਂ ਹੋਵੇਗਾ ਪ੍ਰੰਤੂ ਤੂੰ ਹੋਰਾਂ ਲਈ ਸਿਰ ਦਰਦ ਬਣ ਜਾਵੇਂਗਾ। ਤੂੰ ਐਨਾ ਕੰਜੂਸ ਧਨਵਾਨ ਹੋ ਜਾਵੇਂਗਾ ਕਿ ਪੂਰੇ ਸਮਾਜ ਦੇ ਲਈ ਤੂੰ ਸਿਰ ਦਰਦ ਬਣਿਆ ਰਹੇਂਗਾ।" ਇਥੋਂ ਤਕ ਕਿ ਅੱਜ ਵੀ ਇਹ ਵਿਅਕਤੀ ਸਮਾਜ ਦੇ ਲਈ ਸਿਰ ਦਰਦ

ਹੀ ਬਣਿਆ ਹੋਇਆ ਹੈ।

ਇਹ ਸਤਿ ਹੈ ਕਿ ਇਹ ਨਿਸ਼ਚਿਤ ਸੀਮਾ ਤਕ ਧਨ-ਦੌਲਤ ਜੀਵਨ ਦੀ ਸ਼ਾਂਤ ਧਾਰਾ ਵਿਚ ਸਹਾਇਕ ਹੁੰਦਾ ਹੈ ਪ੍ਰੰਤੂ ਇਹ ਵੀ ਸਤਿ ਹੈ ਕਿ ਜ਼ਰੂਰਤ ਤੋਂ ਅਧਿਕ ਧਨ ਹੋ ਜਾਣ ਨਾਲ ਉਹੀ ਧਨ ਦੁਖਾਂ ਦਾ ਕਾਰਨ ਬਣ ਜਾਂਦਾ ਹੈ। ਧਨ ਮੁਦਰਾ ਨੂੰ ਛੁਪਾ ਕੇ ਰੱਖਣਾ, ਉਸ ਨੂੰ ਵਰਤੋਂ ਵਿਚ ਨਾ ਲਿਆਉਣਾ ਇਕ ਪਾਪ ਹੈ ਕਿਉਂਕਿ ਇਸ ਤੋਂ ਅਸੀਂ ਦੂਸਰੇ ਦੀ ਅੰਸ ਦਾ ਹਰਣ ਅਤੇ ਸ਼ੋਸ਼ਣ ਕਰਕੇ ਸਮਾਜਿਕ ਦਰਿਦਰਤਾ ਦਾ ਵਾਧਾ ਕਰਦੇ ਹਾਂ।

ਨੀਮਕਰੋਲੀ ਬਾਬਾ, ਭਗਵਾਨ ਰਾਮ ਦੇ ਉਪਾਸ਼ਕ ਸਨ। ਉਨ੍ਹਾਂ ਦਵਾਰਾ ਹੋਣ ਵਾਲੇ ਲਗਾਤਾਰ, ਭਗਵਾਨ ਰਾਮ ਦੇ ਮੰਤਰ ਜਪ ਨੂੰ ਕੋਈ ਨਹੀਂ ਸਮਝ ਸਕਿਆ। ਉਤਰ ਭਾਰਤ ਦੇ ਸਾਰੇ ਲੋਕ ਇਨ੍ਹਾਂ ਦਾ ਸਨਮਾਨ ਕਰਦੇ ਸਨ। ਲੋਕ ਉਨ੍ਹਾਂ ਨੂੰ ਆਰਾਮ ਨਹੀਂ ਕਰਨ ਦਿੰਦੇ ਸਨ। ਉਨ੍ਹਾਂ ਦੇ ਨਾਲ ਲੋਕ ਇਕ ਥਾਂ ਤੋਂ ਦੂਜੇ ਥਾਂ ਤੇ ਚਲੇ ਜਾਇਆ ਕਰਦੇ ਸਨ। ਉਹ ਆਪਣੇ ਆਪ ਵਿਚ ਇਕ ਰਹੱਸ ਸੀ।

ਨੀਮਕਰੋਲੀ ਬਾਬਾ ਦੇ ਨਾਲ ਹੋਏ ਮੇਰੇ ਅਨੁਭਵ ਬਹੁਤ ਹੀ ਅਨੰਦਮਈ ਹਨ। ਉਨ੍ਹਾਂ ਵਿਚੋਂ ਕੁਝ ਤਾਂ ਐਸੇ ਹਨ ਕਿ ਜਿਨ੍ਹਾਂ ਲੋਕਾਂ ਨੇ ਬਾਬਾ ਜੀ ਦੇ ਦਰਸ਼ਨ ਨਹੀਂ ਕੀਤੇ ਹਨ – ਉਨ੍ਹਾਂ ਲਈ ਸਮਝਣਾ ਅਤੇ ਵਿਸ਼ਵਾਸ਼ ਕਰਨਾ ਕਠਿਨ ਹੈ। ਜੇਕਰ ਕੋਈ ਉਨ੍ਹਾਂ ਦੇ ਦਰਸ਼ਨਾਂ ਨੂੰ ਆਉਂਦਾ ਤਾਂ ਉਹ ਕਹਿਣ ਲੱਗ ਜਾਂਦੇ, "ਤੂੰ ਉਸ ਵਿਅਕਤੀ ਦੇ ਨਾਲ ਉਸ ਦਰੱਖਤ ਦੇ ਥੱਲੇ ਮੇਰੇ ਵਿਰੋਧ ਵਿਚ ਗੱਲ ਕਰ ਰਿਹਾ ਸੀ।" ਉਹ ਬਿਲਕੁਲ ਨਿਸ਼ਚਿਤ ਤਰੀਕ, ਦਿਨ ਅਤੇ ਸਮਾਂ ਦੱਸ ਦਿੰਦੇ ਸੀ ਅਤੇ ਉਸ ਦੇ ਬਾਦ ਕਹਿੰਦੇ ਸੀ, "ਹੁਣ ਤੂੰ ਮੇਰਾ ਦਰਸ਼ਨ ਕਰ ਲਿਆ, ਹੁਣ ਜਾਹ, ਜਾਹ, ਜਾਹ.......।" ਇਸ ਦੇ ਬਾਦ ਉਹ ਆਪਣੇ ਆਪ ਨੂੰ ਕੰਬਲ ਵਿਚ ਢਕ ਲੈਂਦੇ ਸਨ।

ਇਕ ਦਿਨ ਇਕ ਔਸ਼ਧੀ ਵੇਚਣ ਵਾਲਾ, ਤਾਲੀਤਾਲ ਅਤੇ ਮਾਲੀਤਾਲ ਕੁਛ ਚੂਰਣ (ਦਵਾਈ) ਵੇਚਣ ਜਾ ਰਿਹਾ ਸੀ। ਉਹ ਬਾਬਾ ਜੀ ਦਾ ਭਗਤ ਸੀ। ਰਸਤੇ ਵਿਚ ਬਾਬਾ ਜੀ ਦੇ ਦਰਸ਼ਨ ਕਰਨ ਲਈ ਉਹ ਰੁਕ ਗਿਆ। ਮੈਂ ਵੀ ਉਥੇ ਸੀ।

ਬਾਬਾ ਜੀ ਨੇ ਕਿਹਾ, "ਮੈਂ ਭੁੱਖਾ ਹਾਂ। ਤੂੰ ਇਹ ਕੀ ਲੈ ਕੇ ਜਾ ਰਿਹਾ ਹੈਂ?"

"ਇਹ ਔਸ਼ਧੀ ਹੈ।", ਵੇਚਣ ਵਾਲੇ ਨੇ ਕਿਹਾ, "ਇਹ ਇਕ ਜ਼ਹਿਰੀਲੀ ਦਵਾਈ ਹੈ ਜਿਸਦਾ ਪ੍ਰਯੋਗ ਕੀੜਿਆਂ ਨੂੰ ਮਾਰਨ ਵਿਚ ਹੁੰਦਾ ਹੈ। ਤੁਸੀਂ ਜ਼ਰਾ ਰੁਕੋ, ਮੈਂ ਦੌੜ ਕੇ ਤੁਹਾਡੇ ਲਈ ਭੋਜਨ ਲੈ ਆਉਂਦਾ ਹਾਂ।" ਪ੍ਰੰਤੂ ਬਾਬਾ ਜੀ ਝਪਟ ਕੇ ਉਸ ਤੋਂ ਉਹ ਜ਼ਹਿਰੀਲਾ ਚੂਰਣ ਖੋਹ ਕੇ ਮੁੱਠੀ ਭਰ-ਭਰ ਕੇ ਖਾ ਗਏ। ਇਸ ਦੇ ਬਾਅਦ ਉਸ ਤੋਂ ਇਕ ਗਿਲਾਸ ਪਾਣੀ ਮੰਗਿਆ। ਉਸ ਔਸ਼ਧੀ ਵੇਚਣ ਵਾਲੇ ਨੇ ਸੋਚਿਆ ਕਿ ਬਾਬਾ ਜੀ ਇਸ ਜ਼ਹਿਰ ਨਾਲ ਮਰ ਜਾਣਗੇ ਪ੍ਰੰਤੂ ਦੂਸਰੇ ਦਿਨ ਬਾਬਾ ਜੀ ਸ਼ਾਂਤ ਅਤੇ ਪ੍ਰਸੰਨ ਸਨ।

ਬਾਬਾ ਜੀ, ਬਾਹਰੀ ਜਗਤ ਤੋਂ ਨਿਰਲੇਪ ਸਨ। ਜੇਕਰ ਉਨ੍ਹਾਂ ਨੂੰ ਪੁੱਛਦੇ, "ਬਾਬਾ ਜੀ, ਤੁਸੀਂ ਭੋਜਨ ਖਾਇਆ ਹੈ?" ਤਾਂ ਬਾਬਾ ਜੀ ਉਤਰ ਦਿੰਦੇ, "ਹਾਂ" ਜਾਂ "ਨਹੀਂ" ਪ੍ਰੰਤੂ ਇਸ ਦਾ ਕੋਈ ਵੀ ਅਰਥ ਨਹੀਂ ਰਹਿੰਦਾ। ਜੇਕਰ ਤੁਹਾਡਾ ਮਨ ਕਿਸੀ ਹੋਰ ਜਗ੍ਹਾ ਪਹੁੰਚਿਆ ਹੋਇਆ ਹੈ ਤਾਂ ਦਿਨ ਵਿਚ ਕਈ ਵਾਰ ਖਾਣ ਤੇ ਵੀ ਤੁਸੀਂ ਭੁੱਖੇ ਹੀ ਬਣੇ ਰਹੋਗੇ। ਇਹ ਮੈਂ ਉਨ੍ਹਾਂ ਵਿਚ ਦੇਖਿਆ। ਭੋਜਨ ਖਾਣ ਦੇ ਪੰਜ ਮਿੰਟ ਬਾਦ ਹੀ ਉਹ ਕਹਿੰਦੇ, "ਮੈਂ ਭੁੱਖਾ ਹਾਂ।" ਕਿਉਂਕਿ ਉਨ੍ਹਾਂ ਨੂੰ ਇਸਦਾ ਧਿਆਨ ਹੀ ਨਹੀਂ ਕਿ ਉਹ ਭੋਜਨ ਖਾ ਚੁੱਕੇ ਹਨ ਜਾਂ ਨਹੀਂ।

ਮੈਂ ਉਨ੍ਹਾਂ ਨੂੰ ਕਹਿੰਦਾ, "ਤੁਸੀਂ ਆਪਣਾ ਭੋਜਨ ਕਰ ਚੁੱਕੇ ਹੋ।"

ਤਾਂ ਉਹ ਕਹਿੰਦੇ, "ਅੱਛਾ! ਤਾਂ ਮੈਂ ਭੁੱਖਾ ਨਹੀਂ ਹਾਂ।"

ਜੇਕਰ ਮੈਂ ਉਨ੍ਹਾਂ ਨੂੰ ਨਾ ਕਹਿੰਦਾ ਕਿ ਤੁਸੀਂ ਭੋਜਨ ਕਰ ਚੁੱਕੇ ਹੋ ਤਾਂ ਉਹ ਭੋਜਨ ਕਰਨਾ ਬੰਦ ਹੀ ਨਹੀਂ ਕਰਦੇ ਸੀ। ਇਕ ਦਿਨ ਮੈਂ ਸੋਚਿਆ, ਇਹ ਦੇਖਿਆ ਜਾਵੇ ਕਿ ਉਹ ਕਿੰਨੀ ਵਾਰ ਭੋਜਨ ਕਰ ਸਕਦੇ ਹਨ। ਉਸ ਦਿਨ ਅਲੱਗ-ਅਲੱਗ ਘਰਾਂ ਵਿਚ ਚਾਲੀ ਵਾਰ ਭੋਜਨ ਖਾਇਆ। ਪੂਰਾ ਦਿਨ ਖਾਂਦੇ ਰਹੇ। ਅਸੀਂ ਲੋਕ ਉਨ੍ਹਾਂ ਦੀ ਸ਼ਕਤੀ ਦਾ ਨਿਰੀਖਣ ਕਰਨਾ ਚਾਹੁੰਦੇ ਸੀ ਅਤੇ ਉਹ ਜਾਣ ਗਏ ਕਿ ਇਨ੍ਹਾਂ ਲੋਕਾਂ ਦੇ ਮਨ ਵਿਚ ਕੀ ਹੈ। ਜੋ ਵੀ ਕੋਈ ਉਨ੍ਹਾਂ ਦੇ ਸਾਮ੍ਹਣੇ ਭੋਜਨ ਲਿਆਉਂਦਾ, ਉਹ ਖਾਂਦੇ ਹੀ ਰਹੇ।

ਲੋਕ ਭੋਜਨ ਲਿਆਉਂਦੇ ਅਤੇ ਪੁਛਦੇ, "ਤੁਸੀਂ ਖਾਓਗੇ?"

ਬਾਬਾ ਜੀ ਬੋਲਦੇ, "ਹਾਂ।" ਇਸ ਪ੍ਰਕਾਰ ਉਹ ਪੂਰਾ ਦਿਨ ਭੋਜਨ ਖਾਂਦੇ ਹੀ ਰਹੇ। ਅੰਤ ਵਿਚ ਮੈਂ ਕਿਹਾ, "ਤੁਸੀਂ ਆਪਣਾ ਭੋਜਨ ਕਰ ਲਿਆ ਹੈ।"

ਉਹ ਬੋਲੇ, "ਅੱਛਾ! ਇਹ ਗੱਲ ਹੈ?"

ਮੈਂ ਕਿਹਾ, "ਹਾਂ।"

ਇਸ ਪ੍ਰਕਾਰ ਦੀ ਉਚ ਅਵਸਥਾ ਵਿਚ ਸੰਤਾਂ ਦਾ ਸੁਭਾਅ ਬੱਚਿਆਂ ਵਰਗਾ ਹੋ ਜਾਂਦਾ ਹੈ। ਐਸੇ ਸੰਤ ਭੌਤਿਕ ਵਸਤੂਆਂ ਤੋਂ ਸੁਚੇਤ ਨਾ ਰਹਿੰਦੇ ਹੋਏ ਅਖੰਡ ਰੂਪ ਵਿਚ ਪਰਮ ਸਤਿ ਦੇ ਪ੍ਰਤੀ ਪੂਰਨ ਰੂਪ ਵਿਚ ਲੀਨ ਹੋ ਜਾਂਦੇ ਹਨ।

## ਮੇਰੀ ਗੁਰੂ ਮਾਂ

ਇਕ ਵਾਰੀ ਮੈਂ 'ਮਾਤਾ ਜੀ' ਨੂੰ ਮਿਲਣ ਆਸਾਮ ਗਿਆ। ਉਹ ਇਕ ਮਹਾਨ ਯੋਗਨੀ ਸਨ। ਉਸ ਵਕਤ ਉਨ੍ਹਾਂ ਦੀ ਅਵਸਥਾ ੯੬ ਸਾਲ ਦੀ ਸੀ। ਉਹ ਉਥੇ ਦੇ ਮਸ਼ਹੂਰ ਮੰਦਰ 'ਕਾਮਅਖਿਆ' **Kamakhya** ਦੇ ਕੋਲ ਹੀ ਰਹਿੰਦੇ ਸੀ। ਬਹੁਤ ਸਾਰੇ ਲੋਕੀ ਉਥੇ ਜਾਣ ਦੀ ਚੇਸ਼ਟਾ ਕਰਦੇ ਸਨ ਪਰ ਕੋਈ ਵਿਰਲਾ ਹੀ ਉਥੇ ਪਹੁੰਚ ਸਕਦਾ ਸੀ ਕਿਉਂ ਜੋ ਉਹ ਭਾਰਤ ਦੇ ਇਕ ਵਖਰੇ ਕੋਨੇ ਵਿਚ ਹੈ। ਮੈਂ ਕਲਕੱਤੇ ਤੋਂ ਗੋਹਾਟੀ ਗਿਆ ਤੇ ਉਥੋਂ ਪੈਦਲ 'ਕਾਮਅਖਿਆ'। ਸ਼ਾਮ ਨੂੰ ਹਨ੍ਹੇਰਾ ਹੋਣ ਤੋਂ ਬਾਦ ਮੈਂ ਉਥੇ ਪਹੁੰਚਿਆ - ਠੋਕਰਾਂ ਖਾਂਦਾ, ਪੱਥਰਾਂ ਨਾਲ ਠੇਡੇ ਖਾਂਦਾ। ਉਸ ਸਮੇਂ ਮੰਦਰ ਦੇ ਨੇੜੇ ਤਿੰਨ ਚਾਰ ਲੱਕੜੀ ਦੀਆਂ ਝੌਂਪੜੀਆਂ ਹੀ ਹੁੰਦੀਆਂ ਸਨ। ਮੰਦਰ ਦੇ ਪੁਜਾਰੀ ਨੇ ਮੈਨੂੰ ਉਸੇ ਘਰ ਦੀ ਉਪਰ ਵਾਲੀ ਮੰਜ਼ਿਲ ਵਿਚ ਰਹਿਣ ਲਈ ਕਿਹਾ ਜਿਥੇ ਉਹ

'ਮਾਂ' ਰਹਿੰਦੀ ਸੀ। ਮੇਰੇ ਕਮਰੇ ਵਿਚ ਬਹੁਤ ਸਾਰੀਆਂ ਖੁੱਡਾਂ ਸਨ। ਸੱਪ ਤੇ ਚੂਹੇ ਉਥੇ ਕਾਫੀ ਖੁਲ੍ਹੀ ਤਰ੍ਹਾਂ ਫਿਰਦੇ ਰਹਿੰਦੇ। ਉਸ ਕਮਰੇ ਦਾ ਕਾਫੀ ਭੈੜਾ ਹਾਲ ਸੀ, ਪਰ ਮੇਰੇ ਕੋਲ ਹੋਰ ਕੋਈ ਚਾਰਾ ਨਹੀਂ ਸੀ ਤੇ ਮੈਂ ਭਾਵੇਂ ਉਹ ਖੁੱਡਾਂ ਲੀਰਾਂ ਨਾਲ ਬੰਦ ਵੀ ਕਰਦਾ ਰਹਿੰਦਾ ਸੀ ਪਰ ਉਸ ਦਾ ਕੋਈ ਲਾਭ ਨਹੀਂ ਸੀ ਹੁੰਦਾ ਪਰ ਮੈਂ ਕਿਸੇ ਨਾ ਕਿਸੇ ਤਰ੍ਹਾਂ ਉਸ ਕਮਰੇ ਵਿਚ ਦੋ ਮਹੀਨੇ ਕੱਟੇ। ਪਹਿਲਾਂ-ਪਹਿਲਾਂ ਤਾਂ ਉਸ ਕਮਰੇ ਵਿਚ ਰਹਿ ਕੇ ਮੇਰਾ ਅਨੁਭਵ ਬੜਾ ਹੀ ਦੁਖਾਂਤ ਤੇ ਅਸਚਰਜ ਰਿਹਾ ਪਰ ਪਿਛੋਂ ਆ ਕੇ ਬੜਾ ਹੀ ਸੁਹਾਵਣਾ ਹੋ ਗਿਆ ਸੀ।

ਇਨ੍ਹਾਂ ਮਾਤਾ ਜੀ ਨੂੰ ਕਮਰੇ ਤੋਂ ਬਾਹਰ ਆਇਆਂ ਵੀਹਵਾਂ ਸਾਲ ਜਾ ਰਿਹਾ ਸੀ ਪਰ ਇਹ ਰੋਜ਼ ਅੱਧੀ ਰਾਤ ਗਿਆਂ ਮੰਦਰ ਜਾਂਦੇ ਸਨ ਤੇ ਫੇਰ ੩ ਵਜੇ ਸਵੇਰੇ। ਪਹਿਲੀਆਂ ਚਾਰ ਰਾਤਾਂ ਤਾਂ ਮੈਂ ਅੰਦਰ ਹੀ ਰਿਹਾ, ਪੰਜਵੇਂ ਦਿਨ ਮੈਂ ਬਾਹਰ ਆਇਆ ਤਾਂ ਮੰਦਰ ਗਿਆ। ਉਹ ਚਾਨਣੀ ਰਾਤ ਸੀ। ਜਦੋਂ ਮੈਂ ਮੰਦਰ ਦੇ ਫਾਟਕ ਤੇ ਪਹੁੰਚਿਆ ਤਾਂ ਅੰਦਰੋਂ ਕਿਸੇ ਦੇ ਮੰਤਰ ਉਚਾਰਣ ਕਰਨ ਦੀ ਅਵਾਜ਼ ਆ ਰਹੀ ਸੀ। ਇਹ ਉਹ "ਮਾਤਾ ਜੀ" ਹੀ ਇਕੱਲੇ ਬੈਠੇ ਮੰਤਰ ਉਚਾਰਣ ਕਰ ਰਹੇ ਸਨ ਤੇ ਕੋਲ ਇਕ ਦੀਵਾ ਪਿਆ ਸੀ। ਜਦੋਂ ਉਨ੍ਹਾਂ ਨੂੰ ਪਤਾ ਲੱਗਿਆ ਕਿ ਮੈਂ ਫਾਟਕ ਤੋਂ ਅੰਦਰ ਆਇਆ ਹਾਂ ਤਾਂ ਉਨ੍ਹਾਂ ਨੇ ਜ਼ੋਰ ਨਾਲ ਅਵਾਜ਼ ਮਾਰੀ, "ਅੰਦਰ ਨਾ ਆਈਂ, ਨਹੀਂ ਤਾਂ ਮਾਰਿਆ ਜਾਵੇਂਗਾ। ਮੈਂ ਦੇਵੀ ਮਾਂ ਹਾਂ, ਏਥੋਂ ਬਾਹਰ ਚਲਿਆ ਜਾਹ।" ਮੈਨੂੰ ਬੜਾ ਡਰ ਲੱਗਾ ਪਰ ਮੈਂ ਇਹ ਵੀ ਜਾਨਣਾ ਚਾਹੁੰਦਾ ਸੀ ਕਿ ਮੰਦਰ ਦੇ ਅੰਦਰ ਕੀ ਹੋ ਰਿਹਾ ਹੈ? ਮੈਂ ਇਕ ਝੀਥ ਵਿਚੋਂ ਅੰਦਰ ਦੇਖਿਆ, ਉਹ ਮੇਰੇ ਵਲ ਦੌੜੇ ਆਏ। ਉਨ੍ਹਾਂ ਦੇ ਤਨ ਤੇ ਕੋਈ ਕਪੜਾ ਨਹੀਂ ਸੀ। ਇਕ ਹੱਡੀਆਂ ਦੀ ਬੁੱਕ, ਚਮਕਦੀ ਖਲੜੀ ਵਿਚ ਲਪੇਟੀ ਹੋਈ ਲਗ ਰਹੀ ਸੀ। ਉਨ੍ਹਾਂ ਦੀਆਂ ਅੱਖਾਂ ਅੱਗ ਵਾਂਗਰ ਚਮਕ ਰਹੀਆਂ ਸਨ। ਉਨ੍ਹਾਂ ਨੇ ਫੇਰ ਚੀਖ ਕੇ ਕਿਹਾ, "ਚਲਾ ਜਾਹ। ਕਿਉਂ ਤੂੰ ਮੈਨੂੰ ਦੇਖ ਰਿਹਾ ਹੈਂ ਕਿ ਮੈਂ ਕੀ ਕਰ ਰਹੀ ਹਾਂ?" ਮੈਂ ਡਰਦੇ-ਡਰਦੇ ਪਰਣਾਮ ਕੀਤਾ, ਇਹ ਸੋਚ ਕੇ, ਕਿ ਉਹ ਸ਼ਾਂਤ ਹੋ ਜਾਣਗੇ, ਪਰ ਉਨ੍ਹਾਂ ਨੇ ਮੈਨੂੰ ਸੋਟੀ ਮਾਰੀ ਤੇ ਸ਼ਾਂਤ ਕਰ ਦਿਤਾ। ਮੈਂ ਆਪਣੇ ਕਮਰੇ ਵਿਚ ਵਾਪਸ ਚਲਾ ਗਿਆ।

ਦੂਸਰੇ ਦਿਨ ਸਵੇਰੇ ਮਾਂ ਨੇ ਮੈਨੂੰ ਆਪਣੇ ਕਮਰੇ ਵਿਚ ਬੁਲਾਇਆ ਤੇ ਮੇਰੇ ਨਾਲ ਗੱਲਾਂ ਕਰਨ ਲਗ ਪਏ।

ਮੈਂ ਕਿਹਾ, "ਮੈਨੂੰ ਤੁਹਾਡਾ ਅਸ਼ੀਰਵਾਦ ਚਾਹੀਦਾ ਹੈ।"

ਕੁਝ ਦੇਰ ਉਹ ਚੁੱਪ ਰਹੇ, ਉਸ ਤੋਂ ਬਾਦ ਉਨ੍ਹਾਂ ਨੇ ਮੇਰਾ ਛੋਟਾ ਨਾਮ ਲੈ ਕੇ, ਜੋ ਕਿ ਮੇਰਾ ਘਰ ਦਾ ਨਾਮ ਸੀ, ਉਸ ਨਾਲ ਮੈਨੂੰ ਬੁਲਾਇਆ ਜੋ ਕਿ ਮੇਰੇ ਗੁਰੂਦੇਵ ਤੋਂ ਬਿਨਾਂ ਹੋਰ ਕਿਸੇ ਨੂੰ ਪਤਾ ਹੀ ਨਹੀਂ ਸੀ। ਉਨ੍ਹਾਂ ਨੇ ਮੈਨੂੰ ਬੁੱਕਲ ਵਿਚ ਲੈ ਲਿਆ ਤੇ ਗੋਦੀ ਵਿਚ ਲਿਟਾ ਲਿਆ। ਮੈਨੂੰ ਕੁਝ ਪਤਾ ਨਹੀਂ ਸੀ ਕਿ ਮੈਨੂੰ ਕੀ ਹੋ ਗਿਆ। ਪਰ ਮੈਂ ਐਨਾ ਜ਼ਰੂਰ ਕਹਿ ਸਕਦਾ ਹਾਂ ਕਿ ਜੇ ਕੋਈ ਸੱਤਵਾਂ ਸਵਰਗ ਹੈ ਤਾਂ ਉਹੀ ਸੀ। ਉਨ੍ਹਾਂ ਨੇ ਮੇਰੇ ਸਿਰ ਤੇ ਹੱਥ ਫੇਰਿਆ ਤੇ ਮੈਨੂੰ ਅਸ਼ੀਰਵਾਦ ਦਿਤਾ, "ਭਾਵੇਂ ਤੈਨੂੰ ਏਸ ਰਸਤੇ ਤੇ ਬਹੁਤ ਹੀ ਮੁਸ਼ਕਲਾਂ ਆਉਣਗੀਆਂ, ਪਰ ਤੂੰ ਸਾਰੀਆਂ ਫਤਿਹ ਕਰੇਂਗਾ। ਜਾਹ! ਇਹ ਤੈਨੂੰ ਮੇਰਾ

ਅਸ਼ੀਰਵਾਦ ਹੈ।"

ਮੈਂ ਕਿਹਾ, "ਪਰ ਮੈਂ ਤਾਂ ਏਥੇ ਕੁਝ ਦੇਰ ਹੋਰ ਰਹਿਣਾ ਚਾਹੁੰਦਾ ਹਾਂ।" ਉਹ ਮੰਨ ਗਏ। ਜਦੋਂ ਮੈਂ ਉਨ੍ਹਾਂ ਨੂੰ ਪੁਛਿਆ ਕਿ ਉਹ ਇਕੱਲੇ ਮੰਦਰ ਵਿਚ ਰਾਤ ਨੂੰ ਕੀ ਕਰ ਰਹੇ ਸੀ ਤਾਂ ਉਹ ਕਹਿਣ ਲੱਗੇ, "ਮੈਂ ਸ਼ਕਤੀ ਪੂਜਾ ਕਰਦੀ ਹਾਂ, ਤੇ ਉਸ ਵਕਤ ਮੈਂ ਕਿਸੇ ਨੂੰ ਵੀ ਆਪਣੇ ਨੇੜੇ ਨਹੀਂ ਆਉਣ ਦਿੰਦੀ - ਅੱਧੀ ਰਾਤ ਨੂੰ ਵੀ ਤੇ ਤਿੰਨ ਵਜੇ ਵੀ। ਅੱਧੀ ਰਾਤ ਤੋਂ ਦੋ ਵਜੇ ਤੱਕ ਤੇ ਤਿੰਨ ਵਜੇ ਤੋਂ ਸਾਢੇ ਚਾਰ ਵਜੇ ਤੱਕ ਉਸ ਮੰਦਰ ਵਿਚ ਕੋਈ ਨਹੀਂ ਜਾਂਦਾ।"

ਉਨ੍ਹਾਂ ਨੇ ਮੈਨੂੰ ਹਰ ਸ਼ਾਮ ਅੱਧਾ ਘੰਟਾ ਆਪਣੇ ਨਾਲ ਬਿਤਾਉਣ ਦੀ ਆਗਿਆ ਦੇ ਦਿਤੀ। ਜਦ ਮੈਂ ਉਨ੍ਹਾਂ ਦੇ ਸਨਮੁੱਖ ਹੋ ਕੇ ਬੈਠਦਾ ਤਾਂ ਮੇਰੀ ਸੁਰਤ ਠੀਕ ਉਸ ਤਰ੍ਹਾਂ ਹੀ ਉਚੇ ਉਠਣ ਲਗ ਪੈਂਦੀ ਜਿਸ ਤਰ੍ਹਾਂ ਗੁਰੂਦੇਵ ਦੇ ਸਨਮੁਖ ਬੈਠ ਕੇ ਹੁੰਦੀ ਸੀ। ਮੈਂ ਆਪਣੇ ਮਨ ਵਿਚ ਉਨ੍ਹਾਂ ਨੂੰ ਮਾਂ ਰੂਪ ਵਿਚ ਗੁਰੂ ਮੰਨ ਲਿਆ। ਮੈਂ ਬਹੁਤ ਸਾਰੇ ਪ੍ਰਸ਼ਨ ਉਨ੍ਹਾਂ ਨੂੰ ਪੁਛਣਾ ਚਾਹੁੰਦਾ ਸੀ ਪਰ ਉਹ ਮੈਨੂੰ ਚੁੱਪ ਰਹਿਣ ਲਈ ਹੀ ਕਹਿੰਦੇ। ਮੈਂ ਉਨ੍ਹਾਂ ਦਾ ਹੁਕਮ ਮੰਨ ਕੇ ਚੁੱਪ ਰਹਿੰਦਾ। ਪਰ ਮੈਨੂੰ ਹਰ ਪ੍ਰਸ਼ਨ ਦਾ ਉਤਰ, ਬਿਨਾਂ ਬੋਲਿਆਂ ਹੀ ਮਿਲ ਜਾਂਦਾ। ਉਨ੍ਹਾਂ ਦੀ ਚੁੱਪ, ਬੋਲ ਕੇ ਸਮਝਾਉਣ ਨਾਲੋਂ ਕਿਤੇ ਵੱਧ ਸਪਸ਼ਟੀਕਰਨ ਦੇਣ ਵਾਲੀ ਹੁੰਦੀ। ਬਹੁਤ ਉਚੀ ਅਵਸਥਾ ਵਾਲੇ ਗੁਰੂ ਰੂਪ ਦੇ ਰਾਹੀਂ ਹੀ ਗਿਆਨ ਵਿਸਤ੍ਰਿਤ ਕਰਦੇ ਹਨ।

ਉਹ ਬਹੁਤ ਹੀ ਸ਼ਕਤੀ ਵਾਲੇ ਸਨ, ਪਰ ਬਹੁਤ ਹੀ ਸਰਲ, ਅਤਿ ਉਚੀ ਇੱਛਾ ਸ਼ਕਤੀ ਦੇ ਮਾਲਕ ਸਨ। ਮੈਂ ਦੇਖਿਆ, ਉਹ ਜੋ ਵੀ ਗੱਲ ਕਹਿ ਦਿੰਦੇ ਸਨ, ਪੂਰੀ ਹੋ ਜਾਂਦੀ ਸੀ। ਜਦੋਂ ਵੀ ਉਨ੍ਹਾਂ ਕੋਲ ਕੋਈ ਸਹਾਇਤਾ ਲੈਣ ਆਉਂਦਾ, ਉਹ ਬਹੁਤ ਛੋਟੇ-ਛੋਟੇ ਵਾਕ ਬੋਲ ਕੇ ਜਵਾਬ ਦੇਂਦੇ ਤੇ ਇਹ ਕਹਿੰਦੇ, "ਜਾਓ, ਇਹ ਹੋ ਜਾਏਗਾ, ਇਹ ਅਸ਼ੀਰਵਾਦ ਹੈ, ਮਾਂ ਨੂੰ ਅਰਦਾਸ ਕਰੋ।" ਇਹ ਹੀ ਕਹਿ ਕੇ ਆਪਣੇ ਕਮਰੇ ਵਿਚ ਚਲੇ ਜਾਂਦੇ।

ਮੈਨੂੰ ਇਹ ਵੀ ਦੱਸਿਆ ਗਿਆ ਕਿ ਮਾਂ ਕਦੇ ਵੀ ਸੌਂਦੇ ਨਹੀਂ, ਕੇਵਲ ਬੈਠ ਕੇ ਹੀ ਸਾਰੀ ਰਾਤ ਧਿਆਨ ਵਿਚ ਬਿਤਾਉਂਦੇ ਹਨ। ਮੈਂ ਬਹੁਤ ਵਾਰੀ ਰਾਤ ਨੂੰ ਉਠ ਕੇ ਸ਼ੀਸ਼ਾਂ ਵਿਚੋਂ ਦੇਖਦਾ ਰਹਿੰਦਾ। ਇਕ ਵਾਰੀ ਮੈਂ ਤਿੰਨ ਦਿਨ ਤਿੰਨ ਰਾਤਾਂ ਦੇਖਦਾ ਰਿਹਾ ਤੇ ਬੜਾ ਹੈਰਾਨ ਹੋਇਆ ਕਿ ਇਹ ਸੱਚ ਹੈ ਕਿ ਉਹ ਕਦੇ ਵੀ ਸੌਂਦੇ ਨਹੀਂ।

ਇਕ ਦਿਨ ਮੈਂ ਉਨ੍ਹਾਂ ਨੂੰ ਕਿਹਾ, "ਮਾਂ! ਜੇ ਤੁਸੀਂ ਲੰਮੇ ਪੈ ਜਾਓ ਤਾਂ ਮੈਂ ਤੁਹਾਨੂੰ ਬੜੀ ਪੋਲੀ-ਪੋਲੀ ਮਾਲਸ਼ ਕਰ ਦਿਆਂ ਜਿਸ ਨਾਲ ਤੁਹਾਨੂੰ ਨੀਂਦ ਆ ਜਾਵੇ।"

ਉਹ ਖਿੜ-ਖਿੜਾ ਕੇ ਹੱਸਣ ਲਗ ਪਏ, "ਸੋਣਾ! ਇਹ ਮੇਰੇ ਲਈ ਨਹੀਂ ਹੈ, ਆਲਸ, ਸਿਥਿਲਤਾ - ਮੈਂ ਇਸ ਤੋਂ ਬਹੁਤ ਦੂਰ ਹਾਂ। ਮੈਨੂੰ ਅਨੀਂਦ ਦੀ ਨੀਂਦ ਵਿਚ ਹੀ ਅਨੰਦ ਹੈ, ਇਸ ਵਾਸਤੇ ਮੈਨੂੰ ਲੰਮੇ ਨਹੀਂ ਪੈਣਾ ਪੈਂਦਾ। ਜੋ ਯੋਗ ਨਿੰਦਰਾ ਮਾਣ ਸਕਦਾ ਹੋਵੇ, ਉਸਨੂੰ ਸੂਅਰ ਦੀ ਤਰ੍ਹਾਂ ਸੌਣ ਦੀ ਕੀ ਲੋੜ ਹੈ।"

ਮੈਂ ਪੁਛਿਆ, "ਉਹ ਨੀਂਦ ਕੀ ਹੈ?"

ਉਹ ਕਹਿਣ ਲੱਗੇ, "ਸੂਅਰ ਆਪਣੀ ਭੁੱਖ ਤੋਂ ਵੱਧ ਖਾਂਦਾ ਹੈ ਤੇ ਫੇਰ ਲੰਮੇ ਪੈ ਕੇ ਖੁਰਾਟੇ ਮਾਰਦਾ ਹੈ। ਮੈਂ ਬੜੀ ਹੈਰਾਨ ਹਾਂ ਕਿ ਉਹ ਕਿਵੇਂ ਐਨਾ ਸੌਂ ਸਕਦਾ ਹੈ।" ਉਨ੍ਹਾਂ ਨੇ ਮੈਨੂੰ ਨੀਂਦਰ ਦੀ ਸਾਰੀ ਸਰੀਰਕ ਬਣਤਰ ਸਮਝਾਈ ਤੇ ਨਾਲ ਹੀ ਮੈਨੂੰ ਇਹ ਪੁੱਛਣ ਲੱਗੇ ਕਿ ਕੀ ਮੈਂ ਉਹ ਵਿਗਿਆਨ ਜਾਣਦਾ ਹਾਂ ਜਿਸ ਨਾਲ ਮਨੁੱਖ ਚੇਤਨ ਅਵਸਥਾ ਤੋਂ ਸੁਪਨੇ ਦੀ ਅਵਸਥਾ, ਤੇ ਸੁਪਨੇ ਦੀ ਅਵਸਥਾ ਤੋਂ ਗਹਿਰੀ ਨੀਂਦ ਦੀ ਅਵਸਥਾ ਵਿਚ ਜਾਂਦਾ ਹੈ। ਉਨ੍ਹਾਂ ਨੇ ਮੈਨੂੰ ਬੜੇ ਹੀ ਠੀਕ ਤੇ ਤਰਤੀਬਵਾਰ ਸਬਕ ਦਿਤੇ। ਏਸ ਤੋਂ ਬਾਦ ਮੈਨੂੰ 'ਮੰਡੂਕ ਉਪਨਿਸ਼ਦ' ਦੀ ਸਮਝ ਆਈ, ਜਿਸ ਵਿਚ ਮਨ ਦੀਆਂ ਤਿੰਨ ਅਵਸਥਾ ਦਾ ਵਰਨਣ ਦਿਤਾ ਹੋਇਆ ਹੈ - ਜਾਗਣ ਦੀ ਅਵਸਥਾ, ਸੁਪਨਿਆਂ ਦੀ ਅਵਸਥਾ, ਤੇ ਸੌਣ ਦੀ। ਚੌਥੀ ਅਵਸਥਾ ਤੁਰੀਆ ਅਵਸਥਾ ਹੈ ਜੋ ਇਨ੍ਹਾਂ ਤੋਂ ਉਪਰ ਦੀ ਅਵਸਥਾ ਮੰਨੀ ਜਾਂਦੀ ਹੈ। 'ਮੰਡੂਕ ਉਪਨਿਸ਼ਦ' (**mandukye**) ਸਭ ਤੋਂ ਔਖਾ ਤੇ ਮਹੱਤਵ ਪੂਰਨ ਮੰਨਿਆਂ ਜਾਂਦਾ ਹੈ। ਮੈਂ ਆਪਣੀ ਡਾਇਰੀ ਦੇ ਸੱਤਰ ਸਫੇ ਇਸ ਦੀ ਵਿਆਖਿਆ ਦੇ ਲਿਖ ਕੇ ਭਰੇ। ਉਨ੍ਹਾਂ ਨੇ ਮੈਨੂੰ ਤਰਤੀਬ ਵਾਰ ਵਿਆਖਿਆ ਦਿਤੀ ਜੋ ਮੈਂ ਸਮਝ ਤਾਂ ਗਿਆ ਪਰ ਠੀਕ ਤਰ੍ਹਾਂ ਸਮਝ ਵਿਚ ਤਦ ਆਇਆ ਜਦੋਂ ਮੈਂ ਉਸ ਨੂੰ ਅਨੁਭਵ ਕਰਨਾ ਸ਼ੁਰੂ ਕੀਤਾ।

ਢਾਈ ਮਹੀਨੇ ਤੋਂ ਬਾਦ ਮੇਰੇ ਜਾਣ ਦਾ ਦਿਨ ਆ ਗਿਆ। ਮੈਂ ਬਹੁਤ ਉਦਾਸ ਸੀ ਪਰ ਉਹ ਬਿਲਕੁਲ ਵੀ ਉਦਾਸ ਨਹੀਂ ਸਨ। ਕਹਿਣ ਲੱਗੇ, "ਮੇਰੇ ਮਾਂ ਰੂਪੀ ਸਰੀਰ ਨਾਲ ਮੋਹ ਨਾ ਪਾ, ਮੈਂ ਤਾਂ ਸਾਰੀ ਸ੍ਰਿਸ਼ਟੀ ਦੀ ਮਾਤਾ ਹਾਂ, ਜਿਹੜੀ ਹਰ ਥਾਂ ਤੇ ਮੌਜੂਦ ਹੈ। ਆਪਣੀ ਚੇਤਨਤਾ ਨੂੰ ਉਪਰ ਚੁੱਕ ਤੇ ਮੇਰੇ ਸਰੀਰ ਤੋਂ ਪਰ੍ਹੇ ਦੇਖ।" ਅੱਖਾਂ ਵਿਚ ਹੰਝੂ ਭਰ ਕੇ ਮੈਂ ਮਾਂ ਵਲ ਦੇਖਿਆ ਤੇ ਉਨ੍ਹਾਂ ਨੇ ਕਿਹਾ, "ਨਿਰਭੈ ਰਹਿ, ਮੈਂ ਸਦਾ ਹੀ ਤੇਰੇ ਨਾਲ ਹਾਂ।" ਮੈਂ ਮਾਂ ਤੋਂ ਵਿਦਾ ਲੈ ਕੇ ਆਪਣੇ ਮੱਠ ਹਿਮਾਲਿਆ ਤੇ ਆ ਗਿਆ। ਮੇਰੇ ਗੁਰੂਦੇਵ ਨੇ ਮਾਂ ਬਾਰੇ ਬਹੁਤ ਉਚੇ ਸ਼ਬਦ ਕਹੇ। ਉਹ ਜਦੋਂ ਬਾਰਾਂ ਸਾਲ ਦੇ ਸੀ, ਓਦੋਂ ਤੋਂ ਹੀ ਉਸ ਮੰਦਰ ਦੇ ਕੋਲ ਰਹਿੰਦੇ ਸੀ ਤੇ **101** ਸਾਲ ਦੀ ਉਮਰ ਭੋਗ ਕੇ ਸਰੀਰ ਤਿਆਗਿਆ।

## ਇਕ ਸਦਾ ਨਵੀਨ ਸਾਧੂ

ਤਕਰੀਬਨ ਹਰ ਗਰਮੀਆਂ, 'ਦੇਵਰਾ ਬਾਬਾ' ਜੋ ਕਿ ਉਤਰ ਪ੍ਰਦੇਸ਼ ਨਿਵਾਸ ਕਰਦੇ ਹਨ, ਕੁਝ ਮਹੀਨਿਆਂ ਲਈ ਹਿਮਾਲੀਆ ਪਰਬਤ ਦੇ ਇਕ ਮੰਦਰ ਵਿਚ ਆ ਜਾਂਦੇ ਹਨ। ਕਿਹਾ ਜਾਂਦਾ ਹੈ, ਉਹ ਕਾਫੀ ਬਿਰਧ ਹਨ। ਮੈਂ ਭਾਵੇਂ ਆਪ ਤਾਂ ਇਸ ਗੱਲ ਦਾ ਪਤਾ ਨਹੀਂ ਕੀਤਾ ਪਰ ਮੈਂ ਇਹ ਡਾ. ਰਜਿੰਦ੍ਰ ਪ੍ਰਸਾਦ ਦੇ ਮੂੰਹੋਂ ਸੁਣੀ ਹੈ ਜੋ ਕਿ ਭਾਰਤ ਦੇ ਪਹਿਲੇ ਰਾਸ਼ਟਰਪਤੀ ਸਨ ਕਿ ਦੇਵਰਾ ਬਾਬਾ

ਦੀ ਉਮਰ ੧੫੦ ਸਾਲ ਤੋਂ ਉਪਰ ਹੈ। ਜਦੋਂ ਡਾ. ਰਾਜਿੰਦ੍ਰ ਪ੍ਰਸਾਦ ਨੇ ਗੱਲ ਦੱਸੀ ਸੀ, ਉਨ੍ਹਾਂ ਦੀ ਆਪਣੀ ਉਮਰ 70 ਸਾਲ ਤੋਂ ਉਪਰ ਸੀ। ਉਨ੍ਹਾਂ ਨੇ ਦੱਸਿਆ ਕਿ ਉਨ੍ਹਾਂ ਦੇ ਪਿਤਾ ਉਨ੍ਹਾਂ ਨੂੰ ਬਚਪਨ ਵਿਚ ਦੇਵਰਾ ਬਾਬਾ ਕੋਲ ਲੈ ਕੇ ਗਏ ਸੀ ਤੇ ਉਦੋਂ ਹੀ ਉਹ ਬਹੁਤ ਬਿਰਧ ਸਨ। ਜਦੋਂ ਮੈਂ ਇਹ ਗੱਲ ਸੁਣੀ, ਮੇਰੇ ਮਨ ਵਿਚ ਇਨ੍ਹਾਂ ਦੇ ਦਰਸ਼ਨ ਕਰਨ ਦੀ ਬੜੀ ਇੱਛਾ ਹੋਈ ਤੇ ਮੈਂ ਸੋਚਿਆ ਕਿ ਜਦੋਂ ਉਹ ਹਿਮਾਲੀਆ ਜਾਂਦੇ ਰਿਸ਼ੀਕੇਸ਼ ਠਹਿਰਦੇ ਹਨ, ਉਦੋਂ ਹੀ ਉਨ੍ਹਾਂ ਦੇ ਦਰਸ਼ਨ ਕੀਤੇ ਜਾਣ। ਅਸੀਂ ਬਹੁਤ ਵਾਰੀ ਬੜੀ ਦੇਰ ਗੱਲ ਬਾਤ ਕਰਦੇ ਰਹੇ। ਉਹ ਚੀਲ੍ਹ ਦੀ ਲੱਕੜੀ ਦੀ ਬਣੀ ਕੱਚੀ ਜਿਹੀ ਝੌਂਪੜੀ, ਜੋ ਕਿ ਉਨ੍ਹਾਂ ਲਈ, ਜਿਥੇ ਵੀ ਉਹ ਜਾਣ, ਖਾਸ ਬਣਾਈ ਜਾਂਦੀ ਸੀ, ਉਹਦੇ ਵਿਚ ਹੀ ਰਹਿੰਦੇ ਸਨ। ਕਈ ਵਾਰੀ ਦਰਖਤ ਵਿਚ ਬਣੀ ਹੋਈ ਝੌਂਪੜੀ ਵਿਚ ਰਹਿੰਦੇ ਸਨ। ਦੇਖਣ ਵਿਚ ਉਨ੍ਹਾਂ ਦੀ ਸਿਹਤ ਠੀਕ ਹੀ ਲਗਦੀ ਸੀ ਤੇ ਇਸ ਤਰ੍ਹਾਂ ਲਗਦਾ ਸੀ ਕਿ ਉਹ ੭੦ ਕੁ ਸਾਲ ਦੇ ਹੋਣ। ਉਨ੍ਹਾਂ ਦੇ ਰਹਿਣ ਦਾ ਢੰਗ ਬੜਾ ਹੀ ਸਾਦਾ ਤੇ ਸਰਲ ਸੀ। ਉਹ ਆਪਣੇ ਸ਼ਿਸ਼ਾਂ ਕੋਲੋਂ ਵੀ ਪੈਰੀਂ ਹੱਥ ਨਹੀਂ ਸਨ ਲਵਾਉਂਦੇ। ਕਦੀ-ਕਦੀ ਉਹ ਪ੍ਰਭੂ ਪ੍ਰੇਮ ਦੀ ਵਿਆਖਿਆ ਕਰਿਆ ਕਰਦੇ ਸਨ। ਉਤਰ ਭਾਰਤ ਵਿਚ ਉਹ ਕਾਫੀ ਤਰ੍ਹਾਂ ਜਾਣੇ ਜਾਂਦੇ ਹਨ ਤੇ ਲੱਖਾਂ ਲੋਕੀ ਉਨ੍ਹਾਂ ਦੇ ਦਰਸ਼ਨਾਂ ਲਈ ਇਕੱਠੇ ਹੁੰਦੇ ਹਨ। ਉਨ੍ਹਾਂ ਦੀ ਬੜੀ ਸੰਗਤ ਹੈ ਤੇ ਬਹੁਤ ਸਾਰੇ ਪੁਲੀਸ ਅਫਸਰ ਤੇ ਹੋਰ ਕਈ ਸਰਕਾਰੀ ਅਫਸਰ ਉਨ੍ਹਾਂ ਕੋਲ ਅਸ਼ੀਰਵਾਦ ਲੈਣ ਆਉਂਦੇ ਹਨ। ਮੇਰੇ ਵੀ ਕਈ ਅਮਰੀਕਨ ਦੋਸਤ ੧੯੭੪ ਦੇ ਕੁੰਭ ਤੇ ਉਨ੍ਹਾਂ ਦੇ ਦਰਸ਼ਨ ਕਰਨ ਆਏ ਸੀ।

ਮੈਂ ਉਨ੍ਹਾਂ ਦੀ ਨਵੀਨ ਨਰੋਈ ਅਵਸਥਾ ਦਾ ਭੇਤ ਜਾਨਣ ਦੀ ਕੋਸ਼ਿਸ਼ ਕੀਤੀ। ਮੈਨੂੰ ਪਤਾ ਲੱਗਾ ਕਿ ਉਹ ਯੋਗ ਦੇ ਕੁਝ ਇਹੋ ਜਿਹੇ ਪਹਿਲੂਆਂ ਦਾ ਅਭਿਆਸ ਕਰਦੇ ਹਨ ਜੋ ਕਿ ਇਸ ਵਿਚ ਸਹਾਇਤਾ ਕਰਦੇ ਹਨ ਤੇ ਉਹ ਕੇਵਲ ਫਲ ਤੇ ਸਬਜ਼ੀਆਂ ਹੀ ਖਾਂਦੇ ਹਨ। ਯੋਗ ਦੇ ਕਈ ਕਿਸਮ ਦੇ ਪਹਿਲੂ ਹਨ ਤੇ ਹਰ ਯੋਗੀ ਆਪਣੀ ਲੋੜ ਤੇ ਪਸੰਦ ਅਨੁਸਾਰ, ਜੋ ਉਸਨੂੰ ਲੋੜ ਹੋਵੇ, ਚੁਣ ਲੈਂਦੇ ਹਨ।

ਬਾਬਾ ਦੇ ਨਾਲ ਗੱਲਬਾਤ ਦੇ ਦੌਰਾਨ ਉਨ੍ਹਾਂ ਨੇ ਮੈਨੂੰ ਦੱਸਿਆ ਕਿ ਖੁਸ਼ੀ ਦੁਨੀਆਂ ਦੀ ਸਭ ਤੋਂ ਵੱਡੀ ਦੌਲਤ ਹੈ। ਸਮੇਂ ਦੀ ਪਾਲਨਾ ਕਰਨੀ ਬਹੁਤ ਆਵੱਸ਼ਕ ਹੈ। ਸਦਾ ਜੀਵਨ ਦੀ ਜੁਗਤ, ਪ੍ਰਾਣਾਯਾਮ ਹੈ। ਦੇਵਰਾ ਬਾਬਾ ਪ੍ਰੇਮ ਦੇ ਪ੍ਰਤੀਕ ਹਨ।

# ਅਧਿਆਇ - ਚੌਥਾ
# ਮਾਨਵਤਾ ਦੀ ਸਿੱਖਿਆ

## ਹਉਮੈ ਬਿਲਕੁਲ ਵਿਅਰਥ ਹੈ

ਇਕ ਵਾਰੀ ਮੇਰੇ ਗੁਰੂ ਹਿਮਾਲੀਆ ਦੇ ਤੀਰਥ ਅਸਥਾਨ ਤੁੰਗਨਾਥ ਵਿਚ ਠਹਿਰੇ ਹੋਏ ਸਨ। ਮੈਂ ਉਨ੍ਹਾਂ ਦੇ ਦਰਸ਼ਨਾਂ ਲਈ ਜਾ ਰਿਹਾ ਸੀ ਤੇ ਰਸਤੇ ਵਿਚ ਕਰਨ ਪ੍ਰਯਾਗ ਰੁਕ ਗਿਆ। ਉਥੇ ਨੇੜੇ ਹੀ ਇਕ ਗੁਫਾ ਵਿਚ ਪ੍ਰਭਾਤ ਸਵਾਮੀ ਜੀ ਰਹਿੰਦੇ ਸਨ, ਮੈਂ ਉਨ੍ਹਾਂ ਨੂੰ ਮਿਲਣ ਚਲਾ ਗਿਆ। ਮੈਂ ਆਪ ਅਜੇ ਸਵਾਮੀ ਬਣਨ ਦੀ ਸਿਖਿਆ ਲੈ ਰਿਹਾ ਸੀ। ਮੈਂ ਉਨ੍ਹਾਂ ਨੂੰ ਆਪਣੀ ਪ੍ਰਥਾ ਅਨੁਸਾਰ ਪ੍ਰਣਾਮ ਕੀਤਾ। ਉਹ ਕੰਬਲ ਦੀ ਤਹਿ ਲਾ ਕੇ ਉਸ ਦਾ ਆਸਨ ਬਣਾ ਕੇ ਬੈਠੇ ਹੋਏ ਸਨ ਤੇ ਕੁਝ ਹੋਰ ਲੋਕ ਉਨ੍ਹਾਂ ਦੇ ਸਾਮ੍ਹਣੇ ਬੈਠੇ ਸਨ। ਮੈਂ ਆਸ ਕਰਦਾ ਸੀ ਕਿ ਉਹ ਮੈਨੂੰ ਆਪਣੇ ਬਰਾਬਰ ਬੈਠਣ ਨੂੰ ਕਹਿਣ ਮੇਰੇ ਅੰਦਰ ਹੰਕਾਰ ਭਰਿਆ ਪਿਆ ਸੀ, ਉਹ ਇਸ ਕਰਕੇ ਵੀ ਸੀ ਕਿ ਭਾਰਤ ਦੇ ਪਿੰਡਾਂ ਵਿਚ ਲੋਕੀ ਸਵਾਮੀਆਂ ਦਾ ਬਹੁਤ ਆਦਰ ਕਰਦੇ ਹਨ ਤੇ ਮੱਥੇ ਟੇਕਦੇ ਹਨ ਜਿਸ ਨਾਲ ਹਉਮੈ, ਹੰਕਾਰ ਹੋਰ ਵੀ ਪ੍ਰਬਲ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਸਵਾਮੀਆਂ ਦੇ ਰਸਤੇ ਵਿਚ ਬਹੁਤ ਰੁਕਾਵਟਾਂ ਪੈਂਦੀਆਂ ਹਨ।

ਪ੍ਰਭਾਤ ਸਵਾਮੀ ਨੂੰ ਮੇਰੀ ਸਮੱਸਿਆ ਦਾ ਪਤਾ ਸੀ, ਉਹ ਮੁਸਕਰਾਏ ਤੇ ਕਹਿਣ ਲੱਗੇ, "ਬੈਠੋ।"

ਮੈਂ ਕਿਹਾ, "ਕੀ ਤੁਸੀਂ ਆਪਣੇ ਥੱਲੇ ਦਾ ਕੰਬਲ ਖੋਲ੍ਹਣ ਦੀ ਖੇਚਲ ਕਰੋਂਗੇ ਤਾਂ ਜੋ ਮੈਂ ਤੁਹਾਡੇ ਬਰਾਬਰ ਬੈਠ ਸਕਾਂ।" ਮੈਂ ਇਸ ਤੇ ਬੜਾ ਜ਼ੋਰ ਦਿਤਾ, ਉਹ ਕੇਵਲ ਹਸਦੇ ਹੀ ਰਹੇ। ਮੈਂ ਫੇਰ ਪੁਛਿਆ, "ਪਰ ਤੁਸੀਂ ਮੈਨੂੰ ਆਪਣੇ ਨਾਲ ਕਿਉਂ ਨਹੀਂ ਬੈਠਣ ਦਿੰਦੇ?" ਮੈਂ ਬਹੁਤ ਹੀ ਆਤਮ ਅਭਿਮਾਨੀ ਤੇ ਅਸੱਭਿਆ ਤਰੀਕੇ ਨਾਲ ਬੋਲ ਰਿਹਾ ਸੀ।

ਉਨ੍ਹਾਂ ਨੇ ਹਨੂੰਮਾਨ ਜਤੀ, ਸ੍ਰੀ ਰਾਮ ਚੰਦਰ ਜੀ ਦੀ ਗੱਲ ਸੁਣਾਈ ਜੋ 'ਯੋਗ ਵਿਸ਼ਿਸ਼ਟ' ਵਿਚ ਦਿਤੀ ਗਈ ਹੈ ਤੇ ਕਹਿਣ ਲੱਗੇ, "ਆਤਮਿਕ ਪੱਖੋਂ ਭਾਵੇਂ ਅਸੀਂ ਇਕੋ ਹੀ ਹਾਂ ਪਰ ਇਸ ਦੁਨਿਆਵੀ ਰਿਸ਼ਤੇ ਵਿਚ ਤੂੰ ਅਜੇ ਸ਼ਿਸ਼ ਹੀ ਹੈਂ ਤੇ ਮੈਂ ਤੇਰਾ ਗੁਰੂ। ਅੱਜ ਦਾ ਮਨੁੱਖ ਬਿਨਾਂ ਕੁਝ ਕੀਤਿਆਂ ਹੀ ਮਾਲਕ ਬਣਨਾ ਚਾਹੁੰਦਾ ਹੈ।"

ਫੇਰ ਉਨ੍ਹਾਂ ਨੇ ਮੈਨੂੰ ਸਬਕ ਦਿਤਾ ਤੇ ਕਹਿਣ ਲੱਗੇ, "ਕੋਈ ਆਪਣੇ ਗੁਰੂ ਨੂੰ ਮਿਲਣ ਗਿਆ, ਗੁਰੂ ਉਚੀ ਜਗ੍ਹਾ ਤੇ ਬੈਠਾ ਸੀ ਤੇ ਉਹ ਪੜ੍ਹਾ ਰਿਹਾ ਸੀ। ਉਹ ਆਦਮੀ ਇਸ ਸਮਾਜ ਵਿਚ ਕਹਿੰਦੇ ਸੁਣਦੇ ਸੀ ਇਨ੍ਹਾਂ ਨੂੰ ਵਿਦਿਆਰਥੀਆਂ ਨਾਲ ਬੈਠਣਾ ਚੰਗਾ ਨਾ ਲੱਗਾ, ਗੁਰੂ ਤੋਂ ਆਦਰ ਭਾਓ ਦੀ ਆਸ ਰਖਦੇ ਸਨ। ਇਹ ਉਸ ਚੌਤਰੇ ਤੇ ਚੜ੍ਹ ਗਏ ਜਿਥੇ ਗੁਰੂ ਜਨ ਬੈਠੇ ਸਨ ਤੇ ਪੁੱਛਣ ਲੱਗੇ, "ਸ੍ਰੀ ਮਾਨ ਜੀ! ਕੀ ਮੈਂ ਵੀ ਏਥੇ ਬੈਠ ਸਕਦਾ ਹਾਂ?"

ਗੁਰੂ ਜੀ ਨੇ ਕਿਹਾ, "ਤੁਹਾਨੂੰ ਸ਼ਿਸ਼ ਤੇ ਗੁਰੂ ਦੇ ਕਰਤੱਵ ਪਤਾ ਹੋਣੇ ਚਾਹੀਦੇ ਹਨ।"

ਉਹ ਪੁੱਛਣ ਲੱਗੇ, "ਸ਼ਿਸ਼ ਦੇ ਕੀ ਕਰਤੱਵ ਹਨ?"

ਗੁਰੂ ਵਿਸਤਾਰ ਨਾਲ ਸਮਝਾਉਣ ਲੱਗੇ, "ਸ਼ਿਸ਼ ਸਫਾਈ ਕਰਦਾ ਹੈ, ਸੇਵਾ ਕਰਦਾ ਹੈ, ਭਾਂਡੇ ਧੋਂਦਾ ਹੈ, ਪ੍ਰਸ਼ਾਦਾ ਤਿਆਰ ਕਰਦਾ ਹੈ। ਇਸ ਤਰ੍ਹਾਂ ਨਾਲ ਉਹ ਗੁਰੂ ਦੀ ਸੇਵਾ ਕਰਕੇ ਆਪਣੇ ਆਪ ਨੂੰ ਅੰਦਰੋਂ ਬਾਹਰੋਂ ਨਿਰਮਲ ਕਰਦਾ ਹੈ।"

ਫੇਰ ਉਨ੍ਹਾਂ ਨੇ ਪੁਛਿਆ ਕਿ ਗੁਰੂ ਕੀ ਕਰਦਾ ਹੈ? ਗੁਰੂ ਕਹਿਣ ਲੱਗੇ, "ਉਹ ਇਨ੍ਹਾਂ ਵਿਚੋਂ ਕੋਈ ਵੀ ਕੰਮ ਨਹੀਂ ਕਰਦਾ।"

"ਮੈਂ ਇਹ ਸਭ ਕੁਝ ਕੀਤੇ ਤੋਂ ਬਿਨਾਂ ਕਿਉਂ ਨਹੀਂ ਗੁਰੂ ਬਣ ਸਕਦਾ?" ਉਸ ਨੇ ਪੁਛਿਆ। "ਇਨ੍ਹਾਂ ਕੰਮਾਂ ਦਾ ਮੇਰੇ ਪੜ੍ਹਨ, ਸਿੱਖਣ ਨਾਲ ਕੋਈ ਸਬੰਧ ਨਹੀਂ।"

ਗੁਰੂ ਕਹਿਣ ਲੱਗੇ, "ਨਹੀਂ, ਇਸ ਤਰ੍ਹਾਂ ਕਰਨ ਨਾਲ ਤੂੰ ਆਪਣੇ ਆਪ ਨੂੰ ਅਤੇ ਦੂਸਰਿਆਂ ਨੂੰ ਦੁਖ ਪਹੁੰਚਾਏਂਗਾ। ਤੁਹਾਨੂੰ 'ਆਤਮ ਮਾਰਗ' ਤੇ ਚੱਲਣ ਤੋਂ ਪਹਿਲਾਂ ਇਹ ਸਮਝ ਲੈਣਾ ਪਵੇਗਾ ਕਿ ਇਸ ਰਸਤੇ ਤੇ ਹੋਰ ਕੁਝ ਵੀ ਮਾਫ ਕੀਤਾ ਜਾ ਸਕਦਾ ਹੈ ਪਰ 'ਹਉਮੈ' ਬਿਲਕੁਲ ਮਾਫ ਨਹੀਂ ਕੀਤੀ ਜਾ ਸਕਦੀ।"

ਹਉਮੈ ਦਾ ਪੜਦਾ ਹੀ ਤਾਂ ਜੀਵ ਦਾ ਮਿਲਾਪ ਵਾਹਿਗੁਰੂ ਨਾਲ ਹੋਣ ਨਹੀਂ ਦਿੰਦਾ। ਐਨਾ ਹੀ ਨਹੀਂ, ਇਹ ਪੜਦਾ ਅਧਿਆਤਮਕ ਰਸਤੇ ਤੇ ਚੱਲਣ ਲਈ ਹਰ ਪਉੜੀ ਤੇ ਰੁਕਾਵਟ ਪਾਉਂਦਾ ਹੈ। ਇਹ ਹਉਮੈ ਹੀ ਐਸਾ ਤੱਤ ਹੈ ਜੋ ਜੀਵ ਨੂੰ ਨਾ ਕੇਵਲ ਵਾਹਿਗੁਰੂ ਤੋਂ ਹੀ ਵੱਖਰਾ ਕਰਦਾ ਹੈ, ਸਗੋਂ ਇਕ ਐਸੀ ਕੰਧ ਖੜ੍ਹੀ ਕਰ ਦਿੰਦਾ ਹੈ ਜੋ ਗੁਰੂ ਨਾਲ ਵੀ ਸੰਪਰਕ ਨਹੀਂ ਬਣਨ ਦਿੰਦੀ। ਏਥੋਂ ਤਕ ਕਿ ਆਪਣੇ ਹੀ ਅੰਦਰ ਵੀ ਝਾਤੀ ਨਹੀਂ ਪਾਉਣ ਦਿੰਦੀ, ਆਪਣੇ ਨਾਲ ਸੰਪਰਕ ਨਹੀਂ ਬਣਨ ਦਿੰਦੀ ਤੇ ਗੁਰੂ ਦੀਆਂ ਹਦਾਇਤਾਂ ਵੀ ਨਹੀਂ ਮੰਨਣ ਦਿੰਦੀ। ਇਹੋ ਜਿਹੀ ਹਉਮੈ ਨੂੰ ਬਿਲਕੁਲ ਪੱਧਰਾ ਕਰਨ ਦੀ ਲੋੜ ਹੈ, ਬਹੁਤ ਸਰਲਤਾ ਦੀ ਲੋੜ ਹੈ, ਕਠੋਰ ਸਾਧਨਾ ਦੀ ਲੋੜ ਹੈ। ਇਨ੍ਹਾਂ ਤੋਂ ਬਿਨਾਂ ਸਾਰਾ ਗਿਆਨ ਵਿਅਰਥ ਰੋੜ੍ਹਨ ਵਾਲੀ ਗੱਲ ਹੈ।

## ਮੇਰਾ ਅਣਸਮੋਂਦਾ ਹੰਕਾਰ

ਬਰਸਾਤਾਂ ਦੇ ਦਿਨਾਂ ਵਿਚ ਚਾਰ ਮਹੀਨੇ ਲਈ ਸਾਧੂ ਲੋਕ ਇਕ ਜਗ੍ਹਾ ਤੇ ਟਿਕ ਕੇ ਰਹਿੰਦੇ ਹਨ, ਉਹ ਸਫਰ ਨਹੀਂ ਕਰਦੇ। ਉਨ੍ਹਾਂ ਦਿਨ੍ਹਾਂ ਵਿਚ ਲੋਕੀ ਆ ਕੇ ਉਨ੍ਹਾਂ ਤੋਂ ਕਥਾਵਾਂ ਸੁਣਦੇ ਹਨ ਤੇ ਗ੍ਰੰਥਾਂ ਦੇ ਬਾਰੇ ਜਾਣਕਾਰੀ ਪ੍ਰਾਪਤ ਕਰਦੇ ਹਨ। ਭਾਵੇਂ ਮੈਂ ਆਪ ਵੀ ਇਕ ਵਿਦਿਆਰਥੀ ਹੀ ਸੀ, ਤਾਂ ਵੀ ਮੈਂ ਰੋਜ਼ ਹੀ ਪੜ੍ਹਾਉਂਦਾ ਸੀ। ਵਿਦਿਆਰਥੀ ਆਮ ਤੌਰ ਤੇ ਅਧਿਆਪਕਾਂ ਲਈ ਸਮੱਸਿਆਵਾਂ ਖੜ੍ਹੀਆਂ ਕਰ ਦਿੰਦੇ ਹਨ। ਉਦਾਹਰਣ ਦੇ ਤੌਰ ਤੇ ਉਹ ਅਧਿਆਪਕ ਨੂੰ ਉਚੀ

ਜਗ੍ਹਾ ਤੇ ਬਿਠਾ ਦੇਣਗੇ ਤਾਂ ਜੋ ਅਧਿਆਪਕ ਨਾਲ ਬਹੁਤ ਗੱਲਬਾਤ ਨਾ ਹੋ ਸਕੇ। ਮੇਰੇ ਵਿਦਿਆਰਥੀਆਂ ਨੇ ਵੀ ਮੇਰੇ ਲਈ ਇਕ ਉਚਾ ਚੌਂਤਰਾ ਬਣਾ ਦਿਤਾ ਤੇ ਮੈਨੂੰ ਉਹਦੇ ਉਤੇ ਬੈਠਣ ਲਈ ਕਿਹਾ। ਮੈਨੂੰ ਇਸ ਗੱਲ ਦਾ ਹੱਦੋਂ ਵੱਧ ਮਾਣ ਸੀ ਕਿ ਮੈਨੂੰ ਮੰਨਣ ਵਾਲਿਆਂ ਦੀ ਗਿਣਤੀ ਬਹੁਤ ਹੈ। ਜਦੋਂ ਤੁਸੀਂ ਪਹਿਲੇ ਪਹਿਲ ਅਧਿਆਤਮਕ ਰਸਤੇ ਤੇ ਚਲੋ ਤਾਂ ਜਿੰਨੀ ਨਾਉਂ ਕਮਾਉਣ ਦੀ, ਆਪਣੀ ਪ੍ਰਸੰਸਾ ਦੀ ਚੇਸ਼ਟਾ ਹੋਵੇ, ਬਹੁਤ ਚੇਲੇ ਬਣ ਜਾਣ; ਓਨਾਂ ਹੀ ਹੰਕਾਰ ਵੱਧ ਜਾਂਦਾ ਹੈ।

ਮੇਰਾ ਇਹ ਅਨੁਮਾਨ ਸੀ ਕਿ ਮੇਰੇ ਇਕ ਸਾਥੀ ਨੂੰ ਕੁਛ ਖਾਸ ਗਿਆਨ ਨਹੀਂ। ਜਦੋਂ ਮੈਂ ਪਰਵਚਨ ਕਰ ਰਿਹਾ ਹੁੰਦਾ, ਉਹ ਇਕ ਕੋਨੇ ਵਿਚ ਚੁਪ ਚਾਪ ਬੈਠਾ ਹੁੰਦਾ। ਪਰ ਇਹ ਸਵਾਮੀ ਕਾਫੀ ਉਚੀ ਅਵਸਥਾ ਵਿਚ ਸੀ। ਉਹ ਕੇਵਲ ਇਸ ਲਈ ਆਉਂਦਾ ਸੀ ਕਿਉਂਕਿ ਮੈਂ ਅਰਦਾਸ ਕਰਦਾ ਸੀ ਕਿ ਹੇ ਵਾਹਿਗੁਰੂ! ਮੈਨੂੰ ਗਿਆਨ ਬਖਸ਼ੋ, ਪ੍ਰਕਾਸ਼ ਬਖਸ਼ੋ, ਮੈਨੂੰ ਰਾਹ ਦਿਖਾਓ, ਮੇਰੀ ਸਹਾਇਤਾ ਕਰੋ। ਮੈਂ ਸੱਚੇ ਦਿਲੋਂ ਇਹ ਬੇਨਤੀ ਕਰਦਾ ਸੀ। ਸੋ ਵਾਹਿਗੁਰੂ ਨੇ ਉਸਨੂੰ ਮੇਰੇ ਕੋਲ ਭੇਜਿਆ ਤੇ ਮੈਂ ਕੀ ਕੀਤਾ? ਮੈਂ ਉਸ ਤੋਂ ਆਪਣਾ ਲੰਗੋਟ ਧੁਵਾਇਆ, ਸਾਰਾ ਦਿਨ ਉਸ ਤੋਂ ਕੰਮ ਕਰਾਉਂਦਾ ਰਿਹਾ। ਮੈਨੂੰ ਸਬਕ ਸਿਖਾਉਣ ਤੋਂ ਪਹਿਲਾਂ ਉਹ ਦੋ ਮਹੀਨੇ ਮੇਰੇ ਕੋਲ ਰਿਹਾ।

ਇਕ ਸਵੇਰੇ ਗੰਗਾ ਦੇ ਕਿਨਾਰੇ ਅਸੀਂ ਦੋਨੋਂ ਹੀ ਇਕ ਚਟਾਨ ਤੇ ਬੈਠੇ ਸੀ। ਮੈਂ ਦਾਤਨ ਕਰਕੇ ਉਸ ਨੂੰ ਪਾਣੀ ਲਿਆਉਣ ਵਾਸਤੇ ਕਿਹਾ, "ਜਾਹ ਪਾਣੀ ਲੈ ਆ।" ਹੁਣ ਤਕ ਉਹ ਮੇਰਾ ਹੰਕਾਰ ਕਾਫੀ ਸਹਿ ਚੁੱਕਾ ਸੀ। ਉਸ ਨੇ ਕਿਹਾ, "ਦਾਤਨ ਕਰਦੇ ਰਹੋ।" ਉਸ ਤੋਂ ਬਾਅਦ ਮੈਨੂੰ ਕੀ ਹੋਇਆ, ਮੈਨੂੰ ਨਹੀਂ ਪਤਾ।

ਦੋ ਦਿਨ ਬਾਅਦ ਕੁਝ ਲੋਕਾਂ ਨੇ ਮੈਨੂੰ ਉਥੇ ਲੰਮੇ ਪਿਆ ਦੇਖਿਆ, ਮੇਰਾ ਮੂੰਹ ਸੁੱਜ ਕੇ ਬਹੁਤ ਡਰਾਵਣਾ ਹੋ ਚੁੱਕਾ ਸੀ। ਮੈਂ ਭਾਵੇਂ ਦਾਤਨ ਸੁੱਟ ਚੁੱਕਾ ਸੀ ਪਰ ਦੰਦਾਂ ਤੇ ਉਂਗਲੀ ਫੇਰੀ ਜਾ ਰਿਹਾ ਸੀ। ਮੈਂ ਬੇਹੋਸ਼ੀ ਦੀ ਹਾਲਤ ਵਿਚ ਇਹ ਕਰੀ ਜਾ ਰਿਹਾ ਸੀ। ਮੇਰੇ ਗੁਰੂਦੇਵ ਕਹਿਣ ਲੱਗੇ, "ਖੜ੍ਹਾ ਹੋ ਜਾ।" ਮੈਂ ਅੱਖਾਂ ਖੋਲ੍ਹੀਆਂ ਪਰ ਮੂੰਹ ਉਤੇ ਨਾ ਚੁੱਕ ਸਕਿਆ ਕਿਉਂਕਿ ਸੁੱਜ ਕੇ ਬਹੁਤ ਭਾਰਾ ਹੋ ਚੁਕਿਆ ਸੀ। ਮੇਰੇ ਮਸੂੜੇ ਸੁੱਜੇ ਹੋਏ ਸਨ ਤੇ ਮੈਂ ਬੋਲਣ ਤੋਂ ਅਸਮਰਥ ਸੀ।

ਓਦੋਂ ਗੁਰੂਦੇਵ ਨੇ ਮੈਨੂੰ ਦੱਸਿਆ, "ਉਹ ਸਵਾਮੀ ਬਹੁਤ ਉਚਾ ਸੰਤ ਹੈ, ਵਾਹਿਗੁਰੂ ਨੇ ਉਹਨੂੰ ਤੇਰੇ ਕੋਲ ਨਿਮਰਤਾ ਸਿਖਾਉਣ ਭੇਜਿਆ ਸੀ। ਤੇਰੇ ਅੰਦਰ ਨਿਮਰਤਾ ਬਿਲਕੁਲ ਹੀ ਨਹੀਂ, ਤੈਨੂੰ ਵਾਹਿਗੁਰੂ ਦੇ ਬਖਸ਼ਿਆਂ ਨਾਲ ਉਕਾ ਹੀ ਸਲੂਕ ਨਹੀਂ ਕਰਨਾ ਆਉਂਦਾ। ਮੈਨੂੰ ਉਮੀਦ ਹੈ ਕਿ ਹੁਣ ਤੂੰ ਸਬਕ ਸਿੱਖ ਲਿਆ ਤੇ ਅੱਗੋਂ ਤੋਂ ਇਸ ਤਰ੍ਹਾਂ ਗਲਤੀ ਨਹੀਂ ਕਰੇਂਗਾ।"

ਫੇਰ ਉਨ੍ਹਾਂ ਨੇ ਕਿਹਾ, "ਖੜ੍ਹਾ ਹੋ ਤੇ ਅਸਮਾਨ ਵਲ ਦੇਖ ਕੇ ਤੁਰਨਾ ਸ਼ੁਰੂ ਕਰ।" ਮੈਂ ਵਿਰੋਧ ਕਰਦਿਆਂ ਕਿਹਾ, "ਜੇ ਮੈਂ ਅਸਮਾਨ ਵਲ ਦੇਖ ਕੇ ਤੁਰਦਾ ਰਿਹਾ ਤਾਂ ਮੈਂ ਠੇਡਾ ਖਾ ਕੇ ਡਿਗ ਪਵਾਂਗਾ।"

ਉਹ ਕਹਿਣ ਲੱਗੇ, "ਨਿਉਂ ਕੇ ਮੱਥਾ ਟੇਕ, ਫੇਰ ਤੂੰ ਠੇਡਾ ਖਾਏ ਬਿਨਾਂ ਤੁਰ ਸਕੇਂਗਾ। ਜੀਵਨ ਦੇ ਇਸ ਸੰਕਟ ਮਈ ਰਾਹ ਤੇ ਤੈਨੂੰ ਨਿਮਰਤਾ ਸਿਖਣੀ ਚਾਹੀਦੀ ਹੈ। ਹਉਮੈ ਤੇ ਹੰਕਾਰ, ਇਸ ਰਸਤੇ ਦੀਆਂ ਦੋ ਵੱਡੀਆਂ ਚਟਾਨਾਂ ਹਨ। ਜੇ ਤੁਸੀਂ ਨੀਵੇਂ ਨਹੀਂ ਹੋ, ਨਮਰ ਨਹੀਂ ਹੋ, ਤੁਸੀਂ ਕੁਝ ਵੀ ਨਹੀਂ ਸਿੱਖ ਸਕਦੇ। ਤੁਹਾਡੀ ਅਧਿਆਤਮਕ ਰਸਤੇ ਤੇ ਤਰੱਕੀ ਲਈ, ਇਸ ਰਸਤੇ ਤੇ ਚੱਲ ਕੇ ਉਡਾਨ ਭਰਨੀ ਅਸਫਲ ਰਹੇਗੀ।"

ਜਦੋਂ ਬੰਦਾ 'ਆਤਮ ਮਾਰਗ' ਤੇ ਤੁਰਨਾ ਸ਼ੁਰੂ ਕਰਦਾ ਹੈ, ਨਿਮਰਤਾ ਅਤਿ ਜ਼ਰੂਰੀ ਹੋ ਜਾਂਦੀ ਹੈ। ਹਉਮੈ ਐਸਾ ਪੜਦਾ ਹੈ ਜੋ ਨਿਤਾਰਾ ਕਰਨ ਦੀ ਸ਼ਕਤੀ ਨੂੰ ਨਿਕੰਮਾ ਕਰ ਦਿੰਦਾ ਹੈ। ਜੇ ਨਿਤਾਰਾ ਕਰਨ ਦੀ, ਨਿਰਣਾ ਕਰਨ ਦੀ ਸ਼ਕਤੀ ਤਿੱਖੀ ਨਾ ਹੋਵੇ ਤਾਂ ਤਰਕ ਠੀਕ ਕੰਮ ਨਹੀਂ ਕਰ ਸਕਦੀ ਤੇ ਉਸ ਦੇ ਠੀਕ ਕੰਮ ਨਾ ਕਰਨ ਨਾਲ ਮਾਨਸਿਕ ਸਪਸ਼ਟਤਾ ਨਹੀਂ ਆਉਂਦੀ। ਧੁੰਦਲਾ ਮਨ ਤੇ ਦਿਮਾਗ 'ਆਤਮ ਮਾਰਗ' ਤੇ ਚੱਲਣ ਲਈ ਕੋਈ ਚੰਗੇ ਔਜ਼ਾਰ ਸਾਬਤ ਨਹੀਂ ਹੁੰਦੇ;

ਤਿਆਗ ਜ਼ਰੂਰੀ ਹੈ,

ਕਰਨੀ ਜ਼ਰੂਰੀ ਹੈ।

ਇਨ੍ਹਾਂ ਦੋਨਾਂ ਦਾ ਮੇਲ ਹੀ ਇਸ ਜੀਵਨ ਦਾ ਤਾਜ ਹੈ। ਕਰਨੀ ਵਿਚ ਵੈਰਾਗ ਦਾ ਹੋਣਾ ਅਵੱਸ਼ਕ ਹੈ, ਤਾਂ ਹੀ ਫਲ ਲਈ ਵੈਰਾਗ ਹੋਵੇਗਾ। ਸਤਰਕ ਰਹੋ, ਹਉਮੈ ਦੇ ਬੀਜ ਦਾ ਨਾਸ਼ ਚੇਤਨਤਾ ਦੇ ਸਾਗਰ ਵਿਚ ਹੀ ਹੁੰਦਾ ਹੈ। ਚੌਕੰਨਾ ਹੋ ਕੇ ਦੇਖੋ ਕਿ ਕਿਤੇ ਇਹ ਤੁਹਾਡੇ ਮਨ ਦੇ ਹਨੇਰ੍ਹੇ ਕੋਨੇ ਵਿਚ ਤਾਂ ਨਹੀਂ ਪਿਆ। ਇਸ ਦੇ ਬਚਿੱਤਰ ਰਸਤੇ ਤੇ ਅਨੇਕਾਂ ਹੀ ਆਕਾਰ ਹਨ। ਕਰਨੀ, ਪ੍ਰੇਮ ਨਾਲ ਕੀਤੀ ਗਈ ਸੇਵਾ, ਸਦੀਵੀ ਖੇੜੇ ਦੀ ਝਲਕ ਦੇ ਸਕਦੀ ਹੈ।

## ਅੰਤਰ ਗੁਣਾਂ ਦਾ ਵਿਕਾਸ

ਜਦੋਂ ਮੈਂ ਕਸ਼ਮੀਰ ਵਿਚ ਹੁੰਦਾ ਸੀ, ਸ੍ਰੀ ਨਗਰ ਰਹਿੰਦਾ ਸੀ ਤਾਂ ਮੈਨੂੰ ਵੇਦਾਂਤ ਦੇ ਬਹੁਤ ਵੱਡੇ ਗਿਆਨੀ ਮਿਲੇ। ਉਹ ਇਕ ਬੜੇ ਮੰਨੇ ਪਰਮੰਨੇ ਵਿਸ਼ਵ ਵਿਦਿਆਲਿਆ ਵਿਚ ਦਰਸ਼ਨ ਸ਼ਾਸਤ੍ਰ ਦੇ ਮੁਖੀ ਵੀ ਰਹਿ ਚੁੱਕੇ ਸਨ। ਉਹ ਮੈਨੂੰ ਕਹਿਣ ਲੱਗੇ, "ਮੈਂ ਤੁਹਾਡੇ ਸਾਰੇ ਸਵਾਲਾਂ ਦਾ ਜਵਾਬ ਦੇ ਸਕਦਾ ਹਾਂ ਤੇ ਅਜਿਹਾ ਕਰਨ ਵਿਚ ਬਹੁਤ ਖੁਸ਼ੀ ਮਹਿਸੂਸ ਕਰਾਂਗਾ।"

ਮੈਂ ਉਨ੍ਹਾਂ ਨੂੰ ਕੁਝ ਸਵਾਲ ਪੁੱਛੇ, "ਉਪਨਿਸ਼ਦਾਂ ਵਿਚ ਸਾਰੇ ਵਿਰੋਧੀ ਤੱਤਵ ਹੀ ਦਿਤੇ ਗਏ ਹਨ। ਕਿਹਾ ਗਿਆ ਹੈ ਕਿ ਬ੍ਰਹਮ ਇਕ ਹੀ ਹੈ; ਦੂਸਰੀ ਜਗ੍ਹਾ ਕਿਹਾ ਹੈ ਕਿ ਬ੍ਰਹਮ ਹੀ ਸਭ ਕੁਝ ਹੈ ਤੇ ਤੀਸਰੀ ਜਗ੍ਹਾ ਕਿਹਾ ਹੈ ਕਿ ਬ੍ਰਹਮ ਹੀ ਸਤਿ ਹੈ, ਬਾਕੀ ਸਭ ਕੁਝ ਝੂਠ ਹੈ; ਚੌਥੀ ਜਗ੍ਹਾ ਕਿਹਾ ਹੈ ਕਿ ਇਕ ਹੀ ਸ਼ਕਤੀ ਹੈ ਤੇ ਬਾਕੀ ਸਭ ਉਸ ਦੀਆਂ ਭਿੰਨਤਾਵਾਂ ਹਨ। ਇਹੋ ਜਿਹੀਆਂ ਵਿਰੋਧੀ ਧਾਰਨਾਵਾਂ ਵਿਚੋਂ ਕਿਵੇਂ ਕੋਈ ਤੱਤ ਕੱਢ ਸਕਦਾ ਹੈ?"

ਉਨ੍ਹਾਂ ਨੇ ਜਵਾਬ ਦਿਤਾ, "ਮੈਨੂੰ ਸਮਝ ਨਹੀਂ ਆ ਰਹੀ ਕਿ ਇਕ ਸਵਾਮੀ ਦੇ ਸਵਾਲ ਦਾ ਜਵਾਬ ਕਿਵੇਂ ਦਿਤਾ ਜਾਏ। ਤੁਸੀਂ ਸ਼ੰਕਰਾਚਾਰੀਆ ਪ੍ਰਣਾਲੀ ਦੇ ਸਵਾਮੀ ਬਣਨ ਜਾ ਰਹੇ ਹੋ, ਤੁਹਾਨੂੰ ਇਨ੍ਹਾਂ ਦਾ ਜਵਾਬ ਮੇਰੇ ਨਾਲੋਂ ਚੰਗੀ ਤਰ੍ਹਾਂ ਪਤਾ ਹੋਣਾ ਚਾਹੀਦਾ ਹੈ।"

ਮੈਂ ਹੋਰ ਬਹੁਤ ਸਾਰਿਆਂ ਕੋਲ ਗਿਆ ਪਰ ਕੋਈ ਵੀ ਮੇਰੀ ਤਸੱਲੀ ਨਾ ਕਰਾ ਸਕਿਆ। ਉਹ ਉਪਨਿਸ਼ਦਾਂ ਤੇ ਵਿਆਖਿਆ ਤਾਂ ਕਰ ਸਕਦੇ ਸਨ ਪਰ ਇਨ੍ਹਾਂ ਵਿਰੋਧੀ ਵਿਚਾਰਾਂ ਦਾ ਵਿਸ਼ਲੇਸ਼ਣ ਨਹੀਂ ਸਨ ਕਰ ਸਕਦੇ। ਹਾਰ ਕੇ ਮੈਂ ਉਤਰ ਕਾਸ਼ੀ ਇਕ ਸਵਾਮੀ ਜੀ ਕੋਲ ਗਿਆ - ੩੫ ਮੀਲ ਦੂਰ ਅੰਦਰ ਹਿਮਾਲੀਆ ਪ੍ਰਬਤਾਂ ਵਿਚ। ਉਨ੍ਹਾਂ ਦਾ ਨਾਮ ਵਿਸ਼ਨੂੰ ਮਹਾਰਾਜ ਸੀ, ਉਹ ਤਨ ਤੇ ਕੋਈ ਬਸਤਰ ਨਹੀਂ ਸਨ ਰਖਦੇ। ਵਾਸਤਵ ਵਿਚ ਉਹ ਆਪਣੇ ਕੋਲ ਕੁਝ ਵੀ ਨਹੀਂ ਸਨ ਰਖਦੇ। ਮੈਂ ਉਨ੍ਹਾਂ ਨੂੰ ਕਿਹਾ, "ਮੈਂ ਉਪਨਿਸ਼ਦਾਂ ਦੇ ਬਾਰੇ ਕੁਝ ਜਾਨਣਾ ਚਾਹੁੰਦਾ ਹਾਂ।"

ਉਹ ਕਹਿਣ ਲੱਗੇ, "ਪਹਿਲਾਂ ਨਿਵਣਾ ਸਿੱਖੋ, ਨੀਵੇਂ ਬਣੋ। ਤੂੰ ਉਪਨਿਸ਼ਦਾਂ ਦੇ ਬਾਰੇ ਤਾਂ ਪੁਛ ਰਿਹਾ ਹੈਂ ਪਰ ਤੇਰੀ ਹਉਮੈਂ ਕਿੱਡੀ ਹੈ? ਤੈਨੂੰ ਹੰਕਾਰ ਕਿੱਡਾ ਹੈ? ਇਸ ਹੰਕਾਰ ਨਾਲ ਤੂੰ ਇਨ੍ਹਾਂ ਸੂਖਸ਼ਮ ਤਹਿਆਂ ਬਾਰੇ ਕਿਵੇਂ ਜਾਣ ਸਕਦਾ ਹੈਂ?"

ਮੈਨੂੰ ਨਿਵਣਾ ਕਿਸੇ ਅੱਗੇ ਵੀ ਚੰਗਾ ਨਹੀਂ ਸੀ ਲਗਦਾ, ਸੋ ਮੈਂ ਉਥੋਂ ਚਲਾ ਆਇਆ। ਉਸ ਤੋਂ ਬਾਅਦ ਮੈਂ ਜਿਹਦੇ ਕੋਲੋਂ ਵੀ ਉਪਨਿਸ਼ਦਾਂ ਬਾਰੇ ਪੁੱਛਿਆ, ਮੈਨੂੰ ਇਹੋ ਹੀ ਜਵਾਬ ਮਿਲਿਆ ਕਿ ਵਿਸ਼ਨੂੰ ਮਹਾਰਾਜ ਜੀ ਕੋਲ ਜਾਓ, ਹੋਰ ਕੋਈ ਵੀ ਤੁਹਾਨੂੰ ਉਪਨਿਸ਼ਦਾਂ ਬਾਰੇ ਨਹੀਂ ਦੱਸ ਸਕਦਾ। ਪਰ ਮੈਨੂੰ ਡਰ ਲਗਦਾ ਸੀ, ਕਿਉਂ ਜੋ ਉਹ ਜਾਣਦੇ ਸੀ ਕਿ ਮੇਰੀ ਸਾਰੀ ਸਮੱਸਿਆ ਮੇਰਾ ਹੰਕਾਰ ਹੈ। ਇਸੇ ਲਈ ਹੀ ਉਨ੍ਹਾਂ ਨੇ ਪਹਿਲਾਂ ਹੀ ਮੈਨੂੰ ਨੀਂਵੇਂ ਹੋਣ ਲਈ, ਨਿਉਣ ਲਈ ਕਿਹਾ ਸੀ, ਮੈਂ ਉਹ ਕੀਤਾ ਨਹੀਂ ਸੀ। ਮੈਂ ਬਹੁਤ ਕੋਸ਼ਿਸ਼ ਕੀਤੀ ਕਿ ਹੋਰ ਕੋਈ ਸਵਾਮੀ ਮਿਲ ਜਾਏ ਜੋ ਮੇਰੇ ਸਵਾਲਾਂ ਦਾ ਜਵਾਬ ਦੇ ਸਕੇ ਪਰ ਮੈਂ ਜਿਸ ਨੂੰ ਵੀ ਪੁੱਛਿਆ, ਉਸ ਨੇ ਵਿਸ਼ਨੂੰ ਮਹਾਰਾਜ ਦਾ ਨਾਮ ਹੀ ਲਿਆ।

ਰੋਜ਼ ਮੈਂ ਗੰਗਾ ਕਿਨਾਰੇ, ਜਿਥੇ ਉਨ੍ਹਾਂ ਦੀ ਗੁਫਾ ਸੀ, ਉਥੇ ਜਾਂਦਾ ਤੇ ਸੋਚਦਾ, "ਦੇਖਾਂ ਉਹ ਮੇਰੇ ਸਵਾਲ ਦਾ ਜਵਾਬ ਕਿਸ ਤਰ੍ਹਾਂ ਦੇਣਗੇ?" ਪਰ ਜਿਵੇਂ ਹੀ ਮੈਂ ਨੇੜੇ ਪਹੁੰਚਦਾ, ਮੈਨੂੰ ਡਰ ਲਗਦਾ। ਕਿਵੇਂ ਮੈਂ ਉਨ੍ਹਾਂ ਦੇ ਸਨਮੁਖ ਹੋਵਾਂਗਾ, ਇਹ ਸੋਚ ਕੇ ਮੈਂ ਮੁੜ ਪੈਂਦਾ।

ਇਕ ਦਿਨ ਜਦੋਂ ਮੈਂ ਉਨ੍ਹਾਂ ਦੀ ਗੁਫਾ ਦੇ ਬਹੁਤ ਨੇੜੇ ਹੀ ਸੀ ਤਾਂ ਉਨ੍ਹਾਂ ਨੇ ਮੈਨੂੰ ਦੇਖ ਲਿਆ ਤੇ ਕਹਿਣ ਲੱਗੇ, "ਆ ਬੈਠ ਜਾ, ਕੀ ਤੈਨੂੰ ਭੁੱਖ ਲੱਗੀ ਹੈ? ਕੀ ਤੂੰ ਮੇਰੇ ਨਾਲ ਪ੍ਰਸ਼ਾਦਾ ਛਕੇਂਗਾ?" ਉਹ ਬਹੁਤ ਹੀ ਹਸਮੁਖ ਤੇ ਕ੍ਰਿਪਾ ਨਿਧਾਨ ਸਨ। ਉਨ੍ਹਾਂ ਨੇ ਮੈਨੂੰ ਪ੍ਰਸ਼ਾਦਾ ਪਾਣੀ ਦਿਤਾ ਤੇ ਕਹਿਣ ਲੱਗੇ, "ਹੁਣ ਤੂੰ ਜਾਹ, ਹੁਣ ਮੇਰੇ ਕੋਲ ਤੇਰੇ ਵਾਸਤੇ ਹੋਰ ਸਮਾਂ ਨਹੀਂ ਹੈ।"

ਮੈਂ ਕਿਹਾ, "ਸ੍ਰੀ ਮਾਨ! ਮੈਂ ਤਾਂ ਖਾਸ ਪ੍ਰਸ਼ਨ ਲੈ ਕੇ ਆਇਆ ਹਾਂ। ਪ੍ਰਸ਼ਾਦਾ

ਪਾਣੀ ਤਾਂ ਮੈਨੂੰ ਹੋਰ ਕਿਤੇ ਵੀ ਮਿਲ ਜਾਵੇਗਾ, ਮੈਨੂੰ ਆਤਮਿਕ ਭੋਜਨ ਚਾਹੀਦਾ ਹੈ।"

ਉਹ ਕਹਿਣ ਲੱਗੇ, "ਤੂੰ ਹਾਲੇ ਤਿਆਰ ਨਹੀਂ, ਤੂੰ ਤਾਂ ਮੇਰਾ ਇਮਤਿਹਾਨ ਲੈਣਾ ਚਾਹੁੰਦਾ ਹੈਂ; ਤੂੰ ਤਾਂ ਇਹ ਜਾਨਣਾ ਚਾਹੁੰਦਾ ਹੈਂ ਕਿ ਮੈਂ ਤੇਰੇ ਸਵਾਲਾਂ ਦੇ ਜਵਾਬ ਦੇ ਸਕਦਾ ਹਾਂ ਕਿ ਨਹੀਂ; ਤੂੰ ਸਿੱਖਣਾ ਨਹੀਂ ਚਾਹੁੰਦਾ। ਜਦੋਂ ਤੂੰ ਤਿਆਰ ਹੋ ਜਾਏਂ, ਤੂੰ ਆ ਜਾਈਂ, ਮੈਂ ਤੈਨੂੰ ਜਵਾਬ ਦੇ ਦਿਆਂਗਾ।"

ਦੂਸਰੇ ਦਿਨ ਮੈਂ ਬਹੁਤ ਨਮਰ ਹੋ ਕੇ ਗਿਆ ਤੇ ਕਿਹਾ, "ਸ੍ਰੀ ਮਾਨ! ਸਾਰੀ ਰਾਤ ਮੈਂ ਆਪਣੇ ਆਪ ਨੂੰ ਤਿਆਰ ਕਰਦਾ ਰਿਹਾ ਹਾਂ, ਤੇ ਹੁਣ ਮੈਂ ਤਿਆਰ ਹਾਂ।"

ਫੇਰ ਉਨ੍ਹਾਂ ਨੇ ਮੈਨੂੰ ਪੜ੍ਹਾਇਆ ਤੇ ਮੇਰੇ ਸਾਰੇ ਸਵਾਲਾਂ ਦਾ ਜਵਾਬ ਦਿਤਾ, ਵਿਸ਼ਲੇਸ਼ਨ ਕੀਤਾ, ਮੇਰੇ ਹਰ ਸਵਾਲ ਨੂੰ ਬੜੀ ਹੀ ਵਿਸਥਾਰ ਨਾਲ ਤਰਤੀਬ ਵਾਰ ਜਾਂਚਿਆ ਤੇ ਮੈਨੂੰ ਦੱਸਿਆ ਕਿ ਉਪਨਿਸ਼ਦਾਂ ਵਿਚ ਕਿਤੇ ਵੀ ਵਿਰੋਧੀ ਤੱਤਵ ਨਹੀਂ ਦਿਤੇ ਗਏ। ਇਹ ਜੋ ਵੀ ਹੈ, ਇਹ ਸੰਤਾਂ, ਮਹਾਂਪੁਰਖਾਂ ਨੂੰ ਵਾਹਿਗੁਰੂ ਵਲੋਂ ਬੜੇ ਡੂੰਘੇ ਧਿਆਨ ਤੇ ਲਿਵ ਦੀ ਅਵਸਥਾ ਵਿਚ ਮਿਲੇ ਹਨ। ਜਦੋਂ ਵਿਦਿਆਰਥੀ ਅਭਿਆਸ ਕਰਨ ਲਗ ਪੈਂਦਾ ਹੈ ਤਾਂ ਉਸਨੂੰ ਲਗਦਾ ਹੈ ਕਿ ਇਹ ਸੰਸਾਰ ਬਦਲ ਰਿਹਾ ਹੈ, ਜਦੋਂ ਕਿ ਅਸਲੀਅਤ ਇਹ ਹੈ ਕਿ ਸਚਾਈ ਕਦੇ ਨਹੀਂ ਬਦਲਦੀ। ਫੇਰ ਉਸਨੂੰ ਪਤਾ ਲਗਦਾ ਹੈ ਕਿ ਸੰਸਾਰ ਜੋ ਵਖਰੇ-ਵਖਰੇ ਨਾਵਾਂ ਤੇ ਆਕਾਰਾਂ ਦਾ ਬਣਿਆਂ ਹੋਇਆ ਹੈ ਤੇ ਬਦਲਦਾ ਰਹਿੰਦਾ ਹੈ ਤੇ ਸਭ ਨਾਸ਼ਵਾਨ ਹੈ, ਅਸੱਤਿ ਹੈ, ਪਰ ਇਸ ਦੇ ਪਿਛੇ ਇਕ ਹੀ ਸਤਿ, ਇਕ ਹੀ ਬ੍ਰਹਮ ਹੈ ਜੋ ਨਾ ਕਦੀ ਮਰਦਾ ਹੈ, ਨਾ ਬਦਲਦਾ ਹੈ, ਉਹ ਸਦਾ ਸੱਚ ਹੈ। ਦੂਸਰੇ ਪਾਸੇ ਜਦੋਂ ਮਨੁੱਖ ਨੂੰ ਸੱਚ ਦਾ ਅਨੁਭਵ ਹੁੰਦਾ ਹੈ ਤਾਂ ਉਸ ਨੂੰ ਪਤਾ ਲਗਦਾ ਹੈ ਕਿ ਕੇਵਲ ਇਕ ਹੀ ਸੱਚ ਹੈ ਜੋ ਪ੍ਰੀਪੂਰਨ ਹੈ। ਸੋ ਅਸੱਤਿ ਕੁਝ ਵੀ ਨਹੀਂ। ਉਸ ਅਵਸਥਾ ਤੇ ਇਹ ਅਨੁਭਵ ਹੁੰਦਾ ਹੈ ਕਿ ਇਕੋ ਬ੍ਰਹਮ ਦਾ ਪਸਾਰਾ ਹੈ - ਨਸ਼ਵਰ ਵਿਚ ਵੀ, ਤੇ ਅਨਸ਼ਵਰ ਵਿਚ ਵੀ। ਇਸ ਤੋਂ ਉਪਰ ਦੀ ਅਵਸਥਾ ਵਿਚ ਕੇਵਲ ਇਕ ਹੀ ਹੈ, ਦੂਸਰਾ ਕੋਈ ਹੈ ਹੀ ਨਹੀਂ ਜੋ ਨਸ਼ਵਰ, ਅਸੱਤਿ ਇਸ ਦਾ ਹੈ, ਉਹ ਅਸਲ ਵਿਚ ਉਸ ਸੱਚੇ ਦਾ ਹੀ ਪਸਾਰਾ ਹੈ।

ਇਹ ਵਿਆਖਿਆ ਉਸ ਵਿਦਿਆਰਥੀ ਨੂੰ ਕੁਰਾਹੇ ਪਾ ਸਕਦੀ ਹੈ ਜਿਸ ਨੇ ਉਪਨਿਸ਼ਦਾਂ ਦਾ ਅਧਿਐਨ ਕਿਸੇ ਸੁਚੱਜੇ ਗੁਰੂ ਕੋਲੋਂ ਨਾ ਕੀਤਾ ਹੋਵੇ। ਸੁਚੱਜਾ ਗੁਰੂ ਸ਼ਿਸ਼ ਨੂੰ ਵੱਖਰੇ-ਵੱਖਰੇ ਅਨੁਭਵ ਦੇਂਦਾ ਹੈ। ਇਹ ਚੇਤਨਤਾ ਦੀਆਂ ਹੀ ਭਿੰਨ ਭਿੰਨ ਅਵਸਥਾਵਾਂ ਹਨ ਤੇ ਇਨ੍ਹਾਂ ਵਿਚ ਕੋਈ ਭੇਦ ਨਹੀਂ। ਅਸਲ ਵਿਚ ਉਪਨਿਸ਼ਦਾਂ ਦੀ ਸਿਖਿਆ ਕਿਸੇ ਆਮ ਮਨ, ਬੁੱਧੀ ਵਾਲੇ ਦੀ ਸਮਝ ਤੋਂ ਬਾਹਰ ਹੈ। ਕੇਵਲ ਆਤਮਿਕ ਗਿਆਨ ਤੋਂ ਹੀ ਇਨ੍ਹਾਂ ਨੂੰ ਸਮਝਿਆ ਜਾ ਸਕਦਾ ਹੈ।

ਅਸਲ ਵਿਚ ਮੈਂ ਜੋ ਵੀ ਆਪਣੇ ਗੁਰੂ ਤੋਂ ਸਿਖਿਆ ਸੀ ਮੈਂ ਉਸ ਦੀ ਪ੍ਰੋੜ੍ਹਤਾ ਚਾਹੁੰਦਾ ਸੀ। ਇਸੇ ਕਰਕੇ ਹੀ ਮੈਂ ਵਖਰੇ-ਵਖਰੇ ਸਵਾਲ ਪੁਛਦਾ ਸੀ ਪਰ ਇਹ ਸਵਾਲ ਜੇ ਅਭਿਮਾਨ ਵਿਚ ਆ ਕੇ ਸੰਤਾਂ ਨੂੰ ਪੁਛੇ ਜਾਣ, ਤਾਂ ਕਦੀ ਵੀ ਇਨ੍ਹਾਂ ਦਾ ਜਵਾਬ ਨਹੀਂ ਮਿਲਦਾ। ਸਵਾਲ ਦਾ ਵਿਸ਼ਲੇਸ਼ਨ ਕੇਵਲ ਨਿਮਰਤਾ

ਨਾਲ ਹੀ ਹੁੰਦਾ ਹੈ। ਮਹਾਂਪੁਰਖਾਂ ਨੇ ਮੈਨੂੰ ਵਾਦ ਵਿਵਾਦ ਤੋਂ ਉਚੇ ਰਹਿਣ ਦੀ ਤਾੜਨਾ ਕੀਤੀ ਤੇ ਕਿਹਾ ਕਿ ਅਧਿਆਤਮਕ ਰਸਤੇ ਤੇ ਕੇਵਲ ਆਤਮ ਗਿਆਨ ਨਾਲ ਹੀ ਚਲੋ।

## ਮੈਂ ਸੋਚਿਆ ਮੈਂ ਸੰਪੂਰਣ ਹਾਂ

ਜਵਾਨੀ ਵਿਚ ਮੈਂ ਸੋਚਿਆ, ਮੈਂ ਸਮਰੱਥ ਹੋ ਗਿਆ ਹਾਂ ਤੇ ਮੈਨੂੰ ਹੋਰ ਗਿਆਨ ਦੀ ਲੋੜ ਨਹੀਂ। ਮੈਨੂੰ ਲੱਗਿਆ ਕਿ ਮੇਰੇ ਨਾਲੋਂ ਵਧੇਰੇ ਜਾਨਣ ਵਾਲਾ ਸਵਾਮੀ ਕੋਈ ਸਾਰੇ ਭਾਰਤ ਵਰਸ਼ ਵਿਚ ਹੈ ਹੀ ਨਹੀਂ। ਮੈਨੂੰ ਇਹ ਮਹਿਸੂਸ ਹੁੰਦਾ ਸੀ ਕਿ ਮੈਨੂੰ ਸਭ ਤੋਂ ਵੱਧ ਬੌਧਿਕ ਗਿਆਨ ਹੈ। ਇਸ ਦਾ ਕਾਰਨ ਇਹ ਵੀ ਸੀ ਕਿ ਮੈਂ ਬਹੁਤ ਸਾਰੇ ਸਵਾਮੀਆਂ ਨੂੰ ਪੜ੍ਹਾਉਂਦਾ ਸੀ। ਜਦੋਂ ਮੈਂ ਗੁਰੂਦੇਵ ਨੂੰ ਆਪਣੇ ਬਾਰੇ ਇਹ ਅਭਿਮਾਨ ਨਾਲ ਭਰਿਆ ਵਿਚਾਰ ਦੱਸਿਆ, ਉਨ੍ਹਾਂ ਨੇ ਮੇਰੇ ਵਲ ਦੇਖਿਆ ਤੇ ਕਹਿਣ ਲੱਗੇ, “ਤੂੰ ਕਿਤੇ ਭੰਗ ਤਾਂ ਨਹੀਂ ਪੀਤੀ ਹੋਈ? ਇਹ ਕਹਿਣ ਤੋਂ ਤੇਰਾ ਭਾਵ ਕੀ ਹੈ?”

ਮੈਂ ਕਿਹਾ, “ਪਰ ਮੈਨੂੰ ਤਾਂ ਸੱਚਮੁੱਚ ਹੀ ਇਸ ਤਰ੍ਹਾਂ ਲਗਦਾ ਹੈ।” ਥੋੜ੍ਹੇ ਦਿਨਾਂ ਦੇ ਬਾਦ ਹੀ ਉਨ੍ਹਾਂ ਨੇ ਫੇਰ ਮੈਨੂੰ ਕਿਹਾ, “ਤੂੰ ਹਾਲੇ ਬੱਚਾ ਹੈਂ। ਤੈਨੂੰ ਕੇਵਲ ਇਹ ਪਤਾ ਹੈ ਕਿ ਕਾਲਜ ਕਿਸ ਤਰ੍ਹਾਂ ਜਾਈਦਾ ਹੈ ਤੇ ਪੜ੍ਹੀਦਾ ਹੈ। ਤੂੰ ਹਾਲੇ ਚਾਰ ਚੀਜ਼ਾਂ ਤੇ ਕਾਬੂ ਨਹੀਂ ਪਾ ਸਕਿਆ, ਉਨ੍ਹਾਂ ਤੇ ਕਾਬੂ ਪਾਉਣ ਤੋਂ ਬਾਦ ਹੀ ਬੰਦਾ ਕਿਸੇ ਗਿਣਤੀ ਵਿਚ ਆਉਂਦਾ ਹੈ।

ਵਾਹਿਗੁਰੂ ਦੀ ਪ੍ਰਾਪਤੀ ਦੀ ਇੱਛਾ ਰੱਖੋ, ਉਸ ਨੂੰ ਜਾਨਣ ਦੀ ਇੱਛਾ ਰੱਖੋ। ਪਰ ਕਦੇ ਵੀ ਉਸ ਕੋਲੋਂ ਆਪਣੇ ਲਈ ਕੁਛ ਨਾ ਮੰਗੋ। ਗੁੱਸਾ, ਲਾਲਚ ਤੇ ਮੋਹ - ਇਨ੍ਹਾਂ ਦਾ ਤਿਆਗ ਕਰੋ। ਰੋਜ਼ਾਨਾ ਧਿਆਨ ਕਰੋ। ਜਦੋਂ ਤੁਸੀਂ ਇਹ ਚਾਰ ਚੀਜ਼ਾਂ ਕਰ ਲਵੋਂਗੇ ਤੁਸੀਂ ਪ੍ਰੀਪੂਰਨ ਹੋ ਜਾਵੋਂਗੇ।

ਫੇਰ ਉਨ੍ਹਾਂ ਨੇ ਮੈਨੂੰ ਕੁਝ ਸਿੱਧ ਪੁਰਸ਼ਾਂ ਕੋਲ ਜਾਣ ਲਈ ਕਿਹਾ। ਉਨ੍ਹਾਂ ਨੇ ਕਿਹਾ, “ਜਦੋਂ ਤੂੰ ਉਨ੍ਹਾਂ ਕੋਲ ਜਾਵੇਂ ਤੈਨੂੰ ਬਹੁਤ ਹੀ ਨਮਰ ਹੋਣਾ ਚਾਹੀਦਾ ਹੈ, ਜੇ ਤੂੰ ਜਿੱਦੀ ਤੇ ਝਗੜਾਲੂ ਬਣੇਂਗਾ ਤਾਂ ਤੂੰ ਉਨ੍ਹਾਂ ਦੇ ਗਿਆਨ ਤੋਂ ਵਾਂਝਾ ਰਹਿ ਜਾਵੇਂਗਾ। ਉਹ ਆਪਣੀਆਂ ਅੱਖਾਂ ਬੰਦ ਕਰ ਲੈਣਗੇ ਤੇ ਧਿਆਨ ਵਿਚ ਬੈਠ ਜਾਣਗੇ। ਉਨ੍ਹਾਂ ਨੇ ਸਭ ਕੁਝ ਇਹ ਜਾਣਦਿਆਂ ਹੋਇਆਂ ਕਿਹਾ ਸੀ ਕਿ ਮੈਂ ਬਹੁਤ ਢੀਠ ਹਾਂ ਤੇ ਬੇਸਬਰਾ ਹਾਂ। ਉਨ੍ਹਾਂ ਨੇ ਮੈਨੂੰ ਸਿੱਧ ਪੁਰਸ਼ਾਂ ਦੇ ਪਤੇ ਦਿਤੇ ਜੋ ਕਿ ਵੱਖਰੀ-ਵੱਖਰੀ ਪ੍ਰਣਾਲੀ ਵਿਚੋਂ ਸਨ। ਇਹ ਸਾਰੇ ਹੀ ਉਨ੍ਹਾਂ ਦੇ ਮਿੱਤਰ ਸਨ ਤੇ ਮੈਨੂੰ ਵੀ ਜਾਣਦੇ ਸਨ। ਜਦੋਂ ਗੁਰੂਦੇਵ ਉਨ੍ਹਾਂ ਕੋਲ ਗਏ ਸਨ ਮੈਂ ਵੀ ਨਾਲ ਹੀ ਸੀ। ਮੈਂ ਬਹੁਤ ਸ਼ਰਾਰਤੀ ਸੀ। ਮੈਂ ਉਨ੍ਹਾਂ ਨੂੰ ਬਹੁਤ ਪ੍ਰੇਸ਼ਾਨ ਕਰਦਾ ਸੀ। ਚੀਜ਼ਾਂ ਸੁੱਟਦਾ ਸੀ ਤਾਂ ਜੋ ਉਹ ਮੈਨੂੰ ਧਿਆਨ ਦੇਣ। ਜਦੋਂ ਕਦੀ ਵੀ ਉਹ ਗੁਰੂਦੇਵ ਕੋਲ ਆਉਂਦੇ ਤਾਂ ਪੁੱਛਦੇ, “ਕੀ ਉਹ ਸ਼ਰਾਰਤੀ ਹਾਲੇ ਵੀ ਤੁਹਾਡੇ ਕੋਲ ਹੀ ਹੈ?”

ਸਭ ਤੋਂ ਪਹਿਲਾਂ ਮੈਂ ਸਵਾਮੀ ਜੀ ਨੂੰ ਮਿਲਣ ਗਿਆ ਜੋ ਚੁੱਪ ਹੀ ਰਹਿੰਦੇ ਸਨ। ਉਹ ਦੁਨੀਆਂ ਤੋਂ ਉਪਰਾਮ ਹੋ ਚੁੱਕੇ ਸਨ। ਭਾਵੇਂ ਕੁਝ ਵੀ ਕਿਉਂ ਨਾ

ਹੋ ਜਾਏ, ਉਹ ਦੇਖਦੇ ਹੀ ਨਹੀਂ ਸੀ। ਜਦੋਂ ਮੈਂ ਜਾ ਰਿਹਾ ਸੀ, ਮੈਂ ਪਿੰਡ ਵਿਚ ਆਸ ਪਾਸ ਪੁੱਛਿਆ, ਉਨ੍ਹਾਂ ਨੇ ਮੈਨੂੰ ਦੱਸਿਆ, "ਇਹ ਨਾ ਤਾਂ ਕਿਸੇ ਨਾਲ ਬੋਲਦੇ ਹਨ, ਨਾ ਹੀ ਕਿਸੇ ਵਲ ਦੇਖਦੇ ਹਨ। ਇਹ ਤੀਸਰਾ ਮਹੀਨਾ ਜਾ ਰਿਹਾ ਹੈ ਕਿ ਇਸੀ ਜਗ੍ਹਾ ਤੇ ਬੈਠੇ ਹਨ, ਉਠਦੇ ਹੀ ਨਹੀਂ, ਅਸੀਂ ਇਹੋ ਜਿਹਾ ਕੋਈ ਨਹੀਂ ਦੇਖਿਆ। ਇਸ ਅਵਸਥਾ ਨੂੰ 'ਅਜਗਰ ਬਿਰਤੀ' ਕਹਿੰਦੇ ਹਨ। ਭਾਵ ਅਜਗਰ (ਸੱਪ) ਦੀ ਭਾਂਤੀ ਬਿਲਕੁਲ ਜਿਵੇਂ ਅਜਗਰ ਬਹੁਤ ਭਾਰਾ ਸੱਪ ਹੋਣ ਦੇ ਕਾਰਨ ਇਕ ਜਗ੍ਹਾ ਸੁੱਤਾ ਰਹਿੰਦਾ ਹੈ, ਹਿਲਦਾ ਤੱਕ ਨਹੀਂ। ਕਈ ਯੋਗੀ ਕਈ-ਕਈ ਦਿਨ ਨਹੀਂ ਹਿਲਦੇ ਤੇ ਗਹਿਰੀ ਸਮਾਧੀ ਵਿਚ ਰਹਿੰਦੇ ਹਨ।

ਜਦੋਂ ਮੈਂ ਇਨ੍ਹਾਂ ਨੂੰ ਮਿਲਣ ਗਿਆ, ਇਹ ਬੋਹੜ ਦੇ ਥੱਲੇ ਇਕ ਢੱਕੀ ਤੇ ਲੇਟੇ ਹੋਏ ਸਨ। ਅੱਖਾਂ ਬੰਦ ਅਤੇ ਮੁਸਕਰਾ ਰਹੇ ਸਨ ਜਿਵੇਂ ਇਹ ਦੁਨੀਆਂ ਦੇ ਮਾਲਕ ਹੋਣ। ਇਹ ਸਰੀਰ ਤੇ ਕਦੀ ਕੁਛ ਵੀ ਨਹੀਂ ਸੀ ਰਖਦੇ। ਗਰਮੀਆਂ, ਸਰਦੀਆਂ ਕਦੀ ਵੀ ਨਹੀਂ। ਉਨ੍ਹਾਂ ਦੀ ਤਵੱਚਾ ਹਾਥੀ ਦੀ ਤਰ੍ਹਾਂ ਲਗ ਰਹੀ ਸੀ ਜਿਸ ਤੇ ਗਰਮੀ ਸਰਦੀ ਦਾ ਕੋਈ ਅਸਰ ਹੀ ਨਹੀਂ ਹੁੰਦਾ। ਉਨ੍ਹਾਂ ਕੋਲ ਕੁਛ ਵੀ ਨਹੀਂ ਸੀ ਪਰ ਬਿਲਕੁਲ ਸੰਤੋਖ ਵਿਚ ਸਨ।

ਜਦੋਂ ਮੈਂ ਪਹਿਲੀ ਵਾਰ ਉਨ੍ਹਾਂ ਨੂੰ ਇਸ ਤਰ੍ਹਾਂ ਲੰਮੇ ਪਿਆਂ ਦੇਖਿਆ, ਮੈਂ ਕਿਹਾ, "ਇਨ੍ਹਾਂ ਨੂੰ ਕੋਈ ਸਦਾਚਾਰ ਹੀ ਨਹੀਂ।" ਫੇਰ ਮੈਂ ਸੋਚਿਆ, ਮੇਰੇ ਗੁਰੂਦੇਵ ਨੇ ਮੈਨੂੰ ਇਨ੍ਹਾਂ ਕੋਲ ਭੇਜਿਆ ਹੈ ਤੇ ਮੈਂ ਇਸ ਸਮੇਂ ਕੇਵਲ ਉਨ੍ਹਾਂ ਦਾ ਸਰੀਰ ਹੀ ਦੇਖ ਰਿਹਾ ਹਾਂ। ਮੈਂ ਉਨ੍ਹਾਂ ਦੇ ਚਰਨ ਸਪਰਸ਼ ਕੀਤੇ। ਉਨ੍ਹਾਂ ਨੂੰ ਬਾਹਰ ਦੇ ਸਪਰਸ਼ ਦਾ ਕੋਈ ਅਸਰ ਨਹੀਂ ਸੀ ਹੁੰਦਾ, ਉਹ ਤਾਂ ਕਿਤੇ ਹੋਰ ਹੀ ਸਨ। ਤਿੰਨ ਚਾਰ ਵਾਰ ਮੈਂ ਕਿਹਾ, ਸ੍ਰੀ ਮਾਨ ਤੁਸੀਂ ਕਿਸ ਤਰ੍ਹਾਂ ਹੋਂ, ਪਰ ਉਨ੍ਹਾਂ ਨੇ ਕੋਈ ਜਵਾਬ ਨਹੀਂ ਦਿਤਾ, ਹਿੱਲੇ-ਜੁੱਲੇ ਵੀ ਨਹੀਂ। ਫੇਰ ਮੈਂ ਉਨ੍ਹਾਂ ਦੇ ਚਰਨਾਂ ਦੀ ਹਲਕੀ-ਹਲਕੀ ਮਾਲਸ਼ ਕਰਨੀ ਸ਼ੁਰੂ ਕੀਤੀ। ਜਦੋਂ ਵੀ ਸਾਡੇ ਗੁਰੂ ਜਨ ਥੱਕ ਜਾਂਦੇ ਹਨ, ਅਸੀਂ ਆਮ ਹੀ ਉਨ੍ਹਾਂ ਦੇ ਚਰਨਾਂ ਦੀ ਮਾਲਿਸ਼ ਕਰਦੇ ਹਾਂ। ਮੈਂ ਸੋਚਿਆ ਇਹ ਖੁਸ਼ ਹੋਣਗੇ ਪਰ ਉਨ੍ਹਾਂ ਨੇ ਮੈਨੂੰ ਠੁੱਡਾ ਮਾਰਿਆ ਤੇ ਐਨੀ ਜ਼ੋਰ ਦੀ ਮਾਰਿਆ ਕਿ ਬੜੀਆਂ ਹੀ ਝਾੜੀਆਂ, ਦਰਖਤਾਂ ਨਾਲ ਖਹਿੰਦਾ ਥੱਲੇ ਝੀਲ ਕੋਲ ਜਾ ਪਹੁੰਚਿਆ ਤੇ ਮੇਰੇ ਬਹੁਤ ਸਾਰੀਆਂ ਝਰੀਟਾਂ ਲੱਗੀਆਂ ਤੇ ਹੋਰ ਕਾਫੀ ਸੱਟਾਂ ਲੱਗੀਆਂ। ਮੈਂ ਬੜਾ ਖੁਣਸੀ ਸੀ, ਮੇਰੇ ਨਾਲ ਇਸ ਤਰ੍ਹਾਂ ਕਰਨ ਦੀ ਕੀ ਵਜ੍ਹਾ ਹੋਈ? ਮੈਂ ਤਾਂ ਸ਼ਰਧਾ ਨਾਲ ਉਨ੍ਹਾਂ ਕੋਲ ਆਇਆ ਸੀ ਤੇ ਉਨ੍ਹਾਂ ਦੇ ਚਰਨਾਂ ਦੀ ਮਾਲਿਸ਼ ਕਰ ਰਿਹਾ ਸੀ ਤੇ ਉਨ੍ਹਾਂ ਨੇ ਮੈਨੂੰ ਠੁੱਡਾ ਮਾਰਿਆ। ਇਹ ਫੇਰ ਮਹਾਂਪੁਰਖ ਤਾਂ ਨਾ ਹੋਏ? ਮੈਂ ਇਨ੍ਹਾਂ ਨੂੰ ਦੱਸਦਾਂ ਹਾਂ, ਮੈਂ ਇਨ੍ਹਾਂ ਦੀਆਂ ਦੋਨੋਂ ਲੱਤਾਂ ਤੋੜ ਦੇਨਾਂ। ਮੈਂ ਉਸ ਤੋਂ ਦੁੱਗਣਾ ਹੀ ਇਨ੍ਹਾਂ ਨਾਲ ਕਰਾਂਗਾ ਜੋ ਇਨ੍ਹਾਂ ਨੇ ਮੇਰੇ ਨਾਲ ਕੀਤਾ ਹੈ। ਮੈਂ ਬਦਲਾ ਲੈਣਾ ਚਾਹੁੰਦਾ ਸੀ। ਮੈਂ ਸੋਚਿਆ ਮੇਰੇ ਗੁਰੂਦੇਵ ਨੇ ਇਨ੍ਹਾਂ ਨੂੰ ਸਬਕ ਸਿਖਾਉਣ ਲਈ ਮੈਨੂੰ ਭੇਜਿਆ ਹੈ। ਜਦੋਂ ਮੈਂ ਮੁੜ ਕੇ ਉਪਰ ਗਿਆ-ਆਪਣਾ ਗੁੱਸਾ ਕੱਢਣ, ਉਹ ਉਠ ਕੇ ਬੈਠੇ ਹੋਏ ਸਨ ਤੇ ਕਹਿਣ ਲੱਗੇ, "ਬੇਟਾ ਤੂੰ ਕਿਵੇਂ ਹੈਂ?" ਮੈਂ ਕਿਹਾ, "ਮੈਂ ਕਿਵੇਂ ਹਾਂ, ਮੈਨੂੰ ਠੁੱਡਾ ਮਾਰ ਕੇ ਪਹਾੜ ਤੋਂ ਥੱਲੇ ਸੁੱਟ ਕੇ ਹੁਣ ਤੁਸੀਂ ਮੈਨੂੰ ਪੁੱਛਦੇ ਹੋ ਕਿ ਮੈਂ ਕਿਵੇਂ ਹਾਂ?" ਉਹ ਕਹਿਣ ਲੱਗੇ, "ਤੇਰੇ ਗੁਰੂ

ਨੇ ਤੈਨੂੰ ਚਾਰ ਅਵਗੁਣਾਂ ਤੇ ਕਾਬੂ ਪਾਉਣ ਲਈ ਕਿਹਾ ਸੀ। ਤੂੰ ਤਾਂ ਇਕ ਵੀ ਖਤਮ ਨਹੀਂ ਕੀਤਾ, ਮੈਂ ਤਾਂ ਤੇਰੇ ਗੁੱਸੇ ਦਾ ਇਮਤਿਹਾਨ ਲੈਣ ਲਈ ਤੈਨੂੰ ਧੱਕਾ ਦਿਤਾ ਸੀ। ਹੁਣ ਤੂੰ ਐਨੇ ਗੁੱਸੇ ਵਿਚ ਹੈਂ ਕਿ ਏਥੇ ਰਹਿ ਕੇ ਕੁਛ ਸਿੱਖ ਹੀ ਨਹੀਂ ਸਕਦਾ। ਤੂੰ ਹਾਲੇ ਸਥਿਰ ਨਹੀਂ ਹੋਇਆ, ਬਹੁਤ ਅੱਲੜ੍ਹ ਹੈਂ। ਤੂੰ ਆਪਣੇ ਗੁਰੂ ਦੀਆਂ ਅਧਿਆਤਮਕ ਸਿਖਿਆਵਾਂ ਨੂੰ ਮੰਨਦਾ ਹੀ ਨਹੀਂ। ਤੇਰੇ ਗੁਰੂ ਪੂਰੇ ਨਿਸ਼ਆਰਥੀ ਹਨ। ਮੇਰੇ ਕੋਲ ਤੂੰ ਕੀ ਸਿੱਖ ਸਕਦਾ ਹੈਂ, ਤੂੰ ਮੇਰੀ ਸਿੱਖਿਆ ਲੈਣ ਲਈ ਹਾਲੇ ਤਿਆਰ ਹੀ ਨਹੀਂ; ਜਾਹ ਚਲਾ ਜਾਹ।"

ਮੇਰੇ ਨਾਲ ਕਦੀ ਵੀ ਕਿਸੇ ਨੇ ਇਸ ਤਰ੍ਹਾਂ ਨਾਲ ਗੱਲ ਨਹੀਂ ਸੀ ਕੀਤੀ। ਜਦੋਂ ਮੈਂ ਸੋਚਿਆ ਕਿ ਉਹ ਕੀ ਕਹਿ ਰਹੇ ਹਨ, ਮੈਂ ਜਾਣਿਆਂ ਕਿ ਉਹ ਠੀਕ ਹੀ ਕਹਿ ਰਹੇ ਹਨ, ਮੈਂ ਪੂਰੀ ਤਰ੍ਹਾਂ ਗੁੱਸੇ ਦੇ ਕਾਬੂ ਵਿਚ ਸੀ।

ਉਨ੍ਹਾਂ ਨੇ ਪੁੱਛਿਆ, "ਤੈਨੂੰ ਪਤਾ ਹੈ, ਅਸੀਂ ਮਹਾਤਮਾ ਦੇ ਪੈਰੀਂ ਹੱਥ ਕਿਉਂ ਲਾਉਂਦੇ ਹਾਂ?" ਫੇਰ ਉਨ੍ਹਾਂ ਨੇ ਫਾਰਸੀ ਦੀ ਬਹੁਤ ਸੋਹਣੀ ਕਹਾਵਤ ਸੁਣਾਈ ਜੋ ਇਸ ਤਰ੍ਹਾਂ ਹੈ -

ਮਹਾਤਮਾ ਆਪਣੇ ਜੀਵਨ ਦਾ ਸਭ ਤੋਂ ਸੋਹਣਾ ਹਿੱਸਾ ਪ੍ਰਭੂ ਚਰਨਾਂ ਵਿਚ ਅਰਪਿਤ ਕਰ ਦਿੰਦੇ ਹਨ। ਆਮ ਤੌਰ ਤੇ ਲੋਕੀ ਚਿਹਰੇ ਤੋਂ ਪਹਿਚਾਣਦੇ ਹਨ, ਪਰ ਮਹਾਤਮਾ ਦਾ ਚਿਹਰਾ ਦੁਨੀਆਂ ਵਿਚ ਹੁੰਦਾ ਹੀ ਨਹੀਂ, ਉਸ ਦਾ ਚਿਹਰਾ ਤਾਂ ਪ੍ਰਭੂ ਚਰਨਾਂ ਵਿਚ ਹੁੰਦਾ ਹੈ। ਦੁਨੀਆਂ ਦੇ ਲੋਕਾਂ ਲਈ ਮਹਾਤਮਾ ਦੇ ਕੇਵਲ ਚਰਨ ਹੀ ਹੁੰਦੇ ਹਨ, ਸੋ ਉਨ੍ਹਾਂ ਨੂੰ ਹੀ ਮੱਥਾ ਟੇਕਦੇ ਹਨ।

ਉਨ੍ਹਾਂ ਨੇ ਕਿਹਾ, "ਜਦੋਂ ਕਦੇ ਵੀ ਤੁਸੀਂ ਚਰਨ ਸਪਰਸ਼ ਕਰੋ, ਤੁਹਾਡੇ ਵਿਚ ਉਹ ਹਲੀਮੀ, ਉਹ ਨਿਮਰਤਾ ਹੋਣੀ ਚਾਹੀਦੀ ਹੈ। ਹੁਣ ਤੂੰ ਇਥੇ ਨਹੀਂ ਰਹਿ ਸਕਦਾ, ਤੈਨੂੰ ਜਾਣਾ ਹੀ ਪਵੇਗਾ।" ਮੈਂ ਬਹੁਤ ਰੋਇਆ ਤੇ ਸੋਚਿਆ, ਥੋੜ੍ਹੇ ਦਿਨ ਪਹਿਲਾਂ ਹੀ ਮੈਂ ਸੋਚ ਰਿਹਾ ਸੀ ਕਿ ਮੈਂ ਪ੍ਰੀਪੂਰਨ ਹਾਂ, ਵਾਸਤਵ ਵਿਚ ਮੈਂ ਬਿਲਕੁਲ ਵੀ ਸੰਪੂਰਨ ਨਹੀਂ ਹਾਂ। ਫੇਰ ਮੈਂ ਉਨ੍ਹਾਂ ਨੂੰ ਕਿਹਾ, "ਸ੍ਰੀ ਮਾਨ ਮੈਂ ਤੁਹਾਡੇ ਕੋਲ ਉਦੋਂ ਆਵਾਂਗਾ ਜਦੋਂ ਮੈਂ ਅਭਿਮਾਨ ਤੇ ਪੂਰਾ ਕਾਬੂ ਪਾ ਲਵਾਂਗਾ।" ਤੇ ਮੈਂ ਇੰਨਾਂ ਕਹਿ ਕੇ ਉਥੋਂ ਤੁਰ ਪਿਆ।

ਜੀਵਨ ਵਿਚ ਥਪੇੜੇ, ਠੁੱਡੇ ਸਾਨੂੰ ਬਹੁਤ ਕੁਛ ਸਿਖਾਉਂਦੇ ਹਨ, ਭਾਵੇਂ ਕਿਤੋਂ ਵੀ ਕਿਉਂ ਨਾ ਮਿਲੇ ਹੋਣ, ਉਹ ਸਦੈਵ ਇਕ ਤਰ੍ਹਾਂ ਦੁੱਖ ਦੇ ਰੂਪ ਵਿਚ ਸੁੱਖ ਦੇਣ ਵਾਲੇ ਹੁੰਦੇ ਹਨ। ਮਿਹਰਾਂ ਹੁੰਦੀਆਂ ਹਨ, ਬਖਸ਼ਿਸ਼ਾਂ ਹੁੰਦੀਆਂ ਹਨ ਜੇ ਅਸੀਂ ਉਨ੍ਹਾਂ ਤੋਂ ਸਬਕ ਸਿੱਖ ਲਈਏ ਤਾਂ। ਮਹਾਤਮਾ ਬੁੱਧ ਨੇ ਕਿਹਾ ਸੀ, ਸਿਆਣੇ ਬੰਦੇ ਲਈ ਕੁਝ ਵੀ ਬੁਰਾ ਨਹੀਂ, ਹਰ ਔਕੜ ਉਸ ਵਾਸਤੇ ਇਕ ਪੈਂਡਾ ਹੋਰ ਅਗਾਂਹ ਹੁੰਦਾ ਹੈ, ਜੇ ਉਹ ਸਮਝ ਲਵੇ ਕਿ ਉਸਦੀ ਵਰਤੋਂ ਕਿਵੇਂ ਕਰਨੀ ਹੈ।

ਮੈਂ ਇਕ ਹੋਰ ਸਵਾਮੀ ਕੋਲ ਗਿਆ। ਮੈਂ ਸੋਚਿਆ, ਕੁਝ ਵੀ ਕਿਉਂ ਨਾ ਹੋ ਜਾਵੇ ਮੈਂ ਗੁੱਸੇ ਨਹੀਂ ਹੋਣਾ। ਉਨ੍ਹਾਂ ਦਾ ਬਾਗ, ਖੇਤ ਬਹੁਤ ਸੋਹਣੇ ਸਨ। ਉਹ ਕਹਿਣ ਲੱਗੇ, "ਮੈਂ ਤੈਨੂੰ ਇਹ ਖੇਤ ਤੇ ਬਗੀਚਾ ਦਿੰਦਾ ਹਾਂ, ਤੂੰ ਲਵੇਂਗਾ?"

ਮੈਂ ਕਿਹਾ, "ਕਿਉਂ ਨਹੀਂ?"

ਉਹ ਮੁਸਕਰਾਏ ਤੇ ਕਹਿਣ ਲੱਗੇ, "ਤੇਰੇ ਗੁਰੂ ਨੇ ਤੈਨੂੰ ਕਿਹਾ ਸੀ ਕਿਸੇ ਚੀਜ਼ ਨਾਲ ਮੋਹ ਨਹੀਂ ਪਾਉਣਾ ਪਰ ਤੂੰ ਤਾਂ ਐਡੀ ਛੇਤੀਂ ਬਾਗ ਤੇ ਖੇਤ ਨਾਲ ਜੁੜ ਗਿਆ।" ਮੈਂ ਆਪਣੇ ਆਪ ਨੂੰ ਬਹੁਤ ਛੋਟਾ ਮਹਿਸੂਸ ਕੀਤਾ, ਮੈਨੂੰ, ਮੇਰਾ ਮਨ ਗੁੱਸੇ ਤੇ ਮੋਹ ਵਿਚ ਪੂਰੀ ਤਰ੍ਹਾਂ ਗਰਸਿਆ ਹੋਇਆ ਦਿਸਿਆ, ਆਤਮਿਕ ਤੱਤ ਵਲ ਬਿਲਕੁਲ ਵੀ ਨਹੀਂ।

ਉਸ ਤੋਂ ਬਾਦ ਮੈਂ ਇਕ ਹੋਰ ਸਵਾਮੀ ਕੋਲ ਗਿਆ। ਉਨ੍ਹਾਂ ਨੂੰ ਪਤਾ ਸੀ ਕਿ ਮੈਂ ਆ ਰਿਹਾ ਹਾਂ। ਰਸਤੇ ਵਿਚ ਇਕ ਛੋਟਾ ਜਿਹਾ ਪਾਣੀ ਦਾ ਚਸ਼ਮਾ ਸੀ, ਬੇੜੀ ਸੀ ਜਿਥੇ ਉਹ ਇਸ਼ਨਾਨ ਲਈ ਜਾਂਦੇ ਸੀ। ਉਥੇ ਉਹ ਕੁਛ ਸੋਨੇ ਦੀਆਂ ਮੋਹਰਾਂ ਛੱਡ ਆਏ। ਮੈਂ ਰੁਕਿਆ, ਦੇਖਿਆ, ਤਿੰਨ ਮੋਹਰਾਂ ਸੀ। ਇਕ ਸਕਿੰਟ ਵਾਸਤੇ ਮੈਂ ਸੋਚਿਆ, ਮੈਂ ਇਨ੍ਹਾਂ ਨੂੰ ਚੁੱਕ ਲਵਾਂ। ਮੈਂ ਚੁੱਕ ਵੀ ਲਈਆਂ ਤੇ ਆਪਣੀ ਧੋਤੀ ਵਿਚ ਗੰਢ ਵੀ ਦੇ ਲਈ। ਫੇਰ ਮੈਂ ਸੋਚਿਆ, ਇਹ ਠੀਕ ਨਹੀਂ, ਮੈਂ ਉਹ ਵਾਪਿਸ ਰੱਖ ਦਿਤੀਆਂ।

ਜਦੋਂ ਮੈਂ ਸਵਾਮੀ ਜੀ ਕੋਲ ਗਿਆ, ਉਹ ਗੁੱਸੇ ਹੋਏ। ਮੈਂ ਉਨ੍ਹਾਂ ਨੂੰ ਮੱਥਾ ਟੇਕਿਆ ਤੇ ਉਹ ਕਹਿਣ ਲੱਗੇ, "ਤੂੰ ਉਹ ਮੋਹਰਾਂ ਚੁੱਕੀਆਂ ਕਿਉਂ? ਤੈਨੂੰ ਹਾਲੇ ਵੀ ਸੋਨੇ ਦਾ ਲਾਲਚ ਹੈ? ਨਿਕਲ ਜਾਹ ਐਥੋਂ, ਤੇਰੇ ਲਈ ਏਥੇ ਕੋਈ ਜਗ੍ਹਾ ਨਹੀਂ।"

ਮੈਂ ਵਿਰੋਧ ਕਰਦੇ ਹੋਏ ਕਿਹਾ, "ਪਰ ਮੈਂ ਮੁੜ ਕੇ ਉਥੇ ਹੀ ਰੱਖ ਦਿਤੀਆਂ।"

ਉਹ ਕਹਿਣ ਲੱਗੇ, "ਪਹਿਲਾਂ ਤਾਂ ਤੂੰ ਚੁੱਕ ਹੀ ਲਈਆਂ ਸੀ ਪਿਛੋਂ ਭਾਵੇਂ ਰੱਖ ਦਿਤੀਆਂ। ਗੱਲ ਇਹ ਹੈ ਕਿ ਤੂੰ ਉਨ੍ਹਾਂ ਵੱਲ ਖਿਚਿਆ ਤਾਂ ਗਿਆ ਤੇ ਤੂੰ ਚੁੱਕ ਵੀ ਲਈਆਂ।"

ਇਹ ਅਨੁਭਵ ਜੋ ਮਹਾਂਪੁਰਖਾਂ ਨੇ ਮੈਨੂੰ ਦਿਤੇ, ਮੈਨੂੰ ਕਿਤਾਬੀ ਗਿਆਨ ਤੇ ਅਨੁਭਵੀ ਗਿਆਨ ਦਾ ਅੰਤਰ ਸਮਝ ਆ ਗਿਆ। ਮੈਨੂੰ ਬਹੁਤ ਸਾਰੀਆਂ ਆਪਣੀਆਂ ਕਮੀਆਂ ਦਿਸਣ ਲੱਗ ਪਈਆਂ ਤੇ ਮੈਨੂੰ ਚੰਗਾ ਵੀ ਨਹੀਂ ਲੱਗਿਆ। ਅੰਤ ਵਿਚ ਮੈਂ ਗੁਰੂਦੇਵ ਕੋਲ ਆਇਆ, ਉਹ ਪੁੱਛਣ ਲੱਗੇ, "ਤੂੰ ਕੀ ਸਿਖਿਆ ਹੈ?" ਮੈਂ ਸਿਖਿਆ ਹੈ ਕਿ ਮੇਰਾ ਗਿਆਨ ਬੋਧਿਕ ਗਿਆਨ ਹੈ, ਮੇਰਾ ਵਿਹਾਰ, ਕਰਨੀ ਉਸ ਦੇ ਅਨੁਸਾਰ ਨਹੀਂ ਹੈ।

ਉਹ ਕਹਿਣ ਲੱਗੇ, "ਇਹ ਸਾਰੇ ਬੁੱਧੀਜੀਵੀਆਂ ਦੀ ਸਮੱਸਿਆ ਹੈ, ਉਹ ਆਪਣੇ ਗਿਆਨ ਦੇ ਹੰਕਾਰ ਵਿਚ ਆ ਜਾਂਦੇ ਹਨ। ਹੁਣ ਮੈਂ ਤੈਨੂੰ ਅਨੁਭਵ ਸਿਖਾਵਾਂਗਾ ਤਾਂ ਜੋ ਤੈਨੂੰ ਅੰਤਰ ਪਤਾ ਲਗ ਸਕੇ।"

ਮਨੁੱਖ ਨੂੰ ਬਹੁਤ ਗਿਆਨ ਹੈ, ਪਰ ਉਸ ਦੀ ਵਰਤੋਂ ਰੋਜ਼ਾਨਾ ਜੀਵਨ ਵਿਚ ਲਿਆਉਣ ਦੀ ਲੋੜ ਹੈ। ਜੇ ਇਸ ਤਰ੍ਹਾਂ ਨਾ ਕੀਤਾ ਜਾਵੇ ਤਾਂ ਗਿਆਨ, ਗਿਆਨ ਹੀ ਰਹਿ ਜਾਂਦਾ ਹੈ। ਤਕਰੀਬਨ ਸਾਨੂੰ ਸਭ ਨੂੰ ਪਤਾ ਹੈ ਕੀ ਕਿ ਕਰਨਾ ਹੈ, ਕੀ ਨਹੀਂ ਕਰਨਾ ਪਰ ਇਹ ਜਾਨਣਾ ਬਹੁਤ ਔਖਾ ਹੈ ਕਿ ਕਿਵੇਂ ਕਰਨਾ ਹੈ? ਵਾਸਤਵਿਕ ਗਿਆਨ ਜਾਨਣ ਵਿਚ ਨਹੀਂ, ਅਨੁਭਵ ਵਿਚ ਹੈ।

## ਅਭਿਆਸ ਨਾਲ ਪੂਰਨਤਾ

ਇਕ ਵਾਰੀ ਜਦੋਂ ਮੈਂ ਜੀਵਨ, ਮਰਨ ਬਾਰੇ ਪੜ੍ਹਾ ਰਿਹਾ ਸੀ, ਇਕ ਸਵਾਮੀ ਆਏ ਤੇ ਚੁੱਪ ਕਰਕੇ ਵਿਦਿਆਰਥੀਆਂ ਨਾਲ ਬੈਠ ਗਏ। ਮੈਂ ਸੋਚਿਆ, ਕੋਈ ਨਵਾਂ ਇਸ ਰਸਤੇ ਤੇ ਚਲਣ ਵਾਲਾ ਹੋਵੇਗਾ। ਮੈਂ ਉਸ ਨੂੰ ਬਾਕੀਆਂ ਦੀ ਤਰ੍ਹਾਂ ਹੀ ਦੇਖਿਆ। ਉਹ ਮੁਸਕਰਾਉਂਦਾ ਰਿਹਾ ਜੋ ਕਿ ਮੈਨੂੰ ਚੰਗਾ ਨਾ ਲੱਗਿਆ। ਖਾਸ ਤੌਰ ਤੇ ਜਦੋਂ ਦੂਸਰੇ ਵਿਦਿਆਰਥੀ ਬੜੀ ਮਿਹਨਤ ਨਾਲ ਲਿਖਦੇ ਰਹਿੰਦੇ। ਹਾਰ ਕੇ ਮੈਂ ਉਸ ਨੂੰ ਪੁੱਛ ਹੀ ਲਿਆ, "ਕੀ ਤੂੰ ਮੈਨੂੰ ਧਿਆਨ ਨਾਲ ਸੁਣ ਰਿਹਾ ਹੈਂ।"

ਉਹ ਕਹਿਣ ਲੱਗਿਆ, "ਤੂੰ ਤਾਂ ਗੱਲਾਂ ਹੀ ਕਰ ਰਿਹਾ ਹੈਂ, ਮੈਂ ਇਹ **Practically** ਕਰਕੇ ਦਿਖਾ ਸਕਦਾ ਹਾਂ, ਜੀਵਨ ਤੇ ਮੌਤ ਤੇ ਮੇਰੀ ਪੂਰੀ ਮਹਾਰਤ ਹੈ। ਇਕ ਕੀੜਾ ਮੈਨੂੰ ਲਿਆ ਦਿਓ, ਮੈਂ ਤੁਹਾਨੂੰ ਕਰਕੇ ਦਿਖਾਵਾਂਗਾ।"

ਇਕ ਵੱਡਾ ਸਾਰਾ ਕਾਢਾ (ਵੱਡਾ ਕੀੜਾ) ਲਿਆਂਦਾ ਗਿਆ। ਸਵਾਮੀ ਨੇ ਉਸ ਦੇ ਤਿੰਨ ਟੁੱਕੜੇ ਕੀਤੇ ਤੇ ਵੱਖ-ਵੱਖ ਕਰਕੇ ਰੱਖ ਦਿਤੇ, ਫੇਰ ਉਹ ਚੁੱਪ ਕਰਕੇ ਅੱਖਾਂ ਬੰਦ ਕਰਕੇ ਬੈਠ ਗਿਆ। ਥੋੜ੍ਹੀ ਦੇਰ ਬਾਦ ਉਹ ਤਿੰਨ ਟੁਕੜੇ ਇਕ ਦੂਸਰੇ ਵਲ ਖਿਸਕਣ ਲੱਗ ਪਏ, ਫੇਰ ਉਹ ਚੁੱਪ ਕਰਕੇ ਅੱਖਾਂ ਬੰਦ ਕਰਕੇ ਬੈਠ ਗਿਆ। ਥੋੜ੍ਹੀ ਦੇਰ ਬਾਦ ਉਹ ਤਿੰਨ ਟੁੱਕੜੇ ਇਕ ਦੂਸਰੇ ਵਲ ਖਿਸਕਣ ਲਗ ਪਏ, ਫੇਰ ਉਹ ਇਕ ਦੂਜੇ ਨਾਲ ਜੁੜ ਗਏ ਤੇ ਕਾਢਾ ਫੇਰ ਟੁਰਨ ਲਗ ਪਿਆ। ਮੈਨੂੰ ਪਤਾ ਸੀ ਕਿ ਇਹ ਜਾਦੂ ਨਹੀਂ ਹੈ, ਇਹ ਕੋਈ **hynosis** ਨਹੀਂ ਹੈ।

ਮੈਂ ਆਪਣੇ ਆਪ ਨੂੰ ਉਸ ਸਵਾਮੀ ਅੱਗੇ ਬਹੁਤ ਛੋਟਾ ਮਹਿਸੂਸ ਕੀਤਾ, ਵਿਦਿਆਰਥੀਆਂ ਅੱਗੇ ਵੀ ਮੈਂ ਕੱਚਾ ਜਿਹਾ ਹੋ ਗਿਆ ਕਿਉਂਕਿ ਮੈਂ ਤਾਂ ਸ਼ਾਸਤ੍ਰ ਕੇਵਲ ਜਾਣਦਾ ਹੀ ਸੀ, ਮੈਨੂੰ ਉਨ੍ਹਾਂ ਦਾ ਗਿਆਨ ਨਹੀਂ ਸੀ, ਉਨ੍ਹਾਂ ਦਾ ਅਨੁਭਵ ਜੀਵਨ ਮੌਤ ਦੀ ਮਹਾਰਤ ਹਾਸਲ ਨਹੀਂ ਸੀ।

ਮੈਂ ਪੁੱਛਿਆ, "ਇਹ ਤੁਸੀਂ ਕਿਥੇ ਸਿਖਿਆ?"

ਉਹ ਕਹਿਣ ਲੱਗੇ, "ਤੁਹਾਡੇ ਗੁਰੂ ਕੋਲੋਂ।"

ਇਹ ਸੁਣ ਕੇ ਮੈਂ ਬੜਾ ਗੁੱਸੇ ਵਿਚ ਆ ਗਿਆ ਤੇ ਮੈਂ ਸਿੱਧਾ ਗੁਰੂਦੇਵ ਕੋਲ ਆਇਆ। ਮੈਨੂੰ ਦੇਖ ਕੇ ਉਹ ਕਹਿਣ ਲੱਗੇ, "ਕੀ ਹੋ ਗਿਆ, ਮੁੜ ਕੇ ਫੇਰ ਤੂੰ ਆਪਣੇ ਆਪ ਨੂੰ ਗੁੱਸੇ ਦੇ ਅਧੀਨ ਕਰ ਦਿਤਾ ਹੈ। ਤੂੰ ਹਾਲੇ ਵੀ ਆਪਣੇ ਹਿੰਸਾਤਮਕ ਸੰਵੇਗਾਂ ਦਾ ਗੁਲਾਮ ਹੈਂ।"

ਮੈਂ ਕਿਹਾ, "ਤੁਸੀਂ ਦੂਸਰਿਆਂ ਨੂੰ ਉਹ ਕੁਝ ਦਸਦੇ ਹੋ, ਪੜ੍ਹਾਉਂਦੇ ਹੋ ਜੋ ਮੈਨੂੰ ਨਹੀਂ? ਤੁਸੀਂ ਇਸ ਤਰ੍ਹਾਂ ਕਿਉਂ ਕਰਦੇ ਹੋ?"

ਉਨ੍ਹਾਂ ਨੇ ਮੇਰੇ ਵਲ ਦੇਖਿਆ ਤੇ ਕਹਿਣ ਲੱਗੇ, "ਮੈਂ ਤੈਨੂੰ ਬਹੁਤ ਕੁਝ ਪੜ੍ਹਾਇਆ ਪਰ ਤੂੰ ਅਭਿਆਸ ਹੀ ਨਹੀਂ ਕਰਦਾ। ਉਹ ਤਾਂ ਮੇਰਾ ਦੋਸ਼ ਨਹੀਂ। ਇਹ ਸਭ ਕੁਝ ਅਭਿਆਸ ਤੇ ਨਿਰਭਰ ਹੈ। ਬੋਲਣ ਵਾਲੇ ਗਿਆਨ ਨਾਲ ਇਹ

ਗੱਲਾਂ ਨਹੀਂ ਆਉਂਦੀਆਂ। ਜੇ ਤੁਹਾਨੂੰ ਪਿਆਨੋ ਵਜਾਉਣ ਬਾਰੇ ਸਭ ਕੁਝ ਪਤਾ ਹੋਵੇ, ਚੰਗੀ ਤਰ੍ਹਾਂ ਪੜ੍ਹਿਆ ਹੋਇਆ ਹੋਵੇ ਕਿ ਪਿਆਨੋ ਕਿਵੇਂ ਵਜਾਈਦਾ ਹੈ ਪਰ ਤੁਸੀਂ ਅਭਿਆਸ ਕਰੋ ਹੀ ਨਾ, ਤੁਸੀਂ ਕਦੇ ਵੀ ਸੁਰ ਨਹੀਂ ਕਰ ਸਕੋਗੇ। ਅਭਿਆਸ ਤੋਂ ਬਿਨਾਂ ਗਿਆਨ ਵਿਅਰਥ ਹੈ। ਜਾਨਣਾ ਕੇਵਲ ਸੂਚਿਤ ਹੋਣਾ ਹੈ, ਅਭਿਆਸ ਅਨੁਭਵ ਦਿੰਦਾ ਹੈ ਜੋ ਕਿ ਵਾਸਤਵਿਕ ਗਿਆਨ ਹੈ।

## ਪੁਸ਼ਪਘਾਟੀ ਦੇ ਇਕ ਸੰਤ

ਹਿਮਾਲੀਆ ਪਰਬਤ ਤੇ ਉਸ ਦੇ ਚੌਗਿਰਦੇ ਬਾਰੇ ਕੋਈ ਪ੍ਰਸਥਿਤੀ ਵਿਗਿਆਨ, ਕੋਈ ਵੀ ਸਾਹਿਤਕ ਸਾਮੱਗਰੀ ਉਪਲਬਧ ਨਹੀਂ ਸੀ, ਪਰ ਜੋ ਵੀ ਪ੍ਰਾਪਤ ਸੀ ਮੈਂ ਉਸ ਨੂੰ ਪੜ੍ਹਿਆ। ਇਕ ਅੰਗ੍ਰੇਜ਼ ਲਿਖਾਰੀ ਨੇ ਇਕ ਪੁਸਤਕ ਹਿਮਾਲੀਆ ਦੀ ਪੁਸ਼ਪ ਘਾਟੀ ਤੇ ਲਿਖੀ ਸੀ। ਪੁਸਤਕ ਪੜ੍ਹਨ ਤੋਂ ਬਾਦ ਮੇਰੇ ਮਨ ਵਿਚ ਪੁਸ਼ਪ ਘਾਟੀ ਜਾਣ ਦੀ ਬੜੀ ਪ੍ਰਬਲ ਇੱਛਾ ਹੋਈ। ਹਿਮਾਲੀਆ ਵਿਚ ਅਣਗਿਣਤ ਕਿਸਮਾਂ ਦੇ ਲਿਲੀਸ (ਸਫੇਦ ਰੰਗ ਦੇ ਫੁੱਲ) ਬਰਾਸ ਦੇ ਫੁੱਲ (**rhododendron**) ਤੇ ਹੋਰ ਬਹੁਤ ਸਾਰੀਆਂ ਕਿਸਮਾਂ ਦੇ ਫੁੱਲ ਹਨ ਪਰ ਮੈਂ ਫੁੱਲਾਂ ਦੀਆਂ ਦੋਨੋਂ ਘਾਟੀਆਂ ਵਿਚੋਂ ਇਕ ਦੇਖਣ ਲਈ ਬਹੁਤ ਹੀ ਉਤਸੁਕ ਸੀ।

ਇਕ ਸੰਤ ਫੁੱਲਾਂ ਦੀ ਘਾਟੀ ਵਿਚ ਰਹਿੰਦੇ ਸੀ ਪਰ ਉਹ ਘੁੰਮਦੇ ਫਿਰਦੇ ਰਹਿੰਦੇ ਸਨ, ਮੈਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਉਹ ਬਹੁਤ ਰਿਸ਼ਟ ਪੁਸ਼ਟ ਸਨ। ਉਨ੍ਹਾਂ ਦੀ ਅਵਸਥਾ ਕੋਈ ਅੱਸੀ ਸਾਲ ਦੇ ਲੱਗਭਗ ਹੋਵੇਗੀ ਪਰ ਸਚਮੁੱਚ ਉਹ ਬੜੇ ਹੀ ਅਨੂਠੇ ਸੀ। ਉਹ ਇਕ ਅਨੋਖਾ ਕੰਬਲ ਆਪਣੇ ਨਾਲ ਰੱਖਦੇ ਸਨ ਜਿਸ ਨੂੰ ਉਹ ਗੁਦੜੀ ਕਹਿੰਦੇ ਸਨ। ਉਹ ਬਹੁਤ ਹੀ ਭਾਰਾ ਸੀ, ਕੋਈ 40 ਤੋਂ 60 ਕਿਲੋ ਦੇ ਕਰੀਬ ਉਸ ਦਾ ਭਾਰ ਸੀ। ਤੁਹਾਨੂੰ ਇਹ ਹੈਰਾਨੀ ਹੋ ਰਹੀ ਹੋਵੇਗੀ ਕਿ ਉਨ੍ਹਾਂ ਨੇ ਇਹ 'ਗੁਦੜੀ' ਐਨੀ ਭਾਰੀ ਕਿਸ ਤਰ੍ਹਾਂ ਬਣਾ ਲਈ ਸੀ। ਜਿਹੜਾ ਵੀ ਕੋਈ ਕੱਪੜੇ ਦਾ ਟੁਕੜਾ ਮਿਲਦਾ, ਉਹ ਗੁਦੜੀ ਤੇ ਲਗਾ ਲੈਂਦੇ। ਇਸ ਗੁਦੜੀ ਨੂੰ ਕੋਈ ਇਕ ਹਜ਼ਾਰ ਟਾਕੀ ਲੱਗੀ ਹੋਈ ਸੀ ਤਾਂ ਹੀ ਉਹ ਇਸ ਨੂੰ ਗੁਦੜੀ ਕਹਿੰਦੇ ਸੀ, 'ਗੁਦੜੀ' ਤੋਂ ਭਾਵ ਟਾਕੀਆਂ ਵਾਲਾ ਕੰਬਲ ਸੀ ਤੇ ਲੋਕੀ ਉਨ੍ਹਾਂ ਨੂੰ 'ਗੁਦੜੀ ਬਾਬਾ' ਕਹਿੰਦੇ ਸਨ।

ਮੇਰੀ ਬੇਨਤੀ ਸੁਣ ਕੇ ਉਹ ਕਹਿਣ ਲੱਗੇ, "ਜੇ ਤੂੰ ਫੁੱਲਾਂ ਦੀ ਵਾਦੀ ਜ਼ਰੂਰ ਦੇਖਣੀ ਹੈ ਤੇ ਮੇਰੇ ਨਾਲ ਜਾਣਾ ਹੈ ਤਾਂ ਤੈਨੂੰ ਇਹ ਗੁਦੜੀ ਚੁਕਣੀ ਪਵੇਗੀ।"

ਮੈਂ ਮੰਨ ਗਿਆ ਪਰ ਜਦੋਂ ਉਹ ਗੁਦੜੀ ਚੁੱਕੀ, ਮੈਂ ਉਸ ਦੇ ਭਾਰ ਥੱਲੇ ਦਬ ਕੇ ਠੇਡਾ ਖਾ ਕੇ ਡਿੱਗ ਪਿਆ।

ਉਨ੍ਹਾਂ ਨੇ ਪੁੱਛਿਆ, "ਇਹ ਕਿਵੇਂ ਹੋ ਸਕਦਾ ਹੈ ਤੇਰੇ ਵਰਗਾ ਨੌਜਵਾਨ ਦੇਖਣ ਵਿਚ ਰਿਸ਼ਟ-ਪੁਸ਼ਟ, ਉਚਾ-ਲੰਮਾ, ਠੀਕ-ਠਾਕ ਪਰ ਐਨਾ ਕਮਜ਼ੋਰ ਹੋਵੇ।" ਉਨ੍ਹਾਂ ਨੇ ਗੁਦੜੀ ਚੁੱਕੀ ਤੇ ਕਹਿਣ ਲੱਗੇ, ਦੇਖ ਇਹ ਕਿੰਨੀ ਹਲਕੀ ਹੈ ਤੇ ਐਨਾ ਕਹਿ ਕੇ ਉਨ੍ਹਾਂ ਨੇ ਮੇਰੇ ਮੋਢਿਆਂ ਤੇ ਪਾ ਦਿਤੀ। ਉਹ ਮੇਰੇ ਗੁਰੂ ਨੂੰ ਜਾਣਦੇ ਸਨ। ਉਨ੍ਹਾਂ ਨੇ ਮੈਨੂੰ ਆਪਣੇ ਨਾਲ ਆਉਣ ਦੀ ਆਗਿਆ ਦੇ

ਦਿਤੀ।

ਜਦੋਂ ਮੈਂ ਉਨ੍ਹਾਂ ਨਾਲ ਜਾ ਰਿਹਾ ਸੀ ਤਾਂ ਸੰਤ ਕਹਿਣ ਲੱਗੇ, "ਕੋਈ ਵੀ ਜੋ ਫੁੱਲਾਂ ਦੀ ਵਾਦੀ ਵਿਚ ਜਾਂਦਾ ਹੈ, ਉਹ ਆਪਣੀ ਯਾਦਦਾਸ਼ਤ ਗੁਆ ਬਹਿੰਦਾ ਹੈ, ਜਦੋਂ ਫੁੱਲ ਖਿੜੇ ਹੋਣ। ਸਾਨੂੰ ਤੇਰੇ ਵਰਗੇ ਸਾਰੇ ਢੀਠ ਬੱਚੇ ਐਥੇ ਲਿਆ ਕੇ ਛੱਡ ਦੇਣੇ ਚਾਹੀਦੇ ਹਨ ਤਾਂ ਜੋ ਉਹ ਸਿੱਧੇ ਹੋ ਜਾਣ, ਜਿਹੜੇ ਬੁੱਧੀ ਦੇ ਬਲ ਤੇ ਵਾਦ-ਵਿਵਾਦ ਕਰਦੇ ਹਨ, ਤਰਕ-ਵਿਤਰਕ ਕਰਦੇ ਹਨ, ਉਨ੍ਹਾਂ ਨੂੰ ਐਥੇ ਲਿਆਉਣਾ ਚਾਹੀਦਾ ਹੈ ਤਾਂ ਜੋ ਉਨ੍ਹਾਂ ਨੂੰ ਆਪਣੇ ਵਜੂਦ ਦਾ ਪਤਾ ਲੱਗੇ।"

ਮੈਂ ਕਿਹਾ, "ਮੈਂ ਤਾਂ ਪਰ ਤੁਹਾਡੇ ਪਿਛੇ-ਪਿਛੇ ਚਲ ਰਿਹਾ ਹਾਂ।"

ਉਹ ਕਹਿਣ ਲੱਗੇ, "ਤੂੰ ਹਰ ਵੇਲੇ ਤਰਕ ਕਰਦਾ ਹੈਂ ਤੇ ਧਿਆਨ ਨਾਲ ਨਹੀਂ ਸੁਣਦਾ। ਤੈਨੂੰ ਆਪਣੀ ਬੁੱਧੀ ਦਾ ਬੜਾ ਗੁਮਾਨ ਹੈ, ਗਿਆਨ ਦਾ ਬੜਾ ਹੰਕਾਰ ਹੈ। ਮੈਨੂੰ ਪੜ੍ਹਨਾ ਲਿਖਣਾ ਬਿਲਕੁਲ ਨਹੀਂ ਆਉਂਦਾ, ਤੂੰ ਮੇਰੇ ਕੋਲੋਂ ਕਿਤੇ ਵੱਧ ਪੜ੍ਹਿਆ-ਲਿਖਿਆ ਹੋਇਆ ਹੈਂ, ਮੇਰੇ ਕੋਲ ਮੌਨ ਦਾ ਸੰਤੁਲਨ ਹੈ।"

ਮੈਂ ਕਿਹਾ, "ਮੇਰੇ ਕੋਲ ਵੀ ਸੰਤੁਲਨ ਹੈ।"

ਉਨ੍ਹਾਂ ਦਾ ਜਵਾਬ ਸੀ, "ਮੈਂ ਦੇਖਾਂਗਾ।"

ਮੈਂ ਕਿਹਾ, "ਸ੍ਰੀ ਮਾਨ ਪਹਿਲਾਂ ਤੁਸੀਂ ਆਪਣੀ ਗੁਦੜੀ ਮੇਰੇ ਮੋਢਿਆਂ ਤੋਂ ਉਤਾਰੋ, ਇਸ ਨੂੰ ਚੁੱਕਣਾ ਬਹੁਤ ਮੁਸ਼ਕਿਲ ਹੈ।"

ਉਹ ਵਿਰਲਾਪ ਕਰਦੇ ਕਹਿਣ ਲੱਗੇ, "ਇਹ ਅੱਜ ਦੇ ਬੱਚੇ ਕੁਝ ਨਹੀਂ ਕਰ ਸਕਦੇ।" ਉਨ੍ਹਾਂ ਨੇ ਆਪਣੀ ਗੁਦੜੀ ਮੇਰੇ ਕੋਲੋਂ ਵਾਪਸ ਲੈ ਲਈ ਤੇ ਮੇਰੇ ਨਾਲ ਗੱਲਾਂ ਕਰਨ ਲੱਗ ਪਏ, ਓ ਮੇਰੀ ਪਿਆਰੀ ਗੁਦੜੀ, ਤੈਨੂੰ ਕੋਈ ਨਹੀਂ ਸਮਝਦਾ, ਤੇਰੇ ਬਾਰੇ ਕੁਝ ਨਹੀਂ ਜਾਣਦੇ, ਕੋਈ ਨਹੀਂ ਇਹ ਜਾਣਦਾ ਕਿ ਤੂੰ ਇਕ ਜਿਉਂਦੀ ਜਾਗਦੀ ਗੁਦੜੀ ਹੈਂ।"

ਮੈਂ ਉਨ੍ਹਾਂ ਵਲ ਦੇਖਿਆ ਤੇ ਸੋਚਿਆ, "ਇਹ ਤਾਂ ਕਾਫੀ ਕਮਲਾ ਬੰਦਾ ਹੈ।"

ਦੂਸਰੀ ਸਵੇਰੇ ਇਕ ਜਾਪਾਨੀ ਪਾਦਰੀ ਸਾਨੂੰ ਮਿਲ ਗਿਆ। ਉਹ ਵੀ ਫੁੱਲਾਂ ਦੀ ਘਾਟੀ ਦੇਖਣ ਲਈ ਓਨਾਂ ਹੀ ਉਤਾਵਲਾ ਸੀ ਜਿੰਨਾਂ ਮੈਂ। ਇਸ ਜਪਾਨੀ ਨੂੰ ਵੀ ਗੁਦੜੀ ਬਾਬਾ ਕਮਲੇ ਹੀ ਲਗਦੇ ਸਨ। ਉਸ ਨੇ ਮੈਨੂੰ ਪੁੱਛਿਆ, "ਰਾਮ! ਕੀ ਤੂੰ ਮੈਨੂੰ ਦੱਸ ਸਕਦਾ ਹੈਂ ਕਿ ਇਨ੍ਹਾਂ ਨੇ ਇਹ ਐਨਾ ਭਾਰ ਕਿਉਂ ਚੁੱਕਿਆ ਹੋਇਆ ਹੈ?" ਅਸੀਂ ਗੱਲਾਂ ਕਰਨ ਲਗ ਪਏ, ਮੈਂ ਸੋਚਿਆ ਇਹੋ ਜਿਹੇ ਅਨੁਭਵ ਇਕ ਦੂਜੇ ਨਾਲ ਸਾਂਝੇ ਕਰਨੇ ਚਾਹੀਦੇ ਹਨ।

ਇਹ ਪਾਦਰੀ, ਫੁੱਲਾਂ ਦੀ ਵਾਦੀ ਵਿਚ ਇਕੱਲੇ ਜਾਣ ਤੋਂ ਡਰਦਾ ਸੀ। ਉਸ ਨੂੰ ਕਿਸੇ ਨੇ ਦੱਸਿਆ ਸੀ ਕਿ ਜੇ ਕੋਈ ਰਾਹੀ ਫੁਲਾਂ ਦੀ ਵਾਦੀ ਦੇਖਣ ਜਾਏ, ਉਹ ਆਪਣੀ ਸੁੱਧ-ਬੁੱਧ ਗੁਆ ਬੈਠਦਾ ਹੈ, ਉਸ ਦੀ ਯਾਦ ਸ਼ਕਤੀ ਖਤਮ ਹੋ ਜਾਂਦੀ ਹੈ ਤੇ ਉਹ ਹਰ ਵਕਤ ਮੁਸਕਰਾਉਂਦਾ ਹੀ ਰਹਿੰਦਾ ਹੈ। ਉਹ ਕਹਿਣ ਲੱਗਿਆ ਇਹ ਬਾਬਾ ਜੀ ਸਾਨੂੰ ਉਥੇ ਲੈ ਜਾਣ ਵਾਸਤੇ ਬਿਲਕੁਲ ਠੀਕ ਹਨ, ਕਿਉਂ ਜੋ ਇਸ ਇਲਾਕੇ ਨੂੰ ਬਹੁਤ ਚੰਗੀ ਤਰ੍ਹਾਂ ਜਾਣਦੇ ਹਨ। ਇਥੇ ਦੀਆਂ

ਪਗਡੰਡੀਆਂ ਤੋਂ ਵੀ ਚੰਗੀ ਤਰ੍ਹਾਂ ਜਾਣੂ ਹਨ।

ਅਗਲੇ ਦਿਨ ਜਾਪਾਨੀ ਪਾਦਰੀ ਬੁਖਾਰ ਨਾਲ ਕੰਬਣ ਲਗ ਪਿਆ। ਉਹ ਬਰ੍ਹਮਾ ਦੇ ਜੰਗਲਾਂ ਵਿਚ ਰਹਿੰਦਾ ਆਇਆ ਸੀ ਤੇ ਉਥੇ ਉਸ ਨੂੰ ਮਲੇਰੀਆ ਹੋ ਗਿਆ ਸੀ। ਉਸ ਨੂੰ 103° 104° ਬੁਖਾਰ ਸੀ ਤੇ ਉਸ ਦੀ ਨਬਜ਼ ਬਹੁਤ ਤੇਜ਼ ਚਲ ਰਹੀ ਸੀ। ਗੁਦੜੀ ਬਾਬਾ ਉਸ ਨੂੰ ਕਹਿਣ ਲੱਗੇ, "ਤੂੰ ਇਸ ਨੂੰ ਕਿਹਾ ਹੈ ਮੈਂ ਕਮਲਾ ਹਾਂ; ਕੀ ਤੂੰ ਇਸ ਗੁਦੜੀ ਦੀਆਂ ਜਿਉਂਦੀਆਂ ਜਾਗਦੀਆਂ ਸ਼ਕਤੀਆਂ ਦੇਖਣਾ ਚਾਹੁੰਦਾ ਹੈਂ?" ਨੀਵਾਂ ਹੋ ਕੇ ਮੱਥਾ ਟੇਕ ਤੇ ਨਮਰਤਾ ਵਿਚ ਆ। ਗੁਦੜੀ ਬਾਬਾ ਨੇ ਪਾਦਰੀ ਨੂੰ ਗੁਦੜੀ ਨਾਲ ਪੂਰੀ ਤਰ੍ਹਾਂ ਢਕ ਦਿਤਾ।

ਪਾਦਰੀ ਕਹਿਣ ਲੱਗਿਆ, "ਮੈਂ ਤਾਂ ਇਸ ਦੇ ਭਾਰ ਨਾਲ ਫਿੱਸ ਜਾਵਾਂਗਾ, ਕਿਉਂਕਿ ਇਹ ਭਾਰੀ ਹੀ ਐਨੀ ਹੈ।" ਬਾਬਾ ਕਹਿਣ ਲੱਗੇ, "ਚੁੱਪ ਰਹਿ।" ਤੇ ਥੋੜ੍ਹੀ ਦੇਰ ਬਾਦ ਉਨ੍ਹਾਂ ਨੇ ਗੁਦੜੀ ਪਾਦਰੀ ਉਤੋਂ ਉਤਾਰੀ ਤੇ ਜਦੋਂ ਗੁਦੜੀ ਉਤਾਰੀ ਤਾਂ ਉਹ ਕੰਬ ਰਹੀ ਸੀ। ਗੁਦੜੀ ਬਾਬਾ ਨੇ ਪਾਦਰੀ ਨੂੰ ਪੁੱਛਿਆ, "ਤੇਰੇ ਬੁਖਾਰ ਨੂੰ ਕੀ ਹੋਇਆ?"

ਉਹ ਕਹਿਣ ਲੱਗਿਆ, "ਹੁਣ ਮੈਨੂੰ ਬੁਖਾਰ ਨਹੀਂ ਹੈ।"

ਗੁਦੜੀ ਬਾਬਾ ਕਹਿਣ ਲੱਗੇ, "ਇਹ ਗੁਦੜੀ ਬੜੀ ਉਦਾਰ, ਮਿਹਰਵਾਨ ਹੈ, ਇਸ ਨੇ ਤੇਰਾ ਬੁਖਾਰ ਲੈ ਲਿਆ ਹੈ।" ਬਾਬਾ ਮੇਰੇ ਵਲ ਦੇਖ ਕੇ ਕਹਿਣ ਲੱਗੇ, "ਕੀ ਤੂੰ ਚਾਹੁੰਦਾ ਹੈਂ ਕਿ ਇਸ ਦਾ ਬੁਖਾਰ ਸਦਾ ਲਈ ਠੀਕ ਹੋ ਜਾਵੇ?"

ਮੈਂ ਕਿਹਾ, "ਕ੍ਰਿਪਾ ਕਰੋ ਬਾਬਾ।"

ਬਾਬਾ ਕਹਿਣ ਲੱਗੇ, "ਪਰ ਇਹ ਤਾਂ ਮੈਨੂੰ ਕਮਲਾ ਕਹਿੰਦਾ ਹੈ, ਤੇ ਮੈਂ ਸੋਚਦਾ ਹਾਂ ਇਹ ਮੇਰੀ ਕ੍ਰਿਪਾ ਦਾ ਪਾਤਰ ਨਹੀਂ ਹੈ।"

ਮੈਂ ਕਿਹਾ, "ਸੰਤ ਤਾਂ ਬਹੁਤ ਉਦਾਰ ਹੁੰਦੇ ਹਨ, ਬਹੁਤ ਉਚੇ ਹੁੰਦੇ ਹਨ; ਉਹ ਤਾਂ ਸਦਾ ਬਖਸ਼ਣਹਾਰ ਹੁੰਦੇ ਹਨ।"

ਬਾਬਾ ਮੁਸਕਰਾਏ ਤੇ ਕਹਿਣ ਲੱਗੇ, "ਮੈਂ ਇਸ ਦੀ ਸਹਾਇਤਾ ਜ਼ਰੂਰ ਕਰਾਂਗਾ।" ਪੰਦਰਾਂ ਦਿਨ ਅਸੀਂ ਇਕੱਠੇ ਫਿਰਦੇ ਰਹੇ ਤੇ ਉਸ ਜਪਾਨੀ ਪਾਦਰੀ ਨੂੰ ਬੁਖਾਰ ਨਹੀਂ ਚੜ੍ਹਿਆ। ਬਦਰੀ ਨਾਥ ਤੋਂ ਨੌਂ ਮੀਲ ਉਰੇ ਇਕ ਪਗਡੰਡੀ ਫੁੱਲਾਂ ਦੀ ਵਾਦੀ ਨੂੰ ਜਾਂਦੀ ਹੈ, ਉਥੇ ਛੋਟਾ ਜਿਹਾ ਗੁਰਦਵਾਰਾ ਵੀ ਹੈ। ਅਸੀਂ ਉਥੇ ਪ੍ਰਸ਼ਾਦਾ ਛਕਿਆ। ਇਸ ਗੁਰਦਵਾਰੇ ਦੇ ਸੇਵਕ ਗੁਦੜੀ ਬਾਬਾ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਅਸੀਂ ਸਾਰਾ ਦਿਨ ਉਸ ਗੁਰਦਵਾਰੇ ਵਿਚ ਆਰਾਮ ਕੀਤਾ ਤੇ ਦੂਸਰੇ ਦਿਨ ਸਵੇਰੇ ਫੁੱਲਾਂ ਦੀ ਘਾਟੀ ਹੇਮਕੁੰਟ ਸਾਹਿਬ ਵਾਲੇ ਪਾਸੇ ਆਪਣੀ ਯਾਤਰਾ ਸ਼ੁਰੂ ਕੀਤੀ।

ਫੁੱਲ ਪੂਰੇ ਜੋਬਨ ਵਿਚ ਖਿੜੇ ਹੋਏ ਸਨ ਜਿਥੋਂ ਤਕ ਵੀ ਅੱਖਾਂ ਦੇਖ ਸਕਦੀਆਂ ਸਨ। ਪਹਿਲੇ ਕੁਛ ਘੰਟੇ ਤਾਂ ਦ੍ਰਿਸ਼ ਨਾ ਕੇਵਲ ਅੱਖਾਂ ਲਈ ਹੀ ਲੁਭਾਵਣਾ ਸੀ,

ਮਨ ਨੂੰ ਵੀ ਇਹ ਸੋਹਣਾ ਦ੍ਰਿਸ਼ ਓਨਾਂ ਹੀ ਟੁੰਬ ਰਿਹਾ ਸੀ ਪਰ ਹੌਲੀ-ਹੌਲੀ ਮੈਂ ਮਹਿਸੂਸ ਕੀਤਾ, ਮੇਰੀ ਯਾਦਦਾਸ਼ਤ ਖਤਮ ਹੋ ਰਹੀ ਹੈ। ਕੋਈ ਪੰਜ ਛੇ ਘੰਟੇ ਬਾਦ ਬਾਬਾ ਨੇ ਪੁੱਛਿਆ, "ਆਹ! ਤੇਰਾ ਨਾਂ ਕੀ ਹੈ ਬਈ, ਜ਼ਰਾ ਦੱਸੇਂਗਾ?"

ਅਸੀਂ ਦੋਨੋਂ ਹੀ ਐਨੇ ਤੌਰ ਬੌਰੇ ਹੋ ਚੁੱਕੇ ਸੀ ਕਿ ਸਾਨੂੰ ਆਪਣੇ ਨਾਮ ਭੁੱਲ ਚੁੱਕੇ ਸੀ। ਮੈਨੂੰ ਤਾਂ ਸਿਰਫ ਐਨਾ ਹੀ ਪਤਾ ਸੀ ਕਿ ਮੇਰੇ ਨਾਲ ਦੋ ਬੰਦੇ ਹੋਰ ਹਨ। ਬਸ ਏਸ ਤੋਂ ਵੱਧ ਹੋਰ ਕੁਝ ਨਹੀਂ। ਓਹਨਾਂ ਫੁੱਲਾਂ ਦੀ ਸੁਗੰਧੀ ਐਨੀ ਤਿੱਖੀ ਸੀ ਕਿ ਸਾਡੀ ਸੁਧ-ਬੁੱਧ ਹੀ ਟਿਕਾਣੇ ਨਾ ਰਹੀ। ਸਾਡੀ ਤਰਕ ਵ੍ਰਿਤੀ ਜਾਂਦੀ ਰਹੀ। ਸਾਡੀਆਂ ਇੰਦ੍ਰੀਆਂ ਨਸ਼ਿਆਈਆਂ ਗਈਆਂ। ਸਾਨੂੰ ਇਕ ਭੁਲੇਖਾ ਜਿਹਾ ਪੈ ਰਿਹਾ ਸੀ, ਆਪਣੇ ਬਾਰੇ ਤੇ ਆਪਣੇ ਚੌਗਿਰਦੇ ਬਾਰੇ। ਜੋ ਕੁਝ ਵੀ ਅਸੀਂ ਬੋਲ ਰਹੇ ਸੀ ਉਸ ਦਾ ਵੀ ਕੋਈ ਅਰਥ ਨਹੀਂ ਸੀ। ਅਸੀਂ ਉਥੇ ਇਕ ਹਫਤਾ ਰਹੇ, ਕਿੰਨਾ ਸੋਹਣਾ ਦ੍ਰਿਸ਼ ਸੀ। ਬਾਬਾ ਸਾਡੀ ਖਿਲੀ ਉਡਾਉਂਦੇ ਰਹਿੰਦੇ ਤੇ ਕਹਿੰਦੇ ਰਹਿੰਦੇ, "ਤੁਹਾਡੀ ਪੜ੍ਹਾਈ ਦਾ ਨਾ ਕੋਈ ਲਾਭ ਹੈ, ਨਾ ਕੋਈ ਸ਼ਕਤੀ ਹੈ।"

ਜਦੋਂ ਅਸੀਂ ਘਾਟੀ ਤੋਂ ਬਾਹਰ ਆ ਗਏ ਤਾਂ ਬਾਬਾ ਕਹਿਣ ਲੱਗੇ, "ਤੁਹਾਡਾ ਖੇੜਾ, ਤੁਹਾਡੀ ਖੁਸ਼ੀ ਉਥੇ ਦੇ ਫੁੱਲਾਂ ਦੀ ਸੁਗੰਧ ਦੇ ਕਾਰਣ ਸੀ, ਤੁਸੀਂ ਕੋਈ ਧਿਆਨ ਨਹੀਂ ਲਗਾ ਰਹੇ ਸੀ, ਕੋਈ ਸਮਾਧੀ ਵਿਚ ਨਹੀਂ ਸੀ। ਇਹੋ ਹੀ ਮੈਰੀ ਜੋਨਾਂ (marijanna) ਤੇ ਹਸ਼ੀਸ਼ (Hshish) ਦਾ ਅਸਰ ਲੋਕਾਂ ਤੇ ਹੁੰਦਾ ਹੈ ਤੇ ਉਹ ਸੋਚਦੇ ਹਨ ਕਿ ਉਹ ਧਿਆਨ ਵਿਚ ਹਨ। ਮੈਨੂੰ ਦੱਸੋ, ਮੇਰੇ ਤੇ ਉਨ੍ਹਾਂ ਫੁੱਲਾਂ ਦੀ ਸੁਗੰਧੀ ਦਾ ਕੋਈ ਅਸਰ ਨਹੀਂ ਹੋਇਆ। ਹਾ, ਹਾ, ਹਾ ਤੁਸੀਂ ਕਾਲਿਜ ਵਿਚ ਗਏ ਕਈ ਕਿਤਾਬਾਂ ਪੜ੍ਹੀਆਂ, ਤੁਸੀਂ ਦੂਸਰਿਆਂ ਦੇ ਵਿਚਾਰਾਂ ਤੇ ਰਹੇ। ਅੱਜ ਤੁਹਾਨੂੰ ਮੌਕਾ ਮਿਲਿਆ ਹੈ ਇਹ ਦੇਖਣ ਦਾ ਕਿ ਨਕਲ ਕਰਕੇ ਸਿੱਖਿਆ ਗਿਆਨ ਤੇ ਆਪ ਹਾਸਲ ਕੀਤੇ ਗਿਆਨ ਵਿਚ ਕੀ ਅੰਤਰ ਹੈ। ਤੁਹਾਡੇ ਵਿਚਾਰ ਦੂਸਰਿਆਂ ਦੇ ਵਿਚਾਰ ਹਨ। ਜੋ ਦੂਸਰਿਆਂ ਦੇ ਵਿਚਾਰਾਂ ਤੇ ਰਹਿੰਦੇ ਹਨ ਉਨ੍ਹਾਂ ਦੀਆਂ ਪ੍ਰਗਟ ਕਰਨ ਦੀਆਂ, ਫੈਸਲਾ ਲੈਣ ਦੀਆਂ, ਯੋਗਤਾਵਾਂ ਹੁੰਦੀਆਂ ਹੀ ਨਹੀਂ। ਇਹ ਸੂਚਨਾ ਵਾਲਾ ਗਿਆਨ ਵਾਸਤਵਿਕ ਗਿਆਨ ਨਹੀਂ। ਜੇ ਤੁਸੀਂ ਇਹ ਜਾਣ ਵੀ ਲਵੋ ਕਿ ਸਵੈ ਗਿਆਨ ਹੀ ਉਚਿਤ ਹੈ ਫੇਰ ਵੀ ਜਦੋਂ ਤਕ ਮਨ ਕਾਬੂ ਨਹੀਂ ਕੋਈ ਗੱਲ ਬਣਦੀ ਨਹੀਂ। ਅੱਜ ਦੇ ਬੱਚਿਆਂ ਨੂੰ ਜੋ ਪੜ੍ਹਾਇਆ ਜਾਂਦਾ ਹੈ ਉਹ ਕੇਵਲ 'ਪਰਾ' ਵਿਦਿਆ ਤੋਂ ਓਪਰਾ ਗਿਆਨ ਹੈ। ਅਨੁਸ਼ਾਸ਼ਨ ਤੋਂ ਬਿਨਾਂ ਮਨ ਤੇ ਕਾਬੂ ਕਰਨਾ ਅਤੀ ਕਠਨ ਹੈ, ਮਨ ਦੇ ਕਾਬੂ ਕੀਤੇ ਬਿਨਾਂ ਅਪਰਾ ਵਿਦਿਆ ਦਾ ਗਿਆਨ ਅਸੰਭਵ ਹੈ, ਹੋ ਹੀ ਨਹੀਂ ਸਕਦਾ।"

ਏਸ ਤੋਂ ਬਾਦ ਜਪਾਨੀ ਪਾਦਰੀ 'ਬੋਧ ਗਯਾ' ਚਲਾ ਗਿਆ। ਮੈਂ ਬਾਬਾ ਕੋਲ ਪੰਦਰਾਂ ਦਿਨ ਵਾਸਤੇ ਹੋਰ ਠਹਿਰ ਗਿਆ। ਬਾਬਾ ਇਸ ਭਾਗ ਦੇ ਇਕ ਆਜ਼ਾਦ ਸੰਤ ਹਨ ਜੋ ਭ੍ਰਮਣ ਕਰਦੇ ਰਹਿੰਦੇ ਹਨ, ਸਾਰੇ ਯਾਤਰੀ ਵੀ ਉਨ੍ਹਾਂ ਨੂੰ, ਉਨ੍ਹਾਂ ਬਾਰੇ ਜਾਣਦੇ ਹਨ ਇਹ Practical ਗਿਆਨ, ਸਵੈਗਿਆਨ ਲਈ ਤਿਆਗ ਕਰਦੇ ਹਨ। ਇਹੋ ਜਿਹੇ ਸੰਤਾਂ ਨਾਲ ਰਹਿਣਾ ਬੜਾ ਜ਼ਰੂਰੀ ਹੈ ਆਵਸ਼ਕ ਹੈ ਜਿਨ੍ਹਾਂ ਕੋਲ ਸਵੈ ਗਿਆਨ ਹੈ, ਜੀਵਨ ਲੋਅ ਹੈ।

# ਅਧਿਆਇ - ਪੰਜਵਾਂ
# ਭੈ ਨੂੰ ਜਿੱਤਣਾ

ਭੈ ਸਭ ਤੋਂ ਵੱਡਾ ਵੈਰੀ ਹੈ। ਇਹ ਇਕ ਭੂਤ ਹੈ ਜੋ ਸਾਡੇ ਅੰਦਰ ਰਹਿੰਦਾ ਹੈ। ਅਭੈਤਾ, ਸਵਤੰਤਰਤਾ ਦੀ ਪਉੜੀ ਦਾ ਪਹਿਲਾ ਡੰਡਾ ਹੈ।

**ਭੂਤ**

ਮੈਂ ਤੇ ਮੇਰੇ ਗੁਰੂ ਭਾਈ ਇਕ ਸ਼ਾਮ ਤੀਹ ਮੀਲ ਪਹਾੜਾਂ ਵਿਚ ਚੱਲਣ ਤੋਂ ਬਾਦ ਕੇਦਾਰਨਾਥ ਤੋਂ ਦੋ ਮੀਲ ਅੱਗੇ ਆਰਾਮ ਕਰਨ ਲਈ ਰੁਕ ਗਏ। ਮੈਂ ਬਹੁਤ ਥੱਕਿਆ ਹੋਇਆ ਸੀ ਤੇ ਛੇਤੀਂ ਹੀ ਸੌਂ ਗਿਆ ਪਰ ਬਹੁਤ ਥੱਕਿਆ ਹੋਣ ਕਰਕੇ ਮੇਰੀ ਨੀਂਦਰ ਵਿਚ ਬੇਅਰਾਮੀ ਸੀ। ਠੰਢ ਕਾਫੀ ਸੀ ਤੇ ਮੇਰੇ ਕੋਲ ਉਤੇ ਲੈਣ ਲਈ ਕੰਬਲ ਨਹੀਂ ਸੀ ਏਸ ਕਰਕੇ ਮੈਂ ਆਪਣੇ ਹੱਥ ਗਰਦਨ ਦੁਆਲੇ ਰੱਖੇ ਹੋਏ ਸੀ ਤਾਂ ਜੋ ਮੈਂ ਨਿੱਘਾ ਰਹਿ ਸਕਾਂ। ਮੈਨੂੰ ਸੁਪਨੇ ਬਹੁਤ ਘਟ ਹੀ ਆਉਂਦੇ ਹਨ। ਮੈਨੂੰ ਕੋਈ ਤਿੰਨ ਚਾਰ ਸੁਪਨੇ ਆਏ ਹੋਣਗੇ ਤੇ ਸਭ ਸੱਚ ਹੋਏ ਹਨ। ਉਸ ਰਾਤ ਮੈਨੂੰ ਸੁਪਨਾ ਆਇਆ ਕਿ ਭੂਤ ਮੇਰੀ ਗਰਦਨ ਬੜੇ ਪੱਕੇ ਹੱਥਾਂ ਨਾਲ ਦਬਾ ਰਿਹਾ ਹੈ। ਮੈਨੂੰ ਇਸ ਤਰ੍ਹਾਂ ਮਹਿਸੂਸ ਹੋਣ ਲਗ ਪਿਆ ਜਿਵੇਂ ਮੇਰਾ ਸਾਹ ਘੁੱਟ ਰਿਹਾ ਹੋਵੇ।

ਜਦੋਂ ਮੇਰੇ ਗੁਰੂ ਭਾਈ ਨੇ ਮੇਰੇ ਸਾਹ ਦੀ ਗਤੀ ਵਿਚ ਅੰਤਰ ਦੇਖਿਆ ਤੇ ਉਸ ਨੇ ਮਹਿਸੂਸ ਕੀਤਾ ਕਿ ਮੈਂ ਬਹੁਤ ਬੇਆਰਾਮੀ ਵਿਚ ਹਾਂ, ਉਹ ਮੇਰੇ ਕੋਲ ਆਇਆ ਤੇ ਉਸ ਨੇ ਮੈਨੂੰ ਜਗਾਇਆ। ਮੈਂ ਕਿਹਾ, "ਕੋਈ ਮੇਰਾ ਗਲਾ ਦਬਾ ਰਿਹਾ ਸੀ।" ਉਸ ਨੇ ਮੈਨੂੰ ਦੱਸਿਆ ਕਿ ਮੇਰੇ ਆਪਣੇ ਹੱਥ ਹੀ ਮੇਰਾ ਗਲਾ ਦਬਾ ਰਹੇ ਸਨ।

ਜਿਸ ਨੂੰ ਤੁਸੀਂ ਅਸੁਰ ਕਹਿੰਦੇ ਹੋ, ਤੁਹਾਡਾ ਹਿੱਸਾ ਹੈ। ਅਸੁਰ ਦੀ ਜਾਣਕਾਰੀ, ਮਨਹੂਸ ਦੀ ਜਾਣਕਾਰੀ ਸਾਡੇ ਅਗਿਆਨ ਦੇ ਕਾਰਣ ਕਰਕੇ ਹੈ। ਮਨੁੱਖ ਦਾ ਦਿਮਾਗ ਇਕ ਬੜਾ ਅਜੂਬਾ ਹੈ, ਬੜਾ ਭਾਰਾ ਜਾਦੂਗਰ ਹੈ। ਇਹ ਦਿਮਾਗ ਹੀ ਜਦੋਂ ਚਾਹੇ ਭੂਤ ਬਣ ਜਾਂਦਾ ਹੈ, ਜਦੋਂ ਚਾਹੇ ਦੇਵ ਤੁਲ ਬਣ ਜਾਂਦਾ ਹੈ। ਇਹ ਤੁਹਾਡਾ ਸਭ ਤੋਂ ਅੱਛਾ ਮਿੱਤਰ ਵੀ ਹੈ, ਸਭ ਤੋਂ ਵੱਡਾ ਦੁਸ਼ਮਣ ਵੀ ਹੈ, ਤੁਹਾਡਾ ਜੀਵਨ ਨਰਕ ਵੀ ਬਣਾ ਸਕਦਾ ਹੈ, ਸਵਰਗ ਵੀ ਬਣਾ ਸਕਦਾ ਹੈ। ਅਚੇਤ ਮਨ ਦੀਆਂ ਬਹੁਤ ਸਾਰੀਆਂ ਇਹੋ ਜਿਹੀਆਂ ਪ੍ਰਵਿਰਤੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਅਧਿਆਤਮ ਰਸਤੇ ਤੇ ਚਲਣ ਤੋਂ ਪਹਿਲਾਂ ਸਪਸ਼ਟ ਕਰਨਾ ਪੈਂਦਾ ਹੈ, ਪਾਰ ਕਰਨਾ ਪੈਂਦਾ ਹੈ, ਸੁਲਝਾਉਣਾ ਪੈਂਦਾ ਹੈ।

ਸੁਪਨੇ ਦੇਖਣੇ ਬੜੀ ਹੀ ਆਮ ਗੱਲ ਹੈ। ਇਹ ਸੌਣ ਤੇ ਜਾਗਣ ਦੇ ਵਿਚ ਦੀ ਅਵਸਥਾ ਹੈ। ਜਦੋਂ ਇੰਦ੍ਰੀਆਂ ਨੂੰ ਠਾਕ ਲਿਆ ਜਾਂਦਾ ਹੈ ਤਾਂ ਮਨ ਆਪਣੀਆਂ ਪੁਰਾਣੀਆਂ ਯਾਦਾਂ ਖੋਲ੍ਹ ਬੈਠਦਾ ਹੈ, ਸਾਡੀਆਂ ਸਾਰੀਆਂ ਦੱਬੀਆਂ ਹੋਈਆਂ ਇਛਾਵਾਂ ਅਚੇਤ ਮਨ ਵਿਚੋਂ ਬਾਹਰ ਆਉਣ ਵਾਸਤੇ ਉਤਾਵਲੀਆਂ

ਰਹਿੰਦੀਆਂ ਹਨ। ਜਦੋਂ ਸਾਡੀਆਂ ਇੰਦ੍ਰੀਆਂ ਕੰਮ ਨਹੀਂ ਕਰ ਰਹੀਆਂ ਹੁੰਦੀਆਂ ਅਤੇ ਸੁਚੇਤ ਮਨ ਵੀ ਆਰਾਮ ਕਰ ਰਿਹਾ ਹੁੰਦਾ ਹੈ ਤਾਂ ਯਾਦਾਂ ਅੱਗੇ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਉਨ੍ਹਾਂ ਨੂੰ ਵੀ ਸੁਪਨਾ ਕਹਿੰਦੇ ਹਨ। ਸੁਪਨਿਆਂ ਦਾ ਵਿਸ਼ਲੇਸ਼ਨ ਕਰਕੇ ਸਾਡੇ ਅੰਦਰ ਗੁੱਝੀ ਸ਼ਖਸ਼ੀਅਤ ਦਾ ਪਤਾ ਲਗਦਾ ਹੈ। ਇਸ ਵਿਸ਼ਲੇਸ਼ਨ ਨਾਲ ਕਈ ਵਾਰੀ ਬਹੁਤ ਬਿਮਾਰੀਆਂ ਦਾ ਇਲਾਜ ਵੀ ਕੀਤਾ ਜਾ ਸਕਦਾ ਹੈ। ਸਾਧਨਾ ਨਾਲ ਅਸੀਂ ਇਨ੍ਹਾਂ ਯਾਦਾਂ ਨੂੰ ਤਾਜ਼ਾ ਕਰ ਸਕਦੇ ਹਾਂ, ਦੇਖ ਸਕਦੇ ਹਾਂ, ਵਿਸ਼ਲੇਸ਼ਨ ਕਰਕੇ ਇਨ੍ਹਾਂ ਤੋਂ ਸਦਾ ਲਈ ਛੁਟਕਾਰਾ ਪਾ ਸਕਦੇ ਹਾਂ।

ਸੁਪਨੇ ਕਈ ਕਿਸਮ ਦੇ ਹੁੰਦੇ ਹਨ - ਖੁਸ਼ੀ ਦੇਣ ਵਾਲੇ, ਉਦਾਸ ਕਰਨ ਵਾਲੇ; ਇਨ੍ਹਾਂ ਤੋਂ ਇਲਾਵਾ ਜੋ ਬਹੁਤ ਆਮ ਹਨ, ਦੋ ਪ੍ਰਕਾਰ ਦੇ ਹੋਰ ਹੁੰਦੇ ਹਨ ਜਿਨ੍ਹਾਂ ਬਾਰੇ ਇਥੇ ਦੱਸਣਾ ਬੜਾ ਜ਼ਰੂਰੀ ਹੈ। ਇਕ ਹਨ ਭਵਿੱਖ ਦਰਸਾਉਣ ਵਾਲੇ ਜੋ ਸਾਡਾ ਮਾਰਗ ਦਰਸ਼ਨ ਕਰਦੇ ਹਨ ਤੇ ਦੂਸਰੇ ਕੇਵਲ ਡਰਾਉਣੇ ਸੁਪਨੇ ਹੁੰਦੇ ਹਨ। ਅਗੰਮੀ ਸੁਪਨੇ ਮਾਰਗ ਦਰਸ਼ਕ ਹੁੰਦੇ ਹਨ। ਡਰਾਉਣੇ ਸੁਪਨੇ ਬੜੇ ਸੰਘਰਸ਼ਮਈ ਤੇ ਨਿਰਾਸਤਾ ਭਰੇ ਹੁੰਦੇ ਹਨ ਤੇ ਇਹੋ ਜਿਹੇ ਸੁਪਨੇ ਆਮ ਤੌਰ ਤੇ ਉਦੋਂ ਆਉਂਦੇ ਹਨ ਜਦੋਂ ਥੱਕੇ ਹੋਵੋ ਜਾਂ ਹਾਜ਼ਮਾ ਖਰਾਬ ਹੋਵੇ।

ਮੈਂ ਕਦੇ ਵੀ ਕੋਈ ਇਹੋ ਜਿਹਾ ਮਨੁੱਖ ਨਹੀਂ ਦੇਖਿਆ ਜਿਸ ਨੂੰ ਦਿਨ ਵੇਲੇ ਭੂਤ ਦਿਸਿਆ ਹੋਵੇ। ਮੇਰੇ ਗੁਰੂ ਭਾਈ ਕਹਿਣ ਲੱਗੇ ਕਿ ਹਨ੍ਹੇਰੇ ਵਿਚ ਰੱਸੀ ਵੀ ਸੱਪ ਦਿਸਣ ਲਗ ਪੈਂਦੀ ਹੈ। ਮ੍ਰਿਗ ਤ੍ਰਿਸ਼ਨਾ ਪਾਣੀ ਦਾ ਭੁਲੇਖਾ ਦੇ ਦਿੰਦੀ ਹੈ ਅਵਿਦਿਆ ਹੀ ਇਹੋ ਜਿਹੇ ਦ੍ਰਿਸ਼ ਦਿਸਣ ਦਾ ਕਾਰਨ ਹੈ। ਕੀ ਭੂਤ ਹੈ? ਜੇ ਇਹ ਸੰਸਾਰ 'ਇਕੋ' ਦਾ ਹੀ ਪਸਾਰਾ ਹੈ ਅਤੇ ਉਹ ਆਪ ਹੀ ਕਣ-ਕਣ ਵਿਚ ਵਿਚਰ ਰਿਹਾ ਹੈ ਤਾਂ ਭੂਤ ਦੀ ਜਗ੍ਹਾ ਕਿਥੇ ਹੈ? ਜਿਹੜੇ ਲੋਕੀ ਧਾਰਮਿਕ ਪੱਖੋਂ, ਅਧਿਆਤਮਕ ਪੱਖੋਂ ਅਗਿਆਨੀ ਹਨ, ਭੂਤ ਕੇਵਲ ਉਨ੍ਹਾਂ ਨੂੰ ਹੀ ਦਿਸਦੇ ਹਨ, ਕਿਉਂਜੋ ਉਹ ਉਸ ਵਾਹਿਗੁਰੂ ਦੀ ਹੋਂਦ ਨੂੰ ਭੁੱਲੀ ਬੈਠੇ ਹਨ। ਨਿਖੇਦੀ ਭਰਿਆ ਮਨ ਭੂਤਾਂ ਦੀ ਜੜ੍ਹ ਹੈ। ਨਿਖੇਦੀ ਨੂੰ ਵਿਸ਼ਵਾਸ਼ ਵਿਚ ਬਦਲਣਾ ਹੀ ਇਕ ਸੁੰਦਰਤਾ ਦਾ ਅਹਿਸਾਸ ਹੈ। ਮਨ ਹੀ ਸਵਰਗ ਹੈ, ਨਰਕ ਹੈ, ਭੂਤ ਹੈ, ਮਨ ਨੂੰ ਹੀ ਬਦਲਣ ਦੀ ਲੋੜ ਹੈ।

### ਭੂਤ ਦਾ ਭੁਲੇਖਾ

ਜਦੋਂ ਮੈਂ ਹਿਮਾਲੀਆ ਵਿਚ ਭ੍ਰਮਣ ਕਰਦਾ ਸੀ ਤੇ ਨੈਨੀਤਾਲ ਰਹਿੰਦਾ ਸੀ, ਬਹੁਤ ਵਾਰੀ ਮੈਂ ਇਕ ਛੋਟੇ ਜਿਹੇ ਨਗਰ ਜੋ 600 ਫੁੱਟ ਦੀ ਉਚਾਈ ਤੇ ਵਸਿਆ ਹੋਇਆ ਹੈ, ਅਕਸਰ ਆਇਆ ਕਰਦਾ ਸੀ। ਉਥੋਂ ਦੇ ਕਾਫੀ ਲੋਕੀ ਮੇਰੇ ਪਿਛੇ ਹੋ ਲੈਂਦੇ- ਬਖਸ਼ਿਸ਼ਾਂ ਲਈ, ਮਿਹਰਾਂ ਲਈ; ਜਿਵੇਂ ਆਮ ਲੋਕੀ ਸਾਧੂਆਂ, ਯੋਗੀਆਂ ਨਾਲ ਕਰਿਆ ਹੀ ਕਰਦੇ ਹਨ। ਅਭਿਆਸ ਕਰਨ ਲਈ ਇਹ ਆਵਸ਼ਕ ਸੀ ਕਿ ਮੈਂ ਆਪਣੇ ਆਪ ਨੂੰ ਲੋਕਾਂ ਤੋਂ ਬਚਾ ਕੇ ਰੱਖਾਂ। ਮੈਨੂੰ ਅੰਗ੍ਰੇਜ਼ਾਂ ਦਾ ਇਕ ਕਬਰਸਤਾਨ ਲੱਭ ਗਿਆ ਜੋ ਬਹੁਤ ਸਾਫ ਸੁਥਰਾ ਸੀ। ਮੈਂ ਆਮ ਤੌਰ ਤੇ ਚਿੱਟੇ ਕੰਬਲ ਦਾ ਕੋਟ ਪਾਇਆ ਹੁੰਦਾ ਤੇ ਰਾਤ ਨੂੰ ਕਬਰਸਤਾਨ ਵਿਚ ਬੈਠ ਕੇ ਸਾਧਨਾ ਕਰਦਾ।

ਰਾਜਾ ਦੇਖਿਆ ਹੈ ਤੇ ਉਹ ਹੈ ਮਨੁੱਖ ਆਪ। ਮਨੁੱਖ ਉਦੋਂ ਤਕ ਭੂਤ ਹੀ ਹੈ ਜਦੋਂ ਤਕ ਉਹ ਆਪਣੇ ਮਨ ਦਾ ਗੁਲਾਮ ਹੈ। ਜਿਸ ਦਿਨ ਉਹ ਆਪਣੀ ਵਾਸਤਵਿਕਤਾ ਤੋਂ ਜਾਣੂ ਹੋ ਜਾਂਦਾ ਹੈ, ਆਪਣੇ ਆਪ ਨੂੰ ਜਾਣ ਲੈਂਦਾ ਹੈ, ਉਸ ਦਿਨ ਉਹ ਸਾਰੇ ਭੈਆਂ ਤੋਂ, ਡਰ ਤੋਂ ਮੁਕਤ ਹੋ ਜਾਂਦਾ ਹੈ।"

ਛੇਤੀਂ ਹੀ ਬਹੁਤ ਸਾਰੇ ਲੋਕ ਮੈਨੂੰ ਮਿਲਣ ਆਉਣ ਲੱਗ ਪਏ। ਕਿਸੇ ਕਾਰਨਵਸ਼ ਮੇਰੇ ਦੋਸਤ ਸ੍ਰੀ ਪੀਊਸ਼ ਨੇ ਪੁਲੀਸ ਦੀ ਨੌਕਰੀ ਤੋਂ ਅਸਤੀਫਾ ਦੇ ਦਿਤਾ ਤੇ ਆਸਟਰੇਲੀਆ ਚਲਾ ਗਿਆ। ਮੈਂ ਵੀ ਸ਼ਹਿਰ ਛੱਡ ਗਿਆ ਤੇ ਅਲਮੋੜਾ ਦੇ ਪਹਾੜਾਂ ਤੇ ਚਲਾ ਗਿਆ। ਮੈਂ ਇਹ ਜਾਣਿਆ ਕਿ ਹਰ ਵਕਤ ਡਰ ਦੇ ਦਬਾਅ ਥੱਲੇ ਜੀਉਣ ਦਾ ਕੋਈ ਸੁਆਦ ਨਹੀਂ, ਇਸ ਤਰ੍ਹਾਂ ਜੀਵਨ ਦਾ ਖੇੜਾ ਜਾਂਦਾ ਰਹਿੰਦਾ ਹੈ। ਭੈ ਦਾ ਮੁਕਾਬਲਾ ਕੀਤੇ ਬਿਨਾਂ ਅਸੀਂ ਭੈ ਨੂੰ ਹੋਰ ਤਾਕਤ ਦਿੰਦੇ ਹਾਂ। 'ਆਤਮ ਮਾਰਗ' ਤੇ ਚਲਣ ਲਈ ਭੈ ਤੇ ਸੁਸਤੀ ਸਭ ਤੋਂ ਵੱਡੇ ਦੁਸ਼ਮਣ ਹਨ।

## ਸੱਪਾਂ ਦਾ ਡਰ

ਮੈਂ ਤੁਹਾਨੂੰ ਆਪਣੇ ਭੈ ਬਾਰੇ ਦੱਸਦਾ ਹਾਂ। ਜਵਾਨੀ ਵਿਚ ਮੈਂ ਭੈ ਰਹਿਤ ਹੁੰਦਾ ਸੀ, ਮੈਂ ਬਾੜ ਵਾਲੀ ਗੰਗਾ ਨਦੀ ਨੂੰ ਤੈਰ ਕੇ ਜੰਗਲਾਂ ਵਿਚ ਚਲਾ ਜਾਂਦਾ ਸੀ ਤੇ ਮੈਨੂੰ ਸ਼ੇਰਾਂ ਦਾ ਵੀ ਕੋਈ ਡਰ ਨਹੀਂ ਸੀ ਲਗਦਾ ਪਰ ਸੱਪਾਂ ਦਾ ਡਰ ਤਾਂ ਵੀ ਮੈਨੂੰ ਲਗਦਾ ਸੀ। ਮੈਨੂੰ ਸੱਪਾਂ ਦਾ ਸਾਮ੍ਹਣਾ ਬਹੁਤ ਵਾਰੀ ਕਰਨਾ ਪਿਆ ਪਰ ਮੈਂ ਆਪਣੇ ਡਰ ਨੂੰ ਸਦਾ ਲੁਕਾਉਂਦਾ ਹੀ ਰਿਹਾ, ਇਥੋਂ ਤਕ ਕਿ ਮੈਂ ਆਪਣੇ ਗੁਰੂ ਨੂੰ ਵੀ ਨਹੀਂ ਦੱਸਿਆ।

ਸਤੰਬਰ 1939 ਦੀ ਗੱਲ ਹੈ, ਮੇਰੇ ਗੁਰੂ ਤੇ ਮੈਂ ਰਿਸ਼ੀਕੇਸ਼ ਆਏ, ਅਸੀਂ ਵੀਰਭਦਰਾ (**Virbhadra**) ਜਾ ਰਹੇ ਸੀ ਤੇ ਅਸੀਂ ਗੰਗ ਦੇ ਕਿਨਾਰੇ ਉਸੇ ਅਸਥਾਨ ਤੇ ਠਹਿਰੇ ਜਿਥੇ ਅੱਜ ਆਸ਼ਰਮ ਹੈ। ਤੜਕੇ ਹੀ ਅਸੀਂ ਇਸ਼ਨਾਨ ਕੀਤਾ ਤੇ ਸਮਾਧੀ ਸਥਿਤ ਹੋ ਗਏ। ਉਦੋਂ ਤੱਕ ਮੈਂ ਤਿੰਨ ਚਾਰ ਘੰਟੇ ਲਗਾਤਾਰ ਬੈਠਣ ਦੀ ਆਦਤ ਪਾ ਚੁੱਕਾ ਸੀ। ਕੋਈ ਸਵੇਰ ਦੇ 7.30 ਵੱਜੇ ਹੋਣਗੇ ਜਦੋਂ ਮੈਂ ਅੱਖਾਂ ਖੋਲ੍ਹੀਆਂ ਤੇ ਸਾਮ੍ਹਣੇ ਦੇਖਿਆ ਤੇ ਇਕ ਕੋਬਰਾ (**Cobra**) ਸੱਪ ਕੁੰਡਲ ਮਾਰ ਕੇ ਮੇਰੇ ਤੋਂ ਕੋਈ ਦੋ ਫੁੱਟ ਦੀ ਦੂਰੀ ਤੇ ਬੈਠਾ ਸੀ ਉਸ ਨੇ ਆਪਣਾ ਫਨ ਚੁੱਕਿਆ ਹੋਇਆ ਸੀ ਪਰ ਬਿਲਕੁਲ ਸਥਿਰ ਬੈਠਾ ਸੀ। ਮੈਂ ਬਹੁਤ ਭੈ-ਭੀਤ ਹੋਇਆ ਤੇ ਮੈਂ ਮੁੜ ਕੇ ਫੇਰ ਅੱਖਾਂ ਬੰਦ ਕਰ ਲਈਆਂ, ਜਦੋਂ ਮੈਂ ਥੋੜ੍ਹੀ ਦੇਰ ਬਾਦ ਅੱਖਾਂ ਖੋਲ੍ਹੀਆਂ ਤਾਂ ਵੀ ਉਹ ਉਸੇ ਤਰ੍ਹਾਂ ਹੀ ਬੈਠਾ ਸੀ। ਮੈਂ ਐਨਾ ਡਰਿਆ ਕਿ ਮੈਂ ਛਾਲ ਮਾਰੀ ਤੇ ਦੌੜਨਾ ਸ਼ੁਰੂ ਕਰ ਦਿਤਾ। ਥੋੜ੍ਹੇ ਗਜ਼ ਦੌੜਨ ਤੋਂ ਬਾਦ ਜਦੋਂ ਮੈਂ ਪਿਛੇ ਮੁੜ ਕੇ ਦੇਖਿਆ ਤੇ ਉਹ ਸੱਪ ਰੇਂਗਦਾ ਹੋਇਆ ਮੁੜ ਕੇ ਝਾੜੀਆਂ ਵਿਚ ਜਾ ਰਿਹਾ ਸੀ।

ਮੈਂ ਗੁਰੂ ਦੇਵ ਕੋਲ ਗਿਆ ਤੇ ਉਨ੍ਹਾਂ ਨੂੰ ਦੱਸਿਆ ਜੋ ਹੋਇਆ ਸੀ। ਉਹ ਮੁਸਕਰਾਏ ਤੇ ਕਹਿਣ ਲੱਗੇ ਇਹ ਬਿਲਕੁਲ ਸੁਭਾਵਿਕ ਹੈ ਇਕ ਜੀਵ ਆ ਕੇ ਧਿਆਨ ਵਿਚ ਬੈਠ ਜਾਵੇ ਜਦੋਂ ਦੂਸਰੇ ਨੂੰ ਸਮਾਧੀ ਸਥਿਤ ਦੇਖੇ।

ਕਾਫੀ ਟਰੇਨਿੰਗ ਲੈਣ ਤੋਂ ਬਾਦ ਮੇਰਾ ਇਕ ਵਾਰੀ ਹੋਰ ਸੱਪਾਂ ਨਾਲ ਵਾਹ

ਇਕ ਰਾਤ ਦੋ ਗਸ਼ਤ ਕਰ ਰਹੇ ਪੁਲਿਸ ਵਾਲੇ ਕਬਰਸਤਾਨ ਵਿਚੋਂ ਲੰਘੇ। ਉਹ ਆਪਣੀਆਂ ਬੱਤੀਆਂ ਏਧਰ-ਓਧਰ ਘੁਮਾ ਰਹੇ ਸਨ ਕਿ ਕੋਈ ਵਹਿਸ਼ੀ ਤਾਂ ਨਹੀਂ ਇਥੇ ਲੁਕਿਆ ਹੋਇਆ? ਮੈਂ ਇਕ ਅੰਗ੍ਰੇਜ਼ ਫੌਜੀ ਅਫਸਰ ਦੀ ਕਬਰ ਤੇ ਬਣੇ ਇਕ ਚੌਂਤਰੇ ਤੇ ਬੈਠਾ ਸੀ, ਮੇਰਾ ਸਾਰਾ ਸਰੀਰ, ਸਿਰ ਸਮੇਤ ਕੰਬਲ ਨਾਲ ਲਪੇਟਿਆ ਹੋਇਆ ਸੀ। ਪੁਲਿਸ ਵਾਲਿਆਂ ਨੇ ਬੱਤੀਆਂ ਮੇਰੇ ਉਤੇ ਵੀ ਲਸ਼ਕਾਈਆਂ ਤੇ ਇਕ ਮਨੁੱਖ ਨੂੰ ਕੰਬਲ ਵਿਚ ਲਿਪਟੇ ਬੈਠੇ ਦੇਖ ਕੇ ਬੜੇ ਹੈਰਾਨ ਹੋਏ। ਉਹ ਪੁਲਿਸ ਸਟੇਸ਼ਨ ਵਾਪਸ ਗਏ ਤੇ ਅਫਸਰਾਂ ਨੂੰ ਦੱਸਿਆ ਕਿ ਉਨ੍ਹਾਂ ਨੇ ਕਬਰਸਤਾਨ ਵਿਚ ਭੂਤ ਦੇਖਿਆ। ਇਹ ਗੱਲ ਸਾਰੇ ਸ਼ਹਿਰ ਵਿਚ ਫੈਲ ਗਈ ਤੇ ਲੋਕੀ ਕਾਫੀ ਡਰ ਗਏ। ਪੁਲਿਸ ਸੁਪਰਡੈਂਟ ਦੂਸਰੀ ਰਾਤ ਤੇ ਨਾਲ ਕਈ ਹੋਰ ਵੀ ਪੁਲਿਸ ਵਾਲੇ ਆਏ ਤੇ ਫੇਰ ਉਨ੍ਹਾਂ ਨੇ ਮੇਰੇ ਉਤੇ ਬੱਤੀਆਂ ਦੇ ਲਿਸ਼ਕਾਰੇ ਮਾਰੇ। ਮੈਂ ਧਿਆਨ ਵਿਚ ਸੀ ਤੇ ਮੈਨੂੰ ਬਿਲਕੁਲ ਪਤਾ ਨਾ ਲੱਗਾ ਤੇ ਮੈਂ ਬਿਲਕੁਲ ਵੀ ਹਿਲਿਆ-ਜੁੱਲਿਆ ਨਹੀਂ। ਉਨ੍ਹਾਂ ਨੇ ਸੋਚਿਆ, ਮੈਂ ਭੂਤ ਹਾਂ। ਉਨ੍ਹਾਂ ਨੇ ਰਿਵੌਲਵਰ ਕੱਢਿਆ ਤੇ ਗੋਲੀ ਮਾਰ ਕੇ ਦੇਖਣ ਲੱਗੇ ਕਿ ਭੂਤ ਨੂੰ ਗੋਲੀਆਂ ਦਾ ਅਸਰ ਹੁੰਦਾ ਹੈ? ਪਰ ਸੁਪਰਡੈਂਟ ਪੁਲਿਸ ਕਹਿਣ ਲੱਗੇ, "ਠਹਿਰੋ! ਇਕ ਵਾਰੀ ਭੂਤ ਨੂੰ ਵੰਗਾਰ ਕੇ ਤਾਂ ਦੇਖੀਏ; ਹੋ ਸਕਦਾ ਹੈ ਕੋਈ ਬੰਦਾ ਹੀ ਹੋਵੇ, ਭੂਤ ਹੋਵੇ ਹੀ ਨਾ।" ਉਹ ਸਾਰੇ ਨੇੜੇ ਆ ਗਏ ਤੇ ਜਿਸ ਚੌਂਤਰੇ ਤੇ ਮੈਂ ਬੈਠਾ ਸੀ ਉਸ ਨੂੰ ਘੇਰਾ ਪਾ ਲਿਆ, ਪਰ ਹਾਲੇ ਵੀ ਉਨ੍ਹਾਂ ਨੂੰ ਇਹ ਪਤਾ ਨਹੀਂ ਲੱਗਾ ਸੀ ਕਿ ਕੰਬਲ ਦੇ ਅੰਦਰ ਕੀ ਹੈ। ਫੇਰ ਉਨ੍ਹਾਂ ਨੇ ਹਵਾ ਵਿਚ ਗੋਲੀ ਚਲਾਈ ਤਾਂ ਮੈਨੂੰ ਉਨ੍ਹਾਂ ਦੇ ਹੋਣ ਦਾ ਪਤਾ ਲਗ ਚੁੱਕਾ ਸੀ। ਮੈਂ ਧਿਆਨ ਤੋਂ ਬਾਹਰ ਆਇਆ, ਆਪਣੇ ਉਤੋਂ ਕੰਬਲ ਉਤਾਰਿਆ ਤੇ ਪੁੱਛਿਆ, "ਤੁਸੀਂ ਮੈਨੂੰ ਵਿਆਕੁਲ ਕਿਉਂ ਕਰ ਰਹੇ ਹੋ?" ਸੁਪਰਡੈਂਟ ਪੁਲਿਸ ਜੋ ਕਿ ਇਕ ਅੰਗ੍ਰੇਜ਼ ਸੀ, ਮੈਨੂੰ ਬਹੁਤ ਅੱਛੀ ਤਰ੍ਹਾਂ ਜਾਣਦੇ ਸੀ, ਉਸ ਨੇ ਮੇਰੇ ਕੋਲੋਂ ਮਾਫੀ ਮੰਗੀ ਕਿ ਅਸੀਂ ਤੁਹਾਡੀ ਸਾਧਨਾ ਵਿਚ ਵਿਘਨ ਪਾਇਆ ਹੈ ਤੇ ਫੇਰ ਉਸ ਨੇ ਆਪਣੇ ਬੰਦਿਆਂ ਨੂੰ ਹੁਕਮ ਦਿਤਾ ਕਿ ਉਹ ਮੈਨੂੰ ਰਾਤ ਨੂੰ ਗਰਮ-ਗਰਮ ਚਾਹ ਦਿਆ ਕਰਨ ਤੇ ਇਸ ਤਰ੍ਹਾਂ ਉਹ ਭੂਤ ਵਾਲੀ ਮਿੱਥ ਦਾ ਅੰਤ ਹੋਇਆ।

ਪੀਊਸ ਜੋ ਕਿ ਪੁਲੀਸ ਦੇ ਸੁਪਰਡੈਂਟ ਸੀ, ਮੇਰੇ ਕੋਲ ਆਮ ਆਉਣ ਲਗ ਪਏ। ਉਹ ਮੇਰੇ ਕੋਲੋਂ ਧਿਆਨ ਲਗਾਉਣ ਦੀ ਵਿਧੀ ਸਿਖਣੀ ਚਾਹੁੰਦੇ ਸਨ। ਇਕ ਦਿਨ ਉਸਨੇ ਮੈਨੂੰ ਮਨੁੱਖ ਦੇ ਅੰਦਰ ਬੈਠੇ ਭੈ ਦੇ ਬਾਰੇ ਪੁਛਿਆ। ਮੈਂ ਉਸ ਨੂੰ ਦੱਸਿਆ ਕਿ ਸਾਰਿਆਂ ਤੋਂ ਵੱਡਾ ਭੈ ਹੈ - ਮਰਨ ਦਾ ਡਰ, ਮਰਨ ਦਾ ਭੈ ਜੋ ਬਹੁਤ ਡੂੰਘਾ ਹੈ ਤੇ ਮਨੁੱਖ ਦੇ ਮਨ ਵਿਚ ਘਰ ਕਰੀਂ ਬੈਠਾ ਹੈ। ਆਪਣੀ ਹੋਂਦ ਨੂੰ ਕਾਇਮ ਰੱਖਣ ਦੀ ਇੱਛਾ ਬਹੁਤ ਪ੍ਰਬਲ ਹੈ ਤੇ ਉਹ ਮਨੁੱਖ ਨੂੰ ਕੋਈ ਨਾ ਕੋਈ ਵਹਿਮ ਪਾ ਦਿੰਦੀ ਹੈ ਤੇ ਮਨੁੱਖ ਆਪਣਾ ਸੰਤੁਲਨ ਗੁਆ ਬੈਠਦਾ ਹੈ ਤੇ ਆਪਣੇ ਵਿਚਾਰ ਤੇ ਵਾਸ਼ਨਾਵਾਂ ਆਪਣੇ ਅਨੁਸਾਰ ਦਰਸਾਉਂਦਾ ਹੈ। ਇਸ ਗੱਲ ਨੂੰ ਬਾਰ-ਬਾਰ ਦੁਹਰਾਉਂਦਾ ਰਹਿੰਦਾ ਹੈ। ਭੈ ਮਨੁੱਖ ਦਾ ਸਭ ਤੋਂ ਵੱਡਾ ਦੁਸ਼ਮਣ ਹੈ।

ਸ੍ਰੀ ਪੀਊਸ ਨੂੰ ਭੂਤਾਂ ਤੋਂ ਬਹੁਤ ਡਰ ਲਗਦਾ ਸੀ। ਉਹ ਜਾਨਣਾ ਚਾਹੁੰਦਾ ਸੀ ਕਿ ਮੈਂ ਕਦੇ ਭੂਤ ਦੇਖਿਆ ਹੈ। ਮੈਂ ਦੱਸਿਆ, "ਮੈਂ ਤਾਂ ਭੂਤਾਂ ਦਾ

ਜ਼ਿਆਦਾ ਵਧ ਗਿਆ ਕਿ ਮੇਰੇ ਲਈ ਸਮੱਸਿਆ ਬਣ ਗਿਆ। ਕਿਤੇ ਕੋਈ ਖੜ੍ਹਾ ਹੁੰਦਾ ਮੈਂ ਅੱਖਾਂ ਖੋਲ੍ਹ ਕੇ ਦੇਖਣਾ ਕਿ ਕਿਤੇ ਕੋਈ ਸੱਪ ਤਾਂ ਨਹੀਂ। ਜੇ ਬਾਹਰ ਵੀ ਜਾਂਦਾ ਤਾਂ ਵੀ ਦੇਖਦਾ ਰਹਿੰਦਾ ਕਿ ਕਿਤੇ ਕੋਈ ਸੱਪ ਤਾਂ ਨਹੀਂ। ਹਾਰ ਕੇ ਮੈਂ ਕਿਹਾ, "ਤੈਨੂੰ ਪਿਆਰਿਆ! ਇਹ ਡਰ ਕੱਢਣਾ ਹੀ ਪਵੇਗਾ, ਭਾਵੇਂ ਤੈਨੂੰ ਮਰਨਾ ਹੀ ਕਿਉਂ ਨਾ ਪਵੇ, ਇਹ ਤੇਰੀ ਤਰੱਕੀ ਲਈ ਬਹੁਤ ਭਾਰਾ ਬਾਧਾ ਹੈ। ਦੂਸਰਿਆਂ ਨੂੰ, ਜਿਹੜੇ ਤੈਨੂੰ ਪਿਆਰ ਕਰਦੇ ਹਨ, ਕਿਵੇਂ ਰਸਤਾ ਦਿਖਾ ਸਕਦਾ ਹੈਂ, ਜਦੋਂ ਤੂੰ ਆਪ ਹੀ ਡਰਿਆ ਰਹਿੰਦਾ ਹੈਂ। ਦੂਸਰਿਆਂ ਨੂੰ ਰਸਤਾ ਦਿਖਾਉਣਾ ਕੇਵਲ ਇਕ ਪਾਖੰਡ ਮਾਤਰ ਹੈ। ਤੂੰ ਇਕ ਢੌਂਗੀ ਹੈਂ।"

ਮੈਂ ਆਪਣੇ ਗੁਰੂਦੇਵ ਕੋਲ ਗਿਆ ਤੇ ਕਿਹਾ, "ਸ੍ਰੀ ਮਾਨ!........." ਉਹ ਕਹਿਣ ਲੱਗੇ, "ਮੈਨੂੰ ਪਤਾ ਹੈ ਤੂੰ ਕੀ ਕਹਿਣਾ ਚਾਹੁੰਦਾ ਹੈਂ, ਤੈਨੂੰ ਸੱਪਾਂ ਤੋਂ ਡਰ ਲਗਦਾ ਹੈ।" "ਜੇ ਤੁਹਾਨੂੰ ਪਤਾ ਸੀ ਤੇ ਤੁਸੀਂ ਮੈਨੂੰ ਇਸ ਡਰ ਤੋਂ ਛੁਟਕਾਰਾ ਕਿਉਂ ਨਾ ਦਵਾਇਆ, ਮੈਂ ਪੁਛਿਆ।

ਉਹ ਕਹਿਣ ਲੱਗੇ, "ਮੈਂ ਤੈਨੂੰ ਕਿਉਂ ਪੁਛਾਂ ਜਾਂ ਦੱਸਾਂ? ਤੈਨੂੰ ਦੱਸਣਾ ਚਾਹੀਦਾ ਸੀ ਮੈਨੂੰ, ਤੂੰ ਤਾਂ ਇਸ ਡਰ ਨੂੰ ਮੇਰੇ ਕੋਲੋਂ ਛੁਪਾ ਕੇ ਰੱਖਿਆ, ਪਰ ਕਿਉਂ ਛੁਪਾ ਕੇ ਰੱਖਿਆ?" "ਮੈਂ ਕਦੇ ਤੁਹਾਡੇ ਤੋਂ ਕੋਈ ਗੱਲ ਨਹੀਂ ਛੁਪਾਈ, ਪਰ ਕਿਸੇ ਕਾਰਨਵਸ਼ ਇਹ ਡਰ ਮੈਂ ਤੁਹਾਨੂੰ ਨਹੀਂ ਦੱਸ ਸਕਿਆ।" ਉਹ ਮੈਨੂੰ ਜੰਗਲ ਲੈ ਗਏ ਤੇ ਕਹਿਣ ਲੱਗੇ, "ਅਸੀਂ ਕੱਲ ਸਵੇਰੇ 3.30 ਵਜੇ ਤੜਕੇ ਤੋਂ ਮੌਨ ਵਰਤ ਰਖਾਂਗੇ। ਤੂੰ ਸਵੇਰੇ 3.30 ਵਜੇ ਉਠ ਕੇ ਕੁਛ ਪੱਤੇ ਤੇ ਜੰਗਲੀ ਫੁੱਲ ਪੂਜਾ ਲਈ ਇਕੱਠੇ ਕਰੇਂਗਾ (ਪ੍ਰਿਥਵੀ ਪੂਜਾ, ਸ਼ਿਵ ਪੂਜਾ ਲਈ।)

ਦੂਸਰੇ ਦਿਨ ਸਵੇਰੇ ਮੈਨੂੰ ਪੱਤਿਆਂ ਦਾ ਇਕ ਬਹੁਤ ਵੱਡਾ ਸਾਰਾ ਢੇਰ ਮਿਲਿਆ। ਜਦੋਂ ਹੀ ਮੈਂ ਹਨੇਰ੍ਹੇ ਵਿਚ ਪੱਤੀਆਂ ਚੁੱਕੀਆਂ, ਮੈਂ ਸਮਝ ਗਿਆ ਕਿ ਮੇਰੇ ਹੱਥ ਵਿਚ ਕੋਬਰਾ ਸੱਪ ਆ ਗਿਆ ਹੈ। ਸੱਪ ਮੇਰੇ ਹੱਥ ਵਿਚ ਸੀ ਤੇ ਮੈਂ ਕੁਝ ਵੀ ਨਹੀਂ ਸੀ ਕਰ ਸਕਦਾ। ਮੈਂ ਡਰ ਨਾਲ ਮਰਦਾ ਜਾ ਰਿਹਾ ਸੀ, ਮੇਰੇ ਹੱਥ ਕੰਬੀ ਜਾ ਰਹੇ ਸਨ। ਮੇਰੇ ਗੁਰੂਦੇਵ ਉਥੇ ਹੀ ਸੀ, ਕਹਿਣ ਲੱਗੇ, "ਮੇਰੇ ਕੋਲ ਲਿਆ।" ਮੈਂ ਡਰ ਨਾਲ ਕੰਬੀ ਜਾ ਰਿਹਾ ਸੀ। ਉਹ ਕਹਿਣ ਲੱਗੇ, "ਇਹ ਤੈਨੂੰ ਡਸੇਗਾ ਨਹੀਂ।"

ਮੇਰਾ ਅਚੇਤ ਡਰ ਮੈਨੂੰ ਖਾਈ ਜਾ ਰਿਹਾ ਸੀ। ਮੇਰਾ ਮਨ ਮੈਨੂੰ ਕਹਿ ਰਿਹਾ ਸੀ, "ਇਹ ਤੂੰ ਆਪਣੇ ਹੱਥ ਵਿਚ ਆਪਣੀ ਮੌਤ ਫੜੀ ਹੋਈ ਹੈ।" ਮੈਨੂੰ ਆਪਣੇ ਗੁਰੂ ਤੇ ਪੂਰੀ ਪ੍ਰਤੀਤ ਸੀ, ਪਰ ਪ੍ਰਤੀਤ ਨਾਲੋਂ ਕਿਤੇ ਵਧ ਡਰ ਸੀ।

ਉਹ ਕਹਿਣ ਲੱਗੇ, "ਤੂੰ ਸੱਪਾਂ ਨੂੰ ਪਿਆਰ ਕਿਉਂ ਨਹੀਂ ਕਰਦਾ?"

"ਪਿਆਰ?" ਮੈਂ ਰੋਇਆ, "ਜਿਸ ਚੀਜ਼ ਤੋਂ ਤੁਸੀਂ ਡਰਦੇ ਹੋਵੋ, ਉਸ ਨੂੰ ਤੁਸੀਂ ਪਿਆਰ ਕਿਸ ਤਰ੍ਹਾਂ ਕਰ ਸਕਦੇ ਹੋ?" ਇਹ ਗੱਲ ਦੁਨੀਆਂ ਵਿਚ ਆਮ ਹੈ। ਜੇ ਤੁਸੀਂ ਕਿਸੇ ਤੋਂ ਡਰਦੇ ਹੋਵੋ, ਤੁਸੀਂ ਪਿਆਰ ਨਹੀਂ ਕਰ ਸਕਦੇ। ਤੁਸੀਂ ਅਚੇਤ ਵੀ ਉਸ ਤੋਂ ਡਰਦੇ ਹੀ ਰਹਿੰਦੇ ਹੋ। ਡਰ ਦਾ ਕਾਰਣ ਅਚੇਤ ਮਨ ਵਿਚ ਪਲਦਾ ਹੀ ਰਹਿੰਦਾ ਹੈ।

ਪਿਆ। ਮੈਨੂੰ ਦੱਖਣ ਵਿਚ ਜਾਣ ਲਈ ਕਿਹਾ ਗਿਆ ਸੀ ਕਿਉਂ ਜੋ ਦੱਖਣ ਨੂੰ ਭਾਰਤ ਦੀ ਸਭਿਅਤਾ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਇਕ ਦਿਨ ਥੋੜ੍ਹੀ ਠੰਢ ਸੀ ਤੇ ਮੀਂਹ ਪੈ ਰਿਹਾ ਸੀ, ਮੈਂ ਇਕ ਮੰਦਰ ਵਿਚ ਪਨਾਹ ਲੈਣ ਚਲਾ ਗਿਆ। ਪਹਿਲਾਂ ਉਹ ਕਹਿਣ ਲੱਗੇ, "ਤੂੰ ਸਵਾਮੀ ਹੈਂ ਤੈਨੂੰ ਛੱਤ ਦੀ ਕੀ ਲੋੜ ਹੈ?" ਪਰ ਐਨੇ ਵਿਚ ਇਕ ਬੀਬੀ ਆਈ ਤੇ ਕਹਿਣ ਲੱਗੀ, "ਮੇਰੇ ਨਾਲ ਆ, ਮੈਂ ਤੈਨੂੰ ਝੌਂਪੜੀ ਦਸਦੀ ਹਾਂ।"

ਉਹ ਬੀਬੀ ਮੈਨੂੰ **6' x 6'** ਦੀ ਕਾਹਨਿਆਂ ਦੀ ਛੱਤ ਦੀ ਕੱਚੀ ਝੌਂਪੜੀ ਵਿਚ ਲੈ ਗਈ ਤੇ ਕਹਿਣ ਲੱਗੀ, "ਤੂੰ ਐਥੇ ਰਹਿ ਸਕਦਾ ਹੈਂ।" ਐਨਾ ਕਹਿ ਕੇ ਉਹ ਚਲੀ ਗਈ। ਮੇਰੇ ਕੋਲ ਇਕ ਹਿਰਨ ਦੀ ਖੱਲ ਸੀ, ਇਕ ਚੱਦਰ, ਇਕ ਧੋਤੀ। ਉਸ ਝੌਂਪੜੀ ਵਿਚ ਕੋਈ ਚਾਨਣਾ ਨਹੀਂ ਸੀ ਪਰ ਬਾਹਰੋਂ ਆਉਂਦੀ ਰੌਸ਼ਨੀ ਨਾਲ ਕੁਛ-ਕੁਛ ਦਿਸ ਰਿਹਾ ਸੀ। ਥੋੜ੍ਹੀ ਦੇਰ ਦੇ ਬਾਦ ਹੀ ਮੈਂ ਇਕ ਕੋਬਰਾ (**Cobra**) ਆਪਣੇ ਵਲ ਆਉਂਦਾ ਦੇਖਿਆ ਤੇ ਫੇਰ ਦੂਸਰਾ ਆਪਣੇ ਸੱਜੇ ਹੱਥ। ਛੇਤੀ ਹੀ ਮੈਂ ਇਹ ਜਾਣ ਗਿਆ ਕਿ ਇਹ ਝੌਂਪੜੀ ਸੱਪਾਂ ਦੀ ਝੌਂਪੜੀ ਹੈ ਤੇ ਇਹ ਵੀ ਜਾਣ ਲਿਆ ਕਿ ਮੈਂ ਸੱਪਾਂ ਦੇ ਮੰਦਰ ਆ ਗਿਆ ਹਾਂ। ਇਹ ਕਾਫੀ ਭਿਆਨਕ ਸਥਿਤੀ ਸੀ ਤੇ ਮੈਂ ਕਾਫੀ ਭੈ ਭੀਤ ਹੋ ਰਿਹਾ ਸੀ। ਉਹ ਬੀਬੀ ਦੇਖਣਾ ਚਾਹੁੰਦੀ ਸੀ ਕਿ ਮੈਂ ਸੱਚਮੁੱਚ ਹੀ ਇਕ ਸਾਧੂ ਹਾਂ ਜਾਂ ਕੋਈ ਪਾਖੰਡੀ, ਜਾਂ ਢੌਂਗੀ ਪਰ ਵਾਸਤਵ ਵਿਚ ਮੈਂ ਤਾਂ ਹਾਲੇ ਸਵਾਮੀ ਬਣ ਰਿਹਾ ਸੀ। ਮੈਨੂੰ ਬਹੁਤ ਡਰ ਲਗ ਰਿਹਾ ਸੀ ਪਰ ਮੈਂ ਸੋਚਿਆ, "ਜੇ ਮੈਂ ਦੌੜਾਂ, ਤੇ ਜਾਵਾਂ ਕਿਥੇ? ਜੇ ਮੈਂ ਚਲਾ ਵੀ ਜਾਂਦਾ ਉਹ ਬੀਬੀ ਮੁੜ ਕਦੇ ਕਿਸੇ ਸਾਧੂ ਨੂੰ ਭਿਖਿਆ ਨਾ ਦਿੰਦੀ।" ਮੈਂ ਫੈਸਲਾ ਕੀਤਾ, "ਮੈਂ ਇਥੇ ਹੀ ਰਹਾਂਗਾ, ਭਾਵੇਂ ਮੈਂ ਮਰ ਕਿਉਂ ਨਾ ਜਾਵਾਂ, ਘੱਟੋ-ਘੱਟ ਏਸ ਤਰ੍ਹਾਂ ਕਰਨ ਨਾਲ ਮੇਰੇ ਤਿਆਗ ਦੇ ਅਸੂਲ ਦੀ ਪੂਰਤੀ ਤਾਂ ਹੋ ਜਾਏਗੀ।"

ਫੇਰ ਮੈਂ ਸੋਚਿਆ ਉਹ ਬੀਬੀ ਤਾਂ ਕੋਈ ਗਿਆਨੀ ਨਹੀਂ ਸੀ ਦਿਸਦੀ, ਪਰ ਉਹ ਵੀ ਤਾਂ ਏਸ ਝੌਂਪੜੀ ਵਿਚ ਆਈ ਸੀ ਤੇ ਫੇਰ ਮੈਂ ਕਿਉਂ ਨਹੀਂ ਐਥੇ ਰਹਿ ਸਕਦਾ, ਬਿਨਾਂ ਮਰਿਆਂ? ਆਪਣੇ ਗੁਰੂਦੇਵ ਦੇ ਬਚਨ ਯਾਦ ਕਰਦਿਆਂ ਹੋਇਆਂ ਕਿ ਜੇ ਤੁਸੀਂ ਚੁੱਪ ਕਰਕੇ ਬੈਠੇ ਰਹੋ, ਕੋਬਰਾ ਤੁਹਾਨੂੰ ਕੁਛ ਨਹੀਂ ਕਹੇਗਾ, ਮੇਰੇ ਕੋਲ ਕੁਛ ਵੀ ਐਸਾ ਨਹੀਂ ਜੋ ਉਹ ਚਾਹੁੰਦਾ ਹੋਵੇ ਜਾਂ ਉਸ ਨੂੰ ਚਾਹੀਦਾ ਹੋਵੇ।" ਮੈਂ ਸਾਰੀ ਰਾਤ ਉਥੇ ਬੈਠਾ ਰਿਹਾ, ਮੇਰਾ ਕੇਵਲ ਇਕੋ ਗੱਲ ਦਾ ਨੁਕਸਾਨ ਹੋਇਆ ਕਿ ਮੈਂ ਧਿਆਨ ਨਹੀਂ ਲਗਾ ਸਕਿਆ, ਮੈਂ ਕੇਵਲ ਕੋਬਰਿਆਂ ਤੇ ਹੀ ਧਿਆਨ ਲਗਾ ਸਕਿਆ।"

ਇਹਨਾਂ ਦੋ ਅਭਿਆਸਾਂ ਤੋਂ ਇਲਾਵਾ ਵੀ ਮੈਨੂੰ ਸੱਪਾਂ ਤੋਂ ਡਰ ਲਗਦਾ ਰਿਹਾ। ਇਕ ਨੌਜਵਾਨ ਸਵਾਮੀ ਹੁੰਦੇ ਹੋਏ ਵੀ ਬਹੁਤ ਸਾਰੇ ਸਰਕਾਰੀ ਅਫਸਰ ਤੇ ਹੋਰ ਲੋਕੀ ਵੀ ਮੈਨੂੰ ਮੱਥਾ ਟੇਕਦੇ ਸਨ ਤੇ ਮੈਂ ਉਨ੍ਹਾਂ ਨੂੰ ਅਸ਼ੀਰਵਾਦ ਦਿੰਦਾ ਸੀ ਪਰ ਮੇਰੇ ਅੰਦਰ ਸੱਪਾਂ ਦਾ ਭੈ ਘਰ ਕੀਤੀ ਬੈਠਾ ਸੀ। ਮੈਂ ਬ੍ਰਹਮ ਸੂਤਰ, ਭੈ ਰਹਿਤ ਦਰਸ਼ਨ ਸਾਸਤ੍ਰ ਆਪਣੇ ਵਿਦਿਆਰਥੀਆਂ ਨੂੰ ਪੜ੍ਹਾਉਂਦਾ ਸੀ ਪਰ ਮੇਰੇ ਅੰਦਰ ਡਰ ਸੀ। ਮੈਂ ਗਿਆਨ ਰਾਹੀਂ ਡਰ ਤੋਂ ਮੁਕਤ ਹੋਣ ਦੀ ਬੜੀ ਕੋਸ਼ਿਸ਼ ਕੀਤੀ ਪਰ ਜਿੰਨੀ ਵੀ ਮੈਂ ਕੋਸ਼ਿਸ਼ ਕਰਦਾ ਮੇਰਾ ਡਰ ਓਨਾਂ ਹੀ ਵਧਦਾ ਰਿਹਾ। ਐਨਾ

ਭੈ ਸਦਾ ਹੀ ਅ-ਸੁਰਖਿਅਤਾ ਨੂੰ ਜਨਮ ਦਿੰਦਾ ਹੈ ਜਿਸ ਨਾਲ ਮਨ ਵਿਚ ਅ-ਸੰਤੁਲਨਤਾ ਪੈਦਾ ਹੁੰਦੀ ਹੈ ਤੇ ਉਸ ਦਾ ਪ੍ਰਭਾਵ ਉਠਣ-ਬੈਠਣ ਤੇ ਪੈਂਦਾ ਹੈ। ਪੱਕ ਚੁੱਕਾ ਭੈ (**Phobia**) ਮਨੁੱਖ ਤੇ ਪੂਰੀ ਤਰ੍ਹਾਂ ਕਾਬੂ ਪਾ ਸਕਦਾ ਹੈ ਤੇ ਅੰਤ ਵਿਚ ਉਸਨੂੰ ਪਾਗਲਖਾਨੇ ਪਹੁੰਚਾ ਸਕਦਾ ਹੈ। ਜੇ ਭੈ ਨੂੰ ਦੇਖਿਆ ਜਾਵੇ, ਉਸ ਦਾ ਵਿਸ਼ਲੇਸ਼ਨ ਕੀਤਾ ਜਾਵੇ ਤਾਂ ਉਸ ਦੀ ਜੜ੍ਹ ਤੁਹਾਨੂੰ ਸਦਾ ਹੀ ਕਲਪਨਾ ਵਿਚ ਹੀ ਮਿਲੇਗੀ ਪਰ ਉਹ ਕਲਪਨਾ ਵਿਚ ਹਕੀਕਤ ਇਕ ਵਾਸਤਵਿਕਤਾ ਬਣ ਗਈ ਹੁੰਦੀ ਹੈ। ਇਹ ਸੱਚ ਹੈ ਕਿ ਡਰ ਨਾਲ ਖਤਰਾ ਪੈਦਾ ਹੁੰਦਾ ਹੈ ਤੇ ਮਨੁੱਖ ਆਪਣੇ ਹੀ ਬਣਾਏ ਖਤਰੇ ਤੋਂ ਬਚ ਕੇ ਰਹਿਣਾ ਚਾਹੁੰਦਾ ਹੈ। ਸਾਡੇ ਸਾਰੇ ਸੁਪਨੇ ਛੇਤੀਂ ਜਾਂ ਦੇਰ ਨਾਲ ਸਾਕਾਰ ਹੋ ਜਾਂਦੇ ਹਨ। ਸੋ ਡਰ ਹੀ ਖਤਰੇ ਨੂੰ ਜਨਮ ਦਿੰਦਾ ਹੈ ਪਰ ਅਸੀਂ ਸੋਚਦੇ ਹਾਂ ਕਿ ਖਤਰਾ ਡਰ ਨੂੰ ਬੁਲਾਉਂਦਾ ਹੈ। ਡਰ ਸਭ ਤੋਂ ਵੱਡਾ ਰੋਗ ਹੈ ਜੋ ਕੇਵਲ ਕਲਪਨਾ ਤੋਂ ਹੀ ਉਤਪੰਨ ਹੁੰਦਾ ਹੈ। ਮੈਂ ਇਹ ਦੇਖਿਆ ਹੈ ਕਿ ਡਰ ਤੇ ਅਗਿਆਨ ਉਦੋਂ ਤੱਕ ਹੀ ਹਨ ਜਦੋਂ ਤੱਕ ਇਨ੍ਹਾਂ ਨਾਲ ਟਾਕਰਾ ਨਾ ਹੋਵੇ ਜਾਂ ਇਨ੍ਹਾਂ ਨਾਲ **practical** ਵਾਸਤਾ ਨਾ ਪਵੇ, ਉਸ ਤੋਂ ਬਾਦ ਹੀ ਇਨ੍ਹਾਂ ਤੇ ਕਾਬੂ ਪਾਇਆ ਜਾ ਸਕਦਾ ਹੈ।

ਯੋਗ ਸੂਤਰ ਦੇ ਪਹਿਲੇ ਦਸ ਬਚਨ ਜੋ ਸਮਾਧੀ ਲਈ ਅਤਿ ਜ਼ਰੂਰੀ ਹਨ, ਸਮਾਧੀ ਦਾ ਧੇਅ ਹਨ ਕੇਵਲ ਅਹਿੰਸਾ ਤੇ ਹਨ। ਅਹਿੰਸਾ ਭਾਵ ਕਿਸੇ ਜੀਵ ਨੂੰ ਮਾਰਨਾ ਨਹੀਂ, ਦੁਖ ਨਹੀਂ ਪਹੁੰਚਾਉਣਾ, ਕਿਸੇ ਨੂੰ ਮਾਰਨਾ ਨਹੀਂ। ਸੁਆਰਥੀ ਤੇ ਹਉਮੈਂ ਦੇ ਭਰੇ ਹੋਏ ਮਨੁੱਖ ਬੜੇ ਅ-ਸੰਵੇਦੀ ਹੋ ਜਾਂਦੇ ਹਨ ਤੇ ਸੁਭਾਵਿਕ ਤਾਕਤ ਗੁਆ ਬੈਠਦੇ ਹਨ। ਮੂਲ ਪ੍ਰਵਿਰਤੀ, ਸੁਭਾਵਿਕ ਰੁਚੀ ਇਕ ਬਹੁਤ ਵੱਡੀ ਤਾਕਤ ਹੈ। ਜੇ ਕੋਈ ਇਸ ਨੂੰ ਠੀਕ ਤਰ੍ਹਾਂ ਵਰਤੇ ਤਾਂ ਉਹ ਉਚੇ ਤੇ ਚੰਗੇ ਅਹਿੰਸਾ ਦੇ ਰਸਤੇ ਚਲ ਸਕਦਾ ਹੈ।

ਜਿੰਨੇ ਵੀ ਸਾਲ ਮੈਂ ਭਾਰਤ ਦੇ ਪਹਾੜਾਂ ਤੇ ਜੰਗਲਾਂ ਵਿਚ ਘੁੰਮਦਾ ਰਿਹਾ ਹਾਂ, ਮੈਂ ਕਦੀ ਨਹੀਂ ਸੁਣਿਆ ਕਿ ਕਿਸੇ ਜਾਨਵਰ ਜਾਂ ਜੀਵ ਨੇ, ਕਿਸੇ ਸਵਾਮੀ ਜਾਂ ਕਿਸੇ ਸਾਧੂ ਤੇ ਜੰਗਲਾਂ ਵਿਚ ਹਮਲਾ ਕੀਤਾ। ਇਹ ਸਾਧੂ, ਸਵਾਮੀ ਆਪਣੇ ਆਪ ਨੂੰ ਕਦੇ ਵੀ ਜਾਨਵਰਾਂ ਤੋਂ, ਤੁਫਾਨਾਂ ਤੋਂ ਕਦੀ ਨਹੀਂ ਬਚਾਉਂਦੇ। ਅੰਦਰੂਨੀ ਤਾਕਤ ਹੀ ਮਨੁੱਖ ਨੂੰ ਭੈ ਰਹਿਤ, ਨਿਡਰ ਬਣਾਉਂਦੀ ਹੈ ਤੇ ਨਿਡਰ ਹੀ ਚੇਤਨਤਾ ਦੀ ਹੱਦ ਪਾਰ ਕਰਕੇ ਬ੍ਰਹਿਮਾਂਡ ਨਾਲ ਇਕ ਹੋ ਸਕਦਾ ਹੈ, ਬ੍ਰਹਮ ਨਾਲ ਇਕ ਹੋ ਸਕਦਾ ਹੈ। ਕੌਣ ਕਿਸ ਨੂੰ ਮਾਰ ਸਕਦਾ ਹੈ? 'ਆਤਮਾ' ਤਾਂ ਅਮਰ ਹੈ, ਅਜਰ ਹੈ। ਹਾਂ ਸਰੀਰ ਜ਼ਰੂਰ ਮਿੱਟੀ ਦਾ ਬਣਿਆ ਹੋਇਆ ਹੈ, ਇਹ ਇਕ ਤੱਤ ਹੈ ਜੋ ਕਿ ਹਿਮਾਲਿਆ ਦੇ ਸਾਧੂ ਮੰਨਦੇ ਹਨ ਤੇ ਮਾਣਦੇ ਹਨ।

## ਮੈਂ ਸ਼ੇਰ ਦੀ ਗੁਫਾ ਵਿਚ

ਇਕ ਵਾਰੀ ਮੈਂ ਤਰਾਈ ਭਵਰ ਵਿਚ ਇਕੱਲਾ ਸਫਰ ਕਰ ਰਿਹਾ ਸੀ ਤੇ ਨੇਪਾਲ ਦੀ ਰਾਜਧਾਨੀ ਕਠਮੰਡੂ ਜਾ ਰਿਹਾ ਸੀ। ਮੈਂ ਦਿਨ ਵਿਚ ਕੋਈ ਵੀਹ ਤੋਂ ਤੀਹ ਮੀਲ ਤੁਰ ਲੈਂਦਾ ਸੀ। ਸੂਰਜ ਡੁੱਬਣ ਤੋਂ ਬਾਦ ਮੈਂ ਅੱਗ ਜਲਾ ਲੈਂਦਾ ਸੀ ਤੇ ਧਿਆਨ ਵਿਚ ਬੈਠ ਜਾਂਦਾ ਸੀ ਜਾਂ ਫੇਰ ਆਰਾਮ ਕਰਦਾ ਸੀ। ਦੂਸਰੇ

ਮੇਰੇ ਗੁਰੂਦੇਵ ਕਹਿਣ ਲੱਗੇ, "ਦੇਖ ਇਹ ਕਿੰਨਾ ਸੋਹਣਾ ਜੀਵ ਹੈ, ਇਹ ਸਾਰੇ ਕਿਤੇ ਫਿਰਦਾ ਹੈ, ਪਰ ਦੇਖ ਇਹ ਕਿੰਨਾ ਸਾਫ ਸੁਥਰਾ ਰਹਿੰਦਾ ਹੈ। ਤੂੰ ਸਦਾ ਸਾਫ ਨਹੀਂ ਰਹਿ ਸਕਦਾ, ਤੈਨੂੰ ਇਸ਼ਨਾਨ ਕਰਨਾ ਪੈਂਦਾ ਹੈ। ਸੱਪ ਸਾਰੇ ਜੀਵਾਂ ਵਿਚ ਸਾਫ ਸੁਥਰਾ ਜੀਵ ਹੈ।" ਮੈਂ ਕਿਹਾ, "ਸਾਫ ਤਾਂ ਹੈ ਪਰ ਖਤਰਨਾਕ ਹੈ।"

ਉਹ ਕਹਿਣ ਲੱਗੇ, "ਮਨੁੱਖ ਸੱਪ ਤੋਂ ਕਿਤੇ ਵਧੇਰੇ ਗੰਦਾ ਤੇ ਜ਼ਹਿਰੀਲਾ ਹੈ, ਮਨੁੱਖ ਮਾਰ ਸਕਦਾ ਹੈ ਤੇ ਜ਼ਖਮੀ ਕਰ ਸਕਦਾ ਹੈ। ਹਰ ਰੋਜ਼ ਗੁੱਸੇ ਦੇ ਰੂਪ ਵਿਚ, ਨਖੇਦੀ ਦੇ ਰੂਪ ਵਿਚ ਇਹੋ ਜਿਹਾ ਜ਼ਹਿਰ ਕਢਦਾ ਹੈ ਉਨ੍ਹਾਂ ਤੇ, ਜਿਨ੍ਹਾਂ ਨਾਲ ਉਹ ਰਹਿੰਦਾ ਹੈ। ਸੱਪ ਤਾਂ ਇਹ ਕਦੇ ਵੀ ਨਹੀਂ ਕਰਦਾ। ਸੱਪ ਕੇਵਲ ਬਚਾਵ ਲਈ ਹੀ ਡਸਦਾ ਹੈ।

ਉਹ ਕਹਿੰਦੇ ਰਹੇ, "ਜਦੋਂ ਤੁਸੀਂ ਘੂਕ ਸੁੱਤੇ ਹੁੰਦੇ ਹੋ, ਕੀ ਤੁਹਾਡੀ ਆਪਣੀ ਉਂਗਲੀ ਅੱਖ ਨੂੰ ਚੁੱਭਦੀ ਹੈ? ਕੀ ਤੁਹਾਡੇ ਦੰਦ ਨੂੰ ਜੀਭ ਨੂੰ ਕੱਟਦੇ ਹਨ? ਕਾਰਣ, ਇਹ ਸੱਚ ਹੈ ਕਿ ਇਹ ਤੁਹਾਡੇ ਸਰੀਰ ਦੇ ਹਿੱਸੇ ਹਨ। ਜਿਸ ਦਿਨ ਇਹੋ ਜਿਹਾ ਸਤਿ ਦੂਸਰੇ ਜੀਵਾਂ ਨਾਲ ਹੋ ਜਾਵੇਗਾ, ਸਾਨੂੰ ਕਿਸੇ ਤੋਂ ਵੀ ਭੈ ਨਹੀਂ ਰਹੇਗਾ।"

ਗੁਰੂਦੇਵ ਜਦੋਂ ਇਹ ਬਚਨ ਕਰ ਰਹੇ ਸਨ, ਸੱਪ ਮੇਰੇ ਹੱਥ ਵਿਚ ਹੀ ਸੀ, ਹੌਲੀ-ਹੌਲੀ ਮੇਰਾ ਡਰ ਘਟਣ ਲਗ ਪਿਆ, ਮੈਂ ਸੋਚਣ ਲੱਗ ਪਿਆ, ਜੇ ਮੈਂ ਸੱਪ ਨੂੰ ਨਹੀਂ ਮਾਰਾਂਗਾ ਤੇ ਸੱਪ ਮੈਨੂੰ ਕਿਉਂ ਮਾਰੇਗਾ? ਬਿਨਾਂ ਕਾਰਣ ਤਾਂ ਸੱਪ ਕਿਸੇ ਨੂੰ ਡਸਦੇ ਨਹੀਂ। ਮੈਨੂੰ ਕਿਉਂ ਡਸਣਗੇ? ਮੈਂ ਕੋਈ ਖਾਸ ਤਾਂ ਹੈ ਨਹੀਂ। ਮਨ ਹੌਲੀ-ਹੌਲੀ ਠੀਕ ਰਸਤੇ ਤੇ ਗਿਆ। ਉਸ ਤੋਂ ਬਾਦ ਮੈਨੂੰ ਸੱਪ ਤੋਂ ਕਦੇ ਡਰ ਨਹੀਂ ਲੱਗਾ।"

ਜੀਵ ਸੁਭਾਵਿਕ ਤੌਰ ਤੇ ਵੀ ਬੜੇ ਸੰਵੇਦੀ ਹੁੰਦੇ ਹਨ, ਪਿਆਰ ਤੇ ਨਫਰਤ ਨੂੰ ਬਹੁਤ ਛੇਤੀਂ ਹੀ ਪਛਾਣ ਜਾਂਦੇ ਹਨ। ਜੇ ਤੁਸੀਂ ਜੀਵ ਨੂੰ ਦੁੱਖ ਜਾਂ ਨੁਕਸਾਨ ਨਹੀਂ ਪਹੁੰਚਾਉਣਾ ਚਾਹੁੰਦੇ, ਉਹ ਬਿਲਕੁਲ ਸਿਥਿਲ ਰਹਿਣਗੇ ਤੇ ਤੁਹਾਡੇ ਮਿੱਤਰ ਬਣ ਜਾਣਗੇ। ਜੰਗਲੀ ਜਾਨਵਰ ਵੀ ਮਨੁੱਖ ਨਾਲ ਦੋਸਤੀ ਕਰਨਾ ਚਾਹੁੰਦੇ ਹਨ। ਇਹ ਗੱਲ ਮੈਂ ਹਿਮਾਲੀਆ ਦੇ ਪਹਾੜਾਂ, ਜੰਗਲਾਂ ਵਿਚ ਰਹਿੰਦਿਆਂ ਦੇਖੀ, ਕਿਉਂ ਜੋ ਮੈਂ ਦੇਖਿਆ, ਰਾਤ ਨੂੰ ਜਾਨਵਰ ਘਰਾਂ ਦੇ ਨੇੜੇ ਆ ਜਾਂਦੇ ਹਨ, ਪਰ ਸਵੇਰ ਹੁੰਦਿਆਂ ਹੀ ਜੰਗਲ ਨੂੰ ਮੁੜ ਜਾਂਦੇ ਹਨ। ਉਹ ਮਨੁੱਖਾਂ ਦੇ ਨੇੜੇ ਤਾਂ ਰਹਿਣਾ ਚਾਹੁੰਦੇ ਹਨ ਪਰ ਮਨੁੱਖ ਦੇ ਹਿੰਸਕ ਸੁਭਾਵ ਤੋਂ ਡਰਦੇ ਹਨ। ਮਨੁੱਖ ਜੋ ਕਿ ਸੁਆਰਥੀ, ਮਤਲਬ ਖੋਰ, ਮੋਹ ਦਾ ਭਰਿਆ ਹੋਇਆ, ਨਫਰਤ ਦਾ ਭਰਿਆ ਹੋਇਆ ਹੈ, ਆਪਣੇ ਅਸਲੀ ਸੁਭਾਅ ਨੂੰ ਛੱਡ ਬੈਠਾ ਹੈ ਤੇ ਆਪਣੇ ਬਚਾਅ ਲਈ ਜਾਨਵਰਾਂ ਨੂੰ ਡਰਾਉਂਦਾ ਹੈ। ਜੇ ਕਿਤੇ ਮਨੁੱਖ ਜਾਨਵਰਾਂ ਨਾਲ ਨਰਮੀ ਨਾਲ, ਹਲੀਮੀ ਨਾਲ, ਨਿਮਰਤਾ ਨਾਲ ਵਿਹਾਰ ਕਰਨ ਲਗ ਪਵੇ, ਜਾਨਵਰ ਕਦੀ ਵੀ ਮਨੁੱਖ ਤੇ ਹਮਲਾ ਨਹੀਂ ਕਰੇਗਾ। ਮੈਂ ਹਮੇਸ਼ਾ ਬਾਲਮੀਕ, ਸੰਤ ਫਰਾਸਿਸ ਤੇ ਬੁੱਧਾ ਨੂੰ ਯਾਦ ਰਖਦਾ ਹਾਂ ਕਿ ਉਹ ਕਿਵੇਂ ਜਾਨਵਰਾਂ ਨੂੰ ਪਿਆਰ ਕਰਦੇ ਸਨ ਤੇ ਮੈਂ ਹਮੇਸ਼ਾ ਉਨ੍ਹਾਂ ਦੀ ਹੀ ਪ੍ਰਥਾ ਤੇ ਚਲਣਾ ਚਾਹੁੰਦਾ ਹਾਂ।

# ਅਧਿਆਇ - ਛੇਵਾਂ
# ਆਤਮ ਤਿਆਗ ਦਾ ਪਥ

ਆਤਮ ਤਿਆਗ ਦਾ ਰਸਤਾ ਤਲਵਾਰ ਦੀ ਤਿੱਖੀ ਧਾਰ ਹੈ। ਇਹ ਰਸਤਾ ਬੜੇ ਹੀ ਥੋੜ੍ਹੇ ਭਾਗਵਾਨਾ ਲਈ ਹੈ। ਇਹ ਹਰ ਇਕ ਲਈ ਨਹੀਂ। ਵਿਰਕਤੀ ਤੇ ਆਤਮ ਗਿਆਨ ਇਹ ਦੋ ਸਭ ਤੋਂ ਵੱਡੇ ਆਵਸ਼ਕ ਗੁਣ ਹਨ ਜੋ ਇਸ ਰਸਤੇ ਤੇ ਚਲਣ ਲਈ ਚਾਹੀਦੇ ਹਨ।

## ਮੇਰੇ ਸਮਸਤ ਰੂਪੀ ਨੇਤਰ

ਜਦੋਂ ਮੈਂ ਸ੍ਰੀ ਨਗਰ (ਗੜਵਾਲ) ਰਹਿੰਦਾ ਸੀ ਤਾਂ ਰੋਜ਼ ਉਥੇ ਇਕ ਸਵਾਮੀ ਨੂੰ ਮਿਲਣ ਜਾਂਦਾ ਸੀ ਤੇ ਲਗਾਤਾਰ ਦੋ ਸਾਲ ਤੱਕ ਜਾਂਦਾ ਰਿਹਾ। ਮੈਂ ਉਨ੍ਹਾਂ ਦੀ ਸੇਵਾ ਕਰਦਾ ਪਰ ਉਹ ਨਾ ਹੀ ਕਦੇ ਬੋਲਦੇ ਤੇ ਨਾ ਹੀ ਕਦੇ ਅੱਖਾਂ ਖੋਲ੍ਹ ਕੇ ਦੇਖਦੇ। ਹਰੀ ਓਮ ਉਨ੍ਹਾਂ ਦਾ ਨਾਂ ਸੀ। ਇਕ ਦਿਨ ਮੈਂ ਗੁਰੂਦੇਵ ਕੋਲ ਗਿਆ ਤੇ ਕਿਹਾ, "ਮੈਂ ਤਾਂ ਇਸ ਸਵਾਮੀ ਤੋਂ ਦੁਖੀ ਹੋ ਗਿਆ ਹਾਂ। ਮੈਨੂੰ ਲਗਦਾ ਹੈ ਜਿਸ ਤਰ੍ਹਾਂ ਮੈਂ ਕਿਸੇ ਪੱਥਰ ਜਾਂ ਲੱਕੜੀ ਦੀ ਸੇਵਾ ਕਰ ਰਿਹਾ ਹਾਂ।"

ਗੁਰੂਦੇਵ ਕਹਿਣ ਲੱਗੇ, "ਇਸ ਤਰ੍ਹਾਂ ਨਾ ਕਹਿ, ਤੈਨੂੰ ਭਾਵੇਂ ਨਾ ਪਤਾ ਲਗਦਾ ਹੋਵੇ ਤੇ ਉਹ ਤੈਨੂੰ ਦੇਖਦਾ ਹੋਵੇ।" ਮੈਂ ਕਿਹਾ, "ਉਹ ਮੈਨੂੰ ਕਿਸ ਤਰ੍ਹਾਂ ਦੇਖ ਸਕਦਾ ਹੈ। ਉਸ ਦੀਆਂ ਅੱਖਾਂ ਤਾਂ ਸਦਾ ਬੰਦ ਹੀ ਰਹਿੰਦੀਆਂ ਹਨ।" ਉਸ ਦਿਨ ਜਦੋਂ ਮੈਂ ਉਨ੍ਹਾਂ ਕੋਲ ਗਿਆ ਤੇ ਹਰੀ ਓਮ ਜੀ ਮੁਸਕਰਾ ਰਹੇ ਸੀ ਤੇ ਖਿੜ-ਖਿੜਾ ਕੇ ਹੱਸ ਰਹੇ ਸੀ ਤੇ ਫੇਰ ਕਹਿਣ, "ਹਾਂ, ਫੇਰ ਮੈਂ ਲਕੜੀ ਦਾ ਟੁਕੜਾ ਹਾਂ ਕਿ ਪੱਥਰ ਹਾਂ।" ਤੂੰ ਨਹੀਂ ਜਾਣਦਾ ਕਿ ਮੈਂ ਅੱਖਾਂ ਖੋਲ੍ਹੇ ਬਿਨਾਂ ਕਿੰਨੇ ਅਨੰਦ ਵਿਚ ਹਾਂ, ਮੈਨੂੰ ਅੱਖਾਂ ਖੋਲ੍ਹਣ ਦੀ ਲੋੜ ਹੀ ਨਹੀਂ। ਮੈਂ ਕਿਉਂ ਅੱਖਾਂ ਖੋਲ੍ਹਾਂ ਜਦੋਂ ਮੈਂ ਉਸ ਵਾਹਿਗੁਰੂ ਨਾਲ ਇਕ ਹਾਂ ਜੋ ਇਸ ਸਭ ਕੁਝ ਦਾ ਰਚੇਤਾ ਹੈ, ਸਭ ਕਾਸੇ ਦਾ ਸਰੋਤ ਹੈ। ਅੱਧ ਪਚੱਧਾ ਅਨੰਦ ਜੋ ਲੋਕੀ ਮਾਣਦੇ ਹਨ ਮੈਨੂੰ ਨਹੀਂ ਚਾਹੀਦਾ। ਮੈਨੂੰ ਅੱਖਾਂ ਖੋਲ੍ਹੇ ਬਿਨਾਂ ਹੀ ਅਨੰਦ ਹੈ। ਅਸਲ ਵਿਚ ਸੋਹਣੇ ਰੂਹਾਨੀ ਨਜ਼ਾਰੇ ਦੇਖਣ ਲਈ ਅੱਖਾਂ ਬੰਦ ਹੀ ਰੱਖਣੀਆਂ ਪੈਂਦੀਆਂ ਹਨ ਕਿਉਂ ਜੋ ਅੱਖਾਂ ਤੇ ਬਾਕੀ ਇੰਦ੍ਰੀਆਂ ਤਾਂ ਇਕ ਸੀਮਾ ਤੱਕ ਹੀ ਦੇਖ ਸਕਦੀਆਂ ਹਨ, ਮਹਿਸੂਸ ਕਰ ਸਕਦੀਆਂ ਹਨ। ਇੰਦ੍ਰੀਆਂ ਇਕ ਸੀਮਾਂ ਵਿਚ ਰਹਿ ਕੇ ਸੀਮਤ ਅਨੰਦ ਮਾਣ ਸਕਦੀਆਂ ਹਨ।

ਮੈਨੂੰ ਉਸ ਦੇ ਸੋਹਣੇ ਸ਼ਬਦਾਂ ਨੇ ਬਹੁਤ ਪ੍ਰੇਰਿਤ ਕੀਤਾ। ਉਸ ਤੋਂ ਬਾਦ ਜਦੋਂ ਵੀ ਮੈਂ ਉਸ ਨੂੰ ਮਿਲਣ ਗਿਆ, ਉਨ੍ਹਾਂ ਨੇ ਅੱਖਾਂ ਖੋਲ੍ਹੀਆਂ ਜ਼ਰੂਰ ਭਾਵੇਂ ਬਹੁਤ ਥੋੜ੍ਹੀਆਂ ਖੋਲ੍ਹੀਆਂ ਹੋਣ। ਜਦੋਂ ਉਹ ਥੋੜ੍ਹੀਆਂ ਜਿਹੀਆਂ ਖੋਲ੍ਹਦੇ ਇਸ ਤਰ੍ਹਾਂ ਲਗਦਾ ਕਿ ਖੁਮਾਰੀ ਅੱਖਾਂ ਵਿਚੋਂ ਛਲਕ ਰਹੀ ਹੋਵੇ। ਤੁਸੀਂ ਉਨ੍ਹਾਂ ਦੇ ਅੰਦਰ ਦਾ ਅਨੰਦ ਮਾਣ ਸਕਦੇ ਸੀ।

ਉਨ੍ਹਾਂ ਨੇ ਸੰਸਕ੍ਰਿਤ ਦੀ ਇਕ ਪੰਕਤੀ ਪੜ੍ਹੀ ਜੋ ਕੁਛ ਇਸ ਤਰ੍ਹਾਂ ਸੀ, "ਜਦੋਂ ਲੋਕਾਂ ਵਾਸਤੇ ਰਾਤ ਹੁੰਦੀ ਹੈ ਸੰਤਾਂ ਵਾਸਤੇ ਦਿਨ ਹੁੰਦਾ ਹੈ। ਫੇਰ ਉਨ੍ਹਾਂ

ਦਿਨ ਸਵੇਰੇ ਫੇਰ ਪੰਜ ਵਜੇ ਤੁਰਨਾ ਸ਼ੁਰੂ ਕਰ ਦਿੰਦਾ ਸੀ। ਦਸ ਵਜੇ ਤੱਕ ਤੁਰ ਕੇ ਫੇਰ ਮੈਂ ਪਾਣੀ ਦੇ ਕੰਢੇ ਦਰਖਤ ਦੇ ਥੱਲੇ ਬੈਠ ਜਾਂਦਾ ਸੀ ਤੇ ਸਾਰੀ ਦੁਪਿਹਰ ਉਥੇ ਹੀ ਬਿਤਾਉਂਦਾ ਸੀ। ਤਿੰਨ ਵਜੇ ਫੇਰ ਤੁਰਨਾ ਸ਼ੁਰੂ ਕਰ ਦਿੰਦਾ ਤੇ ਸੱਤ ਵਜੇ ਤੱਕ ਤੁਰਦਾ ਹੀ ਰਹਿੰਦਾ। ਮੈਂ ਨੰਗੇ ਪੈਰੀਂ ਤੁਰਦਾ ਤੇ ਮੇਰੇ ਕੋਲ ਇਕ ਕੰਬਲ, ਇਕ ਸ਼ੇਰ ਦੀ ਖੱਲ ਤੇ ਇਕ ਪਾਣੀ ਵਾਸਤੇ ਭਾਂਡਾ ਹੁੰਦਾ।

ਇਕ ਦਿਨ ਕੋਈ ਛੇ ਵਜੇ ਦੇ ਕੋਲ ਮੈਂ ਬਹੁਤ ਥੱਕ ਗਿਆ ਤੇ ਮੈਂ ਸੋਚਿਆ ਕਿ ਆਰਾਮ ਕੀਤਾ ਜਾਵੇ। ਇਕ ਗੁਫਾ ਜੋ ਕਿ ਸੜਕ ਤੋਂ ਕੋਈ ਦੋ ਮੀਲ ਦੂਰ ਸੀ, ਮੈਂ ਉਥੇ ਚਲਾ ਗਿਆ ਤੇ ਛੋਟੀ ਗੁਫਾ ਵਿਚ ਮੈਂ ਆਪਣਾ ਕੰਬਲ ਵਿਛਾ ਲਿਆ ਉਥੇ ਥੋੜ੍ਹੀ ਸਿੱਲ੍ਹ ਸੀ। ਜਿਵੇਂ ਹੀ ਲੇਟ ਕੇ ਮੈਂ ਅੱਖਾਂ ਬੰਦ ਕੀਤੀਆਂ ਮੇਰੇ ਉਤੇ ਤਿੰਨ ਸ਼ੇਰ ਦੇ ਛੋਟੇ-ਛੋਟੇ ਬੱਚੇ ਚੜ੍ਹ ਆਏ ਤੇ ਹੌਲੀ-ਹੌਲੀ ਪਿਆਰ ਨਾਲ ਮੇਰੇ ਸਰੀਰ ਤੇ ਪੰਜੇ ਮਾਰਨ ਲੱਗ ਪਏ ਤੇ ਆਵਾਜ਼ਾਂ ਕਰਨ ਲੱਗ ਪਏ। ਉਹ ਭੁੱਖੇ ਸੀ ਤੇ ਉਨ੍ਹਾਂ ਨੇ ਸੋਚਿਆ ਮੈਂ ਉਨ੍ਹਾਂ ਦੀ ਮਾਂ ਹਾਂ। ਉਹ ਮਸਾਂ ਪੰਦਰਾਂ ਕੁ ਦਿਨਾਂ ਦੇ ਹੋਣਗੇ। ਕੁਛ ਦੇਰ ਮੈਂ ਉਥੇ ਲੇਟਿਆ ਰਿਹਾ ਤੇ ਉਨ੍ਹਾਂ ਨੂੰ ਥਾਪੜਦਾ ਰਿਹਾ। ਜਦੋਂ ਮੈਂ ਉਠ ਕੇ ਬੈਠਾ ਤਾਂ ਮੈਂ ਕੀ ਦੇਖਿਆ ਕਿ ਉਨ੍ਹਾਂ ਦੀ ਮਾਂ ਗੁਫਾ ਦੇ ਪ੍ਰਵੇਸ਼ ਤੇ ਖੜ੍ਹੀ ਹੈ। ਪਹਿਲਾਂ ਤਾਂ ਮੈਨੂੰ ਡਰ ਲੱਗਾ ਤੇ ਮੈਂ ਸੋਚਿਆ ਉਹ ਮੇਰੇ ਉਤੇ ਹਮਲਾ ਕਰੇਗੀ ਪਰ ਨਾਲ ਹੀ ਅੰਦਰੋਂ ਆਵਾਜ਼ ਆਈ, "ਮੇਰੇ ਅੰਦਰ ਕੋਈ ਐਸੀ ਭਾਵਨਾ ਨਹੀਂ ਕਿ ਮੈਂ ਇਨ੍ਹਾਂ ਨੂੰ ਮਾਰਨਾ ਚਾਹੁੰਦਾ ਹਾਂ। ਜੇ ਉਹ ਪ੍ਰਵੇਸ਼ ਤੋਂ ਹਟ ਜਾਵੇ, ਪਾਸੇ ਹੋ ਜਾਵੇ ਮੈਂ ਆਰਾਮ ਨਾਲ ਬਾਹਰ ਚਲਾ ਜਾਵਾਂਗਾ।" ਮੈਂ ਆਪਣਾ ਕੰਬਲ ਚੁੱਕਿਆ, ਪਾਣੀ ਵਾਲਾ ਭਾਂਡਾ ਚੁਕਿਆ ਤੇ ਉਹ ਸ਼ੇਰਨੀ ਮਾਤਾ ਪ੍ਰਵੇਸ਼ ਤੋਂ ਪਰ੍ਹੇ ਹਟ ਗਈ ਤੇ ਮੈਂ ਆਰਾਮ ਨਾਲ ਬਾਹਰ ਚਲਾ ਗਿਆ। ਜਦੋਂ ਮੈਂ ਕੋਈ ਪੰਦਰਾਂ ਗਜ਼ ਅੱਗੇ ਚਲਾ ਗਿਆ ਤੇ ਮੈਂ ਪਿਛੇ ਮੁੜ ਕੇ ਦੇਖਿਆ, ਉਹ ਆਪਣੇ ਬੱਚਿਆਂ ਕੋਲ ਆਈ ਤੇ ਬੱਚਿਆਂ ਕੋਲ ਬੈਠ ਗਈ।

ਇਹੋ ਜਿਹੇ ਅਨੁਭਵ ਭੈ ਤੇ ਕਾਬੂ ਪਾਉਣ ਲਈ ਬਹੁਤ ਜ਼ਰੂਰੀ ਹਨ ਤੇ ਇਹ ਵੀ ਦਰਸਾਉਂਦੇ ਹਨ ਕਿ ਜਾਨਵਰ ਤੇ ਇਨਸਾਨ ਵਿਚ ਸਮਾਨਤਾ ਹੈ। ਜਾਨਵਰ ਨੂੰ ਬਹੁਤ ਛੇਤੀਂ ਹਿੰਸਾਤਮਕ ਭਾਵਨਾ ਦਾ ਪਤਾ ਲਗ ਜਾਂਦਾ ਹੈ ਤੇ ਫੇਰ ਉਹ ਆਪਣੇ ਬਚਾਅ ਲਈ ਬਹੁਤ ਭਿਆਨਕ ਰੂਪ ਧਾਰਨ ਕਰ ਲੈਂਦੇ ਹਨ ਪਰ ਜਦੋਂ ਜਾਨਵਰ ਮਿੱਤਰ ਬਣ ਜਾਂਦੇ ਹਨ ਉਹ ਨਾ ਕੇਵਲ ਮਨੁੱਖ ਦੀ ਸਹਾਇਤਾ ਹੀ ਕਰਦੇ ਹਨ ਸਗੋਂ ਸ਼ਰਨ ਵੀ ਦਿੰਦੇ ਹਨ। ਇਕ ਮਨੁੱਖ ਭਾਵੇਂ ਦੂਸਰੇ ਮਨੁੱਖ ਨੂੰ ਸੰਕਟ ਵਿਚ ਛੱਡ ਜਾਵੇ ਪਰ ਜਾਨਵਰ ਸ਼ਾਇਦ ਹੀ ਇਸ ਤਰ੍ਹਾਂ ਕਰੇ। ਆਪਣੇ ਆਪ ਨੂੰ ਸੁਰਖਸ਼ਿਤ ਰੱਖਣ ਦੀ ਭਾਵਨਾ ਭਾਵੇਂ ਸਭ ਜੀਵਾਂ ਵਿਚ ਬਹੁਤ ਪ੍ਰਬਲ ਹੁੰਦੀ ਹੈ ਪਰ ਫੇਰ ਵੀ ਜਾਨਵਰ ਵਧੇਰੇ ਆਪਾ ਨਿਛਾਵਰ ਕਰਨ ਵਾਲੇ ਹੁੰਦੇ ਹਨ। ਜਾਨਵਰਾਂ ਦੀ ਮਿਤਰਤਾ ਭਰੋਸੇਮੰਦ ਹੈ ਉਹ ਨਿਰਪੇਖ ਤੇ ਸੁਤੰਤਰ ਹੁੰਦੀ ਹੈ ਜਦੋਂ ਕਿ ਮਨੁੱਖ ਨਾਲ ਰਿਸ਼ਤੇ ਸ਼ਰਤਬੰਦ ਪਰਸਪਰ ਵਿਹਾਰ ਤੇ ਨਿਰਭਰ ਹੁੰਦੇ ਹਨ। ਅਸੀਂ ਆਪਣੇ ਆਲੇ-ਦੁਆਲੇ ਕੰਧਾਂ ਖੜ੍ਹੀਆਂ ਕਰ ਲੈਂਦੇ ਹਾਂ ਤੇ ਆਪਣੇ ਆਪ ਨਾਲ ਅੰਦਰ ਦੇ ਸਬੰਧ ਤੋੜ ਲੈਂਦੇ ਹਾਂ ਤੇ ਦੂਸਰਿਆਂ ਨਾਲ ਵੀ। ਜੇ ਅਸੀਂ ਦੂਸਰਿਆਂ ਪਰ ਹੀ ਸੁਭਾਵਿਕ ਤੌਰ ਤੇ ਚੇਤਨ ਹੋ ਕੇ, ਚਰਨਜੀਵ ਹੋ ਕੇ ਸਬੰਧ ਸਥਾਪਿਤ ਕਰੀਏ, ਅਸੀਂ ਛੇਤੀਂ ਹੀ ਆਪਾ ਪਛਾਣ ਸਕਦੇ ਹਾਂ।

ਜੋ ਉਨ੍ਹਾਂ ਨੇ ਕਿਹਾ ਮੈਂ ਕੀਤਾ ਪਰ ਉਨਤਾਲੀਵੇਂ ਦਿਨ ਤੱਕ ਕੁਛ ਨਹੀਂ ਹੋਇਆ। ਉਸ ਤੋਂ ਬਾਦ ਮੇਰੇ ਅੰਦਰ ਬੜੇ ਹੀ ਜ਼ੋਰਦਾਰ ਭਾਵਕ ਵਿਚਾਰ ਉਠੇ, ਇਹ ਕੀ ਬੇਕਾਰ ਵਿਚ ਤੂੰ ਲੱਗਾ ਹੋਇਆ ਆਪਣਾ ਸਮਾਂ ਇਕ ਉਜਾੜ ਜਗ੍ਹਾ ਤੇ ਵਿਅਰਥ ਹੀ ਗੁਆ ਰਿਹਾ ਹੈਂ, ਸੰਸਾਰ ਤੋਂ ਦੂਰ ਤੂੰ ਆਪਣੀ ਜਵਾਨੀ ਬਿਤਾ ਰਿਹਾ ਹੈਂ।

ਮੇਰੇ ਗੁਰੂ ਦੇਵ ਨੇ ਕਿਹਾ ਸੀ, "ਯਾਦ ਰੱਖ! ਇਕਤਾਲੀਵੇਂ ਦਿਨ ਜ਼ਰੂਰ ਕੁਝ ਵਾਪਰੇਗਾ ਤੇ ਤੈਨੂੰ ਆਪਣੇ ਆਪ ਵਿਚ ਬਹੁਤ ਫਰਕ ਲੱਗੇਗਾ ਤੇ ਤੂੰ ਆਪਣੇ ਆਪ ਨੂੰ ਆਤਮ ਮਾਰਗ ਦੀ ਇਕ ਪਉੜੀ ਹੋਰ ਉਚੇਰੇ ਅਨੁਭਵ ਕਰੇਂਗਾ। ਉਸ ਤੋਂ ਪਹਿਲਾਂ ਸਾਧਨਾ ਬੰਦ ਨਾ ਕਰੀਂ, ਆਪਣੇ ਮਨ ਦੇ ਪਿਛੇ ਨਾ ਲੱਗੀਂ, ਆਪਣੇ ਮਨ ਦੇ ਭੁਲਾਵੇ ਵਿਚ ਨਾ ਆਈਂ।"

ਮੈਂ ਬਚਨ ਦਿਤਾ ਸੀ ਪਰ ਉਨਤਾਲੀਵੇਂ ਦਿਨ ਮੇਰੇ ਮਨ ਵਿਚ ਬਹੁਤ ਉਥੱਲ-ਪਥੱਲ ਸ਼ੁਰੂ ਹੋ ਗਈ, ਮੈਂ ਬੜੀ ਕੋਸ਼ਿਸ਼ ਕਰ੍ਹਾਂ ਉਸ ਨੂੰ ਮੋੜਨ ਦੀ ਪਰ ਮੇਰਾ ਮਨ ਮੈਨੂੰ ਜੋ ਮੈਂ ਕਰ ਰਿਹਾ ਸੀ ਉਸ ਦੇ ਵਿਪਰੀਤ ਹੀ ਲਈ ਤੁਰੀ ਗਿਆ। ਵਿਪਰੀਤ ਹੀ ਕਾਰਨ ਦੇਣੇ ਸ਼ੁਰੂ ਕਰ ਦਿਤੇ। ਮੈਂ ਸੋਚਿਆ ਦੋ ਦਿਨਾਂ ਵਿਚ ਕੀ ਫਰਕ ਪੈਣ ਲੱਗਾ ਹੈ, ਉਨਤਾਲੀ ਦਿਨਾਂ ਵਿਚ ਤਾਂ ਕੋਈ ਫਰਕ ਪਿਆ ਨਹੀਂ, ਤੂੰ ਤਾਂ ਆਪਣੇ ਮਿੱਤਰਾਂ ਨਾਲ ਵਾਇਦਾ ਕੀਤਾ ਸੀ ਤੂੰ ਉਨ੍ਹਾਂ ਨੂੰ ਪਤ੍ਰ ਲਿਖੇਂਗਾ, ਤੂੰ ਤਾਂ ਇਕ ਅੱਖਰ ਵੀ ਨਾ ਕਿਸੇ ਨੂੰ ਲਿਖਿਆ, ਤੂੰ ਤਾਂ ਮੁਰਦਿਆਂ ਵਿਚ ਪਿਆ, ਇਹ ਕਿਸ ਕਿਸਮ ਦੀ ਸਿਖਿਆ ਹੋ ਰਹੀ ਹੈ। ਤੇਰੇ ਗੁਰੂ ਨੂੰ ਇਹ ਸਭ ਕਰਾਉਣ ਦੀ ਕੀ ਲੋੜ ਹੈ, ਉਹ ਅੱਛਾ ਗੁਰੂ ਹੋ ਹੀ ਨਹੀਂ ਸਕਦਾ। ਸੋ ਮੈਂ ਫੈਸਲਾ ਕੀਤਾ ਮੈਂ ਇਹ ਨਹੀਂ ਕਰਾਂਗਾ ਤੇ ਮੈਂ ਸਭ ਕੁਛ ਛੱਡ ਛਡਾ ਕੇ ਤੁਰ ਪਿਆ। ਮੈਂ ਅੱਗ ਤੇ ਪਾਣੀ ਪਾਇਆ, ਝੌਂਪੜੀ ਤੋੜੀ, ਕੰਬਲ ਲਪੇਟਿਆ ਤੇ ਤੁਰ ਪਿਆ। ਮੈਂ ਇਕ ਗਲੀ ਵਿਚੋਂ ਲੰਘ ਰਿਹਾ ਸੀ ਕਿ ਮੈਨੂੰ ਕਿਸੇ ਦੇ ਗਾਣੇ ਦੀ ਆਵਾਜ਼ ਆਈ। ਮੈਂ ਪੁਛਿਆ ਤਾਂ ਪਤਾ ਲੱਗਾ ਉਹ ਇਕ ਵੇਸਵਾ ਦਾ ਘਰ ਸੀ, ਜੋ ਗਾਣਾ ਗਾ ਰਹੀ ਸੀ ਤੇ ਨਚ ਰਹੀ ਸੀ। ਗਾਣੇ ਦਾ ਵਿਸ਼ਾ ਸੀ ਦੀਵੇ ਵਿਚ ਤੇਲ ਬਹੁਤ ਥੋੜ੍ਹਾ ਹੈ ਤੇ ਰਾਤ ਬਹੁਤ ਲੰਬੀ ਹੈ, ਉਹ ਬਾਰ-ਬਾਰ ਇਹੀ ਕਹੀ ਜਾ ਰਹੀ ਸੀ। ਉਸ ਗੱਲ ਨੇ ਮੈਨੂੰ ਰੋਕ ਲਿਆ। ਤਬਲੇ ਦੀ ਧੁਨ ਮੈਨੂੰ ਆਵਾਜ਼ ਦੇ ਰਹੀ ਸੀ ਤੇ ਕਹਿ ਰਹੀ ਸੀ ਧਿਰਕਾਰ ਹੈ ਤੇਰੇ ਤੇ, ਧਿਰਕਾਰ ਹੈ ਤੇਰੇ ਤੇ, ਤੂੰ ਕੀ ਕੀਤਾ?

ਮੈਂ ਐਨਾ ਉਦਾਸ ਹੋ ਗਿਆ ਤੇ ਸੋਚਣ ਲੱਗਾ ਕਿ ਮੈਂ ਕਿਉਂ ਨਾ ਆਖਰੀ ਦੋ ਦਿਨ ਪੂਰੇ ਕਰ ਲਵਾਂ ਤੇ ਜੇ ਮੈਂ ਗੁਰੂਦੇਵ ਕੋਲ ਗਿਆ ਤਾਂ ਉਹ ਕਹਿਣਗੇ, "ਤੂੰ ਆਪਣੀ ਸਾਧਨਾ ਪੂਰੀ ਕਿਉਂ ਨਹੀਂ ਕੀਤੀ ਤੇ ਤੂੰ ਸੋਚ ਰਿਹਾ ਹੈਂ ਕਿ ਤੈਨੂੰ ਫਲ ਮਿਲੇਗਾ। ਬਿਨਾਂ ਸਾਧਨਾ ਪੂਰੀ ਕੀਤਿਆਂ, ਤੂੰ ਦਰਖਤ ਦੇ ਵੱਡੇ ਹੋਣ ਤੋਂ ਪਹਿਲਾਂ ਹੀ ਫਲ ਦੀ ਇੱਛਾ ਕਰ ਰਿਹਾ ਹੈਂ। ਮੈਂ ਮੁੜ ਗਿਆ ਤੇ ਆਪਣੀ ਦੋ ਦਿਨ ਦੀ ਸਾਧਨਾ ਪੂਰੀ ਕੀਤੀ। ਇਕਤਾਲੀਵੇਂ ਦਿਨ ਜੋ ਗੁਰੂਦੇਵ ਨੇ ਦੱਸਿਆ ਸੀ ਉਸੇ ਤਰ੍ਹਾਂ ਹੋਇਆ। ਜੋ ਫਲ ਉਨ੍ਹਾਂ ਨੇ ਦੱਸਿਆ ਜੋ ਅਗਲੀ ਪਉੜੀ ਉਨ੍ਹਾਂ ਨੇ ਦੱਸੀ ਸੀ, ਬਿਲਕੁਲ ਉਸੇ ਤਰ੍ਹਾਂ ਹੀ ਹੋਇਆ। ਫੇਰ ਮੈਂ ਸ਼ਹਿਰ ਵਾਪਿਸ ਤੁਰ

ਨੇ ਦੱਸਿਆ, "ਸਭ ਤੋਂ ਉੱਤਮ ਘੜੀਆਂ ਰਾਤ ਦੀਆਂ ਹੀ ਹੁੰਦੀਆਂ ਹਨ ਪਰ ਵਿਰਲਾ ਹੀ ਇਨ੍ਹਾਂ ਨੂੰ ਲੇਖੇ ਲਾਉਣਾ ਜਾਣਦਾ ਹੈ। ਤਿੰਨ ਪ੍ਰਕਾਰ ਦੇ ਲੋਕੀ ਜਾਗਦੇ ਹਨ, ਯੋਗੀ, ਭੋਗੀ ਤੇ ਰੋਗੀ। ਯੋਗੀ ਧਿਆਨ ਸਿਮਰਨ ਦਾ ਅਨੰਦ ਮਾਣਦੇ ਹਨ; ਭੋਗੀ, ਭੋਗ ਕਰਦਾ ਹੈ ਤੇ ਰੋਗੀ ਆਪਣੀ ਪੀੜਾ ਵਿਚ ਕਰਾਂਹਦਾ ਹੈ। ਤਿੰਨੋਂ ਹੀ ਜਾਗਦੇ ਹਨ ਪਰ ਲੇਖੇ ਵਿਚ ਕੇਵਲ ਉਹੀ ਹੈ ਜੋ ਧਿਆਨ ਸਿਮਰਨ ਵਿਚ ਬੈਠਾ ਹੈ। ਭੋਗੀ ਪਲ ਭਰ ਦਾ ਹੀ ਸੁਖ ਮਾਣਦਾ ਹੈ ਤੇ ਮੁੜ-ਮੁੜ ਕੇ ਭੋਗ ਕਰਦਾ ਹੈ ਤੇ ਸੋਚਦਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਉਹ ਆਪਣੇ ਸੁਖ ਅਨੰਦ ਦਾ ਵਿਸਤਾਰ ਕਰ ਰਿਹਾ ਹੈ। ਪਰ ਅਫਸੋਸ ਇਸ ਗੱਲ ਦਾ ਹੈ ਕਿ ਇਸ ਤਰ੍ਹਾਂ ਹੁੰਦਾ ਨਹੀਂ। ਕੇਵਲ ਧਿਆਨ ਸਿਮਰਨ ਨਾਲ ਹੀ ਪ੍ਰਮ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਤੇ ਸਦੀਵੀ ਸੁਖ ਮਿਲਦਾ ਹੈ।

ਅਚੇਤੀ ਅੱਖਾਂ ਬੰਦ ਕਰਕੇ ਸੌਣਾ ਨੀਂਦ ਹੈ। ਇਸ ਮਨ ਵਿਚ ਕੁਝ ਨਹੀਂ ਹੁੰਦਾ। ਸੁਚੇਤ ਹੋ ਕੇ ਅੱਖਾਂ ਬੰਦ ਕਰਨੀਆਂ ਧਿਆਨ ਕਰਨਾ ਹੈ, ਸਿਮਰਨ ਕਰਨਾ ਹੈ। ਯੋਗੀ ਅੱਖਾਂ ਬੰਦ ਕਰਕੇ ਆਪਣੇ ਆਪ ਨੂੰ ਦੁਨੀਆਂ ਤੋਂ ਦੂਰ ਕਰ ਲੈਂਦਾ ਹੈ। ਆਪਣੀਆਂ ਇੰਦ੍ਰੀਆਂ ਨੂੰ ਦੁਨੀਆਂ ਤੋਂ ਬੰਦ ਕਰਨ ਦਾ ਭਾਵ ਅੰਦਰ ਦੇ ਨੇਤਰ ਖੋਲ੍ਹਣਾ ਹੁੰਦਾ ਹੈ। ਆਮ ਲੋਕੀ ਦੋ ਅੱਖਾਂ ਨਾਲ ਸੰਸਾਰਕ ਪਦਾਰਥ ਦੇਖਦੇ ਹਨ ਪਰ ਤੂੰ ਨਹੀਂ ਜਾਣਦਾ, ਮੇਰੇ ਤਾਂ ਸਾਰੇ ਸਰੀਰ ਨੇ ਹੀ ਅੱਖਾਂ ਦਾ ਰੂਪ ਧਾਰਨ ਕਰ ਲਿਆ ਹੈ।"

## ਇਕ ਵੇਸਵਾ ਨਾਲ ਮੇਰਾ ਅਨੁਭਵ

ਮੇਰੇ ਗੁਰੂਦੇਵ ਹਮੇਸ਼ਾ ਇਕ ਗੱਲ ਕਹਿੰਦੇ ਸੀ, ਸੰਸਾਰ ਇਕ ਵਿਦਿਆਲਿਆ ਹੈ, ਕੇਵਲ ਮੇਰੇ ਕੋਲੋਂ ਹੀ ਗਿਆਨ ਦੀ ਪ੍ਰਾਪਤੀ ਦੀ ਇੱਛਾ ਨਹੀਂ ਰੱਖੋ। ਸਾਰੇ ਸੰਸਾਰ ਵਿਚੋਂ ਸਿੱਖੋ।" ਇਕ ਵਾਰੀ ਉਨ੍ਹਾਂ ਨੇ ਮੈਨੂੰ ਕਿਹਾ, "ਮੇਰੇ ਬੱਚੇ! ਹੁਣ ਤੂੰ ਦਾਰਜੀਲਿੰਗ ਜਾ, ਉਥੇ ਸ਼ਹਿਰ ਤੋਂ ਬਾਹਰ ਇਕ ਨਦੀ ਹੈ ਤੇ ਉਸ ਦੇ ਕਿਨਾਰੇ ਸ਼ਮਸ਼ਾਨ ਘਾਟ ਹੈ, ਉਥੇ ਬੈਠ ਕੇ ਪੂਰੇ ਇਕਤਾਲੀ ਦਿਨ ਸਾਧਨਾ ਕਰੋ, ਚਾਹੇ ਕੁਛ ਵੀ ਕਿਉਂ ਨਾ ਹੋ ਜਾਏ। ਭਾਵੇਂ ਤੇਰਾ ਮਨ ਤੈਨੂੰ ਕਿੰਨਾ ਹੀ ਕਿਉਂ ਨਾ ਹਟਾਏ ਪਰ ਤੂੰ ਉਸ ਜਗ੍ਹਾ ਤੋਂ ਹਿਲਣਾ ਨਹੀਂ।"

ਮੈਂ ਕਿਹਾ, "ਠੀਕ ਹੈ।"

ਬਹੁਤ ਲੋਕੀ ਇਹੋ ਜਿਹੀਆਂ ਜਗ੍ਹਾਂ ਤੇ ਰਹਿਣ ਤੋਂ ਡਰਦੇ ਹਨ। ਉਨ੍ਹਾਂ ਦੀਆਂ ਬੜੀਆਂ ਹੀ ਅਜੀਬ ਧਾਰਨਾ ਹਨ ਪਰ ਮੈਨੂੰ ਇਨ੍ਹਾਂ ਗੱਲਾਂ ਦੀ ਕੋਈ ਪਰਵਾਹ ਨਹੀਂ ਸੀ। ਮੈਂ ਉਥੇ ਗਿਆ, ਇਕ ਛੋਟੀ ਜਿਹੀ ਕਾਹਨਿਆਂ ਦੀ ਛੱਤ ਦੀ ਝੌਂਪੜੀ ਬਣਾਈ ਤੇ ਅੱਗ ਬਾਲ ਕੇ ਪ੍ਰਸ਼ਾਦਾ ਬਣਾਉਣ ਦੀ ਜਗ੍ਹਾ ਬਣਾਈ। ਉਨ੍ਹਾਂ ਦਿਨਾਂ ਵਿਚ ਮੈਂ ਵਿਸ਼ਵ ਵਿਦਿਆਲਿਆ ਵਿਚ ਪੜ੍ਹਦਾ ਸੀ ਤੇ ਉਨ੍ਹਾਂ ਦਿਨਾਂ ਵਿਚ ਛੁੱਟੀਆਂ ਸੀ। ਮੈਂ ਸੋਚਿਆ ਮੇਰੇ ਲਈ ਏਸ ਤੋਂ ਚੰਗਾ ਕੀ ਹੋ ਸਕਦਾ ਹੈ ਕਿ ਮੈਂ ਸਾਧਨਾ ਕਰਕੇ ਛੁੱਟੀਆਂ ਬਤਾਵਾਂਗਾ।

ਤੇ ਅਗਲੇ ਦਿਨ ਸਰੀਰ ਛੱਡ ਦਿਤਾ।

ਜਦੋਂ ਸੋਝੀ ਆਉਂਦੀ ਹੈ ਸਾਡੀ ਸਖਸ਼ੀਅਤ, ਸਾਡਾ ਵਿਅਕਤੀਤਵ ਪੂਰੀ ਤਰ੍ਹਾਂ ਬਦਲ ਜਾਂਦਾ ਹੈ, ਪਿਛੋਕੜ ਭੁੱਲ ਜਾਂਦਾ ਹੈ। ਸੰਸਾਰ ਦੇ ਕਈ ਸੰਤਾਂ ਦਾ ਪਹਿਲਾ ਜੀਵਨ ਕੋਈ ਆਦਰਸ਼ਕ ਜੀਵਨ ਨਹੀਂ ਸੀ ਜਿਵੇਂ 'ਪੌਲ' ਜੋ ਬਾਦ ਵਿਚ ਸੰਤ ਪੌਲ (**Saint Paul**) ਬਣੇ। ਅਚਾਨਕ ਹੀ ਇਕ ਦਿਨ ਚੇਤਨਤਾ ਦਾ ਦਿਨ ਚੜ੍ਹ ਪੈਂਦਾ ਹੈ, ਸੋਝੀ ਆ ਜਾਂਦੀ ਹੈ। ਠੀਕ ਇਸ ਤਰ੍ਹਾਂ ਪੌਲ ਦਾ ਦਿਨ ਚੜ੍ਹਿਆ ਜਦੋਂ ਉਹ ਦਮਸਕ (**Damascus**) ਜਾ ਰਿਹਾ ਸੀ। ਉਸ ਦੀ ਮਨੋਵਿਰਤੀ ਨੇ ਪਲਟਾ ਖਾਧਾ। ਬਾਲਮੀਕ ਜੋ ਰਾਮਾਇਣ ਦੇ ਰਚੇਤਾ ਹਨ ਉਨ੍ਹਾਂ ਨਾਲ ਵੀ ਇਸੇ ਤਰ੍ਹਾਂ ਹੋਇਆ। ਆਪਣੇ ਆਪ ਨੂੰ ਨਿਖੇਦੋ ਨਾ, ਭਾਵੇਂ ਤੁਸੀਂ ਕਿੰਨੇ ਵੀ ਭੈੜੇ ਕਿਉਂ ਨਾ ਹੋਵੋ। ਤੁਸੀਂ ਚੰਗੇ ਬਣ ਸਕਦੇ ਹੋ, ਚੰਗੇ ਬਣਨ ਦਾ ਮੌਕਾ ਕਦੀ ਵੀ ਮਿਲ ਸਕਦਾ ਹੈ। ਸਾਧਕ ਕਦੇ ਵੀ ਸੱਚ ਨੂੰ ਪਹੁੰਚ ਸਕਦਾ ਹੈ। ਸੁਤੰਤਰ ਹੋ ਸਕਦਾ ਹੈ, ਬੰਧਨਾਂ ਤੋਂ ਮੁਕਤ ਹੋ ਸਕਦਾ ਹੈ ਇਕ ਅੱਖ ਦੇ ਝਮਕਣ ਵਿਚ ਹੀ ਸੋਝੀ ਆ ਸਕਦੀ ਹੈ।

## ਇਕ ਖੂਨੀ ਦਾ ਪ੍ਰੀਵਰਤਨ

ਹਿਮਾਲੀਆ ਵਿਚ ਚਾਰ ਵੱਡੇ ਤੀਰਥ ਹਨ - ਗੰਗੋਤਰੀ, ਜਮਨੋਤਰੀ, ਕੇਦਾਰਨਾਥ ਤੇ ਬਦਰੀਨਾਥ। ਜੂਨ ਦੇ ਮਹੀਨੇ ਤੋਂ ਲੈ ਕੇ ਸਤੰਬਰ ਤੱਕ ਭਾਰਤ ਦੇ ਸ਼ਹਿਰਾਂ ਵਿਚੋਂ ਪਿੰਡਾਂ ਵਿਚੋਂ ਲੋਕੀ ਪਹਾੜਾਂ ਤੇ ਜਾਂਦੇ ਹਨ। ਅੱਜ ਵੀ ਇਹ ਪ੍ਰਥਾ ਪ੍ਰਚਲਤ ਹੈ। ਪਹਾੜਾਂ ਤੇ ਤੁਹਾਨੂੰ ਹਰ ਪ੍ਰਕਾਰ ਦੇ ਅਭਿਲਾਸ਼ੀ ਮਿਲ ਜਾਂਦੇ ਹਨ। ਇਕ ਵਾਰੀ ਜਦੋਂ ਮੈਂ ਏਥੇ ਪਹਾੜਾਂ ਵਿਚ ਭਰਮਣ ਕਰ ਰਿਹਾ ਸੀ ਮੈਨੂੰ ਇਕ ਅਧੇੜ ਉਮਰ ਦੇ ਸਾਧੂ ਮਿਲੇ। ਉਹ ਉਤਰ ਪ੍ਰਦੇਸ ਦੇ 'ਬਾਨਦਾ' ਜ਼ਿਲੇ ਦੇ ਰਹਿਣ ਵਾਲੇ ਸਨ। ਉਹ ਬਹੁਤ ਨਮਰ, ਸ਼ਾਂਤ ਤੇ ਸ਼ੁਧ ਪੁਰਖ ਸਨ। ਉਹ ਵੀ ਸਾਡੇ ਨਾਲ ਆ ਕੇ ਮਿਲ ਗਏ। ਅਸੀਂ ਲੰਬਾ ਰਸਤਾ ਛੱਡ ਕੇ ਜਿਥੇ ਵੀ ਹੋ ਸਕਦਾ, ਪਗਡੰਡੀਆਂ ਤੋਂ ਟੁਰਨ ਲੱਗ ਪਏ। ਸ਼ਾਮ ਨੂੰ ਅਸੀਂ ਗੁਫਾ ਵਿਚ ਠਹਿਰਦੇ ਤੇ ਅੱਗ ਬਾਲ ਕੇ ਆਲੂ ਭੁੰਨ ਲੈਂਦੇ। ਇਹ ਹੀ ਇਕ ਮਾਤਰ ਸਾਡਾ ਭੋਜਨ ਸੀ। ਉਹ ਸਾਧੂ ਵੀ ਸਾਡੇ ਨਾਲ ਇਹ ਹੀ ਛਕਦੇ ਸੀ। ਅਸੀਂ ਸਾਰੇ ਹੀ ਖਾਣ ਤੋਂ ਪਹਿਲਾਂ ਵਾਹਿਗੁਰੂ ਦੀ ਬਖਸ਼ਿਸ਼ ਲਈ ਅਰਦਾਸ ਕਰਦੇ ਸੀ। ਉਹ ਇਸ ਤਰ੍ਹਾਂ ਹੈ, "ਇਹ ਸਭ ਬ੍ਰਹਮ ਹੈ, ਬ੍ਰਹਮ ਹੀ ਦੇਣਹਾਰ ਹੈ, ਤੇ ਬ੍ਰਹਮ ਹੀ ਇਸ ਨੂੰ ਛਕ ਰਿਹਾ ਹੈ।" ਇਹੋ ਜਿਹੀ ਪ੍ਰਤਿਗਿਆ ਵਾਹਿਗੁਰੂ ਦੀ ਹੋਂਦ ਦਰਸਾਉਣ ਲਈ ਬਹੁਤ ਜ਼ਰੂਰੀ ਹੈ। ਇਸ ਦੀ ਪੁਸ਼ਟੀ ਉਸ ਸਾਧੂ ਨੇ ਵੀ ਕੀਤੀ।

ਜਦੋਂ ਉਹ ਸਾਧੂ ਕੋਈ ਅਠਾਰ੍ਹਾਂ ਸਾਲ ਦੇ ਸੀ ਉਨ੍ਹਾਂ ਦੇ ਪਿਤਾ ਦਾ ਕਿਸੇ ਨਾਲ ਜ਼ਮੀਨ ਦੇ ਬਾਰੇ ਝਗੜਾ ਹੋ ਗਿਆ ਸੀ। ਉਨ੍ਹਾਂ ਦੇ ਪਿਤਾ ਦਾ ਕਤਲ ਹੋ ਗਿਆ। ਪਿੰਡ ਦੇ ਲੋਕਾਂ ਨੇ ਈਰਖਾ ਵਿਚ ਆ ਕੇ ਕਤਲ ਕਰ ਦਿਤਾ ਸੀ। ਈਰਖਾ, 'ਮੈਂ' ਭਾਵ ਤੋਂ ਉਤਪੰਨ ਹੁੰਦੀ ਹੈ, ਸੁਆਰਥ ਤੇ ਮੋਹ ਵਿਚ ਪਲਦੀ ਹੈ। ਜਦੋਂ ਇਨ੍ਹਾਂ ਦੇ ਪਿਤਾ ਦਾ ਕਤਲ ਹੋਇਆ, ਇਹ ਸਾਧੂ ਸਕੂਲ ਗਏ ਹੋਏ ਸੀ। ਜਦੋਂ ਇਹ ਸਕੂਲੋਂ ਮੁੜੇ ਇਨ੍ਹਾਂ ਨੇ ਆਪਣੇ ਪਿਤਾ ਦੇ ਖੂਨ ਦਾ ਬਦਲਾ

ਪਿਆ ਤੇ ਉਸ ਵੇਸਵਾ ਦੇ ਘਰ ਗਿਆ, ਉਹ ਬਹੁਤ ਸੋਹਣੀ ਮਸ਼ਹੂਰ ਨਚਣ ਵਾਲੀ ਸੀ। ਇਕ ਵੇਸਵਾ ਦੇ ਨਾਤੇ ਜਦੋਂ ਉਸ ਨੇ ਇਕ ਸਵਾਮੀ ਨੂੰ ਪਉੜੀਆਂ ਚੜ੍ਹਦਿਆਂ ਦੇਖਿਆ ਤਾਂ ਉਸ ਨੇ ਰੌਲਾ ਪਾ ਦਿਤਾ। ਬਿਲਕੁਲ ਨਹੀਂ ਆਓ, ਬਿਲਕੁਲ ਨਹੀਂ ਆਓ, ਰੁਕ ਜਾਓ, ਰੁਕ ਜਾਓ, ਤੂੰ ਬਹੁਤ ਗਲਤ ਜਗ੍ਹਾ ਤੇ ਆ ਰਿਹਾ ਹੈਂ, ਇਹ ਜਗ੍ਹਾ ਤੇਰੇ ਲਈ ਨਹੀਂ ਹੈ, ਪਰ ਮੈਂ ਉਪਰ ਚੜ੍ਹਦਾ ਹੀ ਗਿਆ। ਉਸ ਨੇ ਆਪਣਾ ਬੂਹਾ ਬੰਦ ਕਰ ਲਿਆ ਤੇ ਆਪਣੇ ਇਕ ਬੜੇ ਹੀ ਰਿਸ਼ਟ-ਪੁਸ਼ਟ ਵੱਡੀਆਂ-ਵੱਡੀਆਂ ਮੁੱਛਾਂ ਵਾਲੇ ਦੁਆਰਪਾਲ ਨੂੰ ਕਹਿ ਦਿਤਾ ਕਿ ਮੈਨੂੰ ਅੰਦਰ ਨਾ ਆਉਣ ਦਿਤਾ ਜਾਵੇ ਤੇ ਉਹ ਹੁਕਮ ਦੇ ਰਿਹਾ ਸੀ ਰੁਕੋ, ਰੁਕੋ, ਠਹਿਰੋ ਸਵਾਮੀ! ਤੁਹਾਡੇ ਲਈ ਇਹ ਜਗ੍ਹਾ ਗਲਤ ਹੈ।

ਮੈਂ ਕਿਹਾ, ਨਹੀਂ, ਮੈਂ ਉਸ ਨੂੰ ਮਿਲਣਾ ਚਾਹੁੰਦਾ ਹਾਂ, ਉਹ ਮੇਰੀ ਮਾਂ ਹੈ। ਉਸ ਨੇ ਮੇਰੀ ਸਹਾਇਤਾ ਕੀਤੀ ਹੈ। ਮੈਂ ਉਸ ਦਾ ਅਭਾਰੀ ਹਾਂ। ਜੇ ਉਸ ਨੇ ਮੈਨੂੰ ਆਪਣੇ ਗਾਣੇ ਰਾਹੀਂ ਚੌਕਸ ਨਾ ਕੀਤਾ ਹੁੰਦਾ ਤਾਂ ਮੈਂ ਆਪਣੀ ਸਾਧਨਾ ਪੂਰੀ ਨਹੀਂ ਕਰਨੀ ਸੀ ਤੇ ਮੈਂ ਆਪਣੇ ਆਪ ਨੂੰ ਧਿਰਕਾਰਦਾ ਹੀ ਰਹਿਣਾ ਸੀ ਤੇ ਆਪਣੇ ਆਪ ਨੂੰ ਕਸੂਰਵਾਰ ਹੀ ਸਮਝਦੇ ਰਹਿਣਾ ਸੀ ਜਦੋਂ ਤੱਕ ਜੀਉਂਦੇ ਰਹਿਣਾ ਸੀ।। ਜਦੋਂ ਉਸ ਨੇ ਇਹ ਸੁਣਿਆ ਉਸ ਨੇ ਦਰਵਾਜ਼ਾ ਖੋਲ੍ਹਿਆ ਤੇ ਮੈਂ ਉਸ ਨੂੰ ਕਿਹਾ ਕਿ ਤੂੰ ਮੇਰੀ ਮਾਂ ਸਮਾਨ ਹੈਂ।

ਜੋ ਹੋਇਆ ਸੀ ਮੈਂ ਉਸ ਨੂੰ ਦੱਸਿਆ। ਫੇਰ ਅਸੀਂ ਥੋੜ੍ਹੀ ਦੇਰ ਗੱਲਾਂ ਕੀਤੀਆਂ। ਉਸ ਨੇ ਮੇਰੇ ਗੁਰੂਦੇਵ ਬਾਰੇ ਸੁਣਿਆ ਹੋਇਆ ਸੀ। ਜਦੋਂ ਮੈਂ ਉਠਿਆ ਉਹ ਕਹਿਣ ਲੱਗੀ, ਮੈਂ ਬਚਨ ਦਿੰਦੀ ਹਾਂ, ਮੈਂ ਤੇਰੀ ਮਾਂ ਦੀ ਤਰ੍ਹਾਂ ਹੀ ਰਹਿਣ ਦੀ ਕੋਸ਼ਿਸ਼ ਕਰਾਂਗੀ। ਮੈਂ ਇਹ ਸਾਬਤ ਕਰਾਂਗੀ ਕਿ ਮੈਂ ਇਕੱਲੀ ਹੀ ਨਹੀਂ ਬਲਕਿ ਹੋਰ ਵੀ ਤੇਰੇ ਵਰਗੇ ਜੋ ਆਉਣ ਉਨ੍ਹਾਂ ਦੀ ਮਾਂ ਬਣ ਕੇ ਵਿਖਾਵਾਂ, ਮੈਂ ਤੇਰੇ ਕੋਲੋਂ ਪ੍ਰੇਰਿਤ ਮਹਿਸੂਸ ਕਰ ਰਹੀ ਹਾਂ।

ਅਗਲੇ ਦਿਨ ਉਹ ਵਾਰਾਨਸੀ ਚਲੀ ਗਈ ਜੋ ਕਿ ਗਿਆਨ ਦਾ ਸਾਗਰ ਮੰਨਿਆ ਜਾਂਦਾ ਹੈ ਤੇ ਉਥੇ ਉਹ ਗੰਗਾ ਦੇ ਕਿਨਾਰੇ ਇਕ ਬੇੜੀ ਵਿਚ ਰਹਿੰਦੀ ਰਹੀ। ਸ਼ਾਮ ਨੂੰ ਉਹ ਕੰਢੇ ਤੇ ਆਉਂਦੀ ਤੇ ਬਰੇਤੀ ਤੇ ਬੈਠ ਕੇ ਭਜਨ ਗਾਉਂਦੀ ਤੇ ਹੋਰ ਵੀ ਬਹੁਤ ਲੋਕੀ ਉਸ ਨਾਲ ਬੈਠ ਕੇ ਗਾਉਂਦੇ। ਉਸ ਨੇ ਆਪਣੀ ਬੇੜੀ ਤੇ ਲਿਖ ਕੇ ਲਾ ਲਿਆ ਸੀ, ਮੈਨੂੰ ਸਾਧੂ ਸਮਝਣ ਦੀ ਗਲਤੀ ਨਾ ਕਰਨਾ, ਮੈਂ ਵੇਸਵਾ ਸੀ, ਮੇਰੇ ਪੈਰੀਂ ਹੱਥ ਨਹੀਂ ਲਾਉਣੇ। ਉਸ ਨੇ ਕਦੇ ਕਿਸੇ ਦੇ ਚਿਹਰੇ ਤੇ ਨਹੀਂ ਦੇਖਿਆ, ਨਾ ਹੀ ਕਿਸੇ ਨਾਲ ਗੱਲ ਕੀਤੀ। ਜੇ ਕਿਸੇ ਨੇ ਗੱਲ ਕਰਨ ਦੀ ਕੋਸ਼ਿਸ਼ ਵੀ ਕੀਤੀ ਤਾਂ ਉਹ ਕਹਿੰਦੀ, ਬੈਠ ਜਾਓ ਤੇ ਮੇਰੇ ਨਾਲ ਬੈਠ ਕੇ ਰਾਮ, ਰਾਮ ਜਪੋ। ਜੋ ਕੋਈ ਪੁਛਦਾ ਤੁਹਾਡਾ ਹਾਲ ਕੀ ਹੈ? ਉਹ ਕਹਿੰਦੀ, "ਰਾਮ।" ਜੇ ਕੋਈ ਪੁਛਦਾ ਤੁਹਾਨੂੰ ਕੁਝ ਚਾਹੀਦਾ ਹੈ? ਕੀ ਮੈਂ ਕੁਛ ਲਿਆ ਸਕਦਾ ਹਾਂ? 'ਰਾਮ' ਹੋਰ ਕੁਝ ਨਹੀਂ।

ਇਕ ਦਿਨ ਬਹੁਤ ਭੀੜ ਲੱਗੀ ਹੋਈ ਸੀ, ਕੋਈ ਪੰਜ, ਛੇ, ਹਜ਼ਾਰ ਬੰਦਾ ਹੋਏਗਾ। ਉਸ ਨੇ ਕਿਹਾ, "ਮੈਂ ਸਵੇਰੇ ਹੀ ਮਰ ਜਾਣਾ ਹੈ ਤੇ ਮੇਰਾ ਸਰੀਰ ਦਰਿਆ ਵਿਚ ਸੁੱਟ ਦੇਣਾ ਤਾਂ ਕਿ ਮੱਛੀਆਂ ਖਾ ਜਾਣ।" ਤੇ ਫੇਰ ਉਹ ਚੁੱਪ ਹੋ ਗਈ

ਤਾਂ ਉਸ ਦੇ ਇਲਾਜ ਬਾਰੇ ਵੀ ਸੋਚਿਆ ਜਾ ਸਕਦਾ ਹੈ। ਇਹ ਸੋਚ ਕੇ ਅਸੀਂ ਕਿੰਨੇ ਸੁਤੰਤਰ ਹਾਂ, ਮੇਰਾ ਦਿਲ ਉਨ੍ਹਾਂ ਸਾਰਿਆਂ ਲਈ ਬਹੁਤ ਦੁਖੀ ਹੈ ਜੋ ਸਾਰੇ ਸੰਸਾਰ ਦੀਆਂ ਜੇਲ੍ਹਾਂ ਵਿਚ ਪਏ ਹੋਏ ਹਨ। ਕਿੰਨਾਂ ਦੁਖਾਂਤ ਹੈ? ਮੇਰੇ ਅਨੁਸਾਰ ਇਕ ਬਹੁਤ ਹੀ ਸੁਖਾਵਾ ਵਾਤਾਵਰਨ ਆਪਾ ਸੁਧਾਰਨ ਲਈ ਬਣਾਇਆ ਜਾ ਸਕਦਾ ਹੈ ਜਿਸ ਨਾਲ ਇਨ੍ਹਾਂ ਨੂੰ ਬਹੁਤ ਮਦਦ ਮਿਲ ਸਕਦੀ ਹੈ।

ਮਨੁੱਖਤਾ ਹਾਲੇ ਚੰਗੀ ਤਰ੍ਹਾਂ ਸਭਿਆ ਨਹੀਂ ਹੋਈ। ਸੰਸਾਰ ਭਰ ਵਿਚ ਹਾਲੇ ਕਿਤੇ ਵੀ ਸਿਖਿਆ, ਡਾਕਟਰੀ ਸਹੂਲਤਾਂ ਬਿਨਾਂ ਪੈਸੇ ਖਰਚਿਆਂ ਉਪਲਬਧ ਨਹੀਂ ਹਨ। ਇਨਸਾਨ ਨੂੰ ਇਕ ਹੋਣ ਦਾ ਅਹਿਸਾਸ ਹੀ ਨਹੀਂ ਹੈ। ਸਾਂਝੀਵਾਲਤਾ ਦਾ ਅਹਿਸਾਸ ਨਹੀਂ। ਅੱਜ ਸਾਨੂੰ ਇਹੋ ਜਿਹੇ ਸਮਾਜ ਦਾ ਨਿਰਮਾਣ ਕਰਨਾ ਚਾਹੀਦਾ ਹੈ ਜਿਥੇ ਸਾਡੀਆਂ ਮੁਢਲੀਆਂ ਲੋੜਾਂ ਪੂਰੀਆਂ ਹੋ ਸਕਣ ਤੇ ਇਹੋ ਜਿਹਾ ਵਾਤਵਰਨ ਹੋਵੇ ਜੋ ਸਭਿਅਤਾ ਦੀ ਉਸ ਪਉੜੀ ਤੇ ਸਾਨੂੰ ਲੈ ਜਾਵੇ ਜੋ ਹਰ ਜੀਵ ਲੋਚਦਾ ਹੈ।

## ਤਿਆਗ ਦਾ ਇਕ ਪਾਠ

ਮੇਰੇ ਗੁਰੂਦੇਵ ਨੇ ਮੈਨੂੰ ਸਭ ਕੁਝ ਦਿਤਾ, ਮੈਂ ਉਨ੍ਹਾਂ ਨੂੰ ਕੁਝ ਵੀ ਨਾ ਦੇ ਸਕਿਆ। ਗੁਰੂਦੇਵ ਦੇ ਸ਼ਰਧਾਲੂ ਉਨ੍ਹਾਂ ਨੂੰ ਐਨਾ ਪੈਸਾ ਦਿੰਦੇ ਸੀ ਕਿ ਗੁਰੂਦੇਵ ਨੂੰ ਪਤਾ ਨਹੀਂ ਲਗਦਾ ਸੀ ਕਿ ਉਹ ਕੀ ਕਰਨ। ਮੈਂ ਉਹੀ ਪੈਸਾ ਦੂਸਰਿਆਂ ਨੂੰ ਵੰਡਦਾ ਸੀ ਤੇ ਜਿਸ ਤਰ੍ਹਾਂ ਮੇਰਾ ਦਿਲ ਕਰਦਾ ਸੀ, ਮੈਂ ਖਰਚਦਾ ਸੀ। ਇਕ ਵਾਰੀ ਮੈਂ ਉਨ੍ਹਾਂ ਨੂੰ ਕਿਹਾ, "ਮੈਂ ਬੰਬਈ ਜਾਣਾ ਹੈ।" ਉਹ ਕਹਿਣ ਲੱਗੇ, "ਜਿੰਨਾ ਪੈਸਾ ਤੈਨੂੰ ਚਾਹੀਦਾ ਹੈ, ਲੈ ਲੈ। ਮੈਂ 6000/- ਰੁਪਏ ਲਏ ਤੇ ਬੰਬਈ ਚਲਾ ਗਿਆ। ਉਥੇ ਮੈਂ ਬਹੁਤ ਸਾਰੀਆਂ ਚੀਜ਼ਾਂ ਖਰੀਦੀਆਂ ਤੇ ਤਿੰਨ ਗਰਾਮੋਫੋਨ (**Gramophone**) ਵੀ ਖਰੀਦੇ। ਉਹ ਕਹਿਣ ਲੱਗੇ, "ਮੇਰੇ ਬੱਚੇ! ਤੂੰ ਤਾਂ ਕਮਾਲ ਹੀ ਕਰ ਦਿਤਾ, ਹੁਣ ਤੂੰ ਇਨ੍ਹਾਂ ਤਿੰਨਾਂ ਨੂੰ ਇਕੱਠਾ ਹੀ ਲਗਾਅ।" ਜਦੋਂ ਮੈਂ ਉਨ੍ਹਾਂ ਨੂੰ ਇਕੱਠਿਆਂ ਨੂੰ ਵਜਾਇਆ, ਮੈਨੂੰ ਕੁਝ ਵੀ ਸਮਝ ਨਾ ਆਈ। ਲਾਲਚ ਤੇ ਲੋਭ ਕਰਕੇ ਹੋਰ ਹੋਰ ਵਸਤਾਂ ਇਕੱਠੀਆਂ ਕਰਕੇ ਕਦੇ ਵੀ ਕੋਈ ਤ੍ਰਿਪਤ ਨਹੀਂ ਹੋਇਆ। ਹੋਰ ਵਸਤਾਂ ਇਕੱਠੀਆਂ ਕਰਨ ਦੀ ਇੱਛਾ ਮਨੁੱਖ ਨੂੰ ਇਕ ਭੰਵਰ ਦੀ ਭਾਂਤੀ ਆਪਣੇ ਲਪੇਟੇ ਵਿਚ ਲੈ ਲੈਂਦੀ ਹੈ ਤੇ ਦੁਖਾਂ ਵਿਚ ਜਕੜ ਲੈਂਦੀ ਹੈ। ਇਹੋ ਜਿਹੀ ਵਿਦਿਆ ਮੰਦਰ, ਗੁਰਦਵਾਰਿਆਂ, ਗਿਰਜਿਆਂ ਵਿਚ ਪੂਜਾ ਕਰਕੇ ਖਤਮ ਨਹੀਂ ਹੁੰਦੀ, ਨਾ ਹੀ ਪਾਦਰੀਆਂ ਪੰਡਿਤਾਂ ਦੇ ਪ੍ਰਵਚਨਾਂ ਨਾਲ ਹੀ ਖਤਮ ਹੁੰਦੀ ਹੈ। ਸਦੀਆਂ ਤੋਂ ਮਨੁੱਖ ਭੋਗ ਭੋਗਦਾ ਆ ਰਿਹਾ ਹੈ ਅਤੇ ਹਾਲੇ ਵੀ ਉਹ ਪੀੜਤ ਹੀ ਹੈ। ਸੱਚ ਦੀ ਪ੍ਰਾਪਤੀ ਲਈ ਸਭ ਤੋਂ ਵੱਡੀ ਲੋੜ ਹੈ ਕਿ ਆਪਣੇ ਆਪ ਨੂੰ ਬੰਧਨਾਂ ਤੋਂ ਮੁਕਤ ਕੀਤਾ ਜਾਵੇ, ਇਛਾਵਾਂ ਤੋਂ ਛੁਟਕਾਰਾ ਪਾਇਆ ਜਾਵੇ ਜੋ ਕਿ ਸਾਡੇ ਲਈ ਬਾਧਾ ਬਣਦੀਆਂ ਹਨ।

ਕਿਸੇ ਵੀ ਚੀਜ਼ ਦਾ ਲੋੜ ਤੋਂ ਵੱਧ ਹੋਣਾ ਜੀਵਨ ਵਿਚ ਔਕੜਾਂ ਪੈਦਾ ਕਰਦਾ ਹੈ। ਇਸ ਨਾਲ ਸਮਾਂ ਤੇ ਤਾਕਤ ਦੋਨੋਂ ਹੀ ਨਸ਼ਟ ਹੁੰਦੇ ਹਨ। ਇਛਾਵਾਂ ਦੀ ਪੂਰਤੀ, ਲੋੜਾਂ ਦੀ ਪੂਰਤੀ ਮਨੁੱਖ ਨੂੰ ਆਪਾ ਚੀਨਣ ਦੇ ਰਸਤੇ ਤੇ ਬਾਧਕ ਹੈ। ਇਛਾਵਾਂ ਦੀ ਪੂਰਤੀ ਦੀ ਚੇਟਕ ਸਾਰੇ ਦੁੱਖਾਂ ਦੀ ਜੜ੍ਹ ਹੈ। ਜਦੋਂ ਸੰਸਾਰਕ

ਲੈਣ ਲਈ ਪੰਜ ਬੰਦਿਆਂ ਨੂੰ ਮਾਰ ਦਿਤਾ ਤੇ ਫੇਰ ਇਹ ਉਥੋਂ ਦੌੜ ਕੇ ਹਿਮਾਲੀਆ ਦੇ ਪਹਾੜਾਂ ਦੇ ਯੋਗੀਆਂ ਤੇ ਸਾਧੂਆਂ ਕੋਲ ਆ ਗਏ ਤੇ ਲਗਾਤਾਰ ਸਤਿਸੰਗ ਕਰਨ ਨਾਲ ਤੇ ਸਾਧੂਆਂ ਦੀ ਸ਼ਰਨ ਵਿਚ ਰਹਿਣ ਨਾਲ ਇਨ੍ਹਾਂ ਨੇ ਆਪਣੇ ਅਪਰਾਧ ਦਾ ਪਸ਼ਚਾਤਾਪ ਕਰ ਲਿਆ। ਜਿਸ ਸਾਧੂ ਨਾਲ ਵੀ ਇਹ ਰਹੇ ਉਸ ਨੂੰ ਇਹ ਸਭ ਕੁਝ ਦੱਸ ਕੇ ਰਹੇ ਤੇ ਬੜੇ ਗਰੀਬੀ ਵੇਸ ਵਿਚ ਰਹੇ, ਬਹੁਤ ਹੀ ਤਪਸਿਆ ਕੀਤੀ ਤੇ ਆਪਣੀ ਆਤਮਾ ਨੂੰ ਸਾਫ ਕੀਤਾ। ਛੱਤੀ ਸਾਲ ਇਹ ਪਹਾੜਾਂ ਤੇ ਰਹੇ ਤੇ ਆਪਣੇ ਆਪ ਨੂੰ ਪੁਲਿਸ ਦੇ ਹਵਾਲੇ ਕਰਨ ਦੀ ਕੋਸ਼ਿਸ਼ ਕੀਤੀ ਤੇ ਸੋਚਦੇ ਰਹੇ। ਛੱਤੀਆਂ ਸਾਲਾਂ ਵਿਚ ਉਹ ਬਹੁਤ ਚੰਗੀ ਤਰ੍ਹਾਂ ਜਾਣੇ ਜਾਣ ਲੱਗ ਪਏ ਸਨ। ਲੋਕੀ ਉਨ੍ਹਾਂ ਨੂੰ ਨਾਂਗਾ ਬਾਬਾ ਦੇ ਨਾਮ ਨਾਲ ਜਾਣਦੇ ਸਨ। ਉਨ੍ਹਾਂ ਕੋਲ ਕੁਝ ਵੀ ਨਹੀਂ ਸੀ। ਇਕ ਧੋਤੀ ਵੀ ਨਹੀਂ। ਬਹੁਤ ਵਾਰੀ ਜਦੋਂ ਗੱਲਬਾਤ ਹੋ ਰਹੀ ਹੁੰਦੀ, ਉਹ ਆਪਣੇ ਆਪ ਨੂੰ ਮੁਜ਼ਰਮ ਕਹਿੰਦੇ ਤੇ ਦੱਸਦੇ ਕਿ ਕਿਸ ਤਰ੍ਹਾਂ ਮਿਹਨਤ ਕਰਕੇ ਉਨ੍ਹਾਂ ਨੇ ਆਪਣਾ ਆਪਾ ਚੀਨਿਆ ਹੈ। ਉਹ ਕਹਿੰਦੇ ਸਨ, "ਮੈਨੂੰ ਪਤਾ ਹੈ, ਮੈਂ ਇਕ ਖ਼ੂਨੀ ਸੀ ਪਰ ਹੁਣ ਮੈਂ ਬਿਲਕੁਲ ਬਦਲ ਚੁੱਕਾ ਹਾਂ।" ਇਸ ਤਰ੍ਹਾਂ ਮਨੋਵਿਰਤੀ ਦੇ ਬਦਲ ਦਾ ਵਰਨਣ ਤਕਰੀਬਨ ਸਾਰੇ ਗ੍ਰੰਥਾਂ ਵਿਚ ਆਉਂਦਾ ਹੈ - ਹਿੰਦੂ, ਸੂਫੀ, ਇਸਾਈ ਤੇ ਬੁੱਧ ਧਰਮ ਵਿਚ। ਅਸੀਂ ਬੜੀ ਲੰਬੀ ਗੱਲਬਾਤ ਕਰਦੇ ਰਹੇ ਤੇ ਇਸ ਨਤੀਜੇ ਤੇ ਪਹੁੰਚੇ ਕਿ ਉਸ ਨੂੰ ਆਪਣੇ ਆਪ ਨੂੰ ਪੁਲਿਸ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ। ਸਾਡੇ ਨਾਲ ਜਾਣ ਦੀ ਥਾਂ ਦੂਸਰੀ ਸਵੇਰ ਉਹ ਆਪਣੇ ਪਿੰਡ ਵਲ ਤੁਰ ਪਏ। ਉਹ ਪੁਲਿਸ ਸਟੇਸ਼ਨ ਗਏ ਤੇ ਸਾਰੀ ਗੱਲ ਦੱਸੀ। ਉਨ੍ਹਾਂ ਨੇ ਸਾਧੂ ਨੂੰ ਕੈਦ ਕਰ ਲਿਆ ਤੇ ਜੱਜ ਦੇ ਅੱਗੇ ਪੇਸ਼ ਕੀਤਾ। ਜੱਜ ਨੇ ਪੁਛਿਆ, "ਚਾਰਜ ਸ਼ੀਟ (**charge sheet**) ਕਿਥੇ ਹੈ? ਤੇ ਇਸ ਦੇ ਵਿਰੁੱਧ ਕੀ ਆਰੋਪ ਹੈ?" ਪੁਲਿਸ ਨੇ ਉਸ ਦੇ ਜੁਰਮ ਦੀ ਸਾਰੀ ਕਥਾ ਸੁਣਾਈ ਤੇ ਉਹ ਖ਼ੂਨ ਜੋ ਉਸ ਨੇ ਛੱਤੀ ਸਾਲ ਪਹਿਲਾਂ ਕੀਤੇ ਸੀ, ਦੱਸੇ, ਪਰ ਪੁਲਿਸ ਕੋਲ ਕੋਈ ਹਵਾਲਾ, ਕੋਈ ਰੀਕਾਰਡ ਹੀ ਨਹੀਂ ਸੀ ਜਿਸ ਵਿਚ ਇਹ ਸਾਰਾ ਕੁਝ ਦਰਜ ਹੁੰਦਾ। ਸਾਰਾ ਕੁਛ ਸਾਧੂ ਕੋਲੋਂ ਸੁਣਨ ਤੋਂ ਬਾਦ ਕਿ ਕਿਸ ਤਰ੍ਹਾਂ ਉਸ ਨੇ ਜ਼ੁਰਮ ਕੀਤਾ ਤੇ ਉਸ ਤੋਂ ਬਾਦ ਕਿਸ ਤਰ੍ਹਾਂ ਉਸ ਨੇ ਛੱਤੀ ਸਾਲ ਪਸ਼ਚਾਤਾਪ ਕੀਤਾ, ਜੱਜ ਨੇ ਉਸ ਨੂੰ ਛੱਡ ਦਿਤਾ। ਉਹ ਸਾਧੂ ਮੁੜ ਹਿਮਾਲੀਆ ਚਲੇ ਗਏ।

ਮਨੋਵਿਗਿਆਨੀ ਦੱਸਦੇ ਹਨ ਅਪਰਾਧ ਇਕ ਵਿਸ਼ੇਸ਼ ਮਾਨਸਿਕ ਅਸੰਤੁਲਨ ਅਵਸਥਾ ਵਿਚ ਕੀਤਾ ਜਾਂਦਾ ਹੈ। ਮੈਂ ਮੰਨਦਾ ਹਾਂ ਕਿ ਕਾਨੂੰਨ ਨੂੰ ਜ਼ਰੂਰ ਆਪਣਾ ਕੰਮ ਕਰਨਾ ਚਾਹੀਦਾ ਹੈ। ਪਰ ਕੀ ਕੋਈ ਅਜਿਹਾ ਤਰੀਕਾ ਨਹੀਂ ਹੋ ਸਕਦਾ ਜਿਸ ਨਾਲ ਇਨ੍ਹਾਂ ਨੂੰ ਸੁਧਾਰਿਆ ਜਾ ਸਕਦਾ ਹੋਵੇ, ਉਨ੍ਹਾਂ ਨੂੰ ਸੋਝੀ ਦਿਤੀ ਜਾ ਸਕੇ, ਪੜ੍ਹਾਇਆ ਜਾਏ। ਕੀ ਲੋਕੀ ਅਪਰਾਧ ਇਸ ਲਈ ਕਰਦੇ ਹਨ ਕਿ ਉਹ ਮਾਨਸਿਕ ਪੱਖੋਂ ਬੀਮਾਰ ਹੁੰਦੇ ਹਨ ਜਾਂ ਏਸ ਲਈ ਕਰਦੇ ਹਨ ਕਿ ਅਸੀਂ (ਸਮਾਜ) ਉਨ੍ਹਾਂ ਨੂੰ ਇਸ ਤਰ੍ਹਾਂ ਕਰਨ ਲਈ ਮਜ਼ਬੂਰ ਕਰਦੇ ਹਾਂ? ਇਹ ਦੋਨੋਂ ਪੱਖ ਬੜੇ ਹੀ ਧਿਆਨ ਨਾਲ ਪਰਖਣ ਯੋਗ ਹਨ, ਵਿਚਾਰਨ ਯੋਗ ਹਨ। ਅਧਿਆਤਮਕ ਰਸਤੇ ਤੇ ਤੁਰਨਾ ਸ਼ੁਰੂ ਕਰਕੇ ਇਹ ਲੋਕੀ ਆਪਣੇ ਤੇ ਦੂਸਰਿਆਂ ਦੇ ਹੱਕਾਂ ਬਾਰੇ ਚੰਗੀ ਤਰ੍ਹਾਂ ਜਾਣੂ ਹੋ ਸਕਦੇ ਹਨ। ਜੇ ਅਪਰਾਧ ਨੂੰ ਇਕ ਬੀਮਾਰੀ ਦੇ ਰੂਪ ਵਿਚ ਦੇਖਿਆ ਜਾਵੇ

ਕਮਜ਼ੋਰੀਆਂ ਦੇ ਕਾਰਨ ਬਦਲ ਗਿਆ ਹੈ, ਮੈਂ ਆਪਣੀ ਕਮਜ਼ੋਰੀ ਲੱਭ ਕੇ ਉਸ ਤੇ ਧਿਆਨ ਦਿੰਦਾ ਸੀ। ਉਸ ਤੇ ਸੋਚਦਾ ਸੀ ਤੇ ਆਪਣੇ ਆਪ ਨੂੰ ਸੁਧਾਰਨ ਦੀ ਕੋਸ਼ਿਸ਼ ਕਰਦਾ ਸੀ। ਗੁਰੂਦੇਵ ਨੇ ਕਦੀ ਨਹੀਂ ਕਿਹਾ,"ਇਹ ਕਰ ਤੇ ਇਹ ਨਾ ਕਰ।" ਪਰ ਉਨ੍ਹਾਂ ਨੇ ਮੈਨੂੰ ਰਸਤਾ ਦਿਖਾਇਆ ਜਿਸ ਉਤੇ ਮੈਂ ਇਕੱਲਾ ਹੀ ਤੁਰਦਾ ਰਿਹਾ ਤੇ ਮੈਂ ਸਿਖਿਆ ਕਿ ਇਕਲੇ ਹੀ ਤੁਰਦੇ ਰਹੋ।"

## ਸੰਸਾਰ ਦੇ ਫਲਾਂ ਦਾ ਸੁਆਦ ਲਵੋ ਤੇ ਛੱਡ ਦਿਓ

ਜਵਾਨੀ ਵਿਚ ਮੇਰੀ ਇਕ ਆਦਤ ਬੜੀ ਭੈੜੀ ਸੀ ਉਹ ਸੀ ਮਹਿੰਗੇ ਤੋਂ ਮਹਿੰਗਾ ਸੂਟ ਪਾਉਣ ਦੀ। ਮੈਂ ਬਜ਼ਾਰ ਵਿਚ ਜਾਂਦਾ, ਕੱਪੜਾ ਖਰੀਦਦਾ ਤੇ ਆਪ ਦਰਜ਼ੀ ਕੋਲ ਜਾ ਕੇ ਸੁਵਾਉਂਦਾ ਅਤੇ ਜੇਬ ਵਿਚ ਐਨ ਠੀਕ ਮੈਚ ਕਰਦਾ ਰੁਮਾਲ ਰੱਖਦਾ ਤੇ ਮੈਚਿੰਗ (matching) ਨਕਟਾਈ ਲਾਉਂਦਾ। ਇਸ ਨਾਲ ਬਹੁਤ ਲੋਕਾਂ ਨੂੰ ਭਰਮ ਪੈਂਦਾ ਤੇ ਬਹੁਤਿਆਂ ਨੇ ਗੁਰੂ ਦੇਵ ਨੂੰ ਸ਼ਿਕਾਇਤ ਵੀ ਲਗਾਈ। ਮੈਂ ਪੰਜ ਸਾਲ ਇਸ ਤਰ੍ਹਾਂ ਹੀ ਰਹਿੰਦਾ ਰਿਹਾ ਪਰ ਮੇਰੇ ਗੁਰੂ ਦੇਵ ਨੂੰ ਇਸ ਗੱਲ ਨਾਲ ਕੋਈ ਮਤਲਬ ਨਹੀਂ ਸੀ। ਮੈਂ ਕੁਝ ਸਿੱਖਣ ਦੀ ਕੋਸ਼ਿਸ਼ ਕਰ ਰਿਹਾ ਸੀ ਜੋ ਮੇਰੇ ਲਈ ਬਹੁਤ ਜ਼ਰੂਰੀ ਸੀ।

ਜਦੋਂ ਮੈਂ ਗੁਰੂ ਦੇਵ ਅੱਗੇ ਜਾ ਕੇ ਖੜ੍ਹਾ ਹੁੰਦਾ - ਮਹਿੰਗੇ ਸੂਟ ਪਾ ਕੇ, ਉਹ ਕਹਿੰਦੇ, "ਤੂੰ ਤਾਂ ਬੜੀ ਭੱਦੀ ਤਰ੍ਹਾਂ ਰਹਿੰਦਾ ਹੈਂ ਤੈਨੂੰ ਕੱਪੜੇ ਨਹੀਂ ਪਾਉਣੇ ਆਉਂਦੇ ?"

ਮੈਂ ਬਹਿਸਦਾ, "ਸ੍ਰੀ ਮਾਨ ਇਹ ਕੱਪੜਾ ਸਾਰੇ ਬਜ਼ਾਰ ਵਿਚ ਸਭ ਤੋਂ ਚੰਗਾ ਤੇ ਮਹਿੰਗਾ ਹੈ।"

ਇਕ ਦਿਨ ਮੈਂ ਮਹਿਸੂਸ ਕੀਤਾ, ਮੇਰੀ ਕੱਪੜੇ ਪਾਉਣ ਦੀ ਸਾਰੀ ਇੱਛਾ, ਸਾਰਾ ਸ਼ੌਂਕ ਜਾਂਦਾ ਰਿਹਾ। ਮੈਂ ਕੁੜਤਾ ਪਜ਼ਾਮਾ ਪਾਇਆ ਤੇ ਉਨ੍ਹਾਂ ਕੋਲ ਚਲਾ ਗਿਆ। ਉਹ ਕਹਿਣ ਲੱਗੇ, "ਤੂੰ ਬੜਾ ਹੀ ਸੋਹਣਾ ਲਗ ਰਿਹਾ ਹੈਂ।" ਉਹ ਚਾਹੁੰਦੇ ਸਨ ਕਿ ਮੈਂ ਸਾਰੇ ਸੰਸਾਰਕ ਪਦਾਰਥਾਂ ਦਾ ਸੁਆਦ ਦੇਖ ਲਵਾਂ, ਉਨ੍ਹਾਂ ਦੀ ਹੋਂਦ ਜਾਣ ਲਵਾਂ, ਪਰਖ ਲਵਾਂ ਤੇ ਫੇਰ ਸਭ ਕੁਝ ਤਿਆਗ ਦਿਆਂ।

ਸਾਧਾਰਨ ਜੀਵਨ ਤੇ ਉਚੇ ਵੀਚਾਰ ਹੀ ਸੋਹਣੇ ਹੋਣ ਦੀ ਇਕ ਮਾਤਰ ਨਿਸ਼ਾਨੀ ਹੈ। ਇਹੋ ਜਿਹਾ ਆਤਮਕ ਸੋਹਜ ਲਿਆਉਣ ਲਈ ਬਹੁਤ ਸਮਾਂ ਲਗ ਜਾਂਦਾ ਹੈ ਤੇ ਫੇਰ ਇਸ ਨਾਲ ਸੁਚੱਜਤਾ ਤੇ ਸੁਹੱਪਣ ਜੋਬਨ ਲਈ ਹੋਰ ਵੀ ਸਮਾਂ ਚਾਹੀਦਾ ਹੈ। ਮਹਿੰਗੇ ਕੱਪੜਿਆਂ ਨਾਲ ਸਾਡੀ ਬਦਸੂਰਤੀ ਨਹੀਂ ਲੁਕ ਸਕਦੀ, ਸੁਚੱਜੀ ਤਰ੍ਹਾਂ ਸੀਤੇ ਕੱਪੜੇ ਸਾਨੂੰ ਸੋਹਣਾ ਨਹੀਂ ਬਣਾ ਸਕਦੇ। ਬਾਹਰੋਂ ਸੋਹਣੇ ਲੱਗਣ ਨਾਲੋਂ ਸਾਨੂੰ ਆਪਣਾ ਅੰਦਰ ਸੋਹਣਾ ਬਣਾਉਣਾ ਚਾਹੀਦਾ ਹੈ ਤੇ ਅੰਦਰ ਦੀ ਸੁੰਦਰਤਾ ਦਾ ਪ੍ਰਗਟਾਵਾ ਬਾਹਰ ਕਰਨਾ ਚਾਹੀਦਾ ਹੈ। ਅੰਦਰ ਦੀ ਸੁੰਦਰਤਾ ਸਦਾ ਹੀ ਚਮਕਣ ਵਾਲੀ ਹੁੰਦੀ ਹੈ।

ਤਿਆਗ ਦਾ ਰਸਤਾ ਅੱਗ ਵਿਚ ਚੱਲਣ ਦਾ ਰਸਤਾ ਹੈ। ਇਸ ਰਸਤੇ ਤੇ ਕੇਵਲ ਉਨ੍ਹਾਂ ਨੂੰ ਹੀ ਚੱਲਣਾ ਚਾਹੀਦਾ ਹੈ ਜੋ ਆਪਣੀਆਂ ਸੰਸਾਰਕ ਇਛਾਵਾਂ ਸਾੜ ਚੁੱਕੇ ਹੋਣ। ਬਹੁਤ ਛੇਤੀਂ ਹੀ ਕਈ ਵਾਰੀ ਵਿਦਿਆਰਥੀ ਸੰਸਾਰਕ ਉਤਾਰ

ਇਛਾਵਾਂ ਤੋਂ ਹੋੜ ਕੇ ਮਨ ਨੂੰ ਆਪਾ ਚੀਨਣ ਤੇ ਲਾਇਆ ਜਾਂਦਾ ਹੈ ਤੇ ਉਹ ਹੀ ਇਛਾਵਾਂ ਦਾ ਉਦੇਸ਼ ਆਪਾ ਜਾਨਣਾ ਬਣ ਜਾਂਦਾ ਹੈ ਤੇ ਫੇਰ ਇਹ ਇਛਾਵਾਂ ਔਕੜ ਬਣਨ ਦੀ ਥਾਂ ਸਹਾਇਕ ਬਣ ਜਾਂਦੀਆਂ ਹਨ।

ਇਹ ਇਕ ਬੜੇ ਹੀ ਸੌਖੇ ਤਰੀਕੇ ਨਾਲ ਸਮਝਾਇਆ ਜਾ ਸਕਦਾ ਹੈ। ਮੋਮਬੱਤੀ ਤੇਜ਼ ਹਵਾ ਆਉਣ ਨਾਲ ਬੜੀ ਛੇਤੀਂ ਹੀ ਬੁੱਝ ਜਾਂਦੀ ਹੈ, ਪਰ ਜੇ ਉਸ ਮੋਮਬੱਤੀ ਨੂੰ ਬੁਝਣ ਨਾ ਦਿੱਤਾ ਜਾਵੇ ਤੇ ਉਸ ਮੋਮਬੱਤੀ ਤੋਂ ਜੰਗਲ ਅੱਗ ਪਕੜ ਜਾਵੇ ਤਾਂ ਫੇਰ ਉਹ ਹੀ ਹਵਾ ਅੱਗ ਲਗਾਉਣ ਤੇ ਫੈਲਾਉਣ ਵਿਚ ਸਹਾਇਤਾ ਕਰਦੀ ਹੈ, ਨਾਲੇ ਉਸ ਨੂੰ ਬੁਝਾਉਣ ਵਿਚ। ਏਵੇਂ ਹੀ ਇਕ ਜਗਿਆਸੂ ਆਪਣੇ ਸਵੈ ਅਨੁਸ਼ਾਸ਼ਨ ਨਾਲ ਆਪਣੀਆਂ ਇਛਾਵਾਂ ਤੇ ਕਾਬੂ ਪਾ ਲੈਂਦਾ ਹੈ ਤੇ ਆਤਮ ਗਿਆਨ ਦੀ ਪ੍ਰਾਪਤੀ ਲਈ ਜਾਗ੍ਰਿਤ ਹੋ ਕੇ ਸਾਰੀਆਂ ਔਕੜਾਂ ਤੇ ਕਾਬੂ ਪਾ ਲੈਂਦਾ ਹੈ ਤਾਂ ਉਹ ਸਮੁੱਚਾ ਹੀ ਇਕ ਸਾਧਨ ਸਰੂਪ ਬਣ ਜਾਂਦਾ ਹੈ। ਜਿਹੜੀਆਂ ਔਕੜਾਂ ਆਤਮ ਮਾਰਗ ਵਿਚ ਆਉਂਦੀਆਂ ਹਨ ਉਹ ਅਸਲ ਵਿਚ ਔਕੜਾਂ ਨਹੀਂ ਹਨ। ਇਹ ਸਭ ਸਾਡੀਆਂ ਆਪਣੀਆਂ ਕਮਜ਼ੋਰੀਆਂ ਹਨ ਤੇ ਸਾਡੀ ਸੰਸਾਰਕ ਵਸਤੂਆਂ ਲਈ ਇਛਾਵਾਂ ਹਨ ਜੋ ਸਭ ਤੋਂ ਵੱਡੀਆਂ ਘਾਤਕ ਬਣ ਜਾਂਦੀਆਂ ਹਨ। ਸਭ ਤੋਂ ਵੱਡੀ ਔਕੜ ਹੈ ਮੋਹ। ਮੋਹ ਤੋਂ ਮੁਕਤ ਹੋ ਕੇ ਅਸੀਂ ਬਹੁਤ ਸਾਰੀਆਂ ਔਕੜਾਂ ਤੇ ਕਾਬੂ ਪਾ ਸਕਦੇ ਹਾਂ।

ਚਾਰ ਤਰ੍ਹਾਂ ਨਾਲ ਅਸੀਂ ਔਕੜਾਂ ਤੇ ਕਾਬੂ ਪਾ ਸਕਦੇ ਹਾਂ। ਪਹਿਲਾਂ ਜੇ ਕੋਈ ਵਸਤ ਹੋਵੇ ਹੀ ਨਾ ਤਾਂ ਮਨੁੱਖ ਮੋਹ ਕਾਹਦੇ ਨਾਲ ਪਾਏਗਾ? ਤਿਆਗ ਬਹੁਤ ਹੀ ਚੰਗਾ ਰਸਤਾ ਹੈ ਪਰ ਹਰ ਕੋਈ ਇਸ ਰਸਤੇ ਤੇ ਨਹੀਂ ਚਲ ਸਕਦਾ। ਦੂਸਰਾ- ਸਾਰਾ ਕੁਝ ਹੁੰਦੇ ਹੋਏ ਵੀ, ਸੰਸਾਰਕ ਪਦਾਰਥਾਂ ਦੇ ਹੁੰਦੇ ਹੋਏ ਅਸੀਂ ਉਨ੍ਹਾਂ ਨੂੰ ਵਰਤਣਾ ਸਿਖ ਲਈਏ ਤੇ ਉਨ੍ਹਾਂ ਦੀ ਪੌੜੀ ਬਣਾ ਲਈਏ, ਫੇਰ ਉਸ ਪੌੜੀ ਤੇ ਚੜ੍ਹ ਕੇ ਆਤਮ ਮਾਰਗ ਦੀ ਪੌੜੀ ਤੇ ਪੈਰ ਰੱਖੀਏ ਤਾਂ ਫਿਰ ਇਹ ਰੁਕਾਵਟ ਬਣਨ ਦੀ ਥਾਂ ਸਹਾਇਕ ਹੁੰਦੀਆਂ ਹਨ। ਪਰ ਇਸ ਪਥ ਤੇ ਚਲਣ ਲਈ ਮਨ ਨੂੰ ਮਨਾਉਣ ਦੀ ਲੋੜ ਹੈ। ਜਿਸ ਨੇ ਆਪਣੇ ਮਨ ਨੂੰ ਮਨਾ ਲਿਆ ਉਹ ਭੈੜੇ ਸਮੇਂ ਨੂੰ ਵੀ ਚੰਗੇ ਵਿਚ ਬਦਲ ਸਕਦਾ ਹੈ ਤੇ ਉਹ ਉਸ ਨੂੰ ਚੰਗਾ ਹੀ ਕਰਕੇ ਜਾਣੇਗਾ। ਤੀਸਰਾ ਤਰੀਕਾ ਹੈ - ਜਿੱਤ ਲੈਣਾ, ਇਸ ਵਿਚ ਮਨੁੱਖ ਆਪਣੀ ਕਰਨੀ ਬੜੇ ਹੀ ਸੁਚੱਜੇ ਢੰਗ ਨਾਲ ਕਰਦਾ ਹੈ ਤੇ ਆਪਣੇ ਕਾਰਜ ਦੇ ਫਲ, ਆਪਣੀ ਕਰਨੀ ਦੇ ਫਲ ਦੂਸਰਿਆਂ ਦੇ ਭਲੇ ਲਈ ਕਰਦਾ ਹੈ। ਇਹੋ ਜਿਹਾ ਮਨੁੱਖ ਮੋਹ ਤੋਂ ਮੁਕਤ ਹੋ ਕੇ ਜੀਵਨ ਰੂਪੀ ਭਵਜਲ ਪਾਰ ਕਰ ਲੈਂਦਾ ਹੈ। ਚੌਥਾ ਹੈ - ਆਪਾ ਸਮਰਪਣ ਕਰਨਾ। ਮਨੁੱਖ ਆਪਣੇ ਆਪ ਨੂੰ, ਆਪਣੀ ਕਰਨੀ ਨੂੰ ਸਭ ਕੁਝ ਵਾਹਿਗੁਰੂ ਨੂੰ ਸਮਰਪਿਤ ਕਰ ਦਿੰਦਾ ਹੈ ਤੇ ਮੋਹ ਤੋਂ ਮੁਕਤ ਹੋ ਕੇ ਜੀਵਨ ਬਿਤਾਉਂਦਾ ਹੈ। ਇਹ ਰਸਤਾ ਦੇਖਣ ਵਿਚ ਬਹੁਤ ਸੁਖਾਲਾ ਦਿਸਦਾ ਹੈ ਪਰ ਵਾਸਤਵ ਵਿਚ ਬਹੁਤ ਔਖਾ ਹੈ।

ਮੇਰੇ ਗੁਰੂਦੇਵ ਮੈਨੂੰ ਦੱਸਣ ਦੀ ਥਾਂ ਮੈਨੂੰ ਹਰ ਚੀਜ਼ ਲਈ ਜਾਗ ਰੂਪ ਕਰਾਉਂਦੇ ਸਨ ਤੇ ਉਹ ਦਸਦੇ ਸਨ ਕਿ ਮਨੁੱਖ ਦਾ ਮਨ ਤੇ ਬੁੱਧੀ ਉਸ ਦੀਆਂ

ਇਹ ਸੱਚ ਹੈ ਕਿ ਸੰਸਾਰਕ ਪਦਾਰਥਾਂ ਬਹੁਤ ਲੁਭਾਇਮਾਨ, ਫਸਾ ਕੇ ਰੱਖਣ ਵਾਲੀਆਂ ਤੇ ਆਕਰਸ਼ਿਤ ਹਨ ਪਰ ਗਿਆਨ ਪ੍ਰਾਪਤੀ ਦੀ ਬਲਦੀ ਜੁਆਲਾ ਕਦੀ ਵੀ ਸਾਧਕ ਨੂੰ ਆਪਣੇ ਰਸਤੇ ਤੋਂ ਥਿੜਕਣ ਨਹੀਂ ਦਿੰਦੀ।

## ਰਤਨ ਜਾਂ ਅੱਗ

ਮੇਰੇ ਗੁਰੂਦੇਵ ਨੇ ਕਦੇ ਵੀ ਇਸ ਗੱਲ ਤੇ ਜ਼ੋਰ ਨਹੀਂ ਦਿਤਾ ਕਿ ਮੈਂ ਸੰਸਾਰ ਤਿਆਗ ਕੇ ਸਵਾਮੀ ਬਣਾਂ। ਉਨ੍ਹਾਂ ਦੀ ਕੋਸ਼ਿਸ਼ ਸਦਾ ਇਹੋ ਰਹੀ ਹੈ ਕਿ ਮੈਂ ਅਨੁਭਵ ਕਰਾਂ ਤੇ ਆਪਣਾ ਫੈਸਲਾ ਆਪ ਕਰਾਂ। ਉਨ੍ਹਾਂ ਨੇ ਸਦਾ ਇਕੋ ਗੱਲ ਕਹੀ, "ਜੋ ਕੁਝ ਵੀ ਤੂੰ ਮੇਰੇ ਕੋਲੋਂ ਸਿੱਖਣਾ ਚਾਹੁੰਦਾ ਹੈਂ, ਜ਼ਰੂਰ ਸਿੱਖ, ਪਰ ਆਪਣੇ ਪੈਰਾਂ ਤੇ ਖੜ੍ਹਾ ਹੋਣਾ ਸਿੱਖੋ। ਜਦੋਂ ਵੀ ਤੈਨੂੰ ਮੇਰੀ ਮਦਦ ਦੀ ਜ਼ਰੂਰਤ ਹੋਵੇ, ਮੈਂ ਹਮੇਸ਼ਾ ਹਾਜ਼ਰ ਹਾਂ। ਜੇ ਕਦੇ ਮੈਂ ਕੋਈ ਪ੍ਰਸ਼ਨ ਪੁਛਦਾ ਹਾਂ, ਉਹ ਕਹਿੰਦੇ, "ਕਿਉਂ, ਤੂੰ ਥੱਕ ਗਿਆ? ਕੀ ਤੂੰ ਇਸ ਦਾ ਉਤਰ ਆਪ ਨਹੀਂ ਲੱਭ ਸਕਦਾ? ਮੈਂ ਤੈਨੂੰ ਔਕੜਾਂ ਸੁਲਝਾਉਣ ਦਾ ਤਰੀਕਾ ਦੱਸ ਦਿਆਂਗਾ, ਪ੍ਰਸ਼ਨਾਂ ਦੇ ਉਤਰ ਲੱਭਣ ਦਾ ਤਰੀਕਾ ਦੱਸ ਦਿਆਂਗਾ ਪਰ ਮੈਂ ਤੈਨੂੰ ਛੇਤੀਂ ਨਾਲ ਉਤਰ ਨਹੀਂ ਦੱਸਾਂਗਾ।"

ਗੁਰੂਦੇਵ ਨੇ ਮੈਨੂੰ ਸੰਸਾਰਕ ਵਸਤੂਆਂ ਨਾਲ ਰਿਝਾਉਣ ਦਾ ਬਹੁਤ ਯਤਨ ਕੀਤਾ ਤੇ ਕਿਹਾ, "ਸੰਸਾਰ ਵਿਚ ਜਾਹ, ਤੂੰ ਪੜ੍ਹਿਆ-ਲਿਖਿਆ ਹੈਂ, ਜਾ ਕੇ ਸਰਕਾਰ ਵਿਚ ਅਹੁਦਾ ਪ੍ਰਾਪਤ ਕਰ, ਮੇਰੇ ਨਾਲ ਤੇਰਾ ਮੋਹ ਠੀਕ ਨਹੀਂ। ਮੈਂ ਚਾਹੁੰਦਾ ਹਾਂ ਕਿ ਤੂੰ ਸੰਸਾਰ ਵਿਚ ਰਮ ਜਾਏਂ, ਸੰਸਾਰ ਵਿਚ ਸੰਸਾਰ ਦਾ ਬਣ ਕੇ ਰਹੇਂ; ਪੈਸਾ ਸਾਰਾ ਮੈਂ ਦਿਆਂਗਾ।"

ਮੈਂ ਕਿਹਾ, "ਉਹ ਸਭ ਕੁਝ ਮੈਨੂੰ ਨਹੀਂ ਚਾਹੀਦਾ।"

ਉਹ ਕਹਿਣ ਲੱਗੇ, "ਸੋਚ ਲੈ, ਕੀ ਤੂੰ ਠੀਕ ਕਹਿ ਰਿਹਾ ਹੈਂ?" ਐਨਾ ਕਹਿ ਕੇ ਉਨ੍ਹਾਂ ਨੇ ਜੋ ਕੀਤਾ, ਤੁਹਾਨੂੰ ਵਿਸ਼ਵਾਸ਼ ਵੀ ਨਾ ਆਵੇ, ਉਹ ਮੈਨੂੰ ਪਹਾੜ ਤੇ ਲੈ ਗਏ ਤੇ ਕਹਿਣ ਲੱਗੇ, "ਤੈਨੂੰ ਰਤਨ ਬਹੁਤ ਪਿਆਰੇ ਲਗਦੇ ਹਨ ਨਾ?" ਇਹ ਗੱਲ ਬਿਲਕੁਲ ਸੱਚ ਸੀ, ਮੈਨੂੰ ਸੋਹਣੀਆਂ ਵਸਤਾਂ ਬਹੁਤ ਹੀ ਪਸੰਦ ਸੀ। ਉਹ ਮੇਰੀ ਛੁਪੀ ਹੋਈ ਇੱਛਾ ਬਹੁਤ ਚੰਗੀ ਤਰ੍ਹਾਂ ਜਾਣਦੇ ਸਨ। ਉਹ ਕਹਿਣ ਲੱਗੇ, "ਲੈ ਦੇਖ।" ਮੈਂ ਹੈਰਾਨ ਹੋ ਗਿਆ ਉਥੇ ਹੀਰੇ, ਰਤਨ, ਜਵਾਹਰਾਂ ਦਾ ਢੇਰ ਲੱਗਾ ਪਿਆ ਸੀ। ਮੈਂ ਆਪਣੀਆਂ ਅੱਖਾਂ ਮਲੀਆਂ, ਮੁੜ ਕੇ ਖੋਲ੍ਹੀਆਂ – ਇਹ ਦੇਖਣ ਲਈ ਕਿ ਜੋ ਮੈਂ ਦੇਖ ਰਿਹਾ ਹਾਂ ਉਹ ਸਚਮੁਚ ਹੈ ਕਿ ਮਾਇਆ ਜਾਲ ਹੈ। ਉਹ ਕਹਿਣ ਲੱਗੇ, "ਇਹ ਮਾਇਆ ਜਾਲ ਨਹੀਂ ਹੈ, ਜਾਹ ਜਾ ਕੇ ਚੁੱਕ ਲੈ, ਮੈਂ ਸੱਚ ਕਹਿ ਰਿਹਾ ਹਾਂ ਇਹ ਸਭ ਸੁੱਚੇ ਹਨ ਤੇ ਇਹ ਸਭ ਕੁਝ ਸੱਚ ਹੈ; ਚੁੱਕ ਲੈ ਇਹ ਤੇਰੇ ਲਈ ਹੀ ਹਨ। ਇਹ ਲੈ ਕੇ ਤੂੰ ਭਾਰਤ ਵਰਸ਼ ਦਾ ਸਭ ਤੋਂ ਅਮੀਰ ਨੌਜਵਾਨ ਬਣ ਜਾਵੇਂਗਾ, ਪਰ ਮੈਨੂੰ ਦੂਰ ਹਿਮਾਲੀਆ ਵਿਚ ਜਾਣ ਦੇ, ਮੈਂ ਦੂਰ ਹਿਮਾਲੀਆ ਵਿਚ ਚਲੇ ਜਾਣਾ ਚਾਹੁੰਦਾ ਹਾਂ।"

ਮੇਰੀਆਂ ਅੱਖਾਂ ਵਿਚੋਂ ਨੀਰ ਬਹਿ ਤੁਰਿਆ ਤੇ ਮੈਂ ਕਿਹਾ, "ਤੁਸੀਂ ਮੈਨੂੰ ਸੁੱਟ

ਚੜ੍ਹਾਅ ਤੋਂ ਦੁਖੀ ਹੋ ਕੇ, ਉਤੇਜਿਤ ਹੋ ਕੇ ਸੰਸਾਰ ਨੂੰ ਤਿਆਗਣ ਦੀ ਸੋਚ ਲੈਂਦਾ ਹੈ। ਬਾਹਰ ਭਾਵੇਂ ਕਿੰਨਾ ਕੁਛ ਉਨ੍ਹਾਂ ਨੂੰ ਲੁਭਾਇਮਾਨ ਲੱਗੇ ਪਰ ਅੰਦਰ ਹਾਲੇ ਵੀ ਉਥੱਲ-ਪੁਥੱਲ ਚਲਦੀ ਹੀ ਰਹਿੰਦੀ ਹੈ, ਕਿਤੇ ਵੀ ਕਿਉਂ ਨਾ ਉਹ ਚਲਾ ਜਾਵੇ। ਨਿਰਾਸ਼ਤਾ, ਲੋਭ, ਮੋਹ, ਪਿਆਰ, ਨਫਰਤ, ਗੁੱਸਾ, ਈਰਖਾ ਇਹ ਕਦੇ ਵੀ 'ਆਤਮ ਮਾਰਗ' ਤੇ ਚਲੇ ਬਿਨਾਂ ਨਹੀਂ ਛੱਡੀਆਂ ਜਾ ਸਕਦੀਆਂ। ਨਿਰਾਸਤਾ ਭਰੀ ਤੇ ਅਸੰਤੁਸ਼ਟ ਆਤਮਾ, ਤਿਆਗ ਦੇ ਰਸਤੇ ਤੇ ਕਦੇ ਨਹੀਂ ਚਲ ਸਕਦੀ। ਗੁਫਾ ਵਿਚ ਬੈਠ ਕੇ ਸੰਸਾਰ ਤੇ ਸੰਸਾਰਕ ਪਦਾਰਥਾਂ ਲਈ ਸੋਚੀ ਜਾਣਾ ਬਹੁਤ ਦੁਖਮਈ ਹੋ ਸਕਦਾ ਹੈ। ਮੇਰੇ ਗੁਰੂ ਦੇਵ ਚਾਹੁੰਦੇ ਸਨ ਕਿ ਮੈਂ ਇਕ ਬੜਾ ਹੀ ਸੁਭਾਵਿਕ ਬਚਪਨ ਬਿਤਾਵਾਂ, ਕਿਸੇ ਪੱਖੋਂ ਵੀ ਮੇਰਾ ਬਚਪਨ ਅਸੰਤੁਸ਼ਟ ਨਾ ਹੋਵੇ। ਉਨ੍ਹਾਂ ਦਿਨਾਂ ਵਿਚ ਮੈਂ ਬਹੁਤ ਵਧੀਆ ਤੇ ਮਹਿੰਗੀਆਂ ਕਾਰਾਂ ਗੱਡੀਆਂ ਖਰੀਦੀਆਂ ਤੇ ਵੇਚੀਆਂ - ਸਾਲ ਵਿਚ ਦੋ ਵੀ। ਭਾਰਤ ਵਰਸ਼ ਦੇ ਕਿਸੇ ਵੀ ਸ਼ਹਿਜ਼ਾਦੇ ਨਾਲੋਂ ਵੱਧ ਸ਼ਾਨ ਨਾਲ ਮੈਂ ਰਹਿੰਦਾ ਸੀ। ਮੇਰੇ ਰਿਸ਼ਤੇਦਾਰ, ਇਥੋਂ ਤਕ ਕਿ ਪੁਲਿਸ ਵੀ ਹੈਰਾਨ ਸੀ ਕਿ ਮੇਰੇ ਕੋਲ ਇਸ ਤਰ੍ਹਾਂ ਸ਼ਾਨ ਨਾਲ ਰਹਿਣ ਲਈ ਪੈਸਾ ਕਿਥੋਂ ਆਉਂਦਾ ਹੈ। ਰਾਜ ਦੀ ਗੱਲ ਇਹ ਸੀ ਕਿ ਮੈਂ ਜੋ ਵੀ ਚਾਹੁੰਦਾ ਸੀ ਗੁਰੂਦੇਵ ਮੈਨੂੰ ਦਿੰਦੇ ਸਨ। ਉਨ੍ਹਾਂ ਨੇ ਆਪ ਨਾ ਕੋਈ ਵਸਤ ਰੱਖੀ ਤੇ ਨਾ ਹੀ ਵਰਤੀ।

ਜਦੋਂ ਮੈਨੂੰ ਸੰਸਾਰਕ ਵਸਤੂਆਂ ਦੀ ਹੋਂਦ, ਮਨੋਰਥ ਸਮਝ ਆ ਗਿਆ ਮੈਂ ਇਕ ਦਮ ਬਿਲਕੁਲ ਸ਼ਾਂਤ ਹੋ ਗਿਆ। ਮੇਰਾ ਸੰਸਾਰਕ ਪਦਾਰਥਾਂ ਲਈ ਤਾਪ ਉਤਰ ਗਿਆ ਤੇ ਮੈਂ ਨਵਾਂ ਨਰੋਆ ਹੋ ਗਿਆ - ਧਿਆਨ ਸਿਮਰਨ ਕਰਨ ਲਈ। ਛੁਪਿਆ ਹੋਇਆ ਮੋਹ ਬਹੁਤ ਭਿਆਨਕ ਹੋ ਸਕਦਾ ਹੈ ਕਿਉਂ ਜੋ ਇਹ ਆਪਣਾ ਪ੍ਰਗਟਾਵਾ ਧਿਆਨ ਵਿਚ ਕਰੇਗਾ - ਰੋਜ਼ਾਨਾ ਜੀਵਨ ਨਾਲੋਂ ਕਿਤੇ ਵੱਧ। ਸੰਸਾਰਕ ਇਛਾਵਾਂ ਦੀ ਪੂਰਤੀ ਦੀ ਲੋਚਾ ਸਵੈ ਗਿਆਨ ਦੀ ਪ੍ਰਾਪਤੀ ਵਿਚ ਬਹੁਤ ਵਿਘਨ ਪਾ ਸਕਦੀ ਹੈ। ਗੁਰੂਦੇਵ ਨੇ ਇਕ ਵਾਰੀ ਕਿਹਾ, "ਗੰਗਾ ਦੇ ਕਿਨਾਰੇ ਚੱਲੋ, ਮੈਂ ਤੈਨੂੰ ਇਕ ਹੋਰ ਪਾਠ ਪੜ੍ਹਾਉਣਾ ਹੈ।" ਮੈਂ ਕਿਹਾ, "ਉਹ ਕੀ ਹੈ?" ਉਹ ਕਹਿਣ ਲੱਗੇ, "ਤੂੰ ਹਿਮਾਲੀਆ ਤੇ ਕਿਉਂ ਰਹਿੰਦਾ ਹੈਂ?" ਮੈਂ ਕਿਹਾ, "ਆਤਮ ਮਾਰਗ ਤੇ ਚੱਲਣ ਦਾ ਅਭਿਆਸ ਕਰਨ ਲਈ।"

"ਤੂੰ ਆਤਮ ਮਾਰਗ ਤੇ ਕਿਉਂ ਚੱਲਣਾ ਚਾਹੁੰਦਾ ਹੈਂ?" ਉਨ੍ਹਾਂ ਨੇ ਪੁਛਿਆ।

ਮੈਂ ਕਿਹਾ, "ਸਵੈ ਗਿਆਨ ਦੀ ਪ੍ਰਾਪਤੀ ਲਈ ਤੇ ਸੰਪੂਰਨ ਹੋਣ ਲਈ।" ਮੇਰੇ ਗੁਰੂਦੇਵ ਨੇ ਜਵਾਬ ਦਿਤਾ, "ਫੇਰ ਤੂੰ ਸੰਸਾਰਕ ਪਦਾਰਥਾਂ ਦੀ ਇੱਛਾ ਕਿਉਂ ਰਖਦਾ ਹੈਂ? ਤਿਆਗੀ ਹੋ ਕੇ, ਗੁਫਾ ਵਿਚ ਰਹਿ ਕੇ ਫੇਰ ਸੰਸਾਰ ਦੇ ਪਦਾਰਥਾਂ ਨੂੰ ਲੋਚਣਾ, ਸਪਸ਼ਟ ਹੈ ਤੇਰੀ ਇੱਛਾ ਪੂਰਤੀ ਨਹੀਂ ਹੋਈ। ਇਹ ਉਹ ਸਿਰ ਦਰਦ ਹੈ ਜੋ ਬਿਨਾਂ ਅਨੁਸ਼ਾਸ਼ਨ ਦੇ ਰੋਕਿਆ ਨਹੀਂ ਜਾ ਸਕਦਾ। ਸਵੈ ਅਨੁਸ਼ਾਨ ਤੋਂ ਸਵੈ ਸਿਖਿਆ ਦੀ ਪ੍ਰਾਪਤੀ ਹੁੰਦੀ ਹੈ ਤੇ ਸਵੈ-ਸਿਖਿਆ ਤੋਂ ਆਤਮ ਗਿਆਨ, ਸੱਚਾ ਗਿਆਨ ਉਤਪੰਨ ਹੁੰਦਾ ਹੈ। ਸਵੈ-ਅਭਿਆਸ ਤੋਂ ਤੁਸੀਂ ਆਪਣੇ ਆਪ ਨੂੰ ਬ੍ਰਹਿਮੰਡ ਦਾ ਹਿੱਸਾ ਮਹਿਸੂਸ ਕਰ ਸਕਦੇ ਹੋ, ਅਨੁਭਵ ਕਰ ਸਕਦੇ ਹੋ। ਆਪਣੇ ਆਪ ਨੂੰ ਬ੍ਰਹਿਮੰਡ ਵਿਚ ਇਕ ਕਰਨਾ ਹੀ ਜੀਵਨ ਦਾ ਮਨੋਰਥ ਹੈ।

ਪਵੇਗਾ। ਇਹ ਬਿਨਾਂ ਨਿਮਰਤਾ ਤੋਂ ਛੱਡਿਆ ਨਹੀਂ ਜਾ ਸਕਦਾ। ਮੈਂ ਤੈਨੂੰ ਉਨ੍ਹਾਂ ਘਰਾਂ ਵਿਚ ਭੀਖ ਮੰਗਣ ਭੇਜਾਂਗਾ ਜਿਥੇ ਲੋਕੀ ਬਹੁਤ ਗਰੀਬ ਹਨ, ਫੇਰ ਤੈਨੂੰ ਪਤਾ ਲੱਗੇਗਾ ਕਿ ਤੂੰ ਕੀ ਹੈਂ?"

ਮੈਂ ਕਿਹਾ, "ਠੀਕ ਹੈ।"

ਜੋ ਮੇਰੇ ਨਾਲ ਉਦੋਂ ਹੋਈ, ਮੈਂ ਕਦੇ ਨਹੀਂ ਭੁੱਲਿਆ। ਮੈਂ ਬੜਾ ਰਿਸ਼ਟ-ਪੁਸ਼ਟ ਸੀ, ਤੇ ਮੈਂ ਰੇਸ਼ਮ ਦਾ ਚੋਲਾ ਪਾਇਆ ਹੋਇਆ ਸੀ। ਕੀ ਤੁਸੀਂ ਮੰਨ ਸਕਦੇ ਹੋਂ ਕਿ ਕੋਈ ਭੀਖ ਮੰਗ ਰਿਹਾ ਹੋਵੇ ਤੇ ਉਸ ਨੇ ਰੇਸ਼ਮ ਦਾ ਚੋਲਾ ਪਾਇਆ ਹੋਵੇ। ਮੈਂ ਬੜੀ ਬੇਪਰਵਾਹੀ ਨਾਲ ਘੁੰਮਦਾ ਫਿਰਦਾ ਸੀ। ਯੋਗ ਅਨੁਸਾਰ ਤੁਹਾਨੂੰ ਬਿਲਕੁਲ ਸਿਧੇ ਤੁਰਨਾ ਚਾਹੀਦਾ ਹੈ, ਸਿੱਧੇ ਬੈਠਣਾ ਚਾਹੀਦਾ ਹੈ ਪਰ ਇਸ ਤਰ੍ਹਾਂ ਕਰਨ ਨਾਲ ਲੋਕੀ ਤੁਹਾਨੂੰ ਘੁਮੰਡੀ ਸਮਝਦੇ ਹਨ। ਮੈਂ ਭੀਖਿਆ ਮੰਗਣ ਗਿਆ ਤੇ ਸਭ ਤੋਂ ਪਹਿਲਾਂ ਜਿਸ ਘਰ ਗਿਆ, ਉਥੇ ਇਕ ਬੀਬੀ ਗਾਂ ਦਾ ਦੁੱਧ ਚੋ ਰਹੀ ਸੀ ਤੇ ਨਾਲ-ਨਾਲ ਉਹ ਗਾਣਾ ਗਾ ਰਹੀ ਸੀ ਤੇ ਮਿੱਟੀ ਦਾ ਭਾਂਡਾ ਉਸ ਨੇ ਆਪਣੀਆਂ ਲੱਤਾਂ ਵਿਚ ਫੜਿਆ ਹੋਇਆ ਸੀ। ਮੈਂ ਕਿਹਾ, "ਨਾਰਾਇਣ ਹਰੀ।" ਉਹ ਐਨੀ ਤਰਬਕ ਗਈ ਕਿ ਉਹ ਡਰ ਨਾਲ ਉੱਛਲ ਗਈ ਤੇ ਭਾਂਡਾ ਜੋ ਉਸ ਦੀਆਂ ਲੱਤਾਂ ਵਿਚ ਫੜਿਆ ਹੋਇਆ ਸੀ, ਡਿੱਗ ਪਿਆ ਤੇ ਟੁੱਟ ਗਿਆ। ਮੈਂ ਕਿਹਾ, "ਹੇ ਵਾਹਿਗੁਰੂ ਇਹ ਕੀ ਹੋ ਗਿਆ?"

ਉਹ ਐਨੀ ਗੁੱਸੇ ਹੋਈ ਤੇ ਉਚੀ-ਉਚੀ ਬੋਲਣ ਲੱਗ ਪਈ, ਕਹਿਣ ਲੱਗੀ, "ਦੇਖੋ! ਐਡਾ ਹੱਟਾ ਕੱਟਾ, ਤੇ ਭੀਖ ਮੰਗਣ ਤੁਰਿਆ ਹੋਇਐ, ਤੂੰ ਧਰਤੀ ਤੇ ਬੋਝ ਹੈਂ, ਤੂੰ ਆਪਣੇ ਆਪ ਤੇ ਬੋਝ ਹੈਂ, ਤੈਨੂੰ ਕਿਸ ਨੇ ਮੰਗਣਾ ਸਿਖਾਇਆ ਹੈ? ਰੇਸ਼ਮ ਦਾ ਚੋਲਾ ਪਾਉਣ ਲਈ ਤੇਰੇ ਕੋਲ ਪੈਸੇ ਹੈਗੇ, ਉਦਾਂ ਤੂੰ ਮੰਗਦਾ ਫਿਰਦਾ ਹੈਂ।" ਮੈਨੂੰ ਬੜੀ ਸ਼ਰਮ ਆਈ।

ਮੈਂ ਬੇਨਤੀ ਕੀਤੀ, "ਮੈਨੂੰ ਘੱਟੋ-ਘਟ ਗਾਲ੍ਹਾਂ ਤਾਂ ਨਾ ਕੱਢੋ।"

ਉਹ ਕਹਿਣ ਲੱਗੀ, "ਇਹ ਭਾਂਡਾ ਬਹੁਤ ਪੁਰਾਣਾ ਸੀ, ਮੈਨੂੰ ਮੇਰੀ ਸੱਸ ਨੇ ਦਿਤਾ ਸੀ। ਤੂੰ ਨਖੱਟੂ ਚਲਾ ਜਾਹ ਇਥੋਂ।" ਉਹਨੂੰ ਉਹ ਭਾਂਡਾ ਬੜਾ ਪਿਆਰਾ ਸੀ ਤੇ ਉਸ ਦੇ ਟੁੱਟਣ ਦੇ ਅਫਸੋਸ ਵਿਚ ਉਹ ਬੋਲਦੀ ਹੀ ਗਈ।

ਮੈਂ ਗੁਰੂਦੇਵ ਕੋਲ ਗਿਆ। ਉਹ ਰੋਜ਼ ਮੈਨੂੰ ਬੁਲਾ ਕੇ ਪੁਛਦੇ ਸੀ, ਤੂੰ ਪ੍ਰਸ਼ਾਦਾ ਛਕਿਆ? ਮੈਂ ਸਾਰਾ ਦਿਨ ਚੁੱਪ ਰਿਹਾ, ਉਹ ਵੀ ਸਾਰਾ ਦਿਨ ਚੁੱਪ ਰਹੇ। ਮੈਂ ਸੋਚਿਆ, ਰੋਜ਼ ਦੀ ਤਰ੍ਹਾਂ ਅੱਜ ਵੀ ਮੈਨੂੰ ਪੁੱਛਣਗੇ, ਪਰ ਉਨ੍ਹਾਂ ਨੇ ਮੈਨੂੰ ਪੁੱਛਿਆ ਨਹੀਂ ਕਿ ਤੂੰ ਪ੍ਰਸ਼ਾਦਾ ਛਕਿਆ ਹੈ ਕਿ ਨਹੀਂ।

ਉਹ ਕਹਿਣ ਲੱਗੇ, "ਮੈਂ ਇਸ ਕਰਕੇ ਨਹੀਂ ਪੁਛਿਆ ਕਿ ਹੁਣ ਤੂੰ ਸਵਾਮੀ ਹੈਂ?" ਮੈਂ ਕਿਹਾ, "ਇਸ ਤੋਂ ਤੁਹਾਡਾ ਕੀ ਭਾਵ ਹੈ?"

ਉਹ ਕਹਿਣ ਲੱਗੇ, "ਸਵਾਮੀ ਆਪਣਾ ਮਾਲਕ ਆਪ ਹੁੰਦਾ ਹੈ - ਆਪਣੇ ਸਮੁੱਚੇ ਦਾ ਤੇ ਆਪਣੀ ਭੁੱਖ ਦਾ।"

ਮੈਂ ਕਿਹਾ, "ਸਵਾਮੀ ਤੋਂ ਤੁਹਾਡਾ ਭਾਵ ਹੈ ਕਿ ਤੁਸੀਂ ਮੇਰੀ ਦੇਖ ਭਾਲ ਨਹੀਂ ਕਰੋਂਗੇ?"

ਰਹੇ ਹੋਂ, ਤੁਸੀਂ ਮੈਨੂੰ ਠੀਕ ਕਹਿ ਰਹੇ ਹੋ ਕਿ ਮੈਂ ਇਹ ਰਤਨ ਲੈ ਕੇ ਤੁਹਾਨੂੰ ਛੱਡ ਦਿਆਂ।" ਨਹੀਂ, ਨਹੀਂ ਇਹ ਕਦੇ ਨਹੀਂ ਹੋ ਸਕਦਾ, ਮੈਨੂੰ ਨਹੀਂ ਚਾਹੀਦੇ ਇਹ ਰਤਨ। ਮੈਂ ਕੇਵਲ ਤੁਹਾਡੇ ਕੋਲ, ਤੁਹਾਡੇ ਨਾਲ ਹੀ ਰਹਿਣਾ ਚਾਹੁੰਦਾ ਹਾਂ।"

ਤਦ ਉਹ ਕਹਿਣ ਲੱਗੇ, "ਜੇ ਤੂੰ ਮੇਰੇ ਕੋਲ ਰਹਿਣਾ ਚਾਹੁੰਦਾ ਹੈਂ ਤੇ ਉਹ ਸਾਮ੍ਹਣੇ ਦੇਖ, ਕੀ ਤੈਨੂੰ ਭਖਦੀ ਜੁਆਲਾ ਦਿਸ ਰਹੀ ਹੈ?" ਜਦੋਂ ਮੈਂ ਅੱਖਾਂ ਉਚੀਆਂ ਕਰਕੇ ਸਾਮ੍ਹਣੇ ਦੇਖਿਆ, ਸੱਚੀ-ਮੁੱਚੀ ਜੁਆਲਾ ਦੀ ਬੜੀ ਉਚੀ ਲਾਟ ਨਿਕਲ ਰਹੀ ਸੀ। ਉਹ ਕਹਿਣ ਲੱਗੇ, "ਜੇ ਤੂੰ ਉਸ ਅੱਗ ਵਿਚੋਂ ਲੰਘ ਜਾਵੇਂਗਾ ਤਾਂ ਤੂੰ ਮੇਰੇ ਨਾਲ ਰਹਿ ਸਕੇਂਗਾ, ਮੇਰੇ ਨਾਲ ਆ ਸਕੇਂਗਾ। ਤੂੰ ਦੱਸ, ਤੂੰ ਕੀ ਕਰਨਾ ਚਾਹੇਂਗਾ? ਤੂੰ ਆਪਣਾ ਫੈਸਲਾ ਆਪ ਕਰ, ਤੈਨੂੰ ਸੰਸਾਰ ਦੀਆਂ ਵਸਤੂਆਂ ਦੀ, ਸੰਸਾਰ ਦੀ ਕਿੰਨੀ ਇੱਛਾ ਹੈ ਤੇ ਸੱਚ ਦੀ ਭਾਲ ਦੀ, ਗਿਆਨ ਦੀ, ਪ੍ਰਕਾਸ਼ ਦੀ ਕਿੰਨੀ ਇੱਛਾ ਹੈ?"

ਮੈਂ ਕਿਹਾ, "ਮੈਨੂੰ ਅੱਗ ਪ੍ਰਵਾਨ ਹੈ। ਸੰਸਾਰ, ਸੰਸਾਰਕ ਵਸਤੂਆਂ ਨਹੀਂ, ਮਾਇਆ ਨਹੀਂ, ਕੁਝ ਨਹੀਂ ਚਾਹੀਦਾ, ਮੈਂ ਨਵਾਂ ਜਨਮ ਲੈਣਾ ਚਾਹੁੰਦਾ ਹਾਂ, ਹੋਰ ਕੋਈ ਤਰੀਕਾ ਹੀ ਨਹੀਂ।" ਇਸ ਪ੍ਰਕਾਰ ਮੈਂ ਤਿਆਗ ਦਾ ਪੱਥ ਪ੍ਰਵਾਨ ਕੀਤਾ।

ਤਿਆਗ ਦਾ ਪੱਥ ਖੰਡੇ ਦੀ ਧਾਰ ਤੇ ਤੁਰਨਾ ਹੈ। ਇਹ ਐਨਾ ਕਠਿਨ ਹੈ ਕਿ ਹਰ ਕਦਮ ਤੇ ਇਸ ਤਰ੍ਹਾਂ ਲਗਦਾ ਹੈ ਕਿ ਹੁਣ ਡਿੱਗੇ, ਹੁਣ ਡਿੱਗੇ। ਸਭ ਤੋਂ ਵੱਡੀਆਂ ਔਕੜਾਂ ਇਸ ਰਸਤੇ ਤੇ ਸੁਆਰਥੀ ਇਛਾਵਾਂ ਹਨ। ਕੇਵਲ ਉਹ ਵਡਭਾਗੇ ਇਸ ਰਸਤੇ ਤੇ ਚਲ ਸਕਦੇ ਹਨ ਜੋ ਨਿਰਭੈ, ਲੋਭ ਰਹਿਤ ਮਾਇਆ ਚੱਕਰ ਤੋਂ ਆਕ੍ਰਸ਼ਤ ਨਾ ਹੋ ਸਕਣ, ਮਾਇਆ ਦੀ ਲਪੇਟ ਵਿਚ ਨਾ ਆਉਣ। ਉਹ ਜਿਸ ਨੇ ਆਪਣੀਆਂ ਸਾਰੀਆਂ ਇਛਾਵਾਂ ਇਕ ਦੀ ਪ੍ਰਾਪਤੀ ਵਿਚ ਲਾ ਦਿਤੀਆਂ ਹੋਣ, ਕੇਵਲ ਸੱਚ ਦੀ ਢੂੰਡ ਵਿਚ ਲਾ ਦਿਤੀਆਂ ਹੋਣ ਉਹ ਹੀ ਇਸ ਰਸਤੇ ਤੇ ਚੱਲ ਕੇ ਸਫਲ ਹੋ ਸਕਦਾ ਹੈ।

ਤਿਆਗ ਦਾ ਰਸਤਾ ਕੋਈ ਵਿਰਲਾ ਹੀ ਚੁਣਦਾ ਹੈ। ਇਹ ਰਸਤਾ ਹਰ ਇਕ ਲਈ ਨਹੀਂ ਹੈ। ਜਿਹੜੇ ਤਿਆਗ ਦਾ ਜੀਵਨ ਮਾਣਦੇ ਹਨ ਉਹ ਵਡਭਾਗੇ ਹਨ। ਕ੍ਰਮਸ਼ੀਲ ਹੋਣਾ ਵੀ ਉਤਨਾ ਹੀ ਉਤਮ ਹੈ ਪਰ ਇਹ ਪਤਾ ਹੋਵੇ ਕਿ ਕਰਮ ਕਿਵੇਂ ਸੁੱਚਜੀ ਤਰ੍ਹਾਂ ਸੰਸਾਰ ਤੋਂ ਨਿਰਲੇਪ ਹੋ ਕੇ, ਨਿਰਸੁਆਰਥੀ ਹੋ ਕੇ ਕੀਤੇ ਜਾਣ। ਉਦੇਸ਼ ਦੋਨਾਂ ਦਾ ਇਕੋ ਹੀ ਹੈ, ਪ੍ਰਾਪਤੀ ਦੋਨਾਂ ਦੀ ਇਕੋ ਹੀ ਹੈ।

## ਸਵਾਮੀ ਬਣ ਕੇ ਪਹਿਲਾ ਦਿਨ

ਦੀਕਸ਼ਾ ਦੇਣ ਤੋਂ ਬਾਦ ਗੁਰੂਦੇਵ ਕਹਿਣ ਲੱਗੇ, "ਤੈਨੂੰ ਪਤਾ ਹੈ ਕਿ ਸਵਾਮੀ ਬਣ ਕੇ ਸਭ ਤੋਂ ਪਹਿਲਾਂ ਤੈਨੂੰ ਭਿਖਿਆ ਮੰਗਣੀ ਪਵੇਗੀ।"

ਮੈਂ ਕਿਹਾ, "ਉਹ ਹੋ।"

ਉਹ ਕਹਿਣ ਲੱਗੇ, "ਤੇਰਾ ਹੰਕਾਰ ਕਹਿੰਦਾ ਹੈ ਕਿ ਤੂੰ ਦੂਸਰਿਆਂ ਤੇ ਨਿਰਭਰ ਨਾ ਰਹਿ, ਤੂੰ ਦੂਸਰਿਆਂ ਤੋਂ ਸੁਤੰਤਰ ਹੋ ਕੇ ਜੀ। ਤੈਨੂੰ ਇਹ ਸੰਸਾਰ ਛੱਡਣਾ

ਦੇ ਰਸਤੇ ਤੇ ਚਲਣਾ ਸ਼ੁਰੂ ਕਰਦੇ ਹੋ। ਜਦੋਂ ਤਕ ਤੁਸੀਂ ਉਹ ਸਭ ਕੁਝ ਨਖੇਦ ਕੇ ਛੱਡ ਨਹੀਂ ਦਿੰਦੇ ਤਿਆਗ ਨਹੀਂ ਦਿੰਦੇ, ਤਦ ਤਕ ਤੁਸੀਂ ਤੋੜ ਨਹੀਂ ਪਹੁੰਚ ਸਕਦੇ। ਜਦੋਂ ਛੋਟਾ ਬੱਚਾ ਰੋਂਦਾ ਹੈ ਤਾਂ ਮਾਂ ਕੀ ਕਰਦੀ ਹੈ? ਪਹਿਲਾਂ ਟੌਫੀ ਦਿੰਦੀ ਹੈ, ਜੇ ਉਸ ਨਾਲ ਚੁੱਪ ਨਹੀਂ ਕਰਦਾ ਤਾਂ ਕੋਈ ਖਿਡੌਣਾ ਦਿੰਦੀ ਹੈ, ਕੋਈ ਬਿਸਕੁਟ ਦਿੰਦੀ ਹੈ, ਹੋਰ ਕਿੰਨਾ ਕੁਛ ਦਿੰਦੀ ਹੈ, ਜੇ ਫੇਰ ਵੀ ਬੱਚਾ ਚੁੱਪ ਨਾ ਕਰੇ ਤਾਂ ਫੇਰ ਮਾਂ ਉਸ ਨੂੰ ਗੋਦੀ ਚੁੱਕ ਲੈਂਦੀ ਹੈ। ਇਸ ਤੋਂ ਪਹਿਲਾਂ ਕਿ ਮਾਂ ਬੱਚੇ ਨੂੰ ਕੁਛੜ ਚੁੱਕੇ, ਮਾਂ ਬਹੁਤ ਤਰੀਕਿਆਂ ਨਾਲ ਬੱਚੇ ਨੂੰ ਪਰਚਾਉਣ ਦੀ ਕੋਸ਼ਿਸ਼ ਕਰਦੀ ਹੈ। ਬਿਲਕੁਲ ਇਸ ਤਰ੍ਹਾਂ ਹੀ ਸਾਡੇ ਨਾਲ ਤਿਆਗ ਦੇ ਰਸਤੇ ਤੇ ਹੁੰਦਾ ਹੈ।

ਸਵਾਮੀ ਲਈ ਭੀਖਿਆ ਮੰਗਣੀ ਬਹੁਤ ਹੀ ਆਵਸ਼ਕ ਹੈ। ਇਹ ਕੰਮ ਦੂਸਰਿਆਂ ਲਈ ਬੜਾ ਹੀ ਹੀਣਤਾ ਵਾਲਾ ਹੈ। ਆਪਣੇ ਆਪ ਨੂੰ ਛੋਟਾ ਕਰਨ ਵਾਲਾ ਹੈ। ਮੈਂ ਇਹ ਮਹਿਸੂਸ ਕੀਤਾ ਹੈ ਜੋ ਵੀ ਕੇਵਲ ਵਾਹਿਗੁਰੂ ਦੇ ਸਹਾਰੇ ਤੇ ਉਸ ਦੀ ਰਹਿਮਤ ਤੇ ਜੀਉਣਾ ਚਾਹੁੰਦੇ ਹਨ, ਰੋਟੀ ਕਪੜਾ ਉਨ੍ਹਾਂ ਨੂੰ ਮਿਲ ਹੀ ਜਾਂਦਾ ਹੈ। ਰਹਿਣ ਦੀ ਛੱਤ ਵੀ ਮਿਲ ਹੀ ਜਾਂਦੀ ਹੈ। ਜੇ ਤੁਸੀਂ ਰੋਟੀ, ਕੱਪੜੇ ਤੇ ਛੱਤ ਦੀ ਚਿੰਤਾ ਕਰਦੇ ਹੋ ਤਾਂ ਭਾਵ ਹੈ ਕਿ ਤੁਹਾਡਾ ਵਾਹਿਗੁਰੂ ਤੇ ਵਿਸ਼ਵਾਸ਼ ਹੀ ਨਹੀਂ। ਮੈਂ ਮਰਦੇ ਦਮ ਤੱਕ ਇਹ ਹੀ ਮੰਨ ਕੇ ਚਲਾਂਗਾ - ਵਾਹਿਗੁਰੂ ਮੇਰਾ ਹੈ, ਤੇ ਮੈਂ ਕੇਵਲ ਵਾਹਿਗੁਰੂ ਤੇ ਹੀ ਭਰੋਸਾ ਰਖਾਂਗਾ, ਹੋਰ ਕਿਸੇ ਤੇ ਭਰੋਸਾ ਕਰਨਾ ਜੀਵਨ ਦਾ ਅੰਤ ਕਰਨਾ ਹੈ। ਮੇਰੇ ਲਈ ਵਾਹਿਗੁਰੂ ਮੇਰੇ ਅੰਗ ਸੰਗ ਹੈ ਤੇ ਜੋ ਮੈਨੂੰ ਚਾਹੀਦਾ ਹੈ ਉਹ ਬਖਸ਼ਿਸ਼ ਕਰਦਾ ਹੈ।

## ਨਿਰੰਤਰ ਸਖਤੀ

ਇੱਕੀ ਸਾਲ ਦੀ ਉਮਰ ਵਿਚ ਮੈਂ ਗੰਗਾ ਦੇ ਕਿਨਾਰੇ ਕਾਨਿਆਂ ਦੀ ਝੋਂਪੜੀ ਬਣਾ ਕੇ ਰਹਿੰਦਾ ਸੀ - ਰਿਸ਼ੀਕੇਸ਼ ਤੋਂ ਪੰਜ ਮੀਲ ਦੂਰ। ਕਿਉਂਕਿ ਮੈਂ ਇਕੱਲਾ ਰਹਿੰਦਾ ਸੀ ਇਸ ਕਰਕੇ ਲੋਕੀ ਸੋਚਦੇ ਸੀ ਕਿ ਮੈਂ ਬਹੁਤ ਵੱਡਾ ਸੰਤ ਹਾਂ। ਜੇ ਤੁਸੀਂ ਦੂਸਰਿਆਂ ਤੋਂ ਆਪਣੇ ਆਪ ਨੂੰ ਅਲੱਗ ਕਰ ਲਵੋ ਤੇ ਅਜੀਬ ਤਰ੍ਹਾਂ ਦੇ ਕੱਪੜੇ ਪਾ ਲਵੋ, ਕੁਛ ਧਾਰਮਿਕ ਪੁਸਤਕਾਂ ਕੋਲ ਰੱਖ ਲਵੋ (ਭਾਵੇਂ ਉਨ੍ਹਾਂ ਨੂੰ ਪੜ੍ਹੋ ਨਾ) ਤੇ ਜਿਹੜਾ ਮਿਲਣ ਆਏ ਉਹਨੂੰ ਧਿਆਨ ਨਾ ਦਿਓ, ਲੋਕੀ ਸੋਚਣ ਲੱਗ ਪੈਂਦੇ ਹਨ ਕਿ ਤੁਸੀਂ ਬਹੁਤ ਵੱਡੇ ਸਵਾਮੀ ਹੋ।

ਲੋਕੀ ਸਾਰਾ ਦਿਨ ਮੈਨੂੰ ਮਿਲਣ ਆਉਂਦੇ ਰਹਿੰਦੇ। ਮੈਨੂੰ ਸਾਧਨਾ ਕਰਨ ਨੂੰ ਵੀ ਕੋਈ ਸਮਾਂ ਨਾ ਬਚਦਾ, ਸਵੇਰ ਤੋਂ ਸ਼ਾਮ ਤੱਕ ਉਹ ਮੈਨੂੰ ਮੱਥੇ ਟੇਕਦੇ, ਫੁੱਲ-ਫਲ ਪੈਸੇ ਚੜ੍ਹਾਈ ਜਾਂਦੇ। ਕੁਝ ਦੇਰ ਤਾਂ ਮੈਂ ਬਹੁਤ ਖੁਸ਼ ਹੋਇਆ, ਪਰ ਹੌਲੀ-ਹੌਲੀ ਮੈਨੂੰ ਇਸ ਚੀਜ਼ ਤੋਂ ਘ੍ਰਿਣਾ ਹੋਣ ਲੱਗ ਪਈ। ਮੈਂ ਸੋਚਿਆ, "ਇਹ ਕੀ ਹੈ? ਇਹ ਤਾਂ ਸਮਾਂ ਵਿਅਰਥ ਗੁਆਉਣ ਦੀ ਗੱਲ ਹੈ, ਮੈਂ ਆਉਣ ਵਾਲਿਆਂ ਨਾਲ ਲੜਨਾ ਸ਼ੁਰੂ ਕਰ ਦਿਤਾ, ਗੁੱਸੇ ਹੋਣਾ ਸ਼ੁਰੂ ਕਰ ਦਿਤਾ।

ਲੋਕਾਂ ਨੇ ਅੱਗੋਂ ਕਿਹਾ, "ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਸਵਾਮੀ ਗੁੱਸੇ ਹੋ ਜਾਏ ਇਹ ਤਾਂ ਏਵੇਂ ਹੀ ਕਰਦਾ ਹੈ ਵਾਸਤਵ ਵਿਚ ਇਹ ਗੁੱਸੇ ਨਹੀਂ

ਉਹ ਕਹਿਣ ਲੱਗੇ, "ਹੁਣ ਤੂੰ ਵੀ ਸਵਾਮੀ, ਮੈਂ ਵੀ ਸਵਾਮੀ, ਹੁਣ ਤੇਰੇ ਤੇ ਮੇਰੇ ਵਿਚ ਕੀ ਅੰਤਰ ਹੈ। ਤੂੰ ਸਵਾਮੀ ਬਣਨਾ ਚਾਹੁੰਦਾ ਸੀ, ਸੋ ਤੂੰ ਬਣ ਗਿਆ, ਆਪਣੀ ਦੇਖ ਭਾਲ ਹੁਣ ਤੂੰ ਆਪ ਕਰ। ਮੈਨੂੰ ਕਿਉਂ ਆਪਣਾ ਸਹਾਰਾ ਬਣਾਉਂਦਾ ਹੈਂ?"

ਮੈਂ ਬਹੁਤ ਉਦਾਸ ਹੋ ਗਿਆ ਤੇ ਸੋਚਿਆ ਕਿ ਹੁਣ ਮੈਨੂੰ ਆਪਣੇ ਪੈਰਾਂ ਤੇ ਆਪ ਖੜ੍ਹੇ ਹੋਣਾ ਚਾਹੀਦਾ ਹੈ। ਮੈਂ ਕਿਹਾ, "ਮੈਂ ਕਸਮ ਖਾਂਦਾ ਹਾਂ ਕਿ ਅੱਜ ਤੋਂ ਬਾਦ ਮੈਂ ਕਦੀ ਭੀਖ ਨਹੀਂ ਮੰਗਾਂਗਾ ਭਾਵੇਂ ਕੁਛ ਵੀ ਕਿਉਂ ਨਾ ਹੋਵੇ। ਜੇ ਵਾਹਿਗੁਰੂ ਚਾਹੁੰਦਾ ਹੈ ਕਿ ਮੈਂ ਜੀਵਤ ਰਹਿ ਕੇ ਭਜਨ ਸਿਮਰਨ ਕਰਾਂ ਤੇ ਉਸ ਦੀ ਮਿਹਰ, ਪਰ ਮੈਂ ਭੀਖ ਕਦੀ ਨਹੀਂ ਮੰਗਾਂਗਾ।"

ਉਹ ਕਹਿਣ ਲੱਗੇ, "ਤੂੰ ਜਾਣੇ, ਤੂੰ ਆਪਣੇ ਬਚਨ ਤੇ ਅਟੱਲ ਰਹਿਣਾ ਹੈ ਕਿ ਨਹੀਂ, ਹੁਣ ਤੂੰ ਸਵਾਮੀ ਹੈਂ।"

ਇਹ ਕਸਮ ਖਾ ਕੇ ਮੈਂ ਗੰਗਾ ਕਿਨਾਰੇ ਬੈਠ ਗਿਆ। ਲੋਕੀ ਮੈਨੂੰ ਦੇਖਣ ਆਉਣ ਲਗ ਪਏ ਤੇ ਹਰ ਕੋਈ ਇਹ ਹੀ ਸਮਝਦਾ ਰਿਹਾ ਕਿ ਕੋਈ ਦੂਸਰਾ ਮੇਰੀ ਦੇਖਭਾਲ ਕਰ ਰਿਹਾ ਹੈ ਤੇ ਪ੍ਰਸ਼ਾਦਾ ਪਾਣੀ ਲਿਆ ਰਿਹਾ ਹੈ। ਕਈ ਲੋਕੀ ਫੁੱਲ ਲਿਆਉਂਦੇ, ਮੱਥਾ ਟੇਕਦੇ ਰਹੇ ਪਰ ਫਲ ਜਾਂ ਖਾਣ ਲਈ ਕੋਈ ਵੀ ਕੁਝ ਨਹੀਂ ਲੈ ਕੇ ਆਇਆ। ਤੇਰਾਂ ਦਿਨ ਬੀਤ ਗਏ, ਮੈਨੂੰ ਕਿਸੇ ਨੇ ਪੁਛਿਆ ਤਕ ਨਹੀਂ ਕਿ ਮੈਂ ਕੁਛ ਛਕਿਆ ਕਿ ਨਹੀਂ। ਮੈਂ ਐਨਾ ਕਮਜ਼ੋਰ ਹੋ ਗਿਆ ਕਿ ਤੁਰਨਾ ਔਖਾ ਹੋ ਗਿਆ। ਮੈਂ ਸੋਚਾਂ ਕਿ ਮੈਂ ਐਡੀ ਮੂਰਖਤਾ ਕੀਤੀ ਕਿਉਂ, ਮੈਂ ਸਵਾਮੀ ਬਣਿਆ ਕਿਉਂ?"

ਤੇਰਾਂ ਦਿਨ ਬਾਦ ਮੈਂ ਰੋਣ ਲਗ ਪਿਆ, ਮੈਂ ਬ੍ਰਹਮ ਨਾਲ ਗੱਲਾਂ ਕਰਨ ਲੱਗ ਪਿਆ। ਮੈਂ ਕਿਹਾ, "ਮੈਂ ਸ਼ਪਤ ਲਈ ਸੀ ਕਿ ਮੈਂ ਇਸ ਰਸਤੇ ਤੇ ਸੱਚ ਨਾਲ ਚਲਾਂਗਾ; ਕੀ ਮੇਰੇ ਲਈ ਇਕ ਰੋਟੀ ਵੀ ਨਹੀਂ?" ਇਕ ਦਮ ਮੈਂ ਕੀ ਦੇਖਿਆ, ਨਦੀ ਵਿਚੋਂ ਇਕ ਹੱਥ ਨਿਕਲਿਆ, ਤੇ ਹੱਥ ਵਿਚ ਇਕ ਭਾਂਡਾ ਸੀ ਜੋ ਖਾਣ ਦੇ ਪਦਾਰਥਾਂ ਨਾਲ ਭਰਿਆ ਹੋਇਆ ਸੀ। ਉਹ ਹੱਥ ਮੇਰੇ ਵਲ ਆਉਣ ਲਗ ਪਿਆ। ਮੈਂ ਮਾਂ ਦੀ ਆਵਾਜ਼ ਸੁਣੀ ਇਹ ਕਹਿੰਦਿਆਂ, "ਲੈ ਇਹ ਤੇਰੇ ਲਈ ਹੈ।" ਮੈਂ ਉਹ ਭਾਂਡਾ ਲੈ ਲਿਆ ਤੇ ਖਾ ਲਿਆ। ਮੈਂ ਭਾਵੇਂ ਕਿੰਨਾ ਹੀ ਕਿਉਂ ਨਾ ਖਾਂਦਾ ਜਾਵਾਂ ਪਰ ਉਹ ਭਾਂਡਾ ਕਦੀ ਵੀ ਖਾਲੀ ਨਹੀਂ ਸੀ ਹੁੰਦਾ।

ਮੈਂ ਉਹ ਭਾਂਡਾ ਤਿੰਨ ਸਾਲ ਰੱਖ ਛੱਡਿਆ, ਮੈਂ ਲੋਕਾਂ ਨੂੰ ਉਸ ਵਿਚੋਂ ਪਦਾਰਥ ਵੰਡਦਾ ਰਹਿੰਦਾ ਪਰ ਉਹ ਕਦੀ ਖਾਲੀ ਨਹੀਂ ਸੀ ਹੁੰਦਾ। ਜੇ ਤੁਸੀਂ ਉਸ ਨੂੰ ਭਰਨਾ ਚਾਹੋ ਤਾਂ ਉਹ ਭਰਦਾ ਵੀ ਕਦੀ ਨਹੀਂ ਸੀ। ਮੈਂ ਉਸ ਭਾਂਡੇ ਦਾ ਗੁਲਾਮ ਬਣ ਗਿਆ। ਲੋਕੀ ਮੇਰੇ ਕੋਲੋਂ ਤਾਂ ਕੁਛ ਨਹੀਂ ਸੀ ਸਿਖਦੇ ਕੇਵਲ ਉਸ ਭਾਂਡੇ ਨੂੰ ਹੀ ਦੇਖਣ ਆਉਂਦੇ ਸਨ। ਮੇਰੇ ਗੁਰੂਦੇਵ ਕਹਿਣ ਲੱਗੇ, "ਸੁਟ ਦੇ ਇਸ ਨੂੰ ਗੰਗਾ ਵਿਚ।" ਮੈਂ ਉਨ੍ਹਾਂ ਦੀ ਗੱਲ ਮੰਨ ਲਈ।

ਥਾਂ-ਥਾਂ ਤੇ ਵਾਹਿਗੁਰੂ ਮਾਇਆ ਜਾਲ ਵਿਛਾ ਦਿੰਦਾ ਹੈ ਜਦੋਂ ਤੁਸੀਂ ਤਿਆਗ

ਤੇ ਜਦੋਂ ਲੋਕ ਤੁਹਾਡੇ ਕੋਲ ਪ੍ਰਸ਼ਨ ਲੈ ਕੇ ਆਉਂਦੇ ਹਨ ਤਾਂ ਤੁਹਾਨੂੰ ਉਤਰ ਦੇਣਾ ਜ਼ਰੂਰੀ ਹੈ। ਬਹੁਤ ਲੋਕੀ ਇਹ ਸੋਚਦੇ ਹਨ ਕਿ ਸਵਾਮੀਆਂ ਕੋਲ ਸਾਰੀਆਂ ਸਮੱਸਿਆਵਾਂ ਦਾ ਹੱਲ ਹੁੰਦਾ ਹੈ। ਬਹੁਤ ਵਾਰੀ ਕਈਆਂ ਨੂੰ ਕੋਈ ਲਾਭ ਵੀ ਹੋ ਜਾਂਦਾ ਹੈ, ਉਹ ਠੀਕ ਹੋ ਜਾਂਦੇ ਹਨ, ਫੇਰ ਲੋਕ ਉਸਨੂੰ ਵਧਾ ਚੜ੍ਹਾ ਕੇ ਦੱਸਣ ਲੱਗ ਪੈਂਦੇ ਹਨ ਤੇ ਨਵੇਂ-ਨਵੇਂ ਸਵਾਮੀ ਨੂੰ ਵੀ, ਪਹੁੰਚਿਆ ਹੋਇਆ ਸਵਾਮੀ ਦੱਸਣ ਲਗ ਪੈਂਦੇ ਹਨ। ਵਿਚਾਰਾ ਸਵਾਮੀ ਆਪਣੇ ਰਸਤੇ ਤੋਂ ਥਿੜਕ ਜਾਂਦਾ ਹੈ ਤੇ ਅਭਿਆਸ ਗੁਆ ਬੈਠਦਾ ਹੈ। ਸਵਾਮੀ ਪੁਣਾ ਅਵਾਈਂ ਗੁਆ ਲੈਂਦਾ ਹੈ ਤੇ ਉਦੇਸ਼ ਤੇ ਵੀ ਨਹੀਂ ਪਹੁੰਚਦਾ। ਇਸ ਤੋਂ ਬਚਣ ਦਾ ਸਭ ਤੋਂ ਚੰਗਾ ਤਰੀਕਾ ਹੈ, ਭੇਸ ਬਦਲ ਕੇ ਰਹੋ ਤੇ ਆਪਣੀ ਸਾਧਨਾ ਕਰਦੇ ਰਹੋ। ਕਈ ਇਹੋ ਜਿਹੇ ਪੂਰਨ ਬ੍ਰਹਮਗਿਆਨੀ ਹਨ ਪਰ ਸੰਸਾਰ ਤੋਂ ਬਚਣ ਲਈ ਉਹ ਕਮਲੇ ਬਣੇ ਰਹਿੰਦੇ ਹਨ ਤਾਂ ਜੋ ਉਨ੍ਹਾਂ ਦੀ ਸਾਧਨਾ ਵਿਚ ਕੋਈ ਵਿਘਨ ਨਾ ਪਾਵੇ।

ਮੈਨੂੰ ਇਹੋ ਜਿਹੇ ਇਕ ਸਵਾਮੀ ਦਾ ਪਤਾ ਹੈ ਜਿਸ ਲਈ ਲੋਕੀ ਪੈਸੇ ਤੇ ਪ੍ਰਸ਼ਾਦਾ ਪਾਣੀ ਲਿਆਉਂਦੇ ਰਹੇ ਪਰ ਉਹ ਨਹੀਂ ਸੀ ਚਾਹੁੰਦੇ ਕਿ ਉਨ੍ਹਾਂ ਲਈ ਕੋਈ ਕੁਛ ਲੈ ਕੇ ਆਵੇ ਕਿਉਂਕਿ ਉਨ੍ਹਾਂ ਦੇ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੀ ਸਾਧਨਾ ਵਿਚ ਵਿਘਨ ਪੈਂਦਾ ਸੀ। ਸੋ ਉਨ੍ਹਾਂ ਨੇ ਲਿਖ ਕੇ ਲਗਾ ਦਿਤਾ, ਜੋ ਵੀ ਮੈਨੂੰ ਪਿਆਰ ਕਰਦਾ ਹੈ ਇਕ ਪੱਥਰ ਲੈ ਕੇ ਆਏਗਾ। ਲੋਕਾਂ ਨੇ ਇਹ ਸਮਝਿਆ ਕਿ ਸਵਾਮੀ ਜੀ ਨੂੰ ਪੱਥਰ ਚੰਗੇ ਲਗਦੇ ਹਨ, ਉਨ੍ਹਾਂ ਨੇ ਰੋਜ਼ ਲਿਆਉਣੇ ਸ਼ੁਰੂ ਕਰ ਦਿਤੇ - ਇਕ ਦੋ ਜਿੰਨੇ ਵੀ ਹੋ ਸਕਣ। ਥੋੜ੍ਹੀ ਦੇਰ ਬਾਦ ਪੱਥਰਾਂ ਦਾ ਇਕ ਟਿੱਲਾ ਬਣ ਗਿਆ ਤੇ ਸਵਾਮੀ ਜੀ ਉਸ ਟਿੱਲੇ ਤੇ ਰਹਿਣ ਲੱਗ ਪਏ ਤੇ ਲੋਕਾਂ ਨੇ ਉਨ੍ਹਾਂ ਨੂੰ ਕੰਕਰਾਂ ਵਾਲਾ ਬਾਬਾ ਕਹਿਣਾ ਸ਼ੁਰੂ ਕਰ ਦਿਤਾ। ਇਸ ਤਰ੍ਹਾਂ ਉਹ ਇਕੱਲੇ ਰਹਿੰਦੇ।

ਫੇਰ ਸਵਾਮੀ ਜੀ ਉਹ ਭਾਸ਼ਾ ਬੋਲਣ ਲਗ ਪਏ ਜੋ ਕਿਸੇ ਨੂੰ ਸਮਝ ਹੀ ਨਹੀਂ ਸੀ ਆਉਂਦੀ ਤੇ ਉਨ੍ਹਾਂ ਕੋਲ ਕੋਈ ਨਹੀਂ ਸੀ ਆਉਂਦਾ। ਉਹ ਕਹਿੰਦੇ, "ਠੀਕ ਹੈ, ਠੀਕ ਹੈ, ਠੀਕ ਹੈ, ਠੀਕ ਹੈ।" ਉਨ੍ਹਾਂ ਨੇ ਮੇਰੇ ਨਾਲ ਵੀ ਇਸ ਤਰ੍ਹਾਂ ਹੀ ਕੀਤਾ। ਮੈਂ ਉਨ੍ਹਾਂ ਕੋਲ ਰਾਤ ਨੂੰ ਗਿਆ ਜਦੋਂ ਉਹ ਬਿਲਕੁਲ ਇਕੱਲੇ ਸੀ ਤਾਂ ਉਨ੍ਹਾਂ ਨੇ ਮੈਨੂੰ ਦੱਸਿਆ, ਲੋਕੀ ਮੇਰੀ ਸਾਧਨਾ ਵਿਚ ਵਿਘਨ ਪਾਉਂਦੇ ਹਨ। ਇਸ ਲਈ ਇਹੋ ਜਿਹੀ ਬੋਲੀ ਸਿੱਖ ਲਈ ਹੈ ਜੋ ਕਿਸੇ ਨੂੰ ਸਮਝ ਹੀ ਨਹੀਂ ਆਉਂਦੀ ਤੇ ਮੇਰੇ ਨਾਲ ਕੋਈ ਗੱਲ ਬਾਤ ਹੀ ਨਹੀਂ ਕਰਦਾ।

ਸਵਾਮੀ ਜੀ ਨੇ ਦੱਸਿਆ ਕਿ ਸਦਾ ਇਸ ਤਰ੍ਹਾਂ ਰਹੋ ਕਿ ਦੂਸਰੇ ਤੁਹਾਡੀ ਸਾਧਨਾ ਵਿਚ ਵਿਘਨ ਨਾ ਪਾ ਸਕਣ। ਮਨੁੱਖ ਦੇ ਬਹੁਤ ਸਾਰੇ ਵਿਅਕਤੀਤਵ ਹੁੰਦੇ ਹਨ, ਬਹੁਤ ਸਾਰੇ ਚਿਹਰੇ ਹੁੰਦੇ ਹਨ, ਇਹ ਹਉਮੈ ਦੇ ਹੀ ਵੱਖ-ਵੱਖ ਭੇਦ ਹਨ। ਕਈਆਂ ਦਾ ਤਾਂ ਪਤਾ ਲਗ ਸਕਦਾ ਹੈ ਤੇ ਨਰੀਖਣ ਹੋ ਸਕਦਾ ਹੈ ਪਰ ਕਈਆਂ ਦਾ ਤਾਂ ਪਤਾ ਹੀ ਨਹੀਂ ਲਗਦਾ। ਸਵਾਮੀ ਜੀ ਦੱਸਣ ਲੱਗੇ ਕਿ ਅਸਲ ਵਿਚ ਲੋਕੀ ਹਉਮੈ ਦੀ ਹੀ ਪੂਜਾ ਕਰਦੇ ਹਨ, ਵਾਹਿਗੁਰੂ ਦੀ ਨਹੀਂ।

ਜਦੋਂ 'ਮੈਂ', ਅੰਦਰ ਵਸਦੇ ਸੱਚ ਨੂੰ ਜਾਣ ਜਾਂਦੀ ਹੈ ਤੇ ਇਹ ਜਾਨਣ ਨਾਲ

ਹੁੰਦਾ।" ਉਹ ਸਗੋਂ ਹੋਰ ਆਉਣ ਲਗ ਪਏ। ਮੈਨੂੰ ਹੋਰ ਵੀ ਖਿਝ ਆਉਣ ਲੱਗ ਪਈ। ਮੈਂ ਆਪਣਾ ਸੰਤੁਲਨ ਗੁਆ ਬੈਠਾ, ਮੈਂ ਲੋਕਾਂ ਨੂੰ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿਤੀਆਂ। ਉਹ ਅੱਗੋਂ ਕਹਿਣ ਲੱਗ ਪਏ, "ਸ੍ਰੀ ਮਾਨ ਤੁਹਾਡੀਆਂ ਗਾਲ੍ਹਾਂ ਤਾਂ ਅਸੀਸਾਂ ਹਨ।" ਮੈਨੂੰ ਆਖਰ ਉਥੋਂ ਦੌੜਨਾ ਪਿਆ। ਮੈਂ ਸੋਚਿਆ, ਮੈਂ ਤਾਂ ਹਾਲੇ ਵੀ ਕ੍ਰੋਧ ਤੇ ਕਾਬੂ ਨਹੀਂ ਪਾ ਸਕਿਆ।

ਇਹ ਬਹੁਤ ਸਾਰੇ ਤਿਆਗੀਆਂ ਨਾਲ ਹੁੰਦਾ ਹੈ। ਆਉਣ ਵਾਲੇ ਲਗਾਤਾਰ ਔਖਾ ਕਰਦੇ ਰਹਿੰਦੇ ਹਨ ਤੇ ਧਿਆਨ ਉਖੇੜਦੇ ਰਹਿੰਦੇ ਹਨ, ਪਰ ਸਵਾਮੀ ਨੂੰ ਇਸ ਤਰ੍ਹਾਂ ਰਹਿਣਾ ਚਾਹੀਦਾ ਹੈ ਕਿ ਉਹ ਆਪਣੀ ਸਾਧਨਾ ਜ਼ਰੂਰ ਕਰ ਸਕੇ, ਲੋਕਾਂ ਵਿਚ ਬਹੁਤ ਕਸ਼ਿਸ਼ ਪੈਦਾ ਨਾ ਕਰੇ। ਇਕ ਸਵਾਮੀ ਦਾ ਜੀਵਨ ਨਿਰੰਤਰ ਪੀੜਾ ਦਾ ਜੀਵਨ ਹੈ, ਲੋਕੀ ਸੋਚਦੇ ਹਨ ਉਹ ਮਨੁੱਖ ਤੋਂ ਉਤੇ ਹੈ। ਭਾਰਤ ਵਿਚ ਸਵਾਮੀ ਤੋਂ ਭਾਵ ਹੈ - ਸ਼ਕਤੀਆਂ ਦਾ ਮਾਲਕ, ਜਗਤ ਪੀੜਾ ਹਰਨ ਵਾਲਾ, ਗਿਆਨੀ, ਵੈਦ ਤੇ ਹੋਰ ਬਹੁਤ ਕੁਛ। ਇਕ ਸਵਾਮੀ ਨੂੰ ਇਹੋ ਜਿਹੀ ਪਦਵੀ ਦੇ ਦਿਤੀ ਜਾਂਦੀ ਹੈ ਜੋ ਕਿ ਇਕ ਆਮ ਆਦਮੀ ਲਈ ਬਹੁਤ ਹੀ ਕਠਿਨ ਹੋਵੇ। ਲੋਕੀ ਇਹ ਨਹੀਂ ਸਮਝਣ ਦੀ ਕੋਸ਼ਿਸ਼ ਕਰਦੇ ਕਿ ਕਈ ਸਵਾਮੀ ਤਾਂ ਆਪ ਹੀ ਹਾਲੇ ਸਿੱਖ ਰਹੇ ਹੁੰਦੇ ਹਨ, ਸਵਾਮੀ ਬਣਨ ਦੀ ਕ੍ਰਿਆ ਵਿਚ ਹੁੰਦੇ ਹਨ, ਹਾਲੇ ਉਨ੍ਹਾਂ ਨੇ ਇਸ ਰਸਤੇ ਤੇ ਤੁਰਨਾ ਸ਼ੁਰੂ ਹੀ ਕੀਤਾ ਹੁੰਦਾ ਹੈ, ਕਈ ਇਸ ਰਸਤੇ ਤੇ ਚਲ ਰਹੇ ਹੁੰਦੇ ਹਨ, ਤੇ ਵਿਰਲਾ ਹੀ ਕੋਈ ਤੋੜ ਅਪੜਿਆ ਹੁੰਦਾ ਹੈ। ਇਸ ਅਨੁਭਵ ਦੀ ਘਾਟ ਦਾ ਅਹਿਸਾਸ ਬਹੁਤ ਹੀ ਦੁਬਿਧਾ ਪੈਦਾ ਕਰ ਦਿੰਦਾ ਹੈ - ਲੋਕਾਂ ਲਈ ਵੀ ਤੇ ਸਵਾਮੀਆਂ ਲਈ ਵੀ। ਇਸ ਮਾਇਆ ਜਾਲ ਵਿਚੋਂ ਆਪਣੇ ਆਪ ਨੂੰ ਕੱਢਣਾ ਕੋਈ ਸੌਖਾ ਕੰਮ ਨਹੀਂ। ਜਦੋਂ ਮੈਂ ਲੋਕਾਂ ਨੂੰ ਇਹ ਦੱਸਣ ਦੀ ਕੋਸ਼ਿਸ਼ ਕੀਤੀ ਕਿ ਮੈਂ ਹਾਲੇ ਅੱਲੜ ਹਾਂ, ਹਾਲੇ ਤਾਂ ਮੈਂ ਸ਼ੁਰੂ ਹੀ ਕੀਤਾ ਹੈ-ਇਸ ਰਸਤੇ ਤੇ ਚਲਣਾ, ਮੈਂ ਹਾਲੇ ਅਭਿਆਸ ਕਰ ਰਿਹਾ ਹਾਂ, ਹਾਲੇ ਮੈਂ ਤੁਹਾਨੂੰ ਕੁਝ ਵੀ ਨਹੀਂ ਦੇ ਸਕਦਾ, ਮੈਨੂੰ ਇਕੱਲਾ ਹੀ ਰਹਿਣ ਦਿਓ, ਉਹ ਇਨ੍ਹਾਂ ਸ਼ਬਦਾਂ ਦਾ ਅਰਥ ਆਪਣੇ ਅਨੁਸਾਰ ਹੀ ਲਾ ਲੈਂਦੇ ਤੇ ਹੋਰ ਵੀ ਜ਼ਿਆਦਾ ਆਉਣਾ ਸ਼ੁਰੂ ਕਰ ਦਿੰਦੇ। ਜਦੋਂ ਮੈਂ ਦੂਰ ਜੰਗਲ ਵਿਚ ਰਹਿੰਦਾ ਸੀ ਉਥੇ ਵੀ ਆ ਕੇ ਔਖਾ ਕਰਦੇ ਸੀ। ਕਦੀ-ਕਦੀ ਤਾਂ ਮੈਂ ਆਪਣੇ ਸਵਾਮੀ-ਪੁਣੇ ਤੋਂ ਬਹੁਤ ਹੀ ਔਖਾ ਹੋ ਜਾਂਦਾ।

ਗਿਆਨ ਪ੍ਰਾਪਤੀ ਲਈ ਤਿਆਗ ਦਾ ਚੋਲਾ ਪਾਉਣਾ ਆਵਸ਼ਕ ਨਹੀਂ, ਲਗਾਤਾਰ ਸਾਧਨਾ ਦੀ ਲੋੜ ਹੈ, 'ਆਤਮ ਮਾਰਗ' ਦੇ ਅਭਿਆਸ ਦੀ ਲੋੜ ਹੈ ਜਿਹੜਾ ਮਨ ਕਰਨੀ, ਕਥਨੀ ਤੇ ਅਨੁਸ਼ਾਸ਼ਨ ਲਿਆਵੇ। ਸਵਾਮੀ ਹੋਣਾ ਕਿੰਨਾ ਸੋਹਣਾ ਲਗਦਾ ਹੈ ਪਰ ਵਾਸਤਵ ਵਿਚ ਸਵਾਮੀ ਬਣਨਾ ਬੜਾ ਹੀ ਔਖਾ ਹੈ।

## ਕੰਕਰਾਂ ਦੇ ਟਿੱਲੇ ਤੇ ਨਿਵਾਸ

ਜੇ ਤੁਸੀਂ ਇਕ ਜਗਿਆਸੂ ਹੋ, ਗਿਆਨ ਦੀ, ਪ੍ਰਕਾਸ਼ ਦੀ ਢੂੰਡ ਵਿਚ ਹੋ, ਅਭਿਆਸ ਕਰਦੇ ਹੋ, ਲੋਕੀ ਕਾਫੀ ਵਿਘਨ ਪਾਉਂਦੇ ਹਨ ਤੇ ਤੁਸੀਂ ਆਪਣਾ ਅਭਿਆਸ ਨਹੀਂ ਕਰ ਸਕਦੇ। ਭਾਰਤ ਵਿਚ ਇਹ ਪ੍ਰਥਾ ਹੈ ਜੇ ਤੁਸੀਂ ਸਵਾਮੀ ਹੋ

ਬੀਬੀ ਨੇ ਸਵਾਮੀ ਜੀ ਦੀ ਦੇਖ ਭਾਲ ਪੂਰੀ ਤਰ੍ਹਾਂ ਕਰਨੀ ਸ਼ੁਰੂ ਕਰ ਦਿਤੀ ਤੇ ਆਖਰਕਾਰ ਉਹ ਦੋਨੋਂ ਇਕੱਠੇ ਰਹਿਣ ਲੱਗ ਪਏ ਤੇ ਉਨ੍ਹਾਂ ਦਾ ਇਕ ਬੱਚਾ ਵੀ ਹੋਇਆ। ਇਕ ਦਿਨ ਸਵਾਮੀ ਜੀ ਬੱਚੇ ਦੀ ਦੇਖ ਭਾਲ ਕਰ ਰਹੇ ਸੀ ਜਦੋਂ ਇਕ ਹੋਰ ਸਵਾਮੀ ਜੀ ਆਏ ਤੇ ਕਹਿਣ ਲੱਗੇ, "ਇਹ ਕੀ ਹੋ ਗਿਆ ਤੈਨੂੰ?

ਉਹ ਰੋਣ ਲਗ ਪਏ ਜਦੋਂ ਉਨ੍ਹਾਂ ਨੇ ਇਹ ਮਹਿਸੂਸ ਕੀਤਾ ਕਿ ਉਹ ਇਸ ਸੰਸਾਰ ਵਿਚ ਕਿੰਨਾ ਉਲਝ ਗਏ ਹਨ। ਉਹ ਹੋਰ ਅੱਗੇ ਘਣੇ ਜੰਗਲ ਵਿਚ ਚਲੇ ਗਏ। ਉਨ੍ਹਾਂ ਨੇ ਬੜੀ ਮਿਹਨਤ ਨਾਲ ਅਭਿਆਸ ਕੀਤਾ ਤੇ ਕੁਝ ਸਿੱਧੀਆਂ ਪ੍ਰਾਪਤ ਕਰ ਲਈਆਂ।

ਇਕ ਦਿਨ ਨਾਲ ਦੇ ਪਿੰਡ ਤੋਂ ਕੋਈ ਆਇਆ ਤੇ ਕਹਿਣ ਲੱਗਾ, "ਸਵਾਮੀ ਜੀ ਤੁਸੀਂ ਤਾਂ ਪਹੁੰਚੇ ਹੋਏ ਹੋ, ਮੈਂ ਗਰੀਬ ਹਾਂ ਮੇਰੇ ਘਰ ਕੁਝ ਵੀ ਨਹੀਂ; ਕੁਛ ਕਰੋ।"

ਸਵਾਮੀ ਜੀ ਨੇ ਕਿਹਾ, "ਇਹ ਮੇਰੀ ਦਾੜ੍ਹੀ ਦਾ ਵਾਲ ਲੈ ਜਾਓ ਤੇ ਅਲਮਾਰੀ ਵਿਚ ਰੱਖ ਦਿਓ ਤੇ ਕੱਲ੍ਹ ਸਵੇਰੇ ਅਲਮਾਰੀ ਪੈਸਿਆਂ ਨਾਲ ਭਰੀ ਹੋਏਗੀ ਪਰ ਕਿਸੇ ਨੂੰ ਦਸਣਾ ਨਹੀਂ।"

ਜਦੋਂ ਉਹ ਪਿੰਡ ਪਹੁੰਚਿਆ, ਉਸ ਨੇ ਆਪਣੀ ਪਤਨੀ ਨੂੰ ਦੱਸਿਆ ਤੇ ਪਤਨੀ ਨੇ ਅੱਗੋਂ ਕਈਆਂ ਨੂੰ ਦੱਸਿਆ। ਛੇਤੀਂ ਹੀ ਅੱਗ ਦੀ ਤਰ੍ਹਾਂ ਖਬਰ ਫੈਲ ਗਈ ਤੇ ਸੈਂਕੜੇ ਲੋਕ ਸਵਾਮੀ ਜੀ ਦੀ ਦਾੜ੍ਹੀ ਦਾ ਵਾਲ ਤੋੜਨ ਲਈ ਇਕੱਠੇ ਹੋ ਗਏ ਤੇ ਉਨ੍ਹਾਂ ਦਾ ਚਿਹਰਾ ਸੁੱਜ ਗਿਆ ਤੇ ਖ਼ੂਨ ਨਿਕਲਣ ਲੱਗ ਪਿਆ।

ਇਕ ਵਾਰੀ ਫੇਰ ਉਨ੍ਹਾਂ ਨੂੰ ਹੋਰ ਦੂਰ ਜਾਣਾ ਪਿਆ ਤੇ ਮੁੱਢ ਤੋਂ ਆਪਣੀ ਸਾਧਨਾ ਸ਼ੁਰੂ ਕਰਨੀ ਪਈ ਪਰ ਉਨ੍ਹਾਂ ਨੇ ਇਕ ਬੜਾ ਹੀ ਮੁੱਢਲਾ ਸਬਕ ਸਿੱਖ ਲਿਆ ਕਿ ਸੋਨੇ, ਔਰਤ ਤੇ ਵਾਹ-ਵਾਹ ਕਰਾਉਣ ਨਾਲ ਕੀ ਪ੍ਰਾਪਤੀ ਹੁੰਦੀ ਹੈ।

ਜਿਹੜੇ ਸਵਾਮੀ ਜੀ ਨੇ ਮੈਨੂੰ ਇਹ ਕਹਾਣੀ ਸੁਣਾਈ ਉਹ ਕਹਿਣ ਲੱਗੇ, "ਇਹ ਸਬਕ ਕਦੀ ਨਹੀਂ ਭੁੱਲਣਾ ਚਾਹੀਦਾ, ਇਹ ਕਹਾਣੀ ਇਕ ਸਬਕ ਦੀ ਤਰ੍ਹਾਂ ਸਦਾ ਤੇਰੇ ਅੱਗੇ ਰਹਿਣੀ ਚਾਹੀਦੀ ਹੈ ਤੇ ਜੋ ਵੀ ਹੋਰ ਸਵਾਮੀ ਤੈਨੂੰ ਮਿਲਣ, ਉਨ੍ਹਾਂ ਨੂੰ ਵੀ ਜ਼ਰੂਰ ਸੁਣਾਈਂ।"

## ਕੀ ਮੈਨੂੰ ਵਿਆਹ ਕਰਾਉਣਾ ਚਾਹੀਦਾ ਹੈ?

ਜਦੋਂ ਮੈਂ ਭਾਰਤ ਦੇ ਉਤਰ ਪ੍ਰਦੇਸ਼ ਪ੍ਰਾਂਤ ਵਿਚ ਰਹਿੰਦਾ ਸੀ, ਲੋਕੀ ਸ਼ਾਮ ਨੂੰ ਮੇਰੇ ਕੋਲ ਆਉਂਦੇ ਤੇ ਮੈਂ ਉਨ੍ਹਾਂ ਨੂੰ ਉਪਨਿਸ਼ਦਾਂ ਵਿਚੋਂ ਪ੍ਰਵਚਨ ਸੁਣਾਉਂਦਾ। ਇਕ ਦਿਨ ਇਕ ਬੀਬੀ ਆਈ, ਉਸ ਨੇ ਐਮ.ਏ. ਇੰਗਲਿਸ਼ ਕੀਤੀ ਹੋਈ ਸੀ ਤੇ ਉਸ ਨੇ ਮੰਗ ਕੀਤੀ ਕਿ ਮੈਂ ਇਕੱਲਾ ਉਸ ਨੂੰ ਮਿਲਾਂ। ਉਸ ਨੇ ਇਥੋਂ ਸ਼ੁਰੂ ਕੀਤਾ ਕਿ ਪਿਛਲੇ ਜਨਮ ਵਿਚ ਮੈਂ ਉਸ ਦਾ ਪਤੀ ਸੀ। ਉਸ ਨੇ ਦੋ ਘੰਟੇ ਮੇਰੇ ਨਾਲ ਗੱਲਬਾਤ ਕੀਤੀ ਤੇ ਅੰਤ ਮੈਨੂੰ ਇਹ ਲੱਗਣ ਲੱਗ ਪਿਆ ਕਿ ਜੋ ਉਹ ਕਹਿ ਰਹੀ ਹੈ, ਹੋ ਸਕਦਾ ਹੈ ਸੱਚ ਹੋਵੇ। ਅੱਜ ਤੋਂ ਪਹਿਲਾਂ ਮੈਂ ਕਦੀ

ਉਸ ਹਉਮੈ ਦੀ ਹੋਂਦ ਦਾ ਪੜਦਾ ਖਤਮ ਹੋ ਜਾਂਦਾ ਹੈ। ਮਨੁੱਖ ਲਈ ਅੰਦਰ ਜਾਣਾ, ਆਪਾ ਚੀਨਣਾ ਸ਼ੁਰੂ ਹੋ ਜਾਂਦਾ ਹੈ ਤੇ ਬਹੁਤ ਵਾਰੀ ਇਸ ਨਾਲ ਸੂਖਸ਼ਮ ਹਉਮੈ ਦਾ ਅਹਿਸਾਸ ਹੋਣ ਲਗ ਪੈਂਦਾ ਹੈ ਜੋ ਕਿ ਆਪਾ ਚੀਨਣ ਵਿਚ ਸਹਾਇਕ ਹੁੰਦੀ ਹੈ।

## ਤਿਆਗ ਦੇ ਰਸਤੇ ਤੇ ਲੋਭ

ਮੈਂ ਇਕ ਸਵਾਮੀ ਜੀ ਨੂੰ ਮਿਲਣ ਗਿਆ, ਉਨ੍ਹਾਂ ਨੇ ਮੈਨੂੰ ਤਿਆਗ ਦੇ ਰਸਤੇ ਤੇ ਚਲਣ ਲਈ ਸਹਾਇਤਾ ਕਰਨ ਲਈ ਹੇਠ ਲਿਖੀ ਕਹਾਣੀ ਸੁਣਾਈ।

ਇਕ ਨੌਜਵਾਨ ਨੇ ਤਿਆਗ ਦੀ ਕਸਮ ਖਾਧੀ ਤੇ ਸਵਾਮੀ ਬਣ ਗਿਆ। ਉਸ ਦੇ ਗੁਰੂਦੇਵ ਨੇ ਕਿਹਾ ਕਿ ਤਿੰਨ ਚੀਜ਼ਾਂ ਤੋਂ ਬਚ ਕੇ ਰਹੀਂ – ਸੋਨਾ, ਔਰਤ ਤੇ ਮਾਣ।

ਸਵਾਮੀ ਜੀ ਇਕ ਦਿਨ ਨਦੀ ਪਾਰ ਕਰ ਰਹੇ ਸੀ ਉਨ੍ਹਾਂ ਦੇਖਿਆ ਕਿ ਦਰਿਆ ਦਾ ਕੰਢਾ ਰੁੜ੍ਹ ਗਿਆ। ਫੇਰ ਉਨ੍ਹਾਂ ਨੇ ਦੇਖਿਆ ਕਿ ਵੱਡੇ-ਵੱਡੇ ਮੱਘ ਸੋਨੇ ਦੀਆਂ ਮੋਹਰਾਂ ਦੇ ਰੁੜ੍ਹੇ ਆ ਰਹੇ ਹਨ। ਫੇਰ ਉਹ ਮੱਘ ਖੁਲ੍ਹਦੇ ਦੇਖੇ। ਉਨ੍ਹਾਂ ਨੇ ਸੋਚਿਆ, "ਮੈਨੂੰ ਤਾਂ ਚਾਹੀਦੇ ਨਹੀਂ, ਮੈਂ ਤਾਂ ਸੰਸਾਰ ਤਿਆਗ ਦਿਤਾ ਹੈ, ਮੈਂ ਕੀ ਕਰਨਾ ਹੈ ਇਹ ਸਭ ਕੁਛ? ਪਰ ਜੇ ਮੈਂ ਮੰਦਰ ਬਣਾਂ ਲਵਾਂ ਤਾਂ ਚੰਗਾ ਹੀ ਹੋਵੇ।" ਸੋ ਉਹ ਠੇਕੇਦਾਰਾਂ ਕੋਲ ਗਿਆ ਤੇ ਉਨ੍ਹਾਂ ਨੂੰ ਦਿਖਾਇਆ ਜੋ ਉਸਨੂੰ ਲੱਭਿਆ, ਤੇ ਨਾਲ ਹੀ ਕਿਹਾ ਕਿ ਤੁਸੀਂ ਮੰਦਰ ਬਣਾਓ। ਉਨ੍ਹਾਂ ਨੇ ਆਪਸ ਵਿਚ ਸਲਾਹ ਕੀਤੀ ਕਿ ਇਕ ਸਵਾਮੀ ਨੂੰ ਐਨੇ ਪੈਸੇ ਦੀ ਕੀ ਲੋੜ ਹੈ? ਇਸ ਸਵਾਮੀ ਨੂੰ ਨਦੀ ਵਿਚ ਸੁੱਟੋ ਤੇ ਪੈਸਾ ਆਪਸ ਵਿਚ ਵੰਡੋ।

ਉਹ ਡੁੱਬ ਹੀ ਗਿਆ ਸੀ ਪਰ ਵਾਹਿਗੁਰੂ ਦੀ ਮਿਹਰ ਨਾਲ ਬਚ ਗਿਆ। ਉਨ੍ਹਾਂ ਨੇ ਫੈਸਲਾ ਕੀਤਾ, "ਕੁਛ ਵੀ ਕਿਉਂ ਨਾ ਹੋਵੇ ਮੈਂ ਕੋਈ ਪੈਸਾ ਨਹੀਂ ਲੈਣਾ।" ਉਹ ਦੂਰ ਜੰਗਲ ਵਿਚ ਚਲੇ ਗਏ ਤੇ ਜੇ ਕੋਈ ਉਨ੍ਹਾਂ ਨੂੰ ਮਿਲਣ ਵੀ ਆਉਂਦਾ ਉਹ ਕਹਿੰਦੇ, "ਉਥੇ ਹੀ ਰੁਕੋ, ਜੇ ਤੁਹਾਡੇ ਕੋਲ ਪੈਸਾ ਹੈ ਤਾਂ ਉਥੇ ਹੀ ਰੱਖ ਕੇ ਮੇਰੇ ਕੋਲ ਆਓ। ਇਕ ਬੀਬੀ ਆਈ, ਉਹ ਕਹਿਣ ਲੱਗੇ, "ਮੇਰੇ ਨੇੜੇ ਨਾ ਆਈਂ।" ਉਹ ਕਹਿਣ ਲੱਗੀ, "ਸ੍ਰੀ ਮਾਨ! ਮੈਂ ਰੋਜ਼ ਏਥੇ ਪ੍ਰਸ਼ਾਦਾ ਰੱਖ ਜਾਇਆ ਕਰਾਂਗੀ ਤੇ ਚਲੀ ਜਾਵਾਂਗੀ।" ਪਰ ਰੋਜ਼ ਹੌਲੀ-ਹੌਲੀ ਉਹ ਨੇੜੇ ਆਉਂਦੀ ਗਈ। ਸਵਾਮੀ ਜੀ ਨੂੰ ਵਿਸ਼ਵਾਸ਼ ਸੀ ਕਿ ਉਹ ਭਲੀ ਲੋਕ ਹੈ। ਉਨ੍ਹਾਂ ਨੇ ਸੋਚਿਆ, "ਇਹ ਮੇਰੀ ਦੇਖ ਭਾਲ ਕਰਨਾ ਚਾਹੁੰਦੀ ਹੈ ਤੇ ਮੇਰੇ ਕੋਲੋਂ ਗਿਆਨ ਪ੍ਰਾਪਤ ਕਰਨਾ ਚਾਹੁੰਦੀ ਹੈ।"

ਇਕ ਦਿਨ ਉਹ ਸਵਾਮੀ ਜੀ ਲਈ ਬਿੱਲੀ ਲੈ ਆਈ, ਪਰ ਉਹ ਬਿੱਲੀ ਸਵਾਮੀ ਜੀ ਵਾਲਾ ਪ੍ਰਸ਼ਾਦਾ ਖਾਣ ਤੋਂ ਮੁਕਰ ਗਈ। ਸਵਾਮੀ ਜੀ ਕਹਿਣ ਲੱਗੇ, "ਤੂੰ ਬਿੱਲੀ ਲਈ ਥੋੜ੍ਹਾ ਜਿਹਾ ਦੁੱਧ ਲੈ ਆਇਆ ਕਰ।" ਬੀਬੀ ਗਊ ਲੈ ਆਈ। ਉਹ ਕਹਿਣ ਲੱਗੇ, "ਇਹ ਗਊ ਦੀ ਦੇਖ ਭਾਲ ਕੌਣ ਕਰੂ?"

ਬੀਬੀ ਕਹਿਣ ਲੱਗੀ, "ਆਗਿਆ ਹੋਵੇ ਤਾਂ ਮੈਂ ਕਰ ਦਿਆ ਕਰਾਂ।" ਤੇ ਸਵਾਮੀ ਜੀ ਮੰਨ ਗਏ।

ਤੇ ਕਿਹੜਾ ਮਾੜਾ। ਮੈਂ ਕਦੇ ਵੀ ਸੰਸਾਰ ਵਿਚ ਰਹਿਣ ਨੂੰ, ਪਰਿਵਾਰ ਪਾਲਣਾ ਕਰਨ ਨੂੰ, ਕੰਮ ਕਾਜ ਕਰਨ ਨੂੰ ਨਹੀਂ ਨਿੰਦਿਆ। ਸੰਸਾਰ ਵਿਚ ਰਹਿ ਕੇ ਜੀਵਨ ਦੇ ਸਾਧਨ ਤਾਂ ਭਾਵੇਂ ਚੰਗੇ ਮਿਲ ਜਾਂਦੇ ਹਨ ਪਰ ਬਹੁਤ ਸਮਾਂ ਇਨ੍ਹਾਂ ਸਾਧਨਾਂ ਨੂੰ ਜੋੜਨ ਲਈ, ਇਕੱਠਾ ਕਰਨ ਲਈ ਲੱਗ ਜਾਂਦਾ ਹੈ। ਤਿਆਗ ਦੇ ਪੱਥ ਤੇ ਸਾਧਨਾ ਲਈ ਬਹੁਤ ਸਮਾਂ ਮਿਲ ਜਾਂਦਾ ਹੈ ਤੇ ਕੁੱਲੀ, ਜੁੱਲੀ ਦੇ ਸਾਧਨ ਇਸ ਅੱਗੇ ਬੜੇ ਹੀ ਫਿੱਕੇ ਪੈ ਜਾਂਦੇ ਹਨ। ਇਹ ਠੀਕ ਹੈ ਕਿ ਇਕ ਤਿਆਗੀ ਨੂੰ ਆਪਣੇ ਨਿਰਬਾਹ ਲਈ ਸੰਸਾਰੀਆਂ ਤੇ ਹੀ ਨਿਰਭਰ ਰਹਿਣਾ ਪੈਂਦਾ ਹੈ। ਇਹ ਗੱਲ ਬੇਮਹਿਨੀ ਹੈ ਕਿ ਕਿਹੜਾ ਰਸਤਾ ਤੁਸੀਂ ਅਪਣਾਉਂਦੇ ਹੋ। ਮਹਿਨਾ ਰਖਦਾ ਹੈ ਉਸ ਰਸਤੇ ਤੇ ਭਰੋਸਾ, ਤੁਹਾਡੀ ਸੁਹਿਰਦਤਾ, ਸਚਾਈ ਤੇ ਈਮਾਨਦਾਰੀ ਜੋ ਤੁਹਾਡੀ ਉਸ ਪੱਥ ਲਈ ਹੈ।

ਇਸ ਘਟਨਾ ਨਾਲ ਮੇਰੇ ਜੀਵਨ ਵਿਚ ਮੈਨੂੰ ਸ਼ਰਮਿੰਦਗੀ ਤੇ ਆਪਣੇ ਆਪ ਵਿਚ ਹੀਣਤਾ ਦੀ ਭਾਵਨਾ ਤਾਂ ਜ਼ਰੂਰ ਮਹਿਸੂਸ ਹੋਈ ਕਿਉਂਕਿ ਲੋਕੀ ਸਵਾਮੀਆਂ ਨੂੰ ਇਕ ਉਚੇ ਪੱਧਰ ਤੇ ਬਿਠਾ ਦਿੰਦੇ ਹਨ ਤੇ ਦੇਵਤੇ ਬਣਾ ਕੇ ਪੂਜਣ ਲਗ ਪੈਂਦੇ ਹਨ। ਭਾਰਤ ਵਿਚ ਇਕ ਸਵਾਮੀ ਨੂੰ ਆਪਣਾ ਜੀਵਨ, ਸਮਾਜ ਤੋਂ ਦੂਰ ਰਹਿ ਕੇ ਬਿਤਾਉਣਾ ਪੈਂਦਾ ਹੈ। ਉਸ ਕੋਲ ਕੁਝ ਵੀ ਨਹੀਂ ਹੋਣਾ ਚਾਹੀਦਾ ਤੇ ਉਹ ਕਰੇ ਵੀ ਕੁਛ ਨਾ! ਮੈਨੂੰ ਕਿੰਨੇ ਹੀ ਇਹੋ ਜਿਹੇ ਸਵਾਮੀ ਮਿਲੇ ਹਨ ਜੋ ਇਸ ਪਾਖੰਡ ਵਿਚ ਰਹਿ ਰਹੇ ਹਨ - ਇਸ ਕਰਕੇ, ਕਿ ਸੰਸਾਰ ਇਹ ਉਮੀਦ ਉਨ੍ਹਾਂ ਤੋਂ ਰਖਦਾ ਹੈ। ਮੈਂ ਪੱਛਮ ਦੇ ਮਨੋਵਿਗਿਆਨਕਾਂ ਨੂੰ ਇਹ ਕਹਿੰਦਿਆਂ ਸੁਣਿਆ ਹੈ ਕਿ ਤਿਆਗ, ਤੇ ਖਾਸ ਕਰਕੇ ਬ੍ਰਹਮਚਰੀਆ ਰੱਖਣਾ ਇਹ ਇਕ ਪ੍ਰਕਾਰ ਦਾ ਸਾਧੂਆਂ ਦਾ ਪਾਗਲਪਨ ਹੈ। ਮੈਂ ਇਥੇ ਕਿਸੇ ਗੱਲ ਦਾ ਨਿਰਣਾ ਨਹੀਂ ਦੇ ਰਿਹਾ ਪਰ ਹਰ ਇਕ ਵਾਸਤੇ ਉਸ ਨੂੰ ਆਪਣਾ ਰਸਤਾ ਆਪ ਚੁਣਨ ਦੀ ਖੁਲ੍ਹ ਹੈ। ਹਾਂ, ਐਨਾ ਜ਼ਰੂਰ ਕਹਿ ਦੇਣਾ ਚਾਹੁੰਦਾ ਹਾਂ ਕਿ ਪਾਖੰਡ ਇਕ ਬੜਾ ਭਾਰਾ ਵਿਘਨ ਹੈ। ਜੋ ਵੀ ਬ੍ਰਹਮਚਰੀਆ ਦਾ ਪਾਲਨ ਕਰਦਾ ਹੈ, ਅਸਾਧਾਰਨ ਜ਼ਰੂਰ ਬਣ ਜਾਂਦਾ ਹੈ ਜੇ ਉਹ ਆਪਣੀਆਂ ਮੂਲ ਪ੍ਰਵਿਰਤੀਆਂ ਨੂੰ ਬਦਲ ਨਾ ਦੇਣ, ਕਾਇਆ ਕਲਪ ਨਾ ਕਰ ਦੇਣ। ਜੋ ਲੋਕ ਆਪਣੀਆਂ ਮਨੋਵਿਰਤੀਆਂ ਤੇ ਕਾਬੂ ਨਹੀਂ ਪਾ ਸਕਦੇ ਉਨ੍ਹਾਂ ਨੂੰ ਤਿਆਗ ਦਾ ਰਸਤਾ ਨਹੀਂ ਅਪਣਾਉਣਾ ਚਾਹੀਦਾ।

ਖਾਣ ਦੀ, ਸੌਣ ਦੀ, ਕਾਮਬ੍ਰਿਤੀ, ਆਪਾ ਬਚਾਉਣ ਦੀਆਂ ਮੂਲ ਪ੍ਰਵਿਰਤੀਆਂ ਜਮਾਂਦਰੂ ਹੁੰਦੀਆਂ ਹਨ। ਇਨ੍ਹਾਂ ਦਾ ਪੂਰਾ ਦਬਾਅ, ਪੂਰਾ ਕਾਬੂ ਮਨੁੱਖ ਤੇ ਰਹਿੰਦਾ ਹੈ। ਮਨੁੱਖ ਦੇ ਵਿਹਾਰ ਅਤੇ ਜੀਵਨ ਤੇ ਇਨ੍ਹਾਂ ਦੀ ਇਕ ਛਾਪ ਹੁੰਦੀ ਹੈ ਪਰ ਪਤਾ ਨਹੀਂ, ਕਾਮ ਨੂੰ ਇਕ ਕੁਰਹਿਤ ਕਿਉਂ ਦੇਖਿਆ ਜਾਂਦਾ ਹੈ। ਯੋਗ ਵਿਚ ਸਾਰੀਆਂ ਮੂਲ ਪਰਵਿਰਤੀਆਂ ਨੂੰ ਤੋੜ ਕੇ, ਰੋਕ ਕੇ ਅਧਿਆਤਮ ਪਾਸੇ ਲਾਇਆ ਜਾਂਦਾ ਹੈ। ਜਿਹੜੇ ਇਨ੍ਹਾਂ ਪ੍ਰਵਿਰਤੀਆਂ ਤੇ ਕਾਬੂ ਨਹੀਂ ਪਾ ਸਕਦੇ ਜਾਂ ਇਨ੍ਹਾਂ ਨੂੰ ਸੋਧ ਨਹੀਂ ਸਕਦੇ, ਉਨ੍ਹਾਂ ਨੂੰ ਚਾਹੀਦਾ ਹੈ ਕਿ ਸੰਸਾਰ ਵਿਚ ਰਹਿਣ, ਤੇ ਇਨ੍ਹਾਂ ਪ੍ਰਵਿਰਤੀਆਂ ਦੀ ਪੂਰਤੀ ਸਮਾਜ ਵਿਚ ਰਹਿੰਦੇ ਹੋਏ ਸਮਾਜਿਕ ਅਸੂਲਾਂ ਦੇ ਅਨੁਸਾਰ ਹੀ ਕਰਨ। ਇਹ ਲੋਕ 'ਤੰਤਰ' ਪੱਥ ਲੈ ਸਕਦੇ ਹਨ, ਤਿਆਗ ਦਾ ਪੱਥ ਨਹੀਂ। ਉਹ ਇਨ੍ਹਾਂ ਦੀ ਪੂਰਤੀ ਨੂੰ ਤਾਂਤਰਿਕ ਅਭਿਆਸ ਵਿਚ ਬਦਲ ਸਕਦੇ ਹਨ।

ਇਕੱਲਿਆਂ ਕਿਸੇ ਨਾਲ ਇਸ ਤਰ੍ਹਾਂ ਦੋ ਘੰਟੇ ਗੱਲਬਾਤ ਨਹੀਂ ਸੀ ਕੀਤੀ। ਉਸ ਨੇ ਮੈਨੂੰ ਮਨਾਉਣ ਦਾ ਜਤਨ ਕੀਤਾ ਕਿ ਇਸ ਜਨਮ ਵੀ ਅਸੀਂ ਦੋਨੋਂ ਪਤੀ ਪਤਨੀ ਬਣਾਂਗੇ। ਇਸ ਦੇ ਪਿਛੋਂ ਮੈਂ ਉਸ ਦੀ ਮਾਂ ਨਾਲ ਵੀ ਗੱਲਬਾਤ ਕੀਤੀ ਪਰ ਉਸ ਨੇ ਵੀ ਆਪਣੀ ਧੀ ਦੀ ਕਲਪਣਾ ਦੀ ਹੀ ਪ੍ਰੋੜਤਾ ਕੀਤੀ। ਉਸ ਨੇ ਮੈਨੂੰ ਇੰਨਾਂ ਮੋਹ ਲਿਆ, ਮੈਂ ਬਿਲਕੁਲ ਸਿੱਧਾ-ਸਾਦਾ ਹੁੰਦਾ ਸੀ, ਮੈਂ ਸੋਚਣ ਲੱਗ ਪਿਆ ਕਿ ਉਸ ਨਾਲ ਰਹਿਣ ਦਾ ਅਨੁਭਵ ਕਿਸ ਤਰ੍ਹਾਂ ਦਾ ਹੋਏਗਾ? ਮੈਂ ਉਸ ਨੂੰ ਕਿਹਾ ਕਿ ਜੇ ਮੇਰੇ ਗੁਰੂਦੇਵ ਆਗਿਆ ਦੇ ਦੇਣਗੇ ਤਾਂ ਮੈਂ ਵਿਆਹ ਕਰ ਲਵਾਂਗਾ। ਉਹ ਬਿਲਕੁਲ ਰਜ਼ਾਮੰਦ ਸੀ। ਇਹ ਹੀ ਇਕ ਸਮਾਂ ਸੀ ਜਦੋਂ ਮੈਨੂੰ ਕਿਸੇ ਨਾਲ ਰਹਿਣ ਦੀ ਇੱਛਾ ਹੋਈ ਸੀ। ਪਰ ਤਾਂ ਵੀ ਮੈਂ 'ਆਤਮ ਮਾਰਗ' ਨੂੰ ਤਿਆਗ ਕੇ ਰਹਿਣ ਲਈ ਨਹੀਂ ਸੀ ਸੋਚ ਰਿਹਾ। ਇਹ ਬੀਬੀ ਇਕ ਚੰਗੇ ਘਰ ਤੋਂ ਸੀ, ਇਸ ਦੇ ਭੈਣ ਭਰਾ, ਚਾਚੇ, ਤਾਇਆਂ, ਮਾਮੀਆਂ, ਮਾਸੀਆਂ ਦੇ ਬੱਚੇ ਚੰਗੇ ਸਰਕਾਰੀ ਅਹੁਦਿਆਂ ਤੇ ਕੰਮ ਕਰ ਰਹੇ ਸਨ ਤੇ ਉਨ੍ਹਾਂ ਸਭ ਨੇ ਵੀ ਮੈਨੂੰ ਵਿਆਹ ਕਰਨ ਲਈ ਬਹੁਤ ਦਬਾਅ ਪਾਇਆ।

ਕੋਈ ਇਕ ਸਾਲ ਤੱਕ ਮੈਂ ਆਪਣੇ ਸੰਵੇਗਾਂ ਵਿਚ ਵਹਿੰਦਾ ਰਿਹਾ। ਇਹ ਬੜਾ ਹੀ ਭੈੜਾ ਸਮਾਂ ਸੀ, ਮੈਂ ਬਹੁਤ ਨਿਰਾਸ ਤੇ ਖਾਲੀ ਮਹਿਸੂਸ ਕਰ ਰਿਹਾ ਸੀ, ਪਰ ਮੈਂ ਉਸ ਬੀਬੀ ਤੇ ਉਸ ਦੇ ਪਰਿਵਾਰ ਤੋਂ ਬਹੁਤ ਪ੍ਰਭਾਵਿਤ ਸੀ। ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਮੈਂ ਕੀ ਕਰਾਂ? ਇਸ ਅਨੁਭਵ ਨੇ ਇਹ ਚੰਗੀ ਤਰ੍ਹਾਂ ਸਪਸ਼ਟ ਕਰ ਦਿਤਾ ਕਿ ਕਿਸ ਤਰ੍ਹਾਂ 'ਆਤਮ ਮਾਰਗ' ਤੇ ਇਕ ਸਵਾਮੀ ਨੂੰ ਵਿਘਨ ਆ ਸਕਦੇ ਹਨ ਤੇ ਉਸ ਦੀ ਬਿਰਤੀ ਭੰਗ ਕੀਤੀ ਜਾ ਸਕਦੀ ਹੈ? ਇਸ ਰਸਤੇ ਤੇ ਬੜੀਆਂ ਹੀ ਔਕੜਾਂ ਆਉਂਦੀਆਂ ਹਨ ਪਰ ਮੈਨੂੰ ਪੂਰਾ ਵਿਸ਼ਵਾਸ਼ ਹੈ ਕਿ ਗੁਰੂ ਕ੍ਰਿਪਾ ਨਾਲ, ਵਾਹਿਗੁਰੂ ਦੀ ਮਿਹਰ ਨਾਲ ਹੀ ਸਾਧਕ ਇਨ੍ਹਾਂ ਨੂੰ ਪਾਰ ਕਰ ਸਕਦਾ ਹੈ।

ਮੈਂ ਗੁਰੂਦੇਵ ਕੋਲ ਗਿਆ ਤੇ ਨਿਰਣਾ ਉਨ੍ਹਾਂ ਉਤੇ ਛੱਡ ਦਿਤਾ। ਉਨ੍ਹਾਂ ਨੇ ਮੇਰੇ ਜੀਵਨ ਨੂੰ ਕਦੀ ਵੀ ਚਲਾਉਣ ਦੀ ਕੋਸ਼ਿਸ਼ ਨਹੀਂ ਕੀਤੀ, ਪਰ ਮੈਨੂੰ ਸਲਾਹ ਜ਼ਰੂਰ ਦਿੰਦੇ ਰਹੇ ਜਦੋਂ ਵੀ ਮੈਨੂੰ ਚਾਹੀਦੀ ਹੋਵੇ। ਮੈਂ ਬਹਿਸ ਕਰਦਾ, ਜ਼ਿੱਦ ਵੀ ਕਰਦਾ ਪਰ ਅੰਤ ਵਿਚ ਉਹ ਹੀ ਕਰਦਾ ਜੋ ਗੁਰੂਦੇਵ ਕਹਿੰਦੇ। ਮੇਰੇ ਗੁਰੂਦੇਵ ਨੇ ਕਿਹਾ, "ਤੇਰਾ ਇਕ ਕੰਮ ਹੈ ਜੋ ਤੂੰ ਪੂਰਾ ਨਹੀਂ ਕੀਤਾ। ਸੰਸਾਰਕ ਸੁਖਾਂ ਨੂੰ ਅਧਿਆਤਮਕ ਪ੍ਰਾਪਤੀਆਂ ਨਾਲ ਤੋਲ ਕੇ ਇਹ ਨਿਰਣਾ ਲਿਆ ਸੀ ਕਿ ਤੂੰ ਤਿਆਗ ਦੇ ਰਸਤੇ ਚੱਲਣਾ ਹੈ ਤੇ ਹੁਣ ਤੂੰ ਫੇਰ ਮੁੜ ਸੰਸਾਰ ਦੇ ਲੋਭ ਵਿਚ ਆ ਰਿਹਾ ਹੈਂ ਭਾਵ ਮਾਇਆ ਜਾਲ ਵਿਚ ਫਸ ਰਿਹਾ ਹੈਂ। ਜੇ ਤੂੰ ਹੁਣ ਵਾਲੇ ਵਾਤਾਵਰਣ ਦੇ ਪ੍ਰਭਾਵ ਥੱਲੇ ਹੀ ਰਿਹਾ ਤਾਂ ਤੈਨੂੰ ਕਈ ਹੋਰ ਜੀਵਨ ਇਸ ਅਧਿਆਤਮ ਰਸਤੇ ਤੇ ਆਉਣ ਲਈ ਲਗ ਜਾਣਗੇ। ਨਿਰਣਾ ਮੇਰੇ ਉਤੇ ਹੀ ਛੱਡ ਦਿਤਾ। ਗੁਰੂਦੇਵ ਨੂੰ ਸੁਣਨ ਤੋਂ ਬਾਦ ਮੈਂ ਫੈਸਲਾ ਕੀਤਾ ਕਿ ਮੈਂ ਇਹ ਰਿਸ਼ਤਾ ਤੋੜ ਦਿਆਂ ਤੇ ਮੁੜ ਤਿਆਗ ਦੇ ਰਸਤੇ ਤੇ ਚਲਾ ਜਾਵਾਂ।

ਦੋ ਹੀ ਰਸਤੇ ਪ੍ਰਸਿੱਧ ਹਨ - ਤਿਆਗ ਤੇ ਕਰਮ। ਮੇਰਾ ਰਸਤਾ ਤਿਆਗ ਦਾ ਰਸਤਾ ਹੈ। ਕਦੀ ਵੀ ਇਕ ਰਸਤੇ ਦੀ ਤੁਲਨਾ ਦੂਸਰੇ ਨਾਲ ਨਹੀਂ ਕਰਨੀ ਚਾਹੀਦੀ ਤੇ ਇਹ ਵੀ ਨਹੀਂ ਸੋਚਣਾ ਚਾਹੀਦਾ ਕਿ ਕਿਹੜਾ ਰਸਤਾ ਚੰਗਾ ਹੈ

ਕਿ ਕੀ ਮੈਂ ਇਹ ਉਪਾਧੀ ਲੈ ਲਵਾਂ? ਇਨ੍ਹਾਂ ਦੀ ਪੂਜਾ ਤੋਂ ਬਾਦ, ਰਸਮ ਅਦਾ ਤੋਂ ਬਾਦ ਮੈਂ ਜਗਤ ਗੁਰੂ ਸ਼ੰਕਰਾਚਾਰੀਆ ਦੀ ਗੱਦੀ ਤੇ ਬੈਠਾਇਆ ਗਿਆ, ਮੈਨੂੰ ਹਜ਼ਾਰਾਂ ਵਧਾਈ ਦੀਆਂ ਤਾਰਾਂ ਆਈਆਂ, ਸਾਰੇ ਸ਼ੁਭ ਚਿੰਤਕਾਂ ਨੇ ਦੇਸਾਂ-ਪ੍ਰਦੇਸਾਂ ਤੋਂ ਭੇਜੀਆਂ, ਪੋਪ ਨੇ ਵੀ ਭੇਜੀ, ਹੋਰ ਅਧਿਆਤਮਕ ਆਗੂਆਂ ਨੇ ਵੀ ਭੇਜੀਆਂ। ਮੇਰੇ ਲਈ ਛੇ ਮਹੀਨੇ ਦੀ ਇਕਾਂਤ ਵਿਚ ਤਪੱਸਿਆ ਤੋਂ ਬਾਦ ਇਹ ਬਹੁਤ ਹੀ ਵਚਿੱਤਰ ਅਨੁਭਵ ਸੀ। ਹਾਲੇ ਮੈਂ ਤੀਹ ਸਾਲ ਦਾ ਵੀ ਨਹੀਂ ਸੀ ਤੇ ਉਨ੍ਹਾਂ ਨੇ ਮੈਨੂੰ ਐਡੀ ਵੱਡੀ ਪਦਵੀ ਤੇ ਜ਼ਿੰਮੇਦਾਰੀ ਦੇ ਦਿਤੀ।

ਡਾ. ਕੁਰਤਕੋਟੀ ਇਕ ਧਾਰਮਿਕ ਸਮਾਜ ਸੁਧਾਰਕ ਸਨ। ਉਨ੍ਹਾਂ ਨੇ ਆਪਣੇ ਸਾਰੇ ਪਤਰਾਂ ਦਾ ਰਿਕਾਰਡ ਜੋ ਉਨ੍ਹਾਂ ਨੇ ਸਮੇਂ-ਸਮੇਂ ਸਿਰ ਵੱਖ-ਵੱਖ ਧਾਰਮਿਕ ਤੇ ਅਧਿਆਤਮਕ ਰਾਜਨੀਤਕ ਆਗੂਆਂ ਨਾਲ ਕੀਤਾ ਸੀ ਉਹ ਉਨ੍ਹਾਂ ਨੇ ਮੈਨੂੰ ਦੇ ਦਿਤਾ। ਮੈਂ ਵੱਖ-ਵੱਖ ਨੇਤਾਵਾਂ ਨਾਲ ਮੇਲ ਵੀ ਕੀਤਾ। ਮੈਨੂੰ ਪ੍ਰਵਚਨ ਕਰਨ ਤੇ ਆਉਣ ਜਾਣ ਵਿਚ ਕਾਫੀ ਸਮਾਂ ਲੱਗ ਜਾਂਦਾ ਤੇ ਮੈਂ ਕਾਫੀ ਵਿਅਸਤ ਵੀ ਰਹਿੰਦਾ। ਜਦੋਂ ਕਦੀ ਮੈਨੂੰ ਥੋੜ੍ਹਾ ਵਿਹਲ ਹੁੰਦਾ ਤਾਂ ਲੋਕੀ ਆ ਜਾਂਦੇ ਤੇ ਮੇਰਾ ਅਸ਼ੀਰਵਾਦ ਲੈਂਦੇ। ਮੇਰੇ ਲਈ ਬੜਾ ਔਖਾ ਹੋ ਗਿਆ। ਮੇਰੀ ਆਪਣੀ ਕੋਈ ਸੁਤੰਤਰਤਾ ਹੀ ਨਾ ਰਹੀ, ਮੈਨੂੰ ਸਾਧਨਾ ਤੇ ਧਿਆਨ ਲਈ ਕੋਈ ਸਮਾਂ ਹੀ ਨਹੀਂ ਸੀ ਮਿਲਦਾ। ਮੇਰਾ ਸਾਰਾ ਦਿਨ ਲੋਕਾਂ ਨੂੰ ਮਿਲਣ ਆਸ਼ੀਰਵਾਦ ਦੇਣ ਵਿਚ ਲੰਘ ਜਾਂਦਾ। ਮੈਨੂੰ ਲੱਗਾ, ਇਹ ਤਾਂ ਠੀਕ ਨਹੀਂ। ਮੈਂ ਬਿਲਕੁਲ ਵੀ ਪ੍ਰਸੰਨ ਨਹੀਂ ਸੀ। ਮੇਰੇ ਅੰਦਰੋਂ ਆਵਾਜ਼ ਆਈ - 'ਇਹ ਤੇਰੇ ਲਈ ਨਹੀਂ ਹੈ, ਛੱਡ ਦੇ ਇਸਨੂੰ।' ਸੋ ਦੋ ਸਾਲ ਦੇ ਬਾਦ ਮੈਂ ਉਥੋਂ ਛੱਡ ਕੇ ਦੌੜ ਆਇਆ। ਜਦੋਂ ਮੈਂ ਉਥੋਂ ਨਿਕਲਿਆ ਮੇਰੀ ਜੇਬ ਵਿਚ ਇਕ ਵੀ ਪੈਸਾ ਨਹੀਂ ਸੀ। ਕੱਲ ਤੱਕ ਮੇਰੇ ਕੋਲ ਰਹਿਣ ਲਈ ਮਹੱਲ, ਸੈਰ ਕਰਨ ਲਈ ਕਾਰਾਂ, ਜਿਸ ਕਿਸਮ ਦੀ ਕਾਰ ਮੈਂ ਚਾਹਾਂ ਤੇ ਦੂਸਰੇ ਦਿਨ ਕੁਛ ਵੀ ਨਹੀਂ, ਸਿਵਾਏ ਜੋ ਕੱਪੜੇ ਮੈਂ ਪਾਏ ਹੋਏ ਸਨ। ਮੈਂ ਦੌੜ ਕੇ ਹਿਮਾਲੀਆ ਚਲਾ ਜਾਣਾ ਚਾਹੁੰਦਾ ਸੀ। ਮੈਂ ਤੀਸਰੇ ਦਰਜੇ ਦੇ ਗੱਡੀ ਦੇ ਡੱਬੇ ਵਿਚ ਚੜ੍ਹ ਗਿਆ ਜੋ ਉਧਰ ਹੀ ਜਾ ਰਹੀ ਸੀ, ਜਿਥੇ ਮੈਂ ਜਾਣਾ ਚਾਹੁੰਦਾ ਸੀ। ਮੇਰੇ ਕੋਲ ਕੋਈ ਟਿਕਟ ਨਹੀਂ ਸੀ। ਗੱਡੀ ਵਿਚ ਬੈਠੇ ਲੋਕ ਜ਼ਰੂਰ ਸੋਚ ਰਹੇ ਹੋਣਗੇ ਕਿ ਮੈਂ ਐਨੇ ਮਹਿੰਗੇ ਕਪੜੇ ਕਿਸ ਦੇ ਪਾਏ ਹੋਏ ਹਨ ਕਿਉਂ ਜੋ ਮੈਂ ਹਾਲੇ ਵੀ ਸ਼ੰਕਰਾਚਾਰੀਆ ਵਾਲੇ ਵਸਤਰ ਹੀ ਪਾਏ ਹੋਏ ਸਨ। ਜਦੋਂ ਟਿਕਟ ਚੈਕਰ ਆਇਆ ਉਸ ਨੇ ਮੈਨੂੰ ਅਗਲੇ ਸਟੇਸ਼ਨ ਤੇ ਉਤਰ ਜਾਣ ਲਈ ਕਿਹਾ। ਮੇਰੇ ਕੋਲ ਟਿਕਟ ਹੈ ਨਹੀਂ ਸੀ, ਮੈਂ ਪਰੀਚੈ ਕਰਾਉਣਾ ਨਹੀਂ ਚਾਹੁੰਦਾ ਸੀ। ਇਹੋ ਜਿਹਾ ਗੁਨਾਹ ਅੱਗੇ ਮੈਂ ਕਦੀ ਨਹੀਂ ਕੀਤਾ ਸੀ ਕਿ ਮੈਂ ਬਿਨਾਂ ਟਿਕਟ ਸਫਰ ਕਰਾਂ, ਮੈਂ ਨਿਮਰਤਾ ਨਾਲ ਸਿਰ ਨੀਵਾਂ ਕੀਤਾ - 'ਬਹੁਤ ਧੰਨਵਾਦ ਕਿ ਤੁਸੀਂ ਮੇਰੇ ਤੇ ਮੁਕਦਮਾ ਨਹੀਂ ਚਲਾਇਆ।'

ਸ਼ੰਕਰਾਚਾਰੀਆ ਦੇ ਸ਼ੁਭਚਿੰਤਕਾਂ ਨੂੰ ਮੇਰਾ ਇਸ ਤਰ੍ਹਾਂ ਛੱਡ ਕੇ ਚਲੇ ਜਾਣਾ ਬਿਲਕੁਲ ਵੀ ਚੰਗਾ ਨਹੀਂ ਲੱਗਾ। ਉਨ੍ਹਾਂ ਨੂੰ ਇਹ ਅਨਮਰਿਯਾਦਾ ਤੇ ਪਰਤਿਸ਼ਠਾ ਤੋਂ ਉਲਟ ਲੱਗਾ। ਉਨ੍ਹਾਂ ਨੂੰ ਲੱਗਾ ਕਿ ਮੈਂ ਆਪਣੀ ਜ਼ਿੰਮੇਵਾਰੀ ਤੋਂ ਦੌੜ ਗਿਆ ਹਾਂ, ਪਰ ਵਾਸਤਵ ਵਿਚ ਮੈਂ ਉਥੇ ਪ੍ਰਸੰਨ ਨਹੀਂ ਸੀ ਤੇ ਮੈਂ ਮੁੜ ਉਥੇ ਕਦੀ ਗਿਆ ਵੀ ਨਹੀਂ।

ਤਿਆਗ ਵਿਚ ਕਾਫੀ ਰੌਲਾ ਗੌਲਾ ਹੈ। ਇਹ ਰੌਲਾ ਗੌਲਾ ਤਿਆਗੀਆਂ ਦਾ ਆਪਣਾ ਹੀ ਪਾਇਆ ਹੋਇਆ ਹੈ। ਜਿਹੜੇ ਆਪਣੇ ਵਿਦਿਆਰਥੀਆਂ ਤੇ ਅਨੁਸ਼ਾਸ਼ਨ ਥੋਪਦੇ ਹਨ ਉਸ ਨਾਲ ਵਿਦਿਆਰਥੀ ਝੂਠੇ ਤੇ ਪਾਖੰਡੀ ਬਣ ਜਾਂਦੇ ਹਨ। ਕੀ ਇਹੋ ਜਿਹਾ ਅਨੁਸ਼ਾਸ਼ਨ ਆਵਸ਼ਕ ਹੈ? ਦੁਬਿਧਾ ਭਾਵੇਂ ਅੰਦਰ ਦੀ ਹੋਵੇ, ਭਾਵੇਂ ਬਾਹਰ ਦੀ; ਇਹੋ ਹੀ ਦਰਸਾਉਂਦੀ ਹੈ ਕਿ ਅਸੀਂ ਹਾਲੇ 'ਆਤਮ ਮਾਰਗ' ਤੇ ਚਲ ਹੀ ਨਹੀਂ ਰਹੇ।

## ਅਧਿਆਤਮਕ ਪ੍ਰਤਿਸ਼ਠਾ ਦੀ ਨਿਰਾਸਤਾ

ਜਦੋਂ ਮੈਂ ਆਪਣੇ ਤਿਆਗ ਦੀ ਪ੍ਰਤਿਗਿਆ ਦੁਬਾਰਾ ਲਈ, ਮੇਰੇ ਗੁਰੂਦੇਵ ਨੇ ਸੋਚਿਆ ਕਿ ਮੈਂ ਆਪਣੇ ਆਪ ਨੂੰ ਦੋਸ਼ੀ ਸਮਝਦਾ ਹਾਂ। ਉਨ੍ਹਾਂ ਨੇ ਹੁਕਮ ਦਿਤਾ ਕਿ ਨਰਮਦਾ ਨਦੀ, ਜੋ ਭਾਰਤ ਦੇ ਮੱਧ ਵਿਚ ਵਗਦੀ ਹੈ, ਉਸ ਦੇ ਕੰਢੇ ਤੇ ਬੈਠ ਕੇ ਤਪੱਸਿਆ ਕਰਾਂ। ਉਨ੍ਹਾਂ ਨੇ ਕਿਹਾ ਕਿ ਮੈਂ ਨਰਮਦਾ ਦੇ ਦੱਖਣ ਵੱਲ ਤੀਹ ਮੀਲ ਅੰਦਰ ਇਕੱਲੀ ਥਾਂ ਤੇ ਘੋਰ ਜੰਗਲ ਵਿਚ ਜਾਵਾਂ। ਉਥੇ ਨਦੀ ਵਿਚ ਬਹੁਤ ਮਗਰਮੱਛ ਸਨ ਤੇ ਉਸ ਦੇ ਕੰਢੇ ਤੇ ਸੈਂਕੜੇ ਹੀ ਮਗਰਮੱਛ ਰੇਤੇ ਤੇ ਆ ਕੇ ਲੰਮੇ ਪਏ ਹੁੰਦੇ ਹਨ। ਮੈਂ ਲਗਾਤਾਰ ਛੇ ਮਹੀਨੇ ਉਥੇ ਰਿਹਾ। ਮੇਰੇ ਕੋਲ ਕੇਵਲ ਦੋ ਧੋਤੀਆਂ, ਇਕ ਕੰਬਲ ਤੇ ਪਾਣੀ ਲਈ ਇਕ ਭਾਂਡਾ; ਬਸ ਇਹੋ ਕੁਛ ਹੀ ਹੁੰਦਾ ਸੀ। ਛੇ ਮੀਲ ਦੀ ਦੂਰੀ ਤੇ ਇਕ ਪਿੰਡ ਦੇ ਲੋਕੀ ਮੈਨੂੰ ਦਿਨ ਵਿਚ ਇਕ ਵਾਰੀ ਰੋਟੀ ਤੇ ਦੁੱਧ ਦੇ ਜਾਂਦੇ ਸੀ। ਉਹ ਛੇ ਮਹੀਨੇ ਦੀ ਸਾਧਨਾ ਮੇਰੇ ਜੀਵਨ ਦੀ ਬਹੁਤ ਹੀ ਉਤਮ ਸੀ।

ਇਕ ਦਿਨ ਇਕ ਬੜੇ ਵੱਡੇ ਸ਼ਿਕਾਰੀ ਆਏ, ਉਨ੍ਹਾਂ ਨੇ ਕਈ ਮਗਰਮੱਛਾਂ ਦੇ ਵਿਚ ਬੈਠੇ ਧਿਆਨ ਕਰਦੇ ਵੇਖਿਆ। ਮਗਰਮੱਛ ਮੇਰੇ ਸਾਰੇ ਆਲੇ-ਦੁਆਲੇ ਪਏ ਹੋਏ ਸੀ। ਉਨ੍ਹਾਂ ਨੇ ਮੇਰੀ ਫੋਟੋ ਖਿਚੀ ਤੇ ਅਖਬਾਰ ਵਿਚ ਭੇਜ ਦਿਤੀ, ਮੈਨੂੰ ਬਿਲਕੁਲ ਵੀ ਪਤਾ ਨਹੀਂ ਲੱਗਾ। ਛੇਤੀਂ ਹੀ ਮੇਰੇ ਬਾਰੇ ਗੱਲਾਂ ਫੈਲ ਗਈਆਂ। ਉਸ ਵਕਤ 'ਕਰਵੀਰ ਪੀਠ' (**Karvirpitham**) ਦੇ ਸ਼ੰਕਰਾਚਾਰੀਆ ਆਪਣੀ ਗੱਦੀ ਲਈ ਉਤਰਾਅਧਿਕਾਰੀ ਲੱਭ ਰਹੇ ਸਨ। (ਸ਼ੰਕਰਾਚਾਰੀਆ ਨੇ ਚਾਰ ਵੱਖ-ਵੱਖ ਥਾਵਾਂ ਤੇ ਭਾਰਤ ਵਿਚ ਸੰਸਥਾਵਾਂ ਬਣਾਈਆਂ ਤੇ ਪੰਜਵੀਂ ਉਥੇ ਬਣਾਈ ਜਿਥੇ ਉਨ੍ਹਾਂ ਨੇ ਆਪਣੇ ਆਖਰੀ ਦਿਨ ਕੱਟੇ ਸਨ। ਇਨ੍ਹਾਂ ਸੰਸਥਾਵਾਂ ਦੇ ਮੁਖੀ ਅਧਿਆਤਮਕ ਆਗੂ ਮੰਨੇ ਜਾਂਦੇ ਹਨ ਤੇ ਉਨ੍ਹਾਂ ਦਾ ਸਥਾਨ ਉਹ ਹੀ ਹੈ ਜੋ ਪੋਪ ਦਾ ਇਸਾਈ ਧਰਮ ਵਿਚ ਹੁੰਦਾ ਹੈ।) ਉਨ੍ਹਾਂ ਨੇ ਕੁਛ ਪੰਡਤਾਂ ਨੂੰ ਭੇਜਿਆ ਜੋ ਮੈਨੂੰ ਰੋਜ਼ ਦੇਖਦੇ ਸੀ, ਮੇਰੇ ਤੇ ਨਿਗਰਾਨੀ ਰੱਖਦੇ ਸਨ। ਉਨ੍ਹਾਂ ਨੇ ਦੂਸਰਿਆਂ ਕੋਲੋਂ ਮੇਰੇ ਬਾਰੇ ਪੁਛਿਆ ਵੀ, ਜਾਂਚ ਪੜਤਾਲ ਕੀਤੀ ਵੀ। ਕਾਫੀ ਦੇਰ ਦੇਖਣ ਤੋਂ ਬਾਦ ਉਹ ਮੇਰੇ ਕੋਲ ਆਏ ਤੇ ਮੈਨੂੰ ਸ਼ੰਕਰਾਚਾਰੀਆ ਦਾ ਪਦ ਲੈਣ ਲਈ ਮਨਾਉਣ ਲੱਗੇ। ਉਸ ਸਮੇਂ ਉਥੇ ਦੇ ਸ਼ੰਕਰਾਚਾਰੀਆ ਡਾ. ਕੁਰਤਕੋਟੀ ਸਨ, ਬਹੁਤ ਪੜ੍ਹੇ ਲਿਖੇ ਸੰਸਕ੍ਰਿਤ ਦੇ ਮਹਾਨ ਗਿਆਨੀ ਉਹ ਬਾਲ ਗੰਗਾਧਰ ਤਿਲਕ (ਸੁਤੰਤਰਤਾ ਮੁਹਿੰਮ ਦੇ ਪਹਿਲੇ ਹਿੱਸਾ ਪਾਉਣ ਵਾਲੇ) ਦੇ ਮਿਤਰ ਸਨ ਤੇ ਗੀਤਾ ਰਹਿਸ ਦੇ ਰਚਿਤਾ ਵੀ। ਇਹ ਪੁਸਤਕ ਗੀਤਾ ਦੀ ਇਕ ਬਹੁਤ ਸੋਹਣੀ ਵਿਆਖਿਆ ਮੰਨੀ ਜਾਂਦੀ ਹੈ। ਮੈਨੂੰ ਡਾ. ਕੁਰਤਕੋਟੀ ਕੋਲ ਲੈ ਗਏ ਤੇ ਮੈਂ ਉਨ੍ਹਾਂ ਨੂੰ ਜਚ ਗਿਆ। ਮੈਂ ਫੇਰ ਗੁਰੂਦੇਵ ਕੋਲ ਗਿਆ - ਉਨ੍ਹਾਂ ਦੀ ਆਗਿਆ ਲੈਣ

ਜੀ ਨੂੰ ਜਾ ਕੇ ਪੁਛਦਾ ਕਿਉਂ ਨਹੀਂ ਕਿ ਭੇਦ ਕੀ ਹੈ? ਉਹ ਐਨੇ ਕਾਮਯਾਬ ਕਿਸ ਤਰ੍ਹਾਂ ਹਨ?"

ਸੋ ਉਹ ਸਵਾਮੀ ਦੇ ਰੂਪ ਵਿਚ ਮੇਰੇ ਕੋਲ ਆਇਆ। ਮੈਂ ਕਿਹਾ, "ਸਵਾਮੀ ਜੀ ਕ੍ਰਿਪਾ ਕਰਕੇ ਅੱਗੇ ਆਓ।" ਉਹ ਕਹਿਣ ਲੱਗੇ, "ਸ੍ਰੀ ਮਾਨ ਮੈਂ ਤੁਹਾਨੂੰ ਇਕੱਲਿਆਂ ਨੂੰ ਮਿਲਣਾ ਚਾਹੁੰਦਾ ਹਾਂ।" ਸੋ ਜਿਹੜੇ ਬੈਠੇ ਸੀ, ਮੈਂ ਉਨ੍ਹਾਂ ਨੂੰ ਕਿਹਾ ਕਿ ਉਹ ਬਾਹਰ ਉਡੀਕਣ। ਉਹ ਕਹਿਣ ਲੱਗਾ, "ਮੈਂ ਜਾਣਨਾ ਚਾਹੁੰਦਾ ਹਾਂ ਕਿ ਤੁਹਾਡੀ ਕਾਮਯਾਬੀ ਦਾ ਭੇਦ ਕੀ ਹੈ?"

ਮੈਂ ਕਿਹਾ, "ਮੈਨੂੰ ਤਾਂ ਪਤਾ ਨਹੀਂ ਕਿ ਮੈਂ ਕਾਮਯਾਬ ਹਾਂ ਕਿ ਨਹੀਂ; ਤੂੰ ਕਿਸ ਤਰ੍ਹਾਂ ਸੋਚਦਾ ਹੈਂ ਕਿ ਮੈਂ ਕਾਮਯਾਬ ਹਾਂ?"

ਉਹ ਕਹਿਣ ਲੱਗਾ, "ਬਿਨਾਂ ਮੰਗਿਆਂ ਤੁਹਾਨੂੰ ਪੈਸੇ ਮਿਲਦੇ ਹਨ, ਇਹ ਘਰ ਤੁਹਾਡੇ ਲਈ ਹੈ, ਡਰਾਈਵਰ, ਗੱਡੀਆਂ ਤੁਹਾਡੇ ਲਈ ਹਨ, ਬਹੁਤ ਲੋਕੀ ਆਉਂਦੇ ਹਨ, ਤੁਹਾਡੇ ਕੋਲ ਬੈਠਦੇ ਹਨ; ਸ੍ਰੀ ਮਾਨ ਜੀ ਇਹ ਕਿਉਂ ਹੈ?"

ਮੈਂ ਜਵਾਬ ਦਿਤਾ, "ਤੈਨੂੰ ਪਤਾ ਹੈ ਜਦੋਂ ਮੈਨੂੰ ਇਨ੍ਹਾਂ ਵਸਤਾਂ ਦੀ ਇੱਛਾ ਸੀ ਮੈਂ ਇਨ੍ਹਾਂ ਨੂੰ ਚਾਹੁੰਦਾ ਸੀ ਤਦ ਮੈਨੂੰ ਕੋਈ ਨਹੀਂ ਸੀ ਮਿਲਦੀ ਪਰ ਜਿਸ ਦਿਨ ਮੈਂ ਇਹ ਫੈਸਲਾ ਕਰ ਲਿਆ ਕਿ ਮੈਨੂੰ ਕੁਛ ਵੀ ਨਹੀਂ ਚਾਹੀਦਾ, ਮੈਨੂੰ ਸਭ ਕੁਛ ਮਿਲਣ ਲਗ ਗਿਆ।"

ਯਾਦ ਰੱਖੋ ਜੋ ਸਵਾਮੀ ਵਿਵੇਕਾਨੰਦ ਜੀ ਕਹਿੰਦੇ ਹਨ, "ਦੌਲਤ ਤਾਂ ਇਕ ਨਖਰੀਲੀ ਨਾਰ ਵਾਂਗ ਹੈ; ਜੇ ਤੁਸੀਂ ਉਸ ਨੂੰ ਫੜਨ ਦੀ ਕੋਸ਼ਿਸ਼ ਕਰੋਗੇ ਉਹ ਤੁਹਾਡੇ ਤੋਂ ਦੂਰ ਨੱਸੇਗੀ ਪਰ ਜੇ ਤੁਸੀਂ ਉਸ ਵਿਚ ਕੋਈ ਰੁਚੀ ਨਹੀਂ ਦਿਖਾਓਗੇ ਉਹ ਤੁਹਾਡੇ ਪਿਛੇ ਆਏਗੀ।"

## ਸੰਸਾਰਕ ਆਕਰਸ਼ਣ

ਇਕ ਵਾਰੀ ਇਕ ਪੜ੍ਹੇ ਲਿਖੇ ਜਵਾਨ ਮੁੰਡੇ ਨੇ ਫੈਸਲਾ ਕੀਤਾ ਕਿ ਉਹ ਸਵਾਮੀ ਬਣੇਗਾ। ਉਹ ਦੇਖਦਾ ਰਿਹਾ ਕਿ ਸਵਾਮੀ ਬੋਲਦੇ ਕਿਸ ਤਰ੍ਹਾਂ ਹਨ, ਕਿਸ ਤਰ੍ਹਾਂ ਲੋਕਾਂ ਨਾਲ ਗੱਲਬਾਤ ਕਰਦੇ ਹਨ। ਇਹ ਸਭ ਕੁਝ ਉਹ ਬਿਨਾਂ ਕਿਸੇ ਅਨੁਸ਼ਾਸ਼ਨ ਦੇ, ਬਿਨਾਂ ਕਿਸੇ ਰਸਤੇ ਤੇ ਚਲਿਆਂ ਹੀ ਕਰ ਰਿਹਾ ਸੀ ਉਸ ਨੇ ਸਵਾਮੀਆਂ ਵਾਲੇ ਕਪੜੇ ਸਵਾਏ ਤੇ ਉਸ ਤਰ੍ਹਾਂ ਹੀ ਕਰਨ ਲਗ ਪਿਆ।

ਇਕ ਦਿਨ ਉਤਰ ਕਾਸ਼ੀ ਉਹ ਮੇਰੇ ਆਸ਼ਰਮ ਵਿਚ ਆ ਗਿਆ ਤੇ ਬੇਨਤੀ ਕੀਤੀ, ਕੀ ਉਹ ਕੁਝ ਦਿਨ ਉਥੇ ਰਹਿ ਸਕਦਾ ਹੈ? ਜਦੋਂ ਵੀ ਉਹ ਮੇਰੇ ਨਾਲ ਗੱਲਬਾਤ ਕਰਦਾ ਸੀ ਉਸਦੀ ਨਿਗ੍ਹਾ ਮੇਰੇ ਹੱਥ ਤੇ ਬੰਨ੍ਹੀ ਘੜੀ ਤੇ ਹੁੰਦੀ, ਇਹ ਘੜੀ ਮੈਨੂੰ ਕਿਸੇ ਪ੍ਰੇਮੀ ਨੇ ਦਿਤੀ ਸੀ ਇਹ **Omega Chronometer** ਮੇਕ ਦੀ ਘੜੀ ਸੀ (ਸੰਸਾਰ ਦੀਆਂ ਮਹਿੰਗੀਆਂ ਘੜੀਆਂ ਵਿਚੋਂ)। ਮੈਨੂੰ ਇਸ ਦੀ ਕੋਈ ਪਰਵਾਹ ਨਹੀਂ ਸੀ ਕਿ ਚੰਗੀ ਹੈ ਮਹਿੰਗੀ ਹੈ ਕਿ ਆਮ ਹੈ ਪਰ ਉਹ ਮੁੰਡਾ ਘੜੀ ਤੋਂ ਬਹੁਤ ਆਕਰਸ਼ਿਤ ਸੀ। ਜਦੋਂ ਵੀ ਉਹ ਮੇਰੇ ਨਾਲ ਕੋਈ ਗੱਲ ਕਰਦਾ, ਗੱਲ ਮੁੜ ਘਿੜ ਕੇ ਘੜੀ ਤੇ ਆ ਜਾਂਦੀ ਸੀ ਉਹ ਕਹਿੰਦਾ ਸੀ, "ਵਾਹ ਕਿਆ

ਜਦੋਂ ਮੈਂ ਗੁਰੂਦੇਵ ਕੋਲ ਆਇਆ ਤੇ ਉਹ ਕਹਿਣ ਲੱਗੇ, "ਦੇਖਿਆ! ਲੋਭੀ ਸੰਸਾਰ, ਮਾਇਆ, ਸਵਾਮੀਆਂ ਨੂੰ ਕਿਵੇਂ ਲੁਭਾਉਂਦੀ ਹੈ ਤੇ ਕਿਵੇਂ ਉਨ੍ਹਾਂ ਦੇ ਪਿਛੇ ਲਗਦੀ ਹੈ। ਸੰਸਾਰ ਅਧਿਆਤਮਕ ਪੁਰਖਾਂ ਨੂੰ ਕਿਵੇਂ ਆਪਣੀ ਲਪੇਟ ਵਿਚ ਲੈਣਾ ਚਾਹੁੰਦਾ ਹੈ। ਹੁਣ ਤੈਨੂੰ ਕਦੇ ਵੀ ਕਿਸੇ ਚੀਜ਼ ਦਾ ਅਸਰ ਨਹੀਂ ਹੋਵੇਗਾ ਕਿਉਂਕਿ ਤੂੰ ਅਹੁਦੇ ਦਾ, ਸੰਸਥਾਵਾਂ ਦਾ ਤੇ ਤਿਆਗ ਦਾ ਅਨੁਭਵ ਕਰ ਲਿਆ ਹੈ। ਲੋਕੀ ਅਧਿਆਤਮਕ ਮੁਖੀ ਤੋਂ, ਆਤਮ ਮਾਰਗ ਦਰਸ਼ਕ ਤੋਂ ਬਹੁਤ ਹੀ ਆਸ ਰਖਦੇ ਹਨ। ਲੋਕਾਂ ਨੂੰ ਰਾਹ ਦਿਖਾਉਣ ਲਈ, ਉਨ੍ਹਾਂ ਦਾ ਮਾਰਗ ਦਰਸ਼ਕ ਬਣਨ ਲਈ ਜੋ ਤੂੰ ਕਰਨਾ ਚਾਹੁੰਦਾ ਹੈਂ, ਜ਼ਰੂਰ ਕਰ ਪਰ ਆਪਣਾ ਰਸਤਾ ਨਾ ਕਦੀ ਭੁੱਲੀਂ ਤੇ ਨਾ ਕਦੀ ਛੱਡੀਂ।

## ਇਕ ਦਰਦਮਈ ਪ੍ਰਯੋਗ

ਇਕ ਮਾਲੀ ਘਾਹ ਕੱਟ ਕੇ ਵੇਚਦਾ ਸੀ, ਇਹ ਹੀ ਉਸ ਦਾ ਨਿਰਬਾਹ ਕਰਨ ਦਾ ਸਾਧਨ ਸੀ, ਉਹ ਮੈਨੂੰ ਜਾਣਦਾ ਸੀ। ਉਸ ਨੇ ਸੋਚਿਆ ਸਵਾਮੀ ਰਾਮ ਤਾਂ ਕੁਛ ਕਰਦੇ ਨਹੀਂ, ਪਰ ਐਨੀ ਚੰਗੀ ਤਰ੍ਹਾਂ ਰਹਿੰਦੇ ਹਨ, ਜਿਥੇ ਵੀ ਉਹ ਜਾਂਦੇ ਹਨ ਲੋਕੀ ਫੁੱਲ ਲੈ ਕੇ ਉਨ੍ਹਾਂ ਦਾ ਸਵਾਗਤ ਕਰਦੇ ਹਨ, ਦਰੀਆਂ ਵਿਛਾਉਂਦੇ ਹਨ, ਰਹਿਣ ਨੂੰ ਜਗ੍ਹਾ ਦਿੰਦੇ ਹਨ। ਲੋਕੀ ਉਨ੍ਹਾਂ ਦੇ ਕੱਪੜੇ ਧੋਂਦੇ ਹਨ, ਉਨ੍ਹਾਂ ਲਈ ਪ੍ਰਸ਼ਾਦਾ ਪਾਣੀ ਤਿਆਰ ਕਰਦੇ ਹਨ ਤੇ ਹੋਰ ਲੋੜਾਂ ਦਾ ਧਿਆਨ ਰੱਖਦੇ ਹਨ। ਸਵਾਮੀ ਬਣਨਾ ਬੜਾ ਠੀਕ ਰਹਿੰਦਾ ਹੈ।

ਉਸ ਨੇ ਆਪਣੀ ਪਤਨੀ ਨੂੰ ਕਿਹਾ, "ਮੈਂ ਇਕ ਪ੍ਰਯੋਗ (**experiment**) ਕਰਨਾ ਚਾਹੁੰਦਾ ਹਾਂ। ਪੋਸ਼ਣ ਤਾਂ ਕਰਨਾ ਹੀ ਪਵੇਗਾ।"

ਉਸ ਨੇ ਜਵਾਬ ਦਿਤਾ, "ਜੋ ਵੀ ਪੈਸੇ ਲੋਕੀ ਮੈਨੂੰ ਦੇਣਗੇ ਮੈਂ ਉਹ ਤੈਨੂੰ ਦੇ ਦਿਆਂਗਾ।" ਉਸ ਨੇ ਥੋੜ੍ਹੇ ਪੈਸੇ ਬਚਾਏ, ਆਪਣੇ ਲਈ ਕਪੜੇ ਲਿਆਂਦੇ ਤੇ ਸਵਾਮੀ ਦਾ ਸੁਆਂਗ ਬਣਾ ਕੇ ਬੈਠ ਗਿਆ। ਪਹਿਲੇ ਦਿਨ ਕਿਸੇ ਨੇ ਨਹੀਂ ਉਸ ਨੂੰ ਪੁਛਿਆ ਕਿ ਉਹ ਭੁੱਖਾ ਹੈ ਕਿ ਕੁਛ ਚਾਹੀਦਾ ਹੈ। ਉਸ ਨੂੰ ਲੱਗਾ ਕਿ ਉਸ ਦੀ ਬੇਇਜ਼ਤੀ ਹੋ ਗਈ, ਕਿਉਂ ਜੋ ਉਹ ਦੇਖਦਾ ਰਿਹਾ ਕਿ ਮੇਰੇ ਕੋਲ ਤਾਂ ਬਹੁਤ ਬੰਦੇ ਆਉਂਦੇ ਹਨ, ਕੋਈ ਫਲ ਰਖ ਜਾਂਦਾ ਹੈ ਕੋਈ ਕੁਛ। (ਜਦੋਂ ਲੋਕੀ ਮੇਰੇ ਲਈ ਕੁਛ ਲੈ ਕੇ ਆਉਂਦੇ ਹਨ ਮੈਂ ਦੂਸਰਿਆਂ ਨੂੰ ਦੇ ਦਿੰਦਾ ਹਾਂ, ਇਸ ਤਰ੍ਹਾਂ ਮੇਰੇ ਤੇ ਕੋਈ ਭਾਰ ਨਹੀਂ ਚੜ੍ਹਦਾ। ਉਹ ਆਪਣੇ ਪਿਆਰ ਦਾ ਪ੍ਰਗਟਾਵਾ ਕਰਦੇ ਹਨ ਤੇ ਜਦੋਂ ਮੈਂ ਦੂਸਰਿਆਂ ਨੂੰ ਦਿੰਦਾ ਹਾਂ ਮੈਂ ਆਪਣੇ ਪਿਆਰ ਦਾ ਪ੍ਰਗਟਾਵਾ ਕਰਦਾ ਹਾਂ)। ਸੱਤ ਦਿਨ ਬੀਤ ਗਏ ਉਸਨੂੰ ਕੋਈ ਪੈਸਾ ਨਾ ਮਿਲਿਆ, ਉਹ ਬਹੁਤ ਕਮਜ਼ੋਰ ਹੋ ਗਿਆ।

ਰਾਤ ਨੂੰ ਚੁਪ-ਚਪੀਤੇ ਉਹ ਆਪਣੀ ਪਤਨੀ ਨੂੰ ਮਿਲਣ ਜਾਂਦਾ। ਉਹ ਕਹਿੰਦੀ, "ਤੂੰ ਕਿੰਨਾਂ ਮੂਰਖ ਹੈਂ, ਚੰਗੇ ਭਲੇ ਤੂੰ ਪੈਸੇ ਕਮਾਉਂਦਾ ਸੀ ਚੰਗਾ ਨਿਰਬਾਹ ਹੁੰਦਾ ਸੀ ਹੁਣ ਕੋਈ ਪੈਸਾ ਧੇਲਾ ਹੀ ਨਹੀਂ ਆਉਂਦਾ। ਤੂੰ ਸਵਾਮੀ

ਕਿਸੇ ਵੀ ਰਿਸ਼ਤੇ ਵਿਚ ਕਿਸੇ ਇਕ ਨੂੰ ਸਾਨੂੰ ਆਪਾ ਸਮਰਪਣ ਕਰਨਾ ਹੀ ਚਾਹੀਦਾ ਹੈ, ਆਪਣਾ ਅੰਦਰ ਖੋਲ੍ਹ ਕੇ ਰਖ ਹੀ ਦੇਣਾ ਚਾਹੀਦਾ ਹੈ। ਇਹ ਸ਼ਰਮਿੰਦਗੀ ਦੇ ਬੀਜ ਆਪਣੇ ਅੰਦਰ ਘੁੱਟ ਕੇ ਨਹੀਂ ਰੱਖ ਛੱਡਣੇ ਚਾਹੀਦੇ। ਇਹ ਲੁਕੇ ਹੋਏ ਬੀਜ ਸਾਡੀ ਤਰੱਕੀ ਦੇ ਰਸਤੇ ਤੇ ਵਿਘਨ ਬਣਦੇ ਹਨ। ਅਸੀਂ ਦੂਸਰਿਆਂ ਵਿਚ ਉਹ ਸਭ ਕੁਝ ਦੇਖਣ ਲਗ ਪੈਂਦੇ ਹਾਂ ਜੋ ਅਸੀਂ ਹਾਂ। ਧਿਆਨ ਵਿਚ ਬੈਠਦੇ ਹੀ ਇਹ ਸਾਰੇ ਹੀਣਤਾ ਦੇ, ਸ਼ਰਮਿੰਦਗੀ ਦੇ ਵਿਚਾਰ, ਇਛਾਵਾਂ ਮਲਕੜੇ ਹੀ ਅੱਗੇ ਆ ਖਲੋਂਦੇ ਹਨ। ਅਸੀਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਦੇਖ ਸਕਦੇ ਹਾਂ, ਉਨ੍ਹਾਂ ਦਾ ਨਰੀਖਣ ਕਰ ਸਕਦੇ ਹਾਂ ਤੇ ਉਨ੍ਹਾਂ ਨੂੰ ਬਾਹਰ ਕੱਢ ਸਕਦੇ ਹਾਂ। ਇਸ ਤਰ੍ਹਾਂ ਧਿਆਨ ਇਕ ਤਰ੍ਹਾਂ ਦਾ ਉਹ ਵਸੀਲਾ ਬਣ ਜਾਂਦਾ ਹੈ ਜਿਸ ਨਾਲ ਅਸੀਂ ਆਪਣੇ ਆਪ ਨੂੰ ਠੀਕ ਰਸਤੇ ਤੇ ਲਿਆ ਕੇ ਬੜਾ ਹੀ ਸੰਤੁਲਨ ਵਾਲਾ ਜੀਵਨ ਜੀਅ ਸਕਦੇ ਹਾਂ।

ਜਿਹੜੇ ਲੋਕੀ ਆਪਣੇ ਫਰਜ਼ ਅਧੂਰੇ ਛੱਡ ਦਿੰਦੇ ਹਨ ਆਪਣੀਆਂ ਡਿਊਟੀਆਂ ਨਹੀਂ ਕਰਦੇ, ਇਹ ਉਨ੍ਹਾਂ ਦੇ ਅੰਦਰ ਡੂੰਘੇ ਸੰਸਕਾਰ ਬਣ ਕੇ ਬੈਠ ਜਾਂਦੇ ਹਨ। ਇਨ੍ਹਾਂ ਸੰਸਕਾਰਾਂ ਤੋਂ ਛੁਟਕਾਰਾ ਪਾਉਣ ਵਿਚ ਬਹੁਤ ਵਕਤ ਲਗ ਜਾਂਦਾ ਹੈ। ਇਨ੍ਹਾਂ ਨੂੰ ਮਿਟਾਉਣ ਲਈ ਲਗਾਤਾਰ ਅਧਿਆਤਮਕ ਕਥਾਵਾਂ ਦੀ ਤੇ ਆਤਮ ਮਾਰਗ ਦਰਸ਼ਕ ਦੀ ਲੋੜ ਹੈ। ਇਹ ਆਪਾ ਚੀਨਣ ਦਾ ਰਸਤਾ ਸਵੈ ਅਨੁਸ਼ਾਸ਼ਨ ਤੋਂ ਆਉਂਦਾ ਹੈ। ਅੱਜ ਦੇ ਬਹੁਤ ਸਾਰੇ ਗੁਰੂ ਜੋ ਕਹਿੰਦੇ ਹਨ ਕਿ ਉਹ ਧਿਆਨ ਲਗਾਉਣਾ ਸਿਖਾਉਂਦੇ ਹਨ ਅਧਿਆਤਮਕ ਰਸਤੇ ਉਤੇ ਚਲਣਾ ਸਿਖਾਉਂਦੇ ਹਨ, ਉਹ ਬਿਨਾਂ ਸਵੈ ਅਨੁਸ਼ਾਸ਼ਨ ਦੇ ਹੀ ਸਿਖਾਉਂਦੇ ਹਨ। ਹੁੰਦਾ ਇਹ ਹੈ ਕਿ ਉਹ ਧਿਆਨ ਦੇ ਤਰੀਕੇ ਤਾਂ ਪਰਪੱਕ ਕਰਾ ਦਿੰਦੇ ਹਨ ਪਰ ਉਹ ਅਨੁਸ਼ਾਸ਼ਨ ਤੋਂ ਬਿਲਕੁਲ ਵਾਂਝੇ ਹੀ ਰਹਿੰਦੇ ਹਨ ਹੁੰਦਾ ਇਹ ਹੈ ਜਿਵੇਂ ਕਿਸੇ ਨੇ ਕੱਲਰ ਵਿਚ ਬੀਜ ਪਾ ਦਿਤਾ ਹੋਵੇ। ਸਵੈ-ਅਨੁਸ਼ਾਸ਼ਨ 'ਆਤਮ ਮਾਰਗ' ਦੇ ਰਸਤੇ ਵਾਸਤੇ ਬਹੁਤ ਹੀ ਮੁਢਲੀ ਗੱਲ ਹੈ। ਸਵਾਮੀ ਜਾਂ ਪਰਚਾਰਕ ਬਣਨਾ ਐਨਾ ਆਵਸ਼ਕ ਨਹੀਂ, ਜਿਸ ਚੀਜ਼ ਦੀ ਲੋੜ ਹੈ ਉਹ ਹੈ ਸਵੈ ਅਨੁਸ਼ਾਸ਼ਨ ਵਾਲਾ ਜੀਵਨ। ਅੰਦਰ ਨੂੰ ਬਾਹਰ ਦੇ ਜੀਵਨ ਨਾਲ ਜੋੜਨ ਲਈ ਇਕ ਪੁਲ ਦੀ ਲੋੜ ਹੈ ਅਤੇ ਸਵੈ ਅਨੁਸ਼ਾਸ਼ਨ ਇਸ ਪੁਲ ਦੀ ਨੀਂਹ ਦਾ ਕੰਮ ਕਰਦਾ ਹੈ। ਲੋਕਾਂ ਨੂੰ ਚਾਹੀਦਾ ਹੈ ਕਿ ਉਹ ਕੇਵਲ ਧਿਆਨ ਦੇ ਤਰੀਕਿਆਂ ਉਤੇ ਜ਼ੋਰ ਨਾ ਦੇਣ ਸਗੋਂ ਆਪਣੇ ਅੰਦਰ ਸਵੈ ਅਨੁਸ਼ਾਸ਼ਨ ਲਿਆਉਣ।

## ਦੋ ਦਿਗੰਮਬਰ ਸਾਧੂ

ਗੰਗੋਤਰੀ ਜਾਂਦਿਆਂ ਮੈਂ ਦੋ ਮਹੀਨੇ ਉਤਰਕਾਸ਼ੀ ਰਿਹਾ, ਇਹ ਸਥਾਨ ਹਿਮਾਲੀਆ ਵਿਚ ਕਾਫੀ ਅੰਦਰ ਜਾ ਕੇ ਹੈ। ਸਵੇਰ ਵੇਲੇ ਮੈਂ ਦੋ ਤਿੰਨ ਮੀਲ ਦੀ ਸੈਰ ਕਰਨ ਤੇਖਾਲਾ (**Tekhala**) ਵਲ ਜਾਇਆ ਕਰਦਾ ਸੀ। ਤੇਖਾਲਾ ਤੇ ਮੇਰੀ ਝੌਂਪੜੀ ਦੇ ਬਿਲਕੁਲ ਵਿਚਕਾਰ ਕਰਕੇ ਦੋ ਦਿਗੰਮਬਰ ਸਾਧੂ ਰਹਿੰਦੇ ਸਨ। ਉਹ ਦੋ ਵੱਖ-ਵੱਖ ਲਕੜੀ ਦੇ ਬਣੇ ਹੋਏ ਕਮਰਿਆਂ ਵਿਚ ਰਹਿੰਦੇ ਸਨ ਇਹ ਦੋਨੋਂ ਹੀ ਆਪਣੇ ਜੀਵਨ ਸਾਥੀਆਂ ਨੂੰ ਵਿਦਾ ਕਰ ਚੁੱਕੇ ਸਨ। ਬਿਲਕੁਲ ਅਨਪੜ੍ਹ ਸਨ ਤੇ ਕੋਈ ਸੱਠ-ਸੱਤਰ ਸਾਲ ਦੇ ਵਿਚ ਉਨ੍ਹਾਂ ਦੀ ਉਮਰ ਹੋਵੇਗੀ, ਉਨ੍ਹਾਂ ਕੋਲ ਕੁਛ ਵੀ ਨਹੀਂ ਸੀ ਪਾਣੀ ਪੀਣ ਲਈ ਭਾਂਡਾ ਵੀ ਨਹੀਂ ਸੀ। ਮੈਂ

ਘੜੀ ਹੈ! ਕਿੰਨੀ ਸੋਹਣੀ ਹੈ, ਕਿੰਨੀ ਸੋਹਣੀ ਬਣੀ ਹੋਈ ਹੈ ਇਹ ਤਾਂ ਵਕਤ ਵੀ ਬਹੁਤ ਸੋਹਣਾ ਦਸਦੀ ਹੋਵੇਗੀ।"

ਤਿੰਨਾਂ ਦਿਨਾਂ ਬਾਦ ਮੈਂ ਕਿਹਾ, "ਮੈਂ ਤਾਂ ਗੰਗੋਤਰੀ ਜਾ ਰਿਹਾ ਹਾਂ, ਕੀ ਤੂੰ ਇਸ ਘੜੀ ਦਾ ਧਿਆਨ ਰਖੇਂਗਾ?" ਜਦੋਂ ਮੈਂ ਆਪਣੀਆਂ ਖੜਾਵਾਂ ਪਾਈਆਂ, ਕੰਬਲ ਚੁਕਿਆ, ਆਪਣੇ ਮਹਿਮਾਨ ਨੂੰ ਅਲਵਿਦਾ ਕਹੀ ਮੈਨੂੰ ਪਤਾ ਸੀ ਕਿ ਉਹ ਛੇਤੀਂ ਹੀ ਘੜੀ ਲੈ ਕੇ ਆਸ਼ਰਮ ਛੱਡ ਕੇ ਚਲਾ ਜਾਏਗਾ। ਮੈਂ ਗੰਗੋਤਰੀ ਜਾ ਨਹੀਂ ਰਿਹਾ ਸੀ ਮੈਂ ਤਾਂ ਦੇਖਣਾ ਚਾਹੁੰਦਾ ਸੀ ਕਿ ਕੀ ਹੋਏਗਾ। ਮੈਂ ਛੇਤੀਂ ਹੀ ਵਾਪਿਸ ਆ ਗਿਆ ਤੇ ਜੋ ਮੈਂ ਸੋਚਿਆ ਸੀ ਬਿਲਕੁਲ ਉਹ ਹੀ ਹੋਇਆ, ਉਹ ਮੁੰਡਾ ਤੇ ਘੜੀ ਦੋਨੋਂ ਹੀ ਗਾਇਬ ਸਨ। ਕੁਛ ਦਿਨਾਂ ਦੇ ਬਾਦ ਜਿਨ੍ਹਾਂ ਨੇ ਮੈਨੂੰ ਉਹ ਘੜੀ ਦਿਤੀ ਸੀ ਉਹ ਪੁਛਣ ਲੱਗੇ, "ਮੈਂ ਕਿਹਾ ਵਰਤੀ ਜਾ ਰਹੀ ਹੈ ਪਰ ਮੈਂ ਕੋਈ ਧਿਆਨ ਨਹੀਂ ਦਿਤਾ।"

ਅਚਾਨਕ ਹੀ ਛੇ ਮਹੀਨੇ ਦੇ ਬਾਦ ਹਰਿਦਵਾਰ ਦੇ ਸਟੇਸ਼ਨ ਤੇ ਉਹ ਮੇਰੇ ਸਾਮ੍ਹਣੇ ਆ ਗਿਆ, ਪਰ ਉਹ ਐਨਾ ਸ਼ਰਮਿੰਦਾ ਸੀ ਕਿ ਉਹ ਦੌੜ ਜਾਣਾ ਚਾਹੁੰਦਾ ਸੀ। ਉਹ ਕਹਿਣ ਲੱਗਾ, "ਸ੍ਰੀ ਮਾਨ ਮੈਂ ਜੋ ਕੀਤਾ ਉਸ ਲਈ ਮੈਂ ਬਹੁਤ ਹੀ ਸ਼ਰਮਿੰਦਾ ਹਾਂ।"

ਮੈਂ ਕਿਹਾ, "ਤੂੰ ਕੁਛ ਨਹੀਂ ਕੀਤਾ, ਜੇ ਤੂੰ ਸਮਝਦਾ ਹੈਂ ਕਿ ਤੂੰ ਕੁਝ ਗਲਤ ਕੀਤਾ ਹੈ ਤਾਂ ਮੁੜ ਕੇ ਤੂੰ ਕਦੀ ਨਾ ਕਰੀਂ। ਮੈਂ ਦੇਖਿਆ, ਘੜੀ ਉਸ ਦੇ ਹੱਥ ਤੇ ਨਹੀਂ ਪਾਈ ਹੋਈ ਸੀ, ਮੈਂ ਉਸ ਨੂੰ ਪੁਛਿਆ, "ਘੜੀ ਕਿਥੇ ਹੈ ਤੇ ਕਿਵੇਂ ਚਲ ਰਹੀ ਹੈ।"

ਉਹ ਕਹਿਣ ਲੱਗਾ, "ਮੈਨੂੰ ਪੈਸਿਆਂ ਦੀ ਲੋੜ ਸੀ, ਮੈਂ ਵੇਚ ਦਿਤੀ।"

ਥੋੜ੍ਹੀ ਦੇਰ ਬਾਦ ਹੀ ਘੜੀ ਮੇਰੇ ਕੋਲ ਵਾਪਸ ਆ ਗਈ, ਮੇਰੇ ਇਕ ਵਿਦਿਆਰਥੀ ਨੇ ਦੇਖੀ ਤੇ ਪਹਿਚਾਣ ਕੇ ਖਰੀਦ ਲਈ। ਮੈਂ ਫੇਰ ਉਸ ਨੂੰ ਆਹਮੋ-ਸਾਮ੍ਹਣੇ ਮਿਲਿਆ ਤੇ ਮੈਂ ਉਹ ਘੜੀ ਫੇਰ ਉਸਨੂੰ ਦੇ ਦਿਤੀ। ਮੈਂ ਕਿਹਾ, "ਜੇ ਇਹ ਘੜੀ ਤੇਰੀ ਸਹਾਇਤਾ ਕਰ ਸਕਦੀ ਹੈ ਤਾਂ ਤੂੰ ਜ਼ਰੂਰ ਲੈ ਲੈ।" ਪਹਿਲੇ ਪਹਿਲ ਉਹ ਮੇਰੇ ਵਿਹਾਰ ਨੂੰ ਨਹੀਂ ਸਮਝ ਸਕਿਆ ਕਿ ਦੁਨਿਆਵੀ ਪਦਾਰਥਾਂ ਦਾ ਮੇਰੇ ਜੀਵਨ ਵਿਚ ਕੋਈ ਸਥਾਨ ਨਹੀਂ ਹੈ। ਉਹ ਇਹ ਗੱਲ ਸਮਝ ਹੀ ਨਹੀਂ ਸੀ ਸਕਦਾ ਕਿ ਕੋਈ ਇਸ ਤਰ੍ਹਾਂ ਬੇਪਰਵਾਹ ਹੋ ਸਕਦਾ ਹੈ। ਇਸ ਗੱਲ ਨੇ ਉਸ ਨੂੰ ਐਨਾ ਪ੍ਰਭਾਵਿਤ ਕੀਤਾ ਕਿ ਉਹ ਆਸ਼ਰਮ ਚਲਾ ਗਿਆ ਜਿਸ ਵਿਚ ਮੈਂ ਉਸਨੂੰ ਜਾਣ ਲਈ ਕਿਹਾ ਸੀ ਤੇ ਜਿਥੇ ਰਹਿ ਕੇ ਉਹ ਆਪਣੇ ਆਪ ਤੇ ਅਨੁਸ਼ਾਸ਼ਨ ਲਾਗੂ ਕਰ ਸਕਦਾ ਸੀ।

ਬਹੁਤ ਸਾਰੇ ਲੋਕੀ ਆਪਣੀਆਂ ਕਮਜ਼ੋਰੀਆਂ ਨੂੰ ਦੇਖਣ ਦੇ ਕਾਬਲ ਹੀ ਨਹੀਂ ਹੁੰਦੇ, ਦੇਖ ਹੀ ਨਹੀਂ ਸਕਦੇ, ਉਹ ਉਨ੍ਹਾਂ ਦਾ ਸਾਮ੍ਹਣਾ ਹੀ ਨਹੀਂ ਕਰ ਸਕਦੇ ਖਾਸ ਤੌਰ ਤੇ ਉਨ੍ਹਾਂ ਦੇ ਅੰਦਰ ਵਸਦੇ ਧੂੰਦ ਦਾ, ਇਛਾਵਾਂ ਦਾ, ਆਦਤਾਂ ਦਾ ਜੋ ਉਨ੍ਹਾਂ ਨੂੰ ਆਪ ਨੂੰ ਚੰਗੀਆਂ ਨਾ ਲਗਦੀਆਂ ਹੋਣ। ਕੋਈ ਨਾ ਕੋਈ ਆੜ ਲੈ ਕੇ ਉਹ ਆਪਣੇ ਆਪ ਨੂੰ ਲੁਕਾਉਂਦੇ ਹੀ ਰਹਿੰਦੇ ਹਨ ਤੇ ਆਪਣਾ ਅਸਲੀ ਰੂਪ ਪ੍ਰਗਟ ਹੀ ਨਹੀਂ ਹੋਣ ਦਿੰਦੇ। ਕਿਤੇ ਨਾ ਕਿਤੇ, ਕਿਸੇ ਨਾ ਕਿਸੇ ਕੋਲ,

ਅਤੇ ਲੋਕੀ ਸਵਾਮੀਆਂ ਲਈ ਵਿਘਨ ਹੀ ਪਾਈ ਰਖਦੇ ਹਨ, ਆ ਕੇ ਕਹਿਣਗੇ, "ਤੁਹਾਨੂੰ ਇਥੇ ਏਸ ਸਮੇਂ ਬੋਲਣਾ ਹੀ ਪਵੇਗਾ, ਉਥੇ ਜਾਣਾ ਹੀ ਪਵੇਗਾ, ਮੈਨੂੰ ਮਿਲਣਾ ਹੀ ਹੋਵੇਗਾ ਤੇ ਹੋਰ ਬਹੁਤ ਕੁਝ। ਜੇ ਕੋਈ ਸਵਾਮੀ ਉਨ੍ਹਾਂ ਦੀ ਮਰਜ਼ੀ ਅਨੁਸਾਰ ਨਾ ਚਲੇ ਤਾਂ ਉਹ ਕਹਿੰਦੇ ਹਨ ਇਹ ਢੋਂਗੀ ਹੈ, ਪਾਖੰਡੀ ਹੈ। ਇਹ ਆਮ ਗੱਲ ਹੈ ਕਿ ਸਵਾਮੀ ਨੂੰ ਰੋਟੀ ਦੀ ਕੋਈ ਲੋੜ ਨਹੀਂ, ਨੀਂਦ ਦੀ ਕੋਈ ਲੋੜ ਨਹੀਂ, ਕਿਉਂਕਿ ਉਹ ਇਨ੍ਹਾਂ ਚੀਜ਼ਾਂ ਤੋਂ ਉਪਰ ਹੈ ਕਿਉਂਕਿ ਉਹ ਤਿਆਗੀ ਹੈ ਇਸ ਕਰਕੇ ਉਸਨੂੰ ਭੁੱਖ ਨਹੀਂ ਲਗਣੀ ਚਾਹੀਦੀ, ਉਸ ਕੋਲ ਪੈਸਾ ਨਹੀਂ ਹੋਣਾ ਚਾਹੀਦਾ, ਜੇ ਠੰਢ ਹੋਵੇ ਉਸਨੂੰ ਕੰਬਲ ਦੀ ਲੋੜ ਨਹੀਂ। ਇਹ ਲੋਕਾਂ ਦੀਆਂ ਆਪਣੀਆਂ ਧਾਰਨਾਵਾਂ ਹਨ ਅਤੇ ਸਾਨੂੰ ਇਸ ਦੇ ਅਨੁਸਾਰ ਹੀ ਰਹਿਣਾ ਪੈਂਦਾ ਹੈ, ਜੀਉਣਾ ਪੈਂਦਾ ਹੈ - ਭੁੱਖੇ ਰਹਿ ਕੇ, ਅਨੀਂਦੇ ਰਹਿ ਕੇ ਅਤੇ ਹੋਰ ਬਹੁਤ ਕੁਛ। ਸਵਾਮੀ ਬਣਨਾ ਕੋਈ ਸੌਖਾ ਨਹੀਂ, ਹਰ ਸਮੇਂ ਤਾੜਨਾ ਲੱਗੀ ਹੀ ਰਹਿੰਦੀ ਹੈ।

ਭਾਰਤ ਵਿਚ ਸਵਾਮੀ ਭਾਵੇਂ ਕਿੱਥੇ ਹੀ ਕਿਉਂ ਨਾ ਜਾਣ ਲੋਕੀ ਉਤਸ਼ਾਹਿਤ ਹੋ ਕੇ, ਢੋਲ ਲੈ ਕੇ ਆ ਜਾਂਦੇ ਹਨ ਅਤੇ ਲਗਾਤਾਰ ਵਜਾਈ ਜਾਂਦੇ ਹਨ। ਕਦੀ-ਕਦੀ ਮੈਂ ਵੀਹ-ਵੀਹ ਮੀਲ ਰੋਜ਼ ਤੁਰ ਲੈਂਦਾ ਕੇਵਲ ਰੌਲੇ ਤੋਂ ਤੇ ਲੋਕਾਂ ਤੋਂ ਆਰਾਮ ਲੈਣ ਲਈ ਅਤੇ ਸ਼ਾਮ ਨੂੰ ਥੱਕ ਕੇ ਸੌਂ ਜਾਂਦਾ, ਇਹ ਹੀ ਇਕ ਮਾਤਰ ਆਰਾਮ ਦਾ ਤਰੀਕਾ ਸੀ ਹੋਰ ਕੋਈ ਨਹੀਂ। ਮੈਨੂੰ ਸਵੇਰੇ ਹੀ ਸਾਧਨਾ ਵਾਸਤੇ ਉਠਣਾ ਪੈਂਦਾ ਸੀ ਲੋਕੀ ਕਈ ਘੰਟੇ ਆ ਕੇ ਗਾਣ ਵਿਚ ਲੱਗੇ ਰਹਿੰਦੇ ਸੀ। ਜੇ ਮੈਂ ਉਨ੍ਹਾਂ ਨੂੰ ਨਿਮਰਤਾ ਨਾਲ ਕਹਿੰਦਾ ਕਿ ਜਾਓ, ਉਹ ਕਹਿੰਦੇ ਇਹ ਤਾਂ ਕੇਵਲ ਅਸੀਂ ਤੁਹਾਡੇ ਲਈ ਹੀ ਗਾ ਰਹੇ ਹਾਂ। ਸੋ ਉਨ੍ਹਾਂ ਦੇ ਗਾਣ ਦੇ ਨਾਲ ਮੈਨੂੰ ਸੌਣ ਦੀ ਆਦਤ ਪੈ ਗਈ, ਉਹ ਜਦੋਂ ਗਾਂਦੇ-ਗਾਂਦੇ ਅੱਖਾਂ ਬੰਦ ਕਰ ਲੈਂਦੇ ਮੈਂ ਨੀਂਦ ਵਿਚ ਆਪਣੀਆਂ ਅੱਖਾਂ ਬੰਦ ਕਰ ਲੈਂਦਾ।

ਤੁਸੀਂ ਸੁਣਿਆ ਹੋਵੇਗਾ - ਸੌਂਦੇ-ਸੌਂਦੇ ਟੁਰਨਾ ਪਰ ਇਕ ਹੱਠ ਹੈ ਨੀਂਦਰ ਵਿਚ ਤੁਰਨਾ, ਉਹ ਤੁਸੀਂ ਸ਼ਾਇਦ ਹੀ ਸੁਣਿਆ ਹੋਵੇ। ਮੈਂ ਬੜੀ ਪਹਿਲਾਂ ਉਨ੍ਹਾਂ ਚੀਜ਼ਾਂ ਤੋਂ ਅੱਖਾਂ ਬੰਦ ਕਰਕੇ ਸੌਣਾ ਸਿਖ ਲਿਆ ਸੀ ਜੋ ਮੇਰੇ ਕੰਮ ਵਿਚ ਵਿਘਨ ਪੈਦਾ ਕਰਦੀਆਂ ਸਨ। ਮੈਂ ਆਪਣੇ ਰਸਤੇ ਉਤੇ ਪਰਪੱਕ ਹੋ ਕੇ ਤੁਰਨਾ ਵੀ ਸਿੱਖ ਲਿਆ ਸੀ। ਜੋ ਮਰਜ਼ੀ ਹੋਵੇ ਮੈਂ ਆਪਣੇ ਰਸਤੇ ਉਤੇ ਤੁਰਿਆ ਹੀ ਰਹਿੰਦਾ ਸੀ।

ਇਕ ਗੱਲ ਦਾ ਫੈਸਲਾ ਕਰ ਲਓ, ਜੋ ਮਰਜ਼ੀ ਹੋ ਜਾਏ ਤੁਸੀਂ ਉਹ ਕਰੀ ਹੀ ਜਾਓਗੇ ਜੋ ਤੁਸੀਂ ਕਰਨਾ ਸ਼ੁਰੂ ਕੀਤਾ ਹੈ। ਵਿਘਨ ਆਉਣਗੇ ਪਰ ਜੇ ਤੁਸੀਂ ਦ੍ਰਿੜ੍ਹ ਹੋ ਤੁਸੀਂ ਆਪਣੇ ਰਸਤੇ ਉਤੇ ਟੁਰਦੇ ਹੀ ਰਹੋਗੇ ਕੋਈ ਵੀ ਤੁਹਾਡੇ ਰਸਤੇ ਵਿਚ ਨਹੀਂ ਆਵੇਗਾ, ਕੋਈ ਤੁਹਾਡੇ ਰਸਤੇ ਉਤੇ ਵਿਘਨ ਨਹੀਂ ਪਾ ਸਕੇਗਾ। ਸੰਕਲਪ ਬਹੁਤ ਜ਼ਰੂਰੀ ਹੈ। ਤੁਸੀਂ ਆਪਣੇ ਹਾਲਾਤ, ਸੰਸਾਰ, ਸਮਾਜ ਨੂੰ ਆਪਣੇ ਮੁਤਾਬਿਕ ਨਹੀਂ ਬਣਾ ਸਕਦੇ ਪਰ ਜੇ ਤੁਹਾਡੇ ਅੰਦਰ ਸ਼ਕਤੀ ਹੋਵੇ ਦ੍ਰਿੜ੍ਹਤਾ ਹੋਵੇ ਤਾਂ ਤੁਸੀਂ ਜੀਵਨ ਦੇ ਇਕ ਪੜਾਅ ਤੋਂ ਬੜੀ ਹੀ ਸਫਲਤਾ ਨਾਲ ਲੰਘ ਸਕਦੇ ਹੋ।

ਉਨ੍ਹਾਂ ਦੋਨਾਂ ਨੂੰ ਜਾਣਦਾ ਸੀ ਇਹ ਕਾਫੀ ਮਸ਼ਹੂਰ ਸਨ, ਆਪਣੀ ਵਿਦਵਤਾ ਕਰਕੇ ਨਹੀਂ, ਨਾ ਹੀ ਕੋਈ ਯੋਗ ਸਾਧਨਾ ਕਰਕੇ, ਇਹ ਕੇਵਲ ਐਨੀ ਠੰਢ ਵਿਚ ਨੰਗੇ ਰਹਿਣ ਕਾਰਣ ਹੀ ਮਸ਼ਹੂਰ ਹੋਏ ਸੀ। ਵਾਸਤਵ ਵਿਚ ਇਹ ਕ੍ਰੋਧ, ਹੰਕਾਰ ਤੇ ਈਰਖਾ ਨਾਲ ਭਰੇ ਪਏ ਸਨ ਇਕ ਦੂਜੇ ਨੂੰ ਵੀ ਨੀਚ ਹੀ ਸਮਝਦੇ ਸਨ।

ਇਕ ਦਿਨ ਬੜੀ ਸੋਹਣੀ ਧੁਪ ਚੜ੍ਹੀ ਹੋਈ ਸੀ ਮੈਂ ਤੇਖਾਲੇ ਵਲ ਤੁਰਿਆ ਜਾ ਰਿਹਾ ਸੀ ਮੈਂ ਦੇਖਿਆ ਕਿ ਦੋਨਾਂ ਨੇ ਆਪਣੀਆਂ ਕਾਨਿਆਂ ਦੀਆਂ ਚਟਾਈਆਂ ਜਿਹੜੀਆਂ ਥੱਲੇ ਵਿਛਾਉਂਦੇ ਸਨ ਉਹ ਸੁਕਣੀਆਂ ਪਾਈਆਂ ਹੋਈਆਂ ਸਨ। ਅੰਦਰ ਸਲ੍ਹਾਬਾ ਹੋਣ ਕਰਕੇ ਕਦੇ-ਕਦੇ ਇਹ ਉਨ੍ਹਾਂ ਕਾਨਿਆਂ ਦੀਆਂ ਚਟਾਈਆਂ ਨੂੰ ਧੁੱਪ ਲਗਵਾਉਣ ਵਾਸਤੇ ਬਾਹਰ ਕਢਦੇ ਹੁੰਦੇ ਸਨ। ਜਦੋਂ ਮੈਂ ਉਨ੍ਹਾਂ ਦੀਆਂ ਝੁੱਗੀਆਂ ਕੋਲ ਪਹੁੰਚਿਆ ਮੈਂ ਦੇਖਿਆ ਉਹ ਦੋਨੋਂ ਕੁਸ਼ਤੀ ਲੜ ਰਹੇ ਸਨ, ਦੋ ਨਾਂਗੇ ਸਾਧੂ ਬਿਲਕੁਲ ਨਿਰਭੈ ਹੋ ਕੇ ਕੁਸ਼ਤੀ ਲੜ ਰਹੇ ਸਨ। ਮੈਂ ਜਾ ਕੇ ਕਿਹਾ ਇਹ ਕੀ ਹੋ ਰਿਹਾ ਹੈ? ਉਹ ਦੋਨੋਂ ਖੜ੍ਹੇ ਹੋ ਗਏ ਤੇ ਇਕ ਕਹਿਣ ਲੱਗਾ, "ਏਸ ਨੇ ਮੇਰੀ ਚਟਾਈ ਤੇ ਪੈਰ ਰੱਖ ਦਿਤਾ ਸੀ ਇਹ ਆਪਣੇ ਆਪ ਨੂੰ ਕੁਛ ਸਮਝਦਾ ਹੈ ਇਹ ਸਮਝਦਾ ਹੈ ਕਿ ਇਹਦੇ ਵਰਗਾ ਕੋਈ ਸਾਧੂ ਹੈ ਹੀ ਨਹੀਂ ਦੁਨੀਆਂ ਵਿਚ।"

ਇਸ ਗੱਲ ਨਾਲ ਮੈਨੂੰ ਬੜਾ ਧੱਕਾ ਲੱਗਾ ਤੇ ਮੈਂ ਤਿਆਗ ਦੇ ਰਸਤੇ ਦਾ ਨਰੀਖਣ ਕਰਨ ਲਗ ਪਿਆ। ਮੈਂ ਮਹਿਸੂਸ ਕੀਤਾ ਕਿ ਘਰ ਬਾਰ, ਪਤਨੀ ਬੱਚੇ ਇਹ ਸਭ ਕੁਝ ਤਿਆਗਣ ਤੋਂ ਬਾਦ ਵੀ ਪ੍ਰਭਤਾ, ਮਾਨਤਾ ਨੂੰ ਐਨੀ ਛੇਤੀਂ ਨਹੀਂ ਛਡਿਆ ਜਾ ਸਕਦਾ, ਨਾ ਹੀ 'ਮੈਂ' ਨੂੰ ਸੂਖਸ਼ਮ ਕੀਤਾ ਜਾ ਸਕਦਾ ਹੈ ਤੇ ਨਾ ਹੀ ਸੰਵੇਗਾਂ ਨੂੰ ਮੋੜ ਕੇ ਆਪਾ ਚੀਨਣ ਵਿਚ ਲਗਾਇਆ ਜਾ ਸਕਦਾ ਹੈ। ਨਵੇਂ ਮਨ ਦੀ ਉਸਾਰੀ 'ਆਤਮ ਮਾਰਗ' ਦੀ ਪੌੜੀ ਦਾ ਪਹਿਲਾ ਡੰਡਾ ਹੈ। ਨਿਰਾ ਤਿਆਗ, ਜੀਵਨ ਵਿਚ, ਨਿਰਾਸਤਾ ਤੇ ਉਦਾਸੀ ਪੈਦਾ ਕਰਦਾ ਹੈ, ਬਿਨਾਂ ਕਿਸੇ ਜੀਵਨ ਅਧਾਰ ਤੇ ਕੀਤਾ ਗਿਆ ਤਿਆਗ ਆਪਣੇ ਲਈ ਤੇ ਦੂਸਰਿਆਂ ਲਈ, ਜਿਨ੍ਹਾਂ ਨੇ ਦੇਖ ਕੇ ਸੇਧ ਲੈਣੀ ਹੁੰਦੀ ਹੈ, ਉਨ੍ਹਾਂ ਲਈ ਸਮਸਿਆ ਪੈਦਾ ਕਰਦਾ ਹੈ। ਲੋਕੀ ਸੋਚਦੇ ਹਨ ਕਿ ਤਿਆਗੀ ਦਾ ਜੀਵਨ ਇਹ ਬਹੁਤ ਹੀ ਵੱਡੀ ਤੇ ਉਚੀ ਮਿਸਾਲ ਦਾ ਜੀਵਨ ਹੁੰਦਾ ਹੈ, ਪਰ ਮੈਨੂੰ ਬਹੁਤ ਸਾਰੇ ਗ੍ਰਹਿਸਤੀ ਇਹੋ ਜਿਹੇ ਮਿਲੇ ਹਨ ਜੋ ਤਿਆਗੀਆਂ ਨਾਲੋਂ ਕਿਤੇ ਉਤਮ ਜੀਵਨ ਜੀਅ ਰਹੇ ਹਨ। ਬਾਹਰੀ ਅਵਸਥਾ ਨਾਲੋਂ ਅੰਤਰ ਆਤਮਾ ਦੀ ਹਾਲਤ ਜੀਵਨ ਲਈ ਵਧੇਰੇ ਲੋੜੀਂਦੀ ਹੈ।

## ਸੰਸਾਰ ਵਿਚ ਰਹਿੰਦੇ ਹੋਏ ਪਰੇ

ਦੇਖਣ ਨਾਲ ਭਾਵੇਂ ਇਸ ਤਰ੍ਹਾਂ ਲਗਦਾ ਹੋਵੇ ਕਿ ਸਵਾਮੀਆਂ ਨੂੰ ਬਿਨਾਂ ਕੁਛ ਕੀਤਿਆਂ ਹੀ ਜੋ ਉਹ ਚਾਹੁੰਦੇ ਹਨ ਮਿਲ ਜਾਂਦਾ ਹੈ ਪਰ ਇਸ ਤਰ੍ਹਾਂ ਨਹੀਂ ਹੈ। ਵਾਸਤਵਿਕ ਤੌਰ ਤੇ ਭਾਰਤ ਵਿਚ ਲੋਕਾਂ ਵਲੋਂ ਸਵਾਮੀਆਂ ਤੇ ਤਾੜਨਾ ਹੀ ਲੱਗੀ ਰਹਿੰਦੀ ਹੈ। ਲੋਕੀ ਸੋਚਦੇ ਹਨ ਕਿ ਸਵਾਮੀ ਕੋਈ ਹੱਡ ਮਾਸ ਦੇ ਬਣੇ ਬੰਦੇ ਨਹੀਂ ਹਨ। ਹਰ ਕੋਈ ਇਹ ਉਮੀਦ ਕਰਦਾ ਹੈ ਕਿ ਸਵਾਮੀ ਦੇਵਤਿਆਂ ਦੀ ਤਰ੍ਹਾਂ ਰਹਿਣ

ਉਨ੍ਹਾਂ ਨੂੰ ਦਸਿਆ, "ਸਾਰੇ ਤੁਹਾਡੇ ਲਈ ਚਿੰਤਾ ਕਰ ਰਹੇ ਹਨ।"

ਉਹ ਕਹਿਣ ਲੱਗੇ, "ਮੈਂ ਦੋ ਚੀਜ਼ਾਂ ਲਈ ਧਿਆਨ ਕਰਦਾ ਸੀ। ਪਰ ਅੱਜ ਮੇਰੇ ਮਾਤਾ ਪਿਤਾ ਚਲ ਵਸੇ, ਮੈਂ ਇਸ ਕਰਕੇ ਸੋਗ ਮਨਾ ਰਿਹਾ ਹਾਂ, ਸਾਧਨਾ ਨਹੀਂ ਕਰ ਰਿਹਾ।" ਉਨ੍ਹਾਂ ਦੀਆਂ ਗੱਲਾਂ ਪੂਰੀ ਤਰ੍ਹਾਂ ਰਹੱਸਮਈ ਸਨ।

ਮੈਂ ਕਿਹਾ, "ਤੁਹਾਡੇ ਮਾਤਾ ਪਿਤਾ ਚਲ ਵਸੇ। ਤੁਸੀਂ ਤਾਂ ਸਵਾਮੀ ਹੋ ਤੁਹਾਡਾ ਆਪਣੇ ਮਾਤਾ ਪਿਤਾ ਨਾਲ ਕੋਈ ਸਰੋਕਾਰ ਹੀ ਨਹੀਂ, ਇਹ ਤੁਸੀਂ ਕੀ ਕਹਿ ਰਹੇ ਹੋ।" 'ਨਹੀਂ-ਨਹੀਂ' ਉਹ ਕਹਿਣ ਲੱਗੇ, "ਤੁਹਾਡੇ ਮਾਤਾ ਪਿਤਾ ਵੀ ਹਨ, ਜਦੋਂ ਉਹ ਚਲੇ ਜਾਣਗੇ ਤਾਂ ਤੁਹਾਨੂੰ ਪਤਾ ਲਗੇਗਾ।" ਉਨ੍ਹਾਂ ਨੇ ਜਾਰੀ ਰਖਦਿਆਂ ਕਿਹਾ, "ਮੋਹ ਮੇਰੀ ਮਾਤਾ ਸੀ ਅਤੇ ਕ੍ਰੋਧ ਮੇਰਾ ਪਿਤਾ ਸੀ, ਅੱਜ ਉਹ ਦੋਨੋਂ ਹੀ ਮਰ ਗਏ ਹਨ। ਸੋ ਮੈਨੂੰ ਕੁਛ ਕਰਨ ਨੂੰ ਹੀ ਨਹੀਂ ਰਿਹਾ, ਹੁਣ ਮੈਨੂੰ ਕੁਛ ਨਹੀਂ ਚਾਹੀਦਾ।"

ਸਾਧਨਾ ਤੁਹਾਡਾ ਸੁਭਾਅ ਬਣ ਜਾਵੇਗੀ, ਜਦੋਂ ਤੁਸੀਂ ਹਉਮੈ, ਕ੍ਰੋਧ, ਮਾਣ ਪ੍ਰਤਿਸ਼ਠਾ ਖਤਮ ਕਰ ਦਿਓਗੇ, ਫੇਰ ਤੁਹਾਨੂੰ ਸਮਾਧੀ ਲਗਾਉਣੀ ਹੀ ਨਹੀਂ ਪਵੇਗੀ, ਤੁਹਾਡਾ ਸਾਰਾ ਜੀਵਨ ਹੀ ਸਾਧਨਾ ਬਣ ਜਾਵੇਗਾ।

## ਕੁਛ ਗੁਆਉਣਾ ਹੀ ਕੁਛ ਪਾਉਣਾ ਹੈ

ਇਕ ਵਾਰੀ ਇਕ ਸਵਾਮੀ ਸੀ ਉਹ ਆਪਣੇ ਚੇਲੇ ਕੋਲ ਜਾ ਕੇ ਰਹਿੰਦੇ ਹਨ। ਚੇਲੇ ਦਾ ਸਾਰਾ ਪਰਿਵਾਰ ਹੀ ਸਵਾਮੀ ਜੀ ਨੂੰ ਬਹੁਤ ਪਿਆਰ ਕਰਦਾ ਸੀ, ਬਹੁਤ ਮਾਣ ਦਿੰਦੇ ਸਨ ਕਿਉਂ ਜੋ ਸਵਾਮੀ ਜੀ ਅਨੁਸ਼ਾਸ਼ਨ ਅਤੇ ਅਧਿਆਤਮਵਾਦ ਦੀ ਮੂਰਤੀ ਸਨ। ਉਹ ਸਦਾ ਹੀ ਸੂਰਜ ਚੜ੍ਹਨ ਤੋਂ ਪਹਿਲਾਂ ਉਠਦੇ ਸਨ, ਇਸ਼ਨਾਨ ਕਰਕੇ ਘੰਟਿਆਂ ਬੱਧੀ ਸਮਾਧੀ ਸਥਿਤ ਰਹਿੰਦੇ ਸਨ। ਪਰ ਇਕ ਸਵੇਰੇ ਉਠੇ ਅਤੇ ਰੌਲਾ ਪਾ ਦਿਤਾ, "ਮੈਨੂੰ ਭੁੱਖ ਲੱਗੀ ਹੈ ਕੁਛ ਖਾਣ ਨੂੰ ਦਿਓ।"

ਉਨ੍ਹਾਂ ਦਾ ਚੇਲਾ ਕਹਿਣ ਲੱਗਾ, "ਸ੍ਰੀ ਮਾਨ ਇਹ ਤਾਂ ਤੁਹਾਡਾ ਇਸ਼ਨਾਨ ਦਾ ਵੇਲਾ ਹੈ।" ਸਵਾਮੀ ਜੀ ਕਹਿਣ ਲੱਗੇ, "ਮੈਨੂੰ ਕੁਛ ਖਾਣ ਨੂੰ ਦਿਓ ਮੈਨੂੰ ਭੁੱਖ ਲੱਗੀ ਹੈ।" ਉਨ੍ਹਾਂ ਨੇ ਪਹਿਲਾਂ ਰੋਟੀ ਖਾਧੀ ਫੇਰ ਇਸ਼ਨਾਨ ਕੀਤਾ ਉਸ ਤੋਂ ਬਾਦ ਉਹ ਮੈਦਾਨ ਗਏ ਅਤੇ ਫੇਰ ਉਹ ਸੁੱਤੇ।

ਉਨ੍ਹਾਂ ਨੇ ਸਭ ਕੁਛ ਉਲਟਾ-ਪੁਲਟਾ ਕੀਤਾ, ਸਾਰਾ ਪਰਿਵਾਰ ਬਹੁਤ ਪਰੇਸ਼ਾਨ ਹੋ ਗਿਆ। ਉਹ ਕਹਿਣ ਲੱਗ ਪਏ ਸਵਾਮੀ ਜੀ ਨੂੰ ਕੁਛ ਹੋ ਗਿਆ ਹੈ, ਇਹ ਕੋਈ ਗੜਬੜ ਹੈ। ਪਤਨੀ ਕਹਿਣ ਲੱਗੀ, "ਸਵਾਮੀ ਜੀ ਤਾਂ ਬਹੁਤ ਹੀ ਅੱਛੇ ਹਨ, ਸਾਨੂੰ ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ, ਉਨ੍ਹਾਂ ਨੇ ਡਾਕਟਰ ਬੁਲਾਏ ਅਤੇ ਉਨ੍ਹਾਂ ਨੇ ਕਿਹਾ ਇਨ੍ਹਾਂ ਨੂੰ ਕੁਛ ਨਹੀਂ ਦੇਣਾ, ਕੋਈ ਦਵਾਈ ਨਹੀਂ ਦੇਣੀ ਤੁਸੀਂ ਕੇਵਲ ਇਹ ਕਹੋ, "ਅਸੀਂ ਤਾਂ ਤੁਹਾਡੇ ਤੋਂ ਸਿੱਖਣ ਆਏ ਹਾਂ। ਬੜੀ ਹੀ ਨਿਮਰਤਾ ਨਾਲ ਗੱਲਬਾਤ ਕਰਨੀ ਕ੍ਰਿਪਾ ਕਰਕੇ।"

ਡਾਕਟਰ ਆਏ ਅਤੇ ਉਨ੍ਹਾਂ ਨੇ ਉਸ ਤਰ੍ਹਾਂ ਹੀ ਕੀਤਾ ਜਿਵੇਂ ਕਿ ਉਨ੍ਹਾਂ ਨੂੰ ਕਿਹਾ ਗਿਆ ਸੀ ਕਿਉਂਕਿ ਉਨ੍ਹਾਂ ਨੂੰ ਪੈਸੇ ਦਿਤੇ ਗਏ ਸਨ ਉਸ ਤਰ੍ਹਾਂ ਕਰਨ ਵਾਸਤੇ। ਉਹ ਕਹਿਣ ਲੱਗੇ, "ਗੁਰੂਦੇਵ ਤੁਸੀਂ ਕਿਵੇਂ ਹੋ?" ਪਰ ਉਹ ਕੋਈ ਜਵਾਬ ਹੀ ਨਾ ਦੇਣ। ਇਕ ਨੇ ਉਨ੍ਹਾਂ ਦੀਆਂ ਅੱਖਾਂ ਦੇਖੀਆਂ ਉਨ੍ਹਾਂ ਵਿਚ ਕੋਈ ਹਿਲਜੁਲ ਨਹੀਂ ਸੀ, ਦੂਸਰੇ ਨੇ ਦੇਖਿਆ ਨਬਜ਼ ਬਹੁਤ ਹੌਲੀ ਚਲ ਰਹੀ ਸੀ। ਇਕ ਨੇ ਦੂਸਰੇ ਨੂੰ ਕਿਹਾ, "ਮੇਰਾ ਨਹੀਂ ਖਿਆਲ ਇਹ ਜੀਉਣਗੇ।" ਤੀਸਰਾ ਡਾਕਟਰ ਆਇਆ, ਉਸ ਨੇ ਟੂਟੀਆਂ (**stethoscope**) ਲਾ ਕੇ ਦੇਖਿਆ ਕਿ ਦਿਲ ਦੀ ਧੜਕਣ ਤਾਂ ਬਹੁਤ ਹੀ ਘੱਟ ਹੋ ਚੁੱਕੀ ਹੈ, ਇਨ੍ਹਾਂ ਦਾ ਦਿਲ ਤਾਂ ਕੰਮ ਕਰਨੋਂ ਰੁਕ ਰਿਹਾ ਹੈ। ਘਰ ਦੀ ਸੁਆਣੀ ਤਾਂ ਰੋਣ ਲਗ ਪਈ ਕਿਉਂਕਿ ਉਸ ਨੇ ਤਾਂ ਉਨ੍ਹਾਂ ਨੂੰ ਸਦਾ ਅਧਿਆਤਮਕ ਪਿਤਾ ਦੇ ਰੂਪ ਵਿਚ ਦੇਖਿਆ ਸੀ।

ਆਖਰਕਾਰ ਮੈਨੂੰ ਆਉਣ ਵਾਸਤੇ ਕਿਹਾ ਗਿਆ। ਜਦੋਂ ਮੈਂ ਅੰਦਰ ਵੜਿਆ ਉਹ ਉਠ ਕੇ ਬੈਠ ਗਏ। ਮੈਂ ਪੁਛਿਆ, "ਸਵਾਮੀ ਜੀ ਕੀ ਗੱਲ ਹੋ ਗਈ?"

ਉਹ ਕਹਿਣ ਲੱਗੇ, "ਕੁਛ ਨਹੀਂ ਹੋਇਆ, ਤੁਸੀਂ ਕਿਉਂ ਪੁਛਦੇ ਹੋ?" ਮੈਂ

ਦੀ ਨੇੜਤਾ, ਬ੍ਰਹਿਮੰਡ ਵਿਚ ਉਹ ਸਥਾਨ ਪ੍ਰਾਪਤ ਕਰ ਲੈਣਾ ਜਿਸ ਨਾਲ ਸਦਾ ਹੀ ਵਾਹਿਗੁਰੂ ਦੇ ਨੇੜੇ ਰਹਿ ਸਕੇ। ਬਹੁਤ ਲੋਕੀ ਇਸ ਰਸਤੇ ਤੇ ਚਲਦੇ ਹਨ ਪਰ ਇਹ ਕੋਈ ਸੌਖਾ ਰਸਤਾ ਨਹੀਂ ਹੈ ਜਿਵੇਂ ਕਿ ਬਹੁਤ ਵਾਰੀ ਲੋਕੀ ਸੋਚ ਲੈਂਦੇ ਹਨ। ਭਗਤੀ ਯੋਗ ਅੰਨ੍ਹਿਆਂ ਲਈ ਨਹੀਂ ਹੈ।

**ਗਿਆਨ ਯੋਗ** – ਗਿਆਨ ਦਾ ਰਸਤਾ ਹੈ ਅਤੇ ਬੁੱਧੀ ਜੀਵੀਆਂ ਦਾ ਯੋਗ ਕਿਹਾ ਜਾਂਦਾ ਹੈ। ਇਸ ਵਿਚ ਗਿਆਨ ਕੇਵਲ ਜਾਨਣ ਤਕ ਹੀ ਸੀਮਤ ਨਹੀਂ ਹੈ, ਗਿਆਨ ਉਹ ਬੁੱਧੀ ਹੈ, ਉਹ ਸੂਝ ਬੂਝ ਹੈ ਜੋ ਸੰਤਾਂ ਦੀ ਸੰਗਤ, ਉਨ੍ਹਾਂ ਦੇ ਦੱਸੇ ਗਏ, ਦਿਤੇ ਗਏ ਪ੍ਰਵਚਨਾਂ ਰਾਹੀਂ ਤਿੱਖਾ ਕੀਤਾ ਹੋਇਆ, ਚਿੰਤਨ ਕੀਤਾ ਹੋਇਆ ਗਿਆਨ ਹੈ ਜੋ ਅੰਤ ਵਿਚ ਸੁਤੰਤਰਤਾ ਵਲ ਲੈ ਜਾਂਦਾ ਹੈ। ਇਹ ਮਾਰਗ ਖੰਡੇ ਦੀ ਧਾਰ ਹੈ। ਜੇ ਇਸ ਨੂੰ ਪੂਰੇ ਅਨੁਸ਼ਾਸ਼ਨ ਨਾਲ ਨਾ ਧਿਆਇਆ ਜਾਵੇ, ਨਾ ਸਮਝਿਆ ਜਾਵੇ ਤਾਂ ਇਹ ਹਉਮੈ ਤੱਤ ਪੈਦਾ ਕਰ ਸਕਦਾ ਹੈ। ਹਰ ਦਮ ਸੰਤਾਂ ਦੀ ਸੰਗਤ ਕਰਨੀ, ਚਿੰਤਨ ਕਰਦੇ ਰਹਿਣਾ ਅਤੇ ਮੋਹ ਤੋਂ ਮੁਕਤ ਹੋਣਾ ਹੀ ਇਸ ਮਾਰਗ ਦਾ ਸਭ ਤੋਂ ਵੱਧ ਜ਼ਰੂਰੀ ਤੱਤ ਹਨ।

**ਕਰਮ ਯੋਗ** – ਇਹ ਉਨ੍ਹਾਂ ਲਈ ਹੈ ਜਿਹੜੇ ਆਪਣੇ ਫਰਜ਼ ਨਿਸੁਆਰਥ ਹੋ ਕੇ ਕਰਦੇ ਹਨ। ਇਹ ਮਹਿਸੂਸ ਕਰਦੇ ਹਨ ਕਿ ਜੋ ਵੀ ਉਹ ਕਰਦੇ ਹਨ ਉਸ ਦਾ ਫਲ ਵਾਹਿਗੁਰੂ ਨੂੰ ਹੈ, ਜੋ ਸਰਬ ਵਿਆਪਕ ਹੈ। ਨਿਸੁਆਰਥ ਹੋ ਕੇ ਕੀਤੇ ਗਏ ਕਰਮ ਯੋਗ ਨੂੰ ਸਮਝਣਾ ਬਹੁਤ ਜ਼ਰੂਰੀ ਹੈ। ਠੀਕ ਕਰਮ ਕਰਕੇ, ਜਿਹੜੇ ਤੁਹਾਨੂੰ ਬੰਧਨ ਵਿਚ ਨਾ ਜਕੜਨ, ਉਚੀ ਸਿਖਿਆ ਲੈ ਕੇ ਮਨੁੱਖ ਜੀਵਨ ਮਰਨ ਦੇ ਬੰਧਨ ਤੋਂ ਮੁਕਤ ਹੋ ਸਕਦਾ ਹੈ।

**ਕੁੰਡਲਨੀ ਯੋਗ** – ਇਹ ਯੋਗ ਦਾ ਉਹ ਪਾਸਾ ਹੈ ਜਿਸ ਦਾ ਅਭਿਆਸ ਬਹੁਤ ਸੁਲਝੇ ਹੋਏ ਯੋਗੀ, ਉਹ ਯੋਗੀ ਜਿਨ੍ਹਾਂ ਨੂੰ ਆਪਣੇ ਸਰੀਰ ਦੀ ਪੂਰੀ ਸੂਝ ਹੈ, ਉਹ ਹੀ ਕਰ ਸਕਦੇ ਹਨ। ਨਸ-ਪ੍ਰਬੰਧ ਦੀ ਸੂਝ ਅਤੇ ਵੱਖ-ਵੱਖ **energy channel** ਜਾਣਦੇ ਹੋਣ, ਇਨ੍ਹਾਂ ਸਾਰੇ ਤਰੀਕਿਆਂ ਉਤੇ ਅਨੁਸ਼ਾਸ਼ਨ ਕਰ ਲੈਣਾ ਇਸ ਰਸਤੇ ਉਤੇ ਚਲਣ ਲਈ ਬਹੁਤ ਜ਼ਰੂਰੀ ਹੈ। ਸਭ ਤੋਂ ਮੁਖ ਪਰਮ ਸ਼ਕਤੀ ਜਿਹੜੀ ਸਰੀਰ ਵਿਚ ਹੈ ਉਹ ਹੈ ਕੁੰਡਲਨੀ ਨਾੜੀ, ਜੋ ਸਾਡੀ ਰੀੜ੍ਹ ਦੀ ਹੱਡੀ ਦੇ ਹੇਠਲੇ ਪਾਸੇ ਬਿਲਕੁਲ ਹੇਠਾਂ ਹੈ, ਉਸ ਸ਼ਕਤੀ ਨੂੰ ਜਾਗਰਣ ਕਰਨਾ ਹੈ। ਜਾਗਰਣ ਕਰਕੇ ਸੁਖਮਨਾ ਨਾੜੀ ਰਾਹੀਂ ਆਗਿਆ ਚੱਕਰ ਤਕ ਪਹੁੰਚਾਉਣਾ ਹੈ ਜਿਥੇ ਉਸ ਦਾ ਮੇਲ ਸ਼ਿਵ ਨਾਲ ਹੁੰਦਾ ਹੈ। (ਸੁਖਮਨਾ ਸਭ ਤੋਂ ਸੂਖਸ਼ਮ ਨਾੜੀ ਹੈ ਜਿਸ ਵਿਚੋਂ ਮੁੱਢਲੀ ਸ਼ਕਤੀ ਲੰਘਦੀ ਹੈ, ਇਸ ਨੂੰ ਸੋਧੇ ਬਿਨਾਂ ਕੁੰਡਲਨੀ ਨੂੰ ਨਹੀਂ ਜਗਾਇਆ ਜਾ ਸਕਦਾ, ਸਰੀਰ ਵਿਚ ਵੱਖ-ਵੱਖ ਚੱਕਰ ਸੂਖਸ਼ਮ ਸਰੀਰ ਦੇ ਪਹੀਏ ਹਨ। ਸ਼ਕਤੀ ਦੈਵੀ ਮਾਂ (ਪ੍ਰਭੂ ਦੀ ਆਦਿ ਸ਼ਕਤੀ) ਹੈ ਜੋ ਸਾਰੇ ਬ੍ਰਹਿਮੰਡ ਵਿਚ ਪਸਰ ਰਹੀ ਹੈ। ਸ਼ਿਵ ਇਕ ਉਹ ਤਾਕਤ ਹੈ ਜੋ ਦੈਵੀ ਮਾਂ ਦੀ ਸ਼ਕਤੀ ਰਾਹੀਂ ਹੀ ਕੰਮ ਕਰ ਸਕਦੀ ਹੈ।)

**ਰਾਜ ਯੋਗ** – ਇਹ ਇਕ ਉਹ ਵਿਧੀ ਪੂਰਵਕ ਹਾਸਲ ਕੀਤਾ ਅਨੁਸ਼ਾਸ਼ਨ ਹੈ ਜੋ ਜਗਿਆਸੂ ਨੂੰ ਅੱਠ ਡੰਡਿਆਂ ਵਾਲੀ ਪਉੜੀ ਤੋਂ ਲੈ ਜਾਂਦਾ ਹੋਇਆ ਸਮਾਧੀ ਤਕ ਲੈ ਜਾਂਦਾ ਹੈ ਅਤੇ ਅੰਤ ਵਿਚ ਉਸ ਪ੍ਰਭੂ ਨਾਲ ਮਿਲਾ ਦਿੰਦਾ ਹੈ, ਉਸ ਅਸੀਮ ਸਚਾਈ ਨਾਲ ਮਿਲਾ ਦਿੰਦਾ ਹੈ। ਇਹ ਸਭ ਤੋਂ ਵੱਧ ਵਿਸਤ੍ਰਿਤ

# ਅਧਿਆਇ - ਸੱਤਵਾਂ

# ਵੱਖਰੇ ਵੱਖਰੇ ਮਾਰਗਾਂ ਦੇ ਅਨੁਭਵ

**ਨੋਟ** – ਹੁਣ ਤਕ ਤੁਸੀਂ ਇਸ ਪੁਸਤਕ ਦੇ ਛੇ ਵੱਖ-ਵੱਖ ਭਾਗ ਪੜ੍ਹ ਚੁਕੇ ਹੋ। ਉਨ੍ਹਾਂ ਭਾਗਾਂ ਵਿਚ ਤੁਸੀਂ ਸਵਾਮੀ ਜੀ ਦੀ ਸਿਖਿਆ, ਮਾਤਾ ਪਿਤਾ, ਗੁਰੂ, ਸਵੈ ਸਿਖਿਆ, ਨਿਮਰਤਾ, ਭੈ ਉਤੇ ਵਿਜੈ ਪਾਉਣਾ, ਤਿਆਗ ਇਨ੍ਹਾਂ ਦੇ ਬਾਰੇ ਪੜ੍ਹਿਆ ਹੈ। ਹੁਣ ਜੋ ਤੁਸੀਂ ਪੜ੍ਹਨ ਜਾ ਰਹੇ ਹੋ, ਉਹ ਸਵਾਮੀ ਜੀ ਦੀ ਡਾਇਰੀ ਵਿਚੋਂ ਲਿਆ ਗਿਆ ਹੈ।

ਵੱਖਰੇ-ਵੱਖਰੇ ਮਾਰਗਾਂ ਦੀ ਸੂਝ ਤੁਹਾਨੂੰ ਆਪਣਾ ਭਰੋਸਾ ਬਣਾਉਣ ਵਿਚ ਸਹਾਇਤਾ ਕਰਦੀ ਹੈ। ਜਿੰਨਾਂ ਵੱਧ ਤੁਸੀਂ ਜਾਣਦੇ ਹੋ, ਓਨਾਂ ਹੀ ਹੋਰ ਜਾਨਣ ਦੀ ਕੋਸ਼ਿਸ਼ ਕਰਦੇ ਹੋ। ਜਦੋਂ ਤੁਸੀਂ ਨਿਰਣਾ ਕਰਨ ਦੀ ਪ੍ਰਵਿਰਤੀ ਨੂੰ ਤਿੱਖਾ ਕਰ ਲੈਂਦੇ ਹੋ ਤਾਂ ਤੁਸੀਂ ਆਪਣੇ ਚੁਣੇ ਹੋਏ ਮਾਰਗ ਉਤੇ ਬਿਨਾਂ ਕਿਸੇ ਸ਼ੰਕੇ ਦੇ ਤੁਰਦੇ ਹੋ।

## ਇਕ ਪ੍ਰਸਿੱਧ ਮਹਿਲਾ ਸੰਤ

ਅਸੀਂ ਦੋ ਨੌਜਵਾਨ ਉਦਮੀ, ਨਿਤਨ ਬਾਬਾ ਤੇ ਮੈਂ 'ਲਾਰੀਆ ਕਾਨਤਾ' **Laria Kanta** ਜੰਗਲ ਵਿਚ ਨੈਨੀਤਾਲ ਰਹਿੰਦੇ ਸੀ ਉਦੋਂ ਮੈਂ ਸੋਲਾਂ ਸਾਲ ਦਾ ਸੀ। ਅਨੰਦਮਈ ਮਾਂ ਭਾਰਤ ਦੀ ਮੰਨੀ ਹੋਈ ਅਧਿਆਤਮਕ ਨੇਤਾ ਤੀਰਥਾਂ ਲਈ ਆਪਣੇ ਪਤੀ ਨਾਲ ਜਾ ਰਹੀ ਸੀ। ਭਾਵੇਂ ਉਹ ਇੱਕਠੇ ਸਫਰ ਕਰ ਰਹੇ ਸਨ ਪਰ ਉਹ ਇਕ ਪਤੀ ਪਤਨੀ ਦੀ ਤਰ੍ਹਾਂ ਨਹੀਂ ਰਹਿੰਦੇ ਸਨ। ਉਹ ਦੋਨੋਂ ਹੀ ਸੰਤਾਂ ਦਾ ਜੀਵਨ ਬਤੀਤ ਕਰਦੇ ਸਨ। ਉਸ ਸਮੇਂ ਉਨ੍ਹਾਂ ਦੀ ਆਯੂ ਚਾਲੀ ਸਾਲ ਦੀ ਸੀ ਅਤੇ ਉਹ ਦੋਨੋਂ ਹੀ ਵਾਹਿਗੁਰੂ ਦੇ ਪ੍ਰੇਮੀ ਸਨ। ਇਸ ਵਾਰੀ ਉਹ ਬਹੁਤ ਸਾਰੀ ਸੰਗਤ ਨਾਲ ਤੀਰਥ ਕਰ ਰਹੇ ਸਨ, ਉਹ ਮਾਨਸਰੋਵਰ ਤੋਂ ਕੈਲਾਸ਼ ਪਰਬਤ ਜਾ ਰਹੇ ਸਨ ਜੋ ਹਿਮਾਲੀਆ ਵਿਚ ਸਭ ਤੋਂ ਉਚਾ ਹੈ। ਏਸ ਤੀਰਥ ਨੂੰ ਸਭ ਤੋਂ ਉਤਮ ਸਮਝਿਆ ਜਾਂਦਾ ਹੈ। ਤੀਰਥ ਜਾਂਦਿਆਂ ਜਿਥੇ ਵੀ ਮਹਾਤਮਾ ਲੋਕ ਆਰਾਮ ਲਈ ਠਹਿਰਦੇ ਹਨ ਲੋਕੀ ਉਥੇ ਹੀ ਉਨ੍ਹਾਂ ਦੇ ਦਰਸ਼ਨਾਂ ਲਈ ਇਕੱਠੇ ਹੋ ਜਾਂਦੇ ਹਨ। ਸਵੈ ਗਿਆਨ ਦੇ ਬੜੇ ਹੀ ਰਸਤੇ ਯੋਗ ਵਿਚ ਦਸੇ ਗਏ ਹਨ ਪਰ ਅਸਲ ਵਿਚ ਕੁਲ ਛੇ ਤਰੀਕੇ ਭਗਤੀ ਦੇ ਮੰਨੇ ਜਾਂਦੇ ਹਨ ਅਤੇ ਭਗਤੀ ਯੋਗ ਤੇ ਸ਼ਰਧਾ ਉਨ੍ਹਾਂ ਵਿਚੋਂ ਇਕ ਹੈ। ਇਹ ਪ੍ਰੇਮ ਦਾ ਰਸਤਾ ਆਪਾ ਨਿਛਾਵਰ ਕਰਨ ਦਾ ਰਸਤਾ ਹੈ। ਗਾਉਣਾ ਪ੍ਰੇਮ ਪ੍ਰਗਟਾਉਂਦਾ ਹੈ। ਤਿਆਗ, ਸ਼ਰਧਾ ਅਤੇ ਦਇਆ ਹੀ ਭਗਤੀ ਯੋਗ ਦਾ ਮੁੱਢ ਹੈ। ਇਸ ਰਸਤੇ ਉਤੇ ਨਿਮਰਤਾ, ਸੂਖਸ਼ਮਤਾ, ਸੁੱਚ, ਸਰਲਤਾ ਅਤੇ ਸੁਹਿਰਦਤਾ ਬਹੁਤ ਹੀ ਲੋੜੀਂਦੇ ਗੁਣ ਹਨ। ਇਹ ਮਨ ਦਾ ਰਸਤਾ ਹੈ ਭਾਵ ਕਿ ਇਸ ਰਸਤੇ ਤੇ ਚੱਲਣ ਵਾਲੇ ਵਾਹਿਗੁਰੂ ਨੂੰ ਆਪਣੇ ਸੰਵੇਗ ਪ੍ਰਗਟਾਵੇ ਦਾ ਇਕ ਮਾਤ੍ਰ ਪਾਤਰ ਬਣਾ ਲੈਂਦੇ ਹਨ। ਬਹੁਤ ਪ੍ਰੇਮੀਆਂ ਦੀਆਂ ਅੱਖਾਂ ਵਿਚੋਂ ਤੁਸੀਂ ਦੇਖੋਗੇ ਕਿ ਨੀਰ ਬਹਿ ਰਿਹਾ ਹੁੰਦਾ ਹੈ ਜਦੋਂ ਉਹ ਗਾ ਰਹੇ ਹੁੰਦੇ ਹਨ ਜਾਂ ਭਗਤੀ ਸੰਗੀਤ ਸੁਣ ਰਹੇ ਹੁੰਦੇ ਹਨ। ਤੱਤ ਗਿਆਨ ਅਨੁਸਾਰ ਭਗਤ ਇਸ ਰਸਤੇ ਤੇ ਆਪਣੇ ਆਪ ਨੂੰ ਵਾਹਿਗੁਰੂ ਵਿਚ ਲੀਨ ਕਰਨ ਦੀ ਥਾਂ ਆਪਣੇ ਆਪ ਨੂੰ ਸੇਵਕ ਬਣਾ ਕੇ ਸੇਵਾ ਕਰਨ ਵਿਚ ਹੀ ਅਨੰਦ ਮਾਣਦਾ ਹੈ। ਇਸ ਰਸਤੇ ਤੇ ਸੁਤੰਤਰਤਾ ਤੋਂ ਭਾਵ ਹੈ ਅਕਾਲ ਪੁਰਖ

ਨਾ ਬਹਿਸੋ, ਸਾਨੂੰ ਆਪਣੇ ਅੰਦਰ ਦੀ ਹਾਲਤ ਦੇਖਣੀ ਚਾਹੀਦੀ ਹੈ ਅਤੇ ਉਸ ਤੋਂ ਬਾਦ ਹੀ ਮਾਰਗ ਦੀ ਚੋਣ ਕਰਨੀ ਚਾਹੀਦੀ ਹੈ, ਭਗਤੀ ਮਾਰਗ ਅੰਨ੍ਹੀ ਸ਼ਰਧਾ ਨਹੀਂ ਹੈ; ਸ਼ਰਧਾ ਤੋਂ ਭਾਵ ਹੈ ਪੂਰੀ ਸ਼ਰਧਾ, ਪੂਰਾ ਸਮਰਪਣ, ਵਾਹਿਗੁਰੂ ਲਈ ਪਿਆਰ ਅਤੇ ਉਸ ਅੱਗੇ ਆਪਾ ਨਿਛਾਵਰ ਕਰਨਾ, ਇਹ ਦਿਲ ਵਾਲਿਆਂ ਦਾ ਮਾਰਗ ਹੈ। ਇਹ ਮਾਰਗ ਬੁੱਧੀ ਅਤੇ ਤਰਕ ਦੀ ਨਿਖੇਧੀ ਨਹੀਂ ਕਰਦਾ ਕਿਉਂਕਿ ਬੁੱਧੀ ਅਤੇ ਤਰਕ ਜੀਵਨ ਦੇ ਬਹੁਤ ਸਾਰੇ ਮਸਲੇ ਅਤੇ ਸਮਸਿਆਵਾਂ ਸੁਲਝਾਉਂਦਾ ਹੈ। ਸ਼ਰਧਾ ਦੂਸਰੇ ਮਾਰਗਾਂ ਵਿਚ ਵੀ ਹੈ। ਗਿਆਨ ਯੋਗ ਵਿਚ ਵੀ ਸ਼ਰਧਾ ਨਾ ਹੋਵੇ ਤਾਂ ਕੋਈ ਪ੍ਰਾਪਤੀ ਨਹੀਂ ਹੋ ਸਕਦੀ। ਹਰ ਕੋਈ ਭਗਤੀ ਮਾਰਗ ਉਤੇ ਚਲਣਾ ਚਾਹੁੰਦਾ ਹੈ ਇਹ ਸੋਚ ਕੇ, ਕਿ ਇਹ ਆਸਾਨ ਮਾਰਗ ਹੈ ਪਰ ਇਹ ਸੱਚ ਨਹੀਂ ਹੈ। ਭਗਤੀ ਮਾਰਗ ਤੋਂ ਭਾਵ ਹੈ ਵਾਹਿਗੁਰੂ ਦੀ ਹੋਂਦ ਨੂੰ ਮੰਨ ਕੇ ਚਲਣਾ ਬਜਾਏ ਇਸ ਦੇ ਕਿ ਆਪਣੀ ਹੋਂਦ ਦੀ ਪੂਜਾ ਕਰਨੀ। ਜਿਹੜੇ ਪ੍ਰੇਮੀ ਰੋਂਦੇ ਹਨ, ਕੰਬਦੇ ਹਨ ਅਤੇ ਬੜੇ ਭਾਵੁਕ ਹੋ ਜਾਂਦੇ ਹਨ ਜਾਂ ਹੋਰ ਕਿਸੇ ਅਜੀਬ ਤਰੀਕੇ ਨਾਲ ਵਿਹਾਰ ਕਰਦੇ ਹਨ ਉਨ੍ਹਾਂ ਨੂੰ ਭਗਤੀ ਮਾਰਗ ਦੇ ਅਨੁਆਈ ਨਹੀਂ ਕਿਹਾ ਜਾ ਸਕਦਾ। ਮਨ ਦੀ ਸ਼ਾਂਤੀ ਅੰਦਰ ਪ੍ਰਾਪਤ ਕੀਤੇ ਬਿਨਾਂ ਕਿਸੇ ਮਾਰਗ ਉਤੇ ਨਹੀਂ ਚਲਿਆ ਜਾ ਸਕਦਾ। ਮਨ ਦੀ ਪਵਿਤਰਤਾ ਬੜੀ ਹੀ ਆਵਸ਼ਕ ਹੈ ਅਤੇ ਇਹ ਪਵਿੱਤਰਤਾ ਅਨੁਸ਼ਾਸ਼ਨ, ਮਨ ਕਰਮ ਅਤੇ ਆਪਣੇ ਬੋਲਾਂ ਤੇ ਸੰਤੁਲਨ ਰੱਖੇ ਬਿਨਾਂ ਨਹੀਂ ਆ ਸਕਦੀ। ਵਾਦ-ਵਿਵਾਦ ਸਿਖਣ ਦੀ ਪੱਧਰ ਲਈ ਹੈ, ਹੋਂਦ ਦੀ ਪੱਧਰ ਉਤੇ ਨਹੀਂ।

ਉਨ੍ਹਾਂ ਦੇ ਸੋਹਣੇ ਉਚੇ ਪਰਵਚਨ ਮੈਨੂੰ ਅੱਜ ਵੀ ਯਾਦ ਹਨ ਮੈਂ ਉਨ੍ਹਾਂ ਨੂੰ ਪੁਛਿਆ, "ਕੀ ਇਹ ਠੀਕ ਹੈ ਤੁਹਾਡਾ ਮਾਰਗ ਸਭ ਤੋਂ ਉਚਾ ਮਾਰਗ ਹੈ? ਜੋ ਤੁਸੀਂ ਕਰ ਰਹੇ ਹੋ ਉਹ ਹੀ ਸਭ ਤੋਂ ਵੱਧ ਭਰੋਸੇਯੋਗ ਹੈ, ਤੁਸੀਂ ਸਮਝਦੇ ਹੋ ਕਿ ਦੂਸਰੇ ਲੋਕੀ ਸਮਾ ਬਰਬਾਦ ਕਰ ਰਹੇ ਹਨ?"

ਉਨ੍ਹਾਂ ਨੇ ਜਵਾਬ ਦਿਤਾ, "ਮੇਰਾ ਮਾਰਗ ਮੇਰੇ ਲਈ ਠੀਕ ਹੈ, ਪਰ ਤੁਸੀਂ ਆਪਣਾ ਮਾਰਗ ਨਾ ਬਦਲੋ। ਜਿਨ੍ਹਾਂ ਕੋਲ ਕੋਈ ਮਾਰਗ ਦਰਸ਼ਨ ਨਹੀਂ ਹੁੰਦਾ ਉਹ ਬਿਲਕੁਲ ਅਗਿਆਨੀ ਬਣ ਜਾਂਦੇ ਹਨ ਅਤੇ ਘੜੀ-ਘੜੀ ਆਪਣਾ ਮਾਰਗ ਬਦਲਦੇ ਹਨ ਉਹ ਕਿਸੇ ਜੋਗੇ ਵੀ ਨਹੀਂ ਰਹਿੰਦੇ। ਜਗਿਆਸੂ ਨੂੰ ਤਾਂ ਕਿਸੇ ਕਾਬਲ ਪਹੁੰਚੇ ਹੋਏ ਮਹਾਂਪੁਰਖ ਦੀ ਢੂੰਡ ਕਰਨੀ ਚਾਹੀਦੀ ਹੈ ਤੇ ਉਸ ਦੇ ਕੁਝ ਚਿੰਨ ਦੇਖ ਲੈਣੇ ਚਾਹੀਦੇ ਹਨ ਜਿਵੇਂ ਕਿ ਨਿਸੁਆਰਥੀ, ਸਚਾਈ, ਸਰਲਤਾ ਅਤੇ ਮਨ, ਸੋਚ ਅਤੇ ਕਰਨੀ ਉਤੇ ਪੂਰਾ ਕਾਬੂ। ਸਾਧਕ ਵੀ ਗਲਤੀ ਕਰ ਬੈਠਦੇ ਹਨ ਜਦੋਂ ਉਹ ਪੂਰੇ ਆਦਰਸ਼ਵਾਦੀ ਬਣਦੇ ਹਨ, ਆਪਣੀ ਸਥਿਤੀ ਨੂੰ ਨਾ ਜਾਣਦੇ ਹੋਏ ਆਪਣੇ ਵਿਤ ਨੂੰ ਜਾਣੇ ਬਿਨਾਂ ਅਤੇ ਕਿਸੇ ਵੀ ਅਨੁਸ਼ਾਸ਼ਨ ਤੋਂ ਬਿਨਾਂ ਸਿਖਿਆਰਥੀ ਕੇਵਲ ਉਹ ਹੀ ਦੇਖਦੇ ਹਨ ਜੋ ਉਹ ਦੇਖਣਾ ਚਾਹੁੰਦੇ ਹਨ। ਇਸ ਨਾਲ ਉਨ੍ਹਾਂ ਦੇ ਸਿਖਣ ਵਿਚ ਵਿਘਨ ਪੈਂਦਾ ਹੈ ਅਤੇ ਉਹ ਉਸ ਮਾਰਗ ਨਾਲ ਮੋਹ ਪਾ ਬੈਠਦੇ ਹਨ, ਸਮਝਦੇ ਹਨ ਕਿ ਉਹ ਇਸ ਨੂੰ ਜਾਣ ਰਹੇ ਹਨ। ਉਹ ਬਹੁਤ ਕੱਟੜ ਹਉਮੈਵਾਦੀ ਬਣ ਜਾਂਦੇ ਹਨ ਅਤੇ ਦੂਸਰਿਆਂ ਨਾਲ ਲੜਨ ਲਗ ਪੈਂਦੇ ਹਨ। ਇਹ ਕਿਸੇ ਵੀ ਸਾਧਕ ਨਾਲ ਹੋ ਸਕਦਾ ਹੈ ਜੇ ਉਸ ਦੀ ਹੀਣ ਭਾਵਨਾ ਵਧਦੀ ਜਾਏ, ਉਹ ਆਪਣੇ ਚਾਰੋਂ ਪਾਸੇ ਦੀਵਾਰਾਂ ਖੜ੍ਹੀਆਂ ਕਰ ਲਵੇ, ਕੋਈ ਗਿਆਨ ਆਪਣੇ ਆਪ

ਵਿਧੀ ਪੂਰਵਕ ਵਿਗਿਆਨ ਹੈ ਜਿਸ ਵਿਚ ਕਰਮ, ਭਗਤੀ, ਕੁੰਡਲਨੀ ਅਤੇ ਗਿਆਨ ਇਕੱਠਾ ਕੀਤਾ ਗਿਆ ਹੈ। ਰਾਜ ਯੋਗ ਦੀ ਫਿਲਾਸਫੀ ਸਾਂਖਿਆਨ ਫਿਲਾਸਫੀ ਦੇ ਮੁੱਢ ਤੋਂ ਆਉਂਦੀ ਹੈ।

**ਸਿਰੀ ਵਿਦਿਆ** – ਉਹ ਵਿਦਿਆ ਹੈ ਜਿਸ ਵਿਚ ਬ੍ਰਹਿਮੰਡ ਅਤੇ ਮਨੁੱਖ ਦੋਨਾਂ ਨੂੰ ਚੰਗੀ ਤਰ੍ਹਾਂ ਜਾਣ ਲਿਆ ਜਾਂਦਾ ਹੈ। ਇਹ ਸਭ ਤੋਂ ਉਤਮ ਮਾਰਗ ਹੈ ਅਤੇ ਇਸ ਉਤੇ ਚੱਲਣ ਵਾਲੇ ਬਹੁਤ ਹੀ ਘੱਟ ਕੋਈ ਨਿਪੁੰਨ ਹਨ ਇਹ ਪ੍ਰੈਕਟੀਕਲ ਮਾਰਗ ਹੈ, ਪਰ ਇਸ ਉਤੇ ਚੱਲਣ ਤੋਂ ਪਹਿਲਾਂ ਇਸ ਦੀ ਫਿਲਾਸਫੀ ਨੂੰ ਵੀ ਬਹੁਤ ਚੰਗੀ ਤਰ੍ਹਾਂ ਸਮਝਣਾ ਪੈਂਦਾ ਹੈ। ਕੇਵਲ ਪੁਸਤਕਾਂ ਰਾਹੀਂ ਕੀਤੀ ਗਈ ਪੜ੍ਹਾਈ ਸਮਾਂ ਲਾਉਣ ਵਾਲੀ ਹੀ ਨਹੀਂ ਖਤਰਨਾਕ ਵੀ ਹੋ ਸਕਦੀ ਹੈ। ਕਿਸੇ ਇਕ ਯੋਗ ਅਧਿਆਤਮਕ ਗੁਰੂ ਦੀ ਇਸ ਰਸਤੇ ਉਤੇ ਚਲਣ ਲਈ ਬਹੁਤ ਜ਼ਰੂਰਤ ਹੁੰਦੀ ਹੈ। ਤੰਤਰ ਦੇ ਨਿਯਮ ਅਤੇ ਹੋਰ ਤੱਤ ਗਿਆਨ ਨੂੰ ਸਮਝ ਲੈਣਾ ਬਹੁਤ ਹੀ ਜ਼ਰੂਰੀ ਹੈ। ਇਸ ਤੋਂ ਪਹਿਲਾਂ ਕਿ ਇਸ ਰਸਤੇ ਉਤੇ ਚਲਣਾ ਸ਼ੁਰੂ ਕੀਤਾ ਜਾਵੇ ਇਸ ਲਈ ਬਹੁਤ ਹੀ ਪਹੁੰਚੇ ਹੋਏ ਨਿਪੁੰਨ ਗੁਰੂ ਦੀ ਲੋੜ ਹੈ ਅਤੇ ਕੋਈ ਵਿਰਲਾ ਨਿਪੁੰਨ ਹੀ ਇਸ ਨੂੰ ਚੁਣਦਾ ਹੈ।

ਨਾਨਤਿਨ ਬਾਬਾ ਤੇ ਮੈਂ, ਅਸੀਂ ਦੋਨਾਂ ਨੇ ਹੀ ਅਨੰਦਮਈ ਮਾਂ ਦੇ ਸਤਿਸੰਗ ਵਿਚ ਹਿੱਸਾ ਲਿਆ ਜਿਸ ਵਿਚ ਸਾਰੇ ਗਾ ਰਹੇ ਸਨ – ਕੋਈ ਹਿੰਦੀ ਵਿਚ ਕੋਈ ਬੰਗਾਲੀ ਵਿਚ। ਉਨ੍ਹਾਂ ਨੂੰ ਗਾਉਂਦਿਆਂ ਦੇਖ ਕੇ ਸਾਨੂੰ ਅੱਛਾ ਲਗ ਰਿਹਾ ਸੀ ਪਰ ਅਸੀਂ ਸਿਰਫ ਦੇਖ ਹੀ ਰਹੇ ਸੀ, ਅਸੀਂ ਉਸ ਸੰਗਤ ਦਾ ਹਿੱਸਾ ਨਹੀਂ ਸੀ, ਸਾਨੂੰ ਸਾਧਨਾ ਵਿਚ ਬਹੁਤ ਰਸ ਨਹੀਂ ਸੀ ਕਿਉਂਕਿ ਅਸੀਂ ਰਾਜ ਯੋਗ ਅਤੇ ਗਿਆਨ ਯੋਗ ਦੇ ਵਿਦਿਆਰਥੀ ਸੀ, ਭਾਵੇਂ ਅਸੀਂ ਦੂਸਰੇ ਮਾਰਗਾਂ ਦੀ ਵੀ ਸਲਾਹਣਾ ਕਰਦੇ ਸੀ। ਜੇ ਕੋਈ ਇਕ ਮਾਰਗ ਉਤੇ ਚਲਦਾ ਹੈ ਉਸ ਦਾ ਭਾਵ ਇਹ ਨਹੀਂ ਕਿ ਉਹ ਦੂਸਰੇ ਮਾਰਗਾਂ ਨੂੰ ਈਰਖਾ ਕਰਦਾ ਹੈ। ਅਨੰਦਮਈ ਮਾਂ ਦਾ ਇਹ ਸ਼ਿਸ਼ ਸਾਡੇ ਕੋਲ ਆਇਆ ਅਤੇ ਸਾਨੂੰ ਭਗਤੀ ਮਾਰਗ ਉਤੇ ਚੱਲਣ ਲਈ ਮਨਾਉਣ ਲੱਗਾ। ਉਹ ਕਹਿਣ ਲੱਗਾ, "ਤੁਸੀਂ ਭਜਨ ਗਾਉਣ ਵਿਚ ਹਿੱਸਾ ਕਿਉਂ ਨਹੀਂ ਲੈਂਦੇ?"

ਮੈਂ ਉਸਨੂੰ ਦੱਸਿਆ ਅਤੇ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਜੋ ਘੋੜੇ ਬੱਘੀ ਖਿੱਚ ਰਹੇ ਹੁੰਦੇ ਹਨ ਉਹ ਤਾਂ ਅਨੰਦ ਨਹੀਂ ਲੈ ਰਹੇ ਹੁੰਦੇ, ਅਨੰਦ ਤਾਂ ਉਹ ਲੈ ਰਹੇ ਹੁੰਦੇ ਹਨ ਜੋ ਬੱਘੀ ਵਿਚ ਬੈਠੇ ਹੁੰਦੇ ਹਨ। ਗਾਉਣ ਵਾਲੇ ਨੂੰ ਬਹੁਤ ਵਾਰੀ ਆਪ ਐਨਾ ਅਨੰਦ ਨਹੀਂ ਆ ਰਿਹਾ ਹੁੰਦਾ ਜੋ ਸੁਣਨ ਵਾਲਿਆਂ ਨੂੰ ਆ ਰਿਹਾ ਹੁੰਦਾ ਹੈ। ਅਸੀਂ ਕਿਹਾ, "ਸਾਨੂੰ ਸਾਰਿਆਂ ਤੋਂ ਵੱਧ ਅਨੰਦ ਆ ਰਿਹਾ ਹੈ; ਤੁਹਾਨੂੰ ਕਿਸ ਤਰ੍ਹਾਂ ਪਤਾ ਹੈ ਕਿ ਅਸੀਂ ਭਗਤੀ ਮਾਰਗ ਤੇ ਨਹੀਂ ਚਲ ਰਹੇ?"

ਇਹ ਅਗਿਆਨੀ ਸਾਧਕ ਬੜਾ ਹੀ ਜਿੱਦੀ ਸੀ ਉਹ ਕਹਿੰਦਾ ਹੀ ਗਿਆ ਕਿ ਭਗਤੀ ਮਾਰਗ ਸਭ ਤੋਂ ਉਚਾ ਮਾਰਗ ਹੈ। ਸਾਡੀ ਗੋਸ਼ਟੀ ਇਕ ਬਹਿਸ ਵਿਚ ਬਦਲ ਗਈ। ਅਨੰਦਮਈ ਮਾਂ ਨੂੰ ਵਿਚ ਆ ਕੇ ਨਿਪਟਾਰਾ ਕਰਾਉਣਾ ਪਿਆ ਅਤੇ ਆਪਣੇ ਸੇਵਕ ਨੂੰ ਦਸਣਾ ਪਿਆ ਕਿ ਇਨ੍ਹਾਂ ਦੋਨਾਂ ਨੌਜਵਾਨਾਂ ਨਾਲ

ਕਹਿੰਦਾ ਸੀ, ਇਹ ਸ਼ਬਦ ਮਾਂ ਲਈ ਵਰਤਿਆ ਜਾਂਦਾ ਹੈ, ਉਹ ਮੈਨੂੰ ਬੇਟਾ ਕਹਿੰਦੇ ਸਨ। ਜਦੋਂ ਮੈਂ ਆਗਰੇ ਰਿਹਾ ਸੀ ਮੈਂ ਇਨ੍ਹਾਂ ਨੂੰ ਰੋਜ਼ ਮਿਲਣ ਜਾਂਦਾ ਸੀ - ਸਵੇਰੇ ਬਾਰ੍ਹਾਂ ਤੋਂ ਇਕ ਵਜੇ ਦੇ ਵਿਚ। ਮੇਰਾ ਇਸ ਤਰ੍ਹਾਂ ਰਾਤ ਨੂੰ ਜਾਣਾ ਲੋਕਾਂ ਨੂੰ ਬੁਰਾ ਲਗਦਾ ਸੀ ਲੋਕੀ ਸੋਚਣ ਲਗ ਪਏ ਮੈਂ ਪਾਗਲ ਹੋ ਗਿਆ ਹਾਂ। ਬਹੁਤ ਲੋਕੀ ਉਨ੍ਹਾਂ ਕੋਲ ਜਾਂਦੇ ਸਨ ਉਨ੍ਹਾਂ ਵਿਚ ਕਈ ਮਿਲਟਰੀ ਦੇ ਅਫਸਰ ਵੀ ਸਨ। ਕਰਨਲ ਜੇ. ਐਸ. ਖੈਰਾ ਉਨ੍ਹਾਂ ਦਾ ਖਾਸ ਭਗਤ ਸੀ। ਭਾਵੇਂ ਬਹੁਤ ਸਾਰੇ ਹਿੰਦੂ ਵੀ ਇਨ੍ਹਾਂ ਦੇ ਭਗਤ ਸਨ ਪਰ ਸ਼ਹਿਰ ਦੇ ਲੋਕੀ ਇਸ ਰਹੱਸਮਈ ਸੂਫੀ ਸੰਤ ਨੂੰ ਪਛਾਨਣ ਤੋਂ ਅਸਮਰੱਥ ਸਨ, ਖਾਸ ਤੌਰ ਤੇ ਉਨ੍ਹਾਂ ਦੇ ਰਹਿਣ ਦੇ ਤਰੀਕੇ ਨੂੰ ਤਾਂ ਉਹ ਬਿਲਕੁਲ ਹੀ ਨਹੀਂ ਸਮਝ ਸਕਦੇ ਸਨ। ਲੋਕਾਂ ਲਈ ਉਨ੍ਹਾਂ ਦੀ ਦਇਆ ਦੇਖਣ ਯੋਗ ਸੀ ਪਰ ਨਾਲ ਹੀ ਦੁਨਿਆਵੀ ਚੀਜ਼ਾਂ ਲਈ ਉਨ੍ਹਾਂ ਦਾ ਵਤੀਰਾ ਵੀ ਦੇਖਣ ਯੋਗ ਸੀ। ਉਹ ਕਹਿੰਦੇ ਸਨ, "ਸੰਸਾਰ ਦੇ ਮਨੁੱਖਾਂ ਨੇ ਤਾਂ ਆਪਣੇ ਭਾਂਡੇ, ਪੈਸੇ ਅਤੇ ਅਨਾਜ ਨਾਲ ਹੀ ਭਰਨੇ ਸਿੱਖੇ ਹਨ, ਕਿਸੇ ਨੇ ਆਪਣਾ ਦਿਲ ਦਾ ਭਾਂਡਾ ਭਰਨਾ ਨਹੀਂ ਸਿੱਖਿਆ।"

ਇਕ ਰਾਤ ਬੀਬੀ ਜੀ ਨੇ ਮੈਨੂੰ ਦਸਿਆ ਕਿ ਵਾਹਿਗੁਰੂ ਨੂੰ ਮਿਲਣਾ ਬਹੁਤ ਹੀ ਸੌਖਾ ਹੈ। ਮੈਂ ਪੁਛਿਆ, "ਉਹ ਕਿਸ ਤਰ੍ਹਾਂ?"

ਉਹ ਕਹਿਣ ਲੱਗੇ, "ਪ੍ਰਮਾਤਮਾ ਨਾਲ ਇਕ ਹੋਣ ਲਈ ਸੰਸਾਰ ਤੋਂ ਵੱਖ ਹੋਣਾ ਪੈਂਦਾ ਹੈ ਅਤੇ ਉਸ ਪ੍ਰਭੂ ਨਾਲ ਜੁੜਨਾ ਪੈਂਦਾ ਹੈ, ਜੋ ਕਿ ਬੜਾ ਹੀ ਸੌਖਾ ਹੈ। ਵਾਹਿਗੁਰੂ ਨੂੰ ਆਪਣੀ ਰੂਹ ਦਿਓ, ਬੱਸ ਹੋਰ ਕੁਛ ਕਰਨ ਦੀ ਲੋੜ ਹੀ ਨਹੀਂ।"

ਮੈਂ ਪੁਛਿਆ, "ਪਰ ਬੀਬੀ ਜੀ ਉਹ ਕਹੋ ਕਿਸ ਤਰ੍ਹਾਂ?"

ਉਨ੍ਹਾਂ ਨੇ ਜਿਸ ਤਰ੍ਹਾਂ ਮੈਨੂੰ ਦੱਸਿਆ ਮੈਂ ਉਸ ਤਰ੍ਹਾਂ ਹੀ ਦਸ ਰਿਹਾ ਹਾਂ। ਉਹ ਕਹਿਣ ਲੱਗੇ, "ਜਦੋਂ ਮੈਂ ਆਪਣੇ ਪਿਆਰੇ ਨੂੰ ਮਿਲਣ ਗਈ ਉਹ ਪੁਛਣ ਲੱਗਾ, "ਮੇਰੇ ਘਰ ਦੀ ਚੁਗਾਠ ਤੇ ਕੌਣ ਖੜ੍ਹਾ ਹੈ?"

ਮੈਂ ਕਿਹਾ, "ਪ੍ਰਭੂ! ਇਕ ਤੈਨੂੰ ਪਿਆਰ ਕਰਨ ਵਾਲਾ।"

ਪ੍ਰਭੂ ਕਹਿਣ ਲੱਗੇ, "ਤੁਸੀਂ ਆਪਣੇ ਪਿਆਰ ਦਾ ਕੀ ਸਬੂਤ ਦੇ ਸਕਦੇ ਹੋ?"

ਮੈਂ ਕਿਹਾ, "ਇਹ ਮੇਰਾ ਦਿਲ ਮੇਰੀ ਹਥੇਲੀ ਉਤੇ ਹੈ ਅਤੇ ਮੇਰੀਆਂ ਅੱਖਾਂ ਵਿਚ ਤੇਰੇ ਪਿਆਰ ਦੇ ਹੰਝੂ ਹਨ।"

ਪ੍ਰਭੂ ਕਹਿਣ ਲੱਗੇ, "ਮੈਂ ਤੇਰੀ ਭੇਟਾ ਸਵੀਕਾਰ ਕਰਦਾ ਹਾਂ ਮੈਂ ਵੀ ਤੈਨੂੰ ਪਿਆਰ ਕਰਦਾ ਹਾਂ, ਤੂੰ ਮੇਰੀ ਹੈਂ, ਜਾਹ ਜਾ ਕੇ ਦਰਗਾਹ ਵਿਚ ਰਹਿ।"

ਓਦੋਂ ਦੀ ਹੀ ਮੇਰੇ ਬੱਚੇ, ਮੈਂ ਏਥੇ ਰਹਿੰਦੀ ਹਾਂ, ਮੈਂ ਉਸ ਦੀ ਉਡੀਕ ਕਰਦੀ ਹਾਂ, ਸਾਰੀ ਸਾਰੀ ਰਾਤ, ਸਾਰਾ ਦਿਨ ਅਤੇ ਇਹ ਉਡੀਕ ਰਹਿੰਦੀ ਦੁਨੀਆਂ ਤਕ ਰਹੇਗੀ।"

ਮੈਨੂੰ ਕਿਸੇ ਵੱਡੇ ਮਹਾਂਪੁਰਖ ਦੇ ਸ਼ਬਦ ਯਾਦ ਆ ਗਏ ਜਿਸ ਨੇ ਕਿਹਾ ਸੀ ਇਸ ਜੀਵਨ ਦੇ ਵਿਸ਼ ਭਰੇ ਤਰਵਰ ਦੇ ਦੋ ਫਲ ਹਨ। ਪ੍ਰਭੂ ਦਾ ਧਿਆਨ ਕਰਨਾ ਅਤੇ ਸਾਧੂਆਂ ਦੀ ਸੰਗਤ ਕਰਨੀ।

ਨੂੰ ਨਾ ਹੋਣ ਦੇਵੇ। ਸਵੈ ਕੇਂਦਰਤ ਹੋ ਜਾਵੇ, ਕਿਸੇ ਨਾਲ ਕੋਈ ਸੰਪਰਕ ਨਾ ਰੱਖੇ, ਹੰਕਾਰੀ ਹੋ ਜਾਵੇ। ਮਾਂ ਨੇ ਸਾਡੇ ਵਿਚਾਰਾਂ ਦੀ ਪ੍ਰੋੜ੍ਹਤਾ ਕੀਤੀ ਅਤੇ ਜਿਹੜੇ ਨਿਯਮਾਂ ਉਤੇ ਅਸੀਂ ਚਲ ਰਹੇ ਸੀ ਉਨ੍ਹਾਂ ਨੂੰ ਹੋਰ ਠੋਸ ਕਰ ਦਿਤਾ। ਧਰਮ ਗ੍ਰੰਥ ਪੜ੍ਹਨੇ ਬਹੁਤ ਅੱਛੇ ਹਨ ਪਰ ਬਿਨਾਂ ਸਤਿਸੰਗ ਤੋਂ ਇਹ ਪੜ੍ਹਾਈ ਕੱਟੜਵਾਦ ਨੂੰ ਜਨਮ ਦਿੰਦੀ ਹੈ। ਜੇ ਕੋਈ ਪੜ੍ਹਿਆ ਲਿਖਿਆ ਸਤਿਸੰਗ ਕਰਦਾ ਹੈ ਉਹ ਬਹੁਤ ਨਮਰ, ਧੀਰਜ ਨਾਲ ਗੱਲਬਾਤ ਕਰਨ ਵਾਲਾ ਅਤੇ ਵਿਹਾਰ ਵਿਚ ਬੜਾ ਹੀ ਕੋਮਲ ਹੋਵੇਗਾ।

ਜਦੋਂ ਵੀ ਕੋਈ ਨਵਾਂ ਮਾਰਗ ਅਪਣਾਉਂਦਾ ਹੈ ਉਸ ਉਤੇ ਚਲਣਾ ਸ਼ੁਰੂ ਕਰਦਾ ਹੈ, ਉਹ ਬਹੁਤ ਸ਼ੇਖੀਆਂ ਮਾਰਦੇ ਹਨ, ਵਾਦ ਵਿਵਾਦ ਕਰਦੇ ਹਨ ਪਰ ਜਿਹੜਾ ਪੂਰਨ ਵਿਸ਼ਵਾਸ਼ ਨਾਲ ਇਕ ਮਾਰਗ ਉਤੇ ਚਲ ਪਿਆ, ਉਸ ਨੂੰ ਪਤਾ ਹੈ ਕਿ ਸਾਰੇ ਹੀ ਮਾਰਗ ਇਕੋ ਥਾਂ ਉਤੇ ਜਾਂਦੇ ਹਨ। ਕੋਈ ਵੀ ਮਾਰਗ ਵਧੀਆ ਜਾਂ ਘਟੀਆ ਨਹੀਂ ਹੈ। ਇਸ ਗੱਲ ਦੀ ਕੋਈ ਮਹੱਤਤਾ ਨਹੀਂ ਤੁਸੀਂ ਕਿਹੜਾ ਮਾਰਗ ਚੁਣਿਆ ਹੈ, ਕਿਸ ਮਾਰਗ ਉਤੇ ਚਲ ਰਹੇ ਹੋ, ਜ਼ਰੂਰੀ ਹੈ ਕਿ ਆਪਣੇ ਚੁਣੇ ਹੋਏ ਮਾਰਗ ਉਤੇ ਚਲਦੇ ਹੋਏ ਆਪਣੀ ਤਰੱਕੀ ਦੇਖਦੇ ਰਹੋ, ਆਪਣੇ ਵਿਚ ਆਉਂਦੇ ਬਦਲਾਉ ਦੇਖਦੇ ਰਹੋ, ਮਨ ਨੂੰ ਦੇਖੋ ਅਤੇ ਇਹ ਸਿੱਖੋ ਕਿ ਆਪਣੇ ਆਪ ਨੂੰ ਉਨ੍ਹਾਂ ਦਾ ਹਿੱਸਾ ਨਾ ਬਣਾਓ। ਜਿਵੇਂ ਹੀ ਮਾਂ ਨੇ ਆਪਣੇ ਪਤੀ ਵਲ ਦੇਖਿਆ ਉਨ੍ਹਾਂ ਦੇ ਨੇਤਰ ਸ਼ਰਧਾ ਭਾਵ ਨਾਲ ਛਲਕ ਰਹੇ ਸਨ ਅਸੀਂ ਮਾਂ ਨੂੰ ਪ੍ਰਣਾਮ ਕੀਤਾ, ਮੈਂ ਆਪਣੀ ਉਸ ਸ਼ਾਂਤ ਕੁਟੀਆ ਵਿਚ ਚਲਾ ਗਿਆ ਜਿਥੇ ਮੈਂ ਅਕਸਰ ਜਾਇਆ ਕਰਦਾ ਸੀ।

## ਹਥੇਲੀ ਉਤੇ ਦਿਲ ਸਜਲ ਨੇਤਰ

ਭਾਰਤ ਵਿਚ ਹਿੰਦੂ, ਮੁਸਲਮਾਨ, ਸਿੱਖ, ਈਸਾਈ, ਪਾਰਸੀ ਅਤੇ ਸੂਫੀ ਸਦੀਆਂ ਤੋਂ ਬੜੀ ਹੀ ਏਕਤਾ ਨਾਲ ਰਹਿੰਦੇ ਰਹੇ ਹਨ। ਭਾਰਤ ਇਕ ਉਹ ਜਗਤ ਹੈ ਜਿਥੇ ਸਾਰੇ ਹੀ ਸਮਾਅ ਜਾਂਦੇ ਹਨ, ਇਹੋ ਹੀ ਭਾਰਤ ਦਾ ਇਤਿਹਾਸ ਦਸਦਾ ਹੈ, ਲੋਕੀ ਬੜੀ ਹੀ ਸ਼ਾਂਤੀ ਨਾਲ ਰਹਿੰਦੇ ਹਨ ਪਰ ਵਿਦੇਸ਼ੀਆਂ ਨੇ ਆ ਕੇ ਹਕੂਮਤ ਕਰਨ ਲਈ ਲੋਕਾਂ ਵਿਚ ਪਾੜ ਪਾ ਦਿਤੇ, ਨਫਰਤ ਪੈਦਾ ਕਰ ਦਿਤੀ, ਸਾਰੇ ਧਰਮਾਂ ਨੂੰ ਵੱਖ-ਵੱਖ ਕਰ ਦਿਤਾ ਕਿਉਂਕਿ ਉਹ ਰਾਜ ਕਰਨਾ ਚਾਹੁੰਦੇ ਸਨ।

ਸਾਰੇ ਸੰਸਾਰ ਦੇ ਸੂਫੀ, ਭਾਰਤ ਵਿਚ ਸੂਫੀਆਂ ਨੂੰ ਸ਼ਰਧਾਂਜਲੀਆਂ ਦੇਣ ਆਉਂਦੇ ਹਨ। ਅੱਜ ਵੀ ਭਾਰਤ ਸੂਫੀਆਂ ਦਾ ਗੜ੍ਹ ਹੈ। ਸੂਫੀਆਂ ਦਾ ਧਰਮ ਇਕ ਪਿਆਰ ਦਾ ਧਰਮ ਹੈ ਜੋ ਕਿ ਸਿਰਫ ਮੁਸਲਮਾਨ ਹੀ ਨਹੀਂ ਮੰਨਦੇ, ਇਹ ਸਭ ਦਾ ਸਾਂਝਾ ਹੈ। ਸੂਫੀ ਸੰਤ ਤਾਂ ਬਹੁਤ ਹਨ ਪਰ ਮੇਰਾ ਮਿਲਾਪ ਇਕ ਬਹੁਤ ਵੱਡੀ ਹਸਤੀ ਨਾਲ ਹੋਇਆ ਜੋ ਆਗਰੇ ਵਿਚ ਰਹਿੰਦੇ ਸਨ। ਆਗਰਾ ਦਿੱਲੀ ਤੋਂ 120 ਮੀਲ ਦੂਰ ਹੈ, ਇਥੇ ਤਾਜ ਮਹੱਲ ਹੈ ਜੋ ਆਪਣੇ ਆਪ ਵਿਚ ਪਿਆਰ ਦਾ ਪ੍ਰਤੀਕ ਹੈ ਅਤੇ ਸੰਸਾਰ ਦੇ ਅਜੂਬਿਆਂ ਵਿਚੋਂ ਇਕ ਹੈ।

ਇਕ ਵਾਰੀ ਮੈਂ ਹਿਮਾਲੀਆ ਤੋਂ ਇਨ੍ਹਾਂ ਸੰਤਾਂ ਨੂੰ ਮਿਲਣ ਆਇਆ ਇਹ ਦਰਗਾਹ ਵਿਚ ਇਕੱਲੇ ਰਹਿੰਦੇ ਸਨ - ਵਸਤਰ ਹੀਨ। ਇਨ੍ਹਾਂ ਦੀ ਆਯੂ 93 ਸਾਲ ਦੀ ਸੀ ਅਤੇ ਇਹ ਰਾਤ ਨੂੰ ਕਦੇ ਨਹੀਂ ਸੁੱਤੇ। ਮੈਂ ਇਨ੍ਹਾਂ ਨੂੰ ਬੀਬੀ ਜੀ

ਸੰਸਾਰ ਵਿਚ ਰਹੋ, ਭਾਵੇਂ ਤਿਆਗ ਕੇ ਰਹੋ, ਕੋਈ ਬਹੁਤਾ ਫਰਕ ਨਹੀਂ ਪੈਂਦਾ। ਸੰਸਾਰਕ ਪਦਾਰਥਾਂ ਨਾਲ ਮੋਹ ਹੀ ਦੁਖ ਦਾ ਕਾਰਣ ਹੈ। ਜਿਹੜਾ ਮੋਹ ਤੋਂ ਛੁਟਕਾਰਾ ਪਾ ਲੈਂਦਾ ਹੈ ਉਹ ਕਰਮਾਂ ਦੇ ਬੰਧਨਾਂ ਤੋਂ ਛੁਟਕਾਰਾ ਪਾ ਲੈਂਦਾ ਹੈ। ਕਿਰਿਆ ਦੇ ਮਾਰਗ ਉਤੇ ਫਰਜ਼ ਤਾਂ ਛੱਡਣੇ ਨਹੀਂ ਹੁੰਦੇ, ਬਲਕਿ ਉਨ੍ਹਾਂ ਨੂੰ ਨਿਸੁਆਰਥੀ ਹੋ ਕੇ ਸੁਚੱਜੇ ਢੰਗ ਨਾਲ ਨਿਭਾਉਣਾ ਹੁੰਦਾ ਹੈ। ਤਿਆਗੀ ਤਾਂ ਹਰ ਚੀਜ਼ ਦਾ ਤਿਆਗ ਕਰਕੇ ਬਹੁਤ ਦੂਰ ਚਲਾ ਜਾਂਦਾ ਹੈ, ਪਰ ਉਹ ਤਾਂ ਵੀ ਆਪਣੇ ਕਰੱਤਵ ਨਿਭਾ ਰਿਹਾ ਹੁੰਦਾ ਹੈ। ਜਿਹੜੇ ਸੁਆਰਥੀ ਹੋ ਕੇ ਆਪਣੇ ਕਰਮਾਂ ਦੇ ਫਲਾਂ ਨੂੰ ਭੋਗਣ ਲਗ ਪੈਂਦੇ ਹਨ ਉਹ ਆਪਣੇ ਆਪ ਲਈ ਕੰਡੇ ਬੀਜ ਲੈਂਦੇ ਹਨ, ਉਨ੍ਹਾਂ ਲਈ ਕਰਮਾਂ ਦੇ ਬੰਧਨਾਂ ਤੋਂ ਛੁਟਕਾਰਾ ਪਾਉਣਾ ਔਖਾ ਹੋ ਜਾਂਦਾ ਹੈ। ਜਦੋਂ ਤਕ ਹਰ ਤਰ੍ਹਾਂ ਦੇ ਮੋਹ ਦਾ ਤਿਆਗ ਨਾ ਕੀਤਾ ਜਾਵੇ, ਹਰ ਤਰ੍ਹਾਂ ਦੇ ਅਧਿਕਾਰ ਨਾ ਛੱਡੇ ਜਾਣ ਉਦੋਂ ਤਕ ਤਿਆਗ ਬਹੁਤ ਔਖਾ ਹੋ ਜਾਂਦਾ ਹੈ। ਜੇਕਰ ਗ੍ਰਹਿਸਤੀ ਵੀ ਮੋਹ ਵਿਚ ਫਸੇ ਰਹਿਣ, ਸੁਆਰਥੀ ਬਣੇ ਰਹਿਣ ਅਤੇ ਆਪਣੇ ਅਧਿਕਾਰ ਬਣਾ ਕੇ ਰੱਖਣ ਉਹ ਵੀ ਬਹੁਤ ਦੁਖੀ ਹੁੰਦੇ ਹਨ।

ਜੀਵਨ ਦਾ ਲਕਸ਼ ਪ੍ਰਾਪਤ ਕਰਨ ਲਈ ਇਹ ਜ਼ਰੂਰੀ ਹੈ ਕਿ ਕਰਤੱਵ ਕਰੋ – ਸੰਸਾਰ ਵਿਚ ਰਹਿ ਕੇ ਵੀ ਸੰਸਾਰ ਤੋਂ ਬਾਹਰ ਵੀ। ਤਿਆਗ ਦਾ ਮਾਰਗ ਦੇਖਣ ਵਿਚ ਕਿਰਿਆ ਦੇ ਮਾਰਗ ਨਾਲੋਂ ਵਖਰਾ ਲਗਦਾ ਹੈ ਪਰ ਆਤਮ ਮੁਕਤੀ ਲਈ ਦੋਨੋਂ ਹੀ ਇਕੋ ਜਿਹੇ ਹਨ। ਇਕ ਤਿਆਗ ਦਾ ਮਾਰਗ ਹੈ, ਦੂਸਰਾ ਵਿਜੈ ਦਾ ਮਾਰਗ ਹੈ।

ਗੁਰਬਾਣੀ ਅਨੁਸਾਰ ਫੁਰਮਾਨ ਹੈ –

***ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥***
***ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥ ਪੰਨਾ – 1377***
***ਹੋਰ ਸਪਸ਼ਟਤਾ ਲਈ – ਟਿਪਣੀ ਵਲੋਂ ਚੇਅਰਮੈਨ 'ਆਤਮ ਮਾਰਗ')***

ਹੋਰ ਅੱਗੇ ਦਸਦੇ ਹੋਏ ਬਾਬਾ ਜੀ ਨੇ ਕਿਹਾ, "ਕਰਮ ਚੱਕਰ ਵਿਚ ਸਾਰੇ ਹੀ ਲਪੇਟੇ ਜਾਂਦੇ ਹਨ, ਇਹ ਸਭ ਵਾਸਤੇ ਲਾਗੂ ਹੁੰਦਾ ਹੈ। ਸਾਡੇ ਸੰਸਕਾਰ ਸਾਡੇ ਅਚੇਤ ਮਨ ਵਿਚ ਬੜੀ ਡੂੰਘੀ ਤਰ੍ਹਾਂ ਉਲੀਕੇ ਹੋਏ ਹਨ। ਇਹ ਦਬੇ ਹੋਏ ਸੰਸਕਾਰ ਵੱਖ-ਵੱਖ ਤਰ੍ਹਾਂ ਦੀਆਂ ਸੋਚਾਂ ਬਣ ਕੇ ਸਾਡੀ ਬੋਲੀ ਰਾਹੀਂ ਅਤੇ ਵਿਵਹਾਰ ਰਾਹੀਂ ਬਾਹਰ ਨਿਕਲਦੇ ਹਨ। ਸਾਧਕ ਇਨ੍ਹਾਂ ਤੋਂ ਛੁਟਕਾਰਾ ਪਾ ਸਕਦਾ ਹੈ। ਇਹ ਯਾਦਾਂ ਸਾਡੇ ਸੰਸਕਾਰਾਂ ਵਿਚ ਬੜੀਆਂ ਡੂੰਘੀਆਂ ਹਨ। ਜਿਹੜੇ ਇਨ੍ਹਾਂ ਯਾਦਾਂ ਨੂੰ ਨਿਰਮੋਹ ਅਤੇ ਗਿਆਨ ਦੀ ਅੱਗ ਵਿਚ ਭਸਮ ਕਰ ਦਿੰਦੇ ਹਨ ਉਹ ਕਰਮਾਂ ਦੇ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ ਇਹ ਬਿਲਕੁਲ ਇਕ ਸੜ ਚੁਕੀ ਰੱਸੀ ਦੀ ਤਰ੍ਹਾਂ ਹੋ ਜਾਂਦੇ ਹਨ ਜੋ ਦੇਖਣ ਨੂੰ ਤਾਂ ਹਾਲੇ ਵੀ ਰੱਸੀ ਹੀ ਲਗਦੀ ਹੈ ਪਰ ਹੁਣ ਉਸ ਵਿਚ ਕਿਸੇ ਵੀ ਚੀਜ਼ ਨੂੰ ਬੰਨ੍ਹਣ ਦੀ ਸ਼ਕਤੀ ਨਹੀਂ ਰਹੀ। ਜਦੋਂ ਅਚੇਤ ਮਨ ਵਿਚ ਦਬੇ ਹੋਏ ਨਿਸ਼ਾਨ ਗਿਆਨ ਦੀ ਅੱਗ ਨਾਲ ਭਸਮ ਹੋ ਜਾਂਦੇ ਹਨ, ਉਨ੍ਹਾਂ ਦੀ ਪੁੰਗਰਨ ਦੀ ਸ਼ਕਤੀ ਸਦਾ ਲਈ ਖਤਮ ਹੋ ਜਾਂਦੀ ਹੈ। ਉਹ ਭੁੱਜੇ ਹੋਏ ਦਾਣਿਆਂ ਦੀ ਤਰ੍ਹਾਂ ਹੋ ਜਾਂਦੇ ਹਨ, ਤੁਸੀਂ ਉਨ੍ਹਾਂ ਨੂੰ ਮੁੜ ਕੇ

ਬਹੁਤ ਵਾਰੀ ਮੈਂ ਬੀਬੀ ਜੀ ਦੀਆਂ ਅੱਖਾਂ ਵਿਚੋਂ ਇਕ ਚਮਕਦੀ ਰੋਸ਼ਨੀ ਨਿਕਲਦੀ ਦੇਖੀ, ਮੇਰੇ ਉਤੇ ਉਨ੍ਹਾਂ ਦਾ ਬੜਾ ਹੀ ਗਹਿਰਾ ਪ੍ਰਭਾਵ ਪਿਆ ਕਿਉਂ ਜੋ ਮੈਂ ਉਨ੍ਹਾਂ ਦੇ ਚਿਹਰੇ ਉਤੇ ਇਲਾਹੀ ਨੂਰ ਦੇਖਦਾ ਸੀ, ਵਿਸਮਾਦ ਦੇਖਦਾ ਸੀ ਉਨ੍ਹਾਂ ਦਾ ਸੰਪੂਰਣ ਸਮਰਪਣ ਆਪਣੇ ਪਿਆਰੇ ਲਈ, ਅਥਾਹ ਪਿਆਰ ਆਪਣੇ ਪਿਆਰੇ ਲਈ ਦੇਖਦਾ ਸੀ। ਉਹ ਕਹਿਣ ਲੱਗੇ, "ਬ੍ਰਹਮ ਗਿਆਨ ਵਿਵੇਕ ਦਾ ਬਹੁਮੁਲਾ ਮੋਤੀ ਮਨ ਵਿਚ ਦਬਿਆ ਪਿਆ ਹੈ, ਮਨ ਦੀ ਡੂੰਘਾਈ ਵਿਚ ਉਤਰੋ, ਇਕ ਦਿਨ ਜ਼ਰੂਰ ਮਿਲ ਜਾਏਗਾ।"

ਹਸਦਿਆਂ-ਹਸਦਿਆਂ ਇਕ ਦਿਨ ਉਨ੍ਹਾਂ ਨੇ ਸਰੀਰ ਛੱਡ ਦਿਤਾ। ਬਾਰ੍ਹਾਂ ਬੰਦੇ ਜਿਹੜੇ ਉਥੇ ਬੈਠੇ ਸਨ ਉਨ੍ਹਾਂ ਨੂੰ ਤਾਰੇ ਵਰਗੀ ਰੋਸ਼ਨੀ ਉਨ੍ਹਾਂ ਦੇ ਸਰੀਰ, ਉਨ੍ਹਾਂ ਦੇ ਹਿਰਦੇ ਵਿਚੋਂ ਨਿਕਲਦੀ ਦਿਖਾਈ ਦਿਤੀ। ਉਹ ਰੋਸ਼ਨੀ ਹਿਰਦੇ ਵਿਚੋਂ ਨਿਕਲ ਕੇ ਆਕਾਸ਼ ਵਿਚ ਸਮਾਅ ਗਈ। ਬੀਬੀ ਜੀ ਸਦਾ ਹੀ ਮੇਰੇ ਦਿਲ ਵਿਚ ਰਹਿੰਦੇ ਹਨ ਮੈਂ ਉਨ੍ਹਾਂ ਨੂੰ ਬੜੇ ਹੀ ਪਿਆਰ ਭਰੇ ਸਤਿਕਾਰ ਨਾਲ ਯਾਦ ਕਰਦਾ ਹਾਂ।

## ਕਰਮਾਂ ਦਾ ਬੰਧਨ

ਮੈਂ ਉਰੀਆ ਬਾਬਾ ਬਾਰੇ ਬਹੁਤ ਸੁਣਦਾ ਹੁੰਦਾ ਸੀ, ਅਧਿਆਤਮਕ ਪੱਖੋਂ ਉਹ ਬੜੇ ਤੱਤ ਬੇਤੇ ਮਹਾਂਪੁਰਖ ਮੰਨੇ ਜਾਂਦੇ ਸਨ, ਉਹ ਬਰਿੰਦਾਬਨ ਵਿਚ ਰਹਿੰਦੇ ਸਨ। ਮੇਰੇ ਗੁਰੂਦੇਵ ਨੇ ਮੈਨੂੰ ਉਨ੍ਹਾਂ ਕੋਲ ਭੇਜਿਆ ਸੀ। ਇਨ੍ਹਾਂ ਦੇ ਇਕ ਭਗਤ ਜੋ ਮੈਨੂੰ ਵੀ ਜਾਣਦੇ ਸਨ, ਉਹ ਮੈਨੂੰ ਵੀ ਨਾਲ ਲੈ ਗਏ। ਜਦੋਂ ਮੈਂ ਉਥੇ ਪਹੁੰਚਿਆ, ਮੈਂ ਕੀ ਦੇਖਿਆ ਇਨ੍ਹਾਂ ਦੇ ਦਰਸ਼ਨਾਂ ਲਈ ਬੜੀ ਹੀ ਲੰਬੀ ਲਾਈਨ ਲੱਗੀ ਹੋਈ ਹੈ। ਬਾਬਾ ਨੂੰ ਮੇਰੇ ਬਾਰੇ ਦਸਿਆ ਗਿਆ। ਉਨ੍ਹਾਂ ਨੇ ਮੈਨੂੰ ਆਪਣੇ ਕਮਰੇ ਵਿਚ ਬੁਲਾ ਲਿਆ। ਦੇਖਣ ਵਿਚ ਇਹ ਬੜੇ ਛੋਟੇ ਜਿਹੇ ਲਗਦੇ ਸਨ ਅਤੇ ਕੋਈ 65 ਸਾਲ ਦੀ ਉਮਰ ਸੀ ਇਨ੍ਹਾਂ ਦੀ। ਇਹ ਉਤਰੀ ਭਾਰਤ ਦੇ ਗਿਣੇ ਚੁਣੇ ਤੱਤ ਬੇਤੇ ਮਹਾਂਪੁਰਖਾਂ ਵਿਚੋਂ ਸਨ, ਇਨ੍ਹਾਂ ਨੂੰ ਮੰਨਣ ਵਾਲੇ ਸਾਰੇ ਦੇਸ਼ ਵਿਚ ਸਨ, ਮੇਰੇ ਨਾਲ ਇਹ ਬੜੇ ਉਦਾਰ ਅਤੇ ਦਿਆਲੂ ਸਨ।

ਸ਼ਾਮ ਨੂੰ ਅਸੀਂ ਦੋਨੋਂ ਗੰਗਾ ਦੇ ਕੰਢੇ ਪੰਜ ਇਸ਼ਨਾਨਾ ਕਰਨ ਜਾਂਦੇ ਸੀ। ਇਕ ਦਿਨ ਸ਼ਾਮ ਨੂੰ ਮੈਂ ਉਨ੍ਹਾਂ ਨੂੰ ਪੁਛਿਆ, "ਕੀ ਸੰਸਾਰ ਨੂੰ ਤਿਆਗਣਾ, ਸੰਸਾਰ ਵਿਚ ਰਹਿਣ ਨਾਲੋਂ ਵਧੇਰੇ ਉਤਮ ਰਸਤਾ ਹੈ? ਕਿਹੜਾ ਮਾਰਗ ਵਧੇਰੇ ਠੀਕ ਹੈ?" ਉਨ੍ਹਾਂ ਦਿਨਾਂ ਵਿਚ ਮੈਂ ਕਰਮਾਂ ਬਾਰੇ ਪੜ੍ਹ ਰਿਹਾ ਸੀ, ਕਰਮਾਂ ਦੀ ਫਿਲੋਸਫੀ ਬਾਰੇ ਪੜ੍ਹ ਰਿਹਾ ਸੀ। ਮੈਨੂੰ ਪਤਾ ਸੀ ਕਿ ਕਰਮਾਂ ਦਾ ਚੱਕਰ ਕੀ ਹੈ, ਕਰਮ ਕਰਨਾ, ਫਲ ਭੁਗਤਣਾ ਹੈ।

ਬਾਬਾ ਜੀ ਨੇ ਮੈਨੂੰ ਦਸਿਆ, ਸਾਰਿਆਂ ਵਾਸਤੇ ਇਹ ਜ਼ਰੂਰੀ ਨਹੀਂ ਕਿ ਉਹ ਸੰਸਾਰ ਛੱਡਣ। ਤਿਆਗ ਦਾ ਮਾਰਗ ਅਤਿ ਕਠਿਨ ਮਾਰਗ ਹੈ, ਅਸਲ ਵਿਚ ਸੰਸਾਰਕ ਪਦਾਰਥ ਤਿਆਗਣ ਦੀ ਲੋੜ ਨਹੀਂ ਹੁੰਦੀ, ਕਿਉਂ ਜੋ ਮਨੁੱਖ ਦਾ ਆਪਣਾ ਤਾਂ ਕੁਝ ਭੀ ਨਹੀਂ ਹੁੰਦਾ ਤਿਆਗਣ ਦੀ ਲੋੜ ਨਹੀਂ, ਲੋੜ ਹੈ ਪਦਾਰਥ ਉਤੇ ਕਬਜ਼ਾ ਛੱਡਣ ਦੀ।

ਉਹ ਦੂਸਰਿਆਂ ਨੂੰ ਹਰ ਪੱਧਰ ਤੇ ਅਰੋਗ ਕਰ ਸਕਦਾ ਹੈ, ਪਰ ਜੇ ਉਹ ਅਰੋਗ ਕਰਨ ਨੂੰ ਆਪਣਾ ਇਕ ਰੁਝਾਨ ਬਣਾਉਣਾ ਚਾਹੇ ਤਾਂ ਉਸਦਾ ਮਨ ਅਤੇ ਸ਼ਕਤੀ ਫੇਰ ਸੰਸਾਰ ਵਿਚ ਫਸਣ ਦਾ ਡਰ ਹੈ। ਉਖੜਿਆ ਹੋਇਆ ਮਨ ਜਾਂ ਸੰਸਾਰ ਵਿਚ ਲੱਗਾ ਹੋਇਆ ਮਨ ਦੂਸਰਿਆਂ ਨੂੰ ਅਰੋਗ ਨਹੀਂ ਕਰ ਸਕਦਾ। ਜਿਵੇਂ ਹੀ ਮਨ ਸੁਆਰਥੀ ਹੋਇਆ ਨਹੀਂ ਕਿ ਉਹ ਢਹਿੰਦੀਆਂ ਕਲਾ ਵਲ ਤੁਰ ਪੈਂਦਾ ਹੈ। ਅਧਿਆਤਮਕ ਸ਼ਕਤੀ ਦਾ ਦੁਰ ਉਪਯੋਗ ਇੱਛਾ ਸ਼ਕਤੀ ਨੂੰ ਨਿਰਬਲ ਹੀ ਨਹੀਂ ਕਰ ਦਿੰਦਾ ਸਗੋਂ ਉਸ ਦੀ ਜੜ੍ਹ ਹੀ ਹਿਲਾ ਦਿੰਦਾ ਹੈ।" ਮਹਾਂਪੁਰਖ ਹਮੇਸ਼ਾ ਇਹੋ ਹੀ ਕਹਿਣਗੇ, "ਮੈਂ ਕੁਝ ਨਹੀਂ ਕੀਤਾ ਵਾਹਿਗੁਰੂ ਹੀ ਹੈ ਸਭ ਕੁਝ ਉਹ ਤਾਂ ਇਕ ਕਾਰਣ ਹਨ ਜਾਂ ਕਹਿ ਲਵੋ ਇਕ ਵਸੀਲਾ ਹਨ।

ਹਰ ਮਨੁੱਖ ਕੋਲ ਅਰੋਗ ਹੋਣ ਦੀ ਯੋਗਤਾ ਹੈ। ਅਰੋਗ ਹੋਣ ਦੀ ਸ਼ਕਤੀ ਹਰ ਹਿਰਦੇ ਵਿਚ ਵਹਿ ਰਹੀ ਹੈ। ਇੱਛਾ ਸ਼ਕਤੀ ਦੀ ਸਹੀ ਵਰਤੋਂ ਨਾਲ ਇਸ ਨੂੰ ਸਰੀਰ ਦੀ ਅਰੋਗਤਾ ਲਈ ਜੋੜਿਆ ਜਾ ਸਕਦਾ ਹੈ। ਅਰੋਗ ਕਰਨ ਦੀ ਸ਼ਕਤੀ ਰੋਗੀ ਨੂੰ ਠੀਕ ਕਰਕੇ ਤਕੜਾ ਕਰ ਸਕਦੀ ਹੈ। ਅਰੋਗ ਕਰਨ ਦੀ ਚਾਬੀ ਹੈ ਨ੍ਰਿਸੁਆਰਥ ਪਿਆਰ, ਮਨ ਦੀ ਸ਼ਕਤੀ ਤੇ ਵਿਸ਼ਵਾਸ਼, ਅੰਦਰ ਬੈਠੇ ਵਾਹਿਗੁਰੂ ਉਤੇ ਸਮੁੱਚਾ ਵਿਸ਼ਵਾਸ਼।

ਪੰਦਰਾਂ ਦਿਨ ਬਾਬਾ ਜੀ ਕੋਲ ਰਹਿਣ ਤੋਂ ਬਾਦ ਮੈਂ ਇਹ ਨਿਚੋੜ ਲੈ ਕੇ ਆਇਆ "ਜੀਵਨ ਦੀ ਹੋਂਦ ਦਾ ਰਹੱਸ ਸੰਸਾਰ ਵਿਚ ਰਹਿ ਕੇ, ਸੰਸਾਰ ਤੋਂ ਉਪਰ ਜੀਵਨ ਮਨੋਰਥ ਨੂੰ ਜਾਨਣਾ ਅਤੇ ਮੋਹ ਦਾ ਤਿਆਗ ਹੈ।"

## ਮਹਾਤਮਾ ਗਾਂਧੀ ਦੇ ਆਸ਼ਰਮ ਵਿਚ

1939 ਦੇ ਅਖੀਰ ਵਿਚ ਅਤੇ 1940 ਦੇ ਸ਼ੁਰੂ ਵਿਚ ਮੈਨੂੰ ਮਹਾਤਮਾ ਗਾਂਧੀ ਦੇ ਆਸ਼ਰਮ ਵਿਚ ਰਹਿਣ ਦਾ ਮੌਕਾ ਮਿਲਿਆ। ਉਥੇ ਮੈਨੂੰ ਬੜੇ ਪਿਆਰੇ ਕ੍ਰਿਪਾਲੂ ਜਨ ਮਿਲੇ। ਜਦੋਂ ਮੈਂ ਆਸ਼ਰਮ ਵਿਚ ਸੀ, ਮੈਂ ਮਹਾਤਮਾ ਗਾਂਧੀ ਨੂੰ ਇਕ ਕੋਹੜੀ ਦੀ ਸੇਵਾ ਕਰਦਿਆਂ ਦੇਖਿਆ ਹੈ। ਉਹ ਕੋਹੜੀ ਸੰਸਕ੍ਰਿਤ ਦਾ ਵਿਦਵਾਨ ਸੀ ਜਿਹੜਾ ਬਹੁਤ ਦੁਖੀ ਸੀ, ਅਸ਼ਾਂਤ ਸੀ। ਮਹਾਤਮਾ ਗਾਂਧੀ ਆਪ ਉਸ ਦੀ ਦੇਖ-ਭਾਲ ਕਰਦੇ ਸਨ। ਬਹੁਤ ਪਿਆਰ ਨਾਲ ਉਸ ਨੂੰ ਦੇਖਦੇ ਸਨ। ਉਹ ਸਾਡੇ ਸਾਰਿਆਂ ਲਈ ਇਕ ਮਿਸਾਲ ਸੀ। ਕਿਸ ਤਰ੍ਹਾਂ ਪਿਆਰ ਨਾਲ ਉਹ ਰੋਗੀਆਂ ਦੀ ਚਿਕਿਤਸਾ ਕਰਦੇ ਸਨ, ਉਸ ਗੱਲ ਦਾ ਮੇਰੇ ਉਤੇ ਬਹੁਤ ਅਸਰ ਹੋਇਆ।

ਮੇਰੇ ਗੁਰੂਦੇਵ ਨੇ ਮੈਨੂੰ ਕਿਹਾ ਸੀ ਕਿ ਮਹਾਤਮਾ ਗਾਂਧੀ ਨੂੰ ਤੁਰਦਿਆਂ ਜ਼ਰੂਰ ਦੇਖੀਂ। ਜਦੋਂ ਮੈਂ ਦੇਖਿਆ ਸੱਚਮੁੱਚ ਮੈਂ ਮਹਿਸੂਸ ਕੀਤਾ, ਉਨ੍ਹਾਂ ਦੀ ਤੋਰ ਬਾਕੀ ਦਾਰਸ਼ਨਿਕਾਂ ਤੋ ਵੱਖਰੀ ਹੀ ਸੀ, ਉਹ ਇਸ ਤਰ੍ਹਾਂ ਲਗਦਾ ਸੀ ਕਿ ਉਹ ਆਪਣਾ ਸਰੀਰ ਖਿਚ ਰਹੇ ਹੋਣ ਜਿਵੇਂ ਇਕ ਘੋੜਾ ਬੱਘੀ ਨੂੰ ਖਿਚ ਰਿਹਾ ਹੋਵੇ। ਗਾਂਧੀ ਉਹ ਇਨਸਾਨ ਸਨ ਜਿਹੜੇ ਸਦਾ ਹੀ ਦੂਸਰਿਆਂ ਲਈ ਅਰਦਾਸ ਕਰਦੇ ਸਨ। ਉਨ੍ਹਾਂ ਨੂੰ ਕਿਸੇ ਵੀ ਧਰਮ ਨਾਲ ਕੋਈ ਨਫਰਤ ਨਹੀਂ ਸੀ, ਨਾ ਕਿਸੇ ਜਾਤ ਲਈ, ਨਾ ਕਿਸੇ ਸੰਪ੍ਰਦਾ ਨਾਲ, ਨਾ ਰੰਗ ਨਾਲ, ਨਾ ਹੀ ਕਿਸੇ ਜਿਨਸ ਨਾਲ। ਉਨ੍ਹਾਂ ਦੇ ਤਿੰਨ ਗੁਰੂ ਸਨ- ਈਸਾ ਜੀ, ਕ੍ਰਿਸ਼ਨ ਜੀ ਅਤੇ ਮਹਾਤਮਾ ਬੁੱਧ।

ਬੀਜ ਨਹੀਂ ਸਕਦੇ। ਸੰਸਕਾਰ ਦੋ ਪ੍ਰਕਾਰ ਦੇ ਹੁੰਦੇ ਹਨ ਇਕ ਪ੍ਰਕਾਰ ਦੇ ਸੰਸਕਾਰ ਰੂਹਾਨੀ ਰਸਤੇ ਲਈ ਫਲਦਾਇਕ ਹੁੰਦੇ ਹਨ ਅਤੇ ਦੂਸਰੇ ਕਿਸਮ ਦੇ ਰੁਕਾਵਟ ਬਣ ਜਾਂਦੇ ਹਨ।

ਨਿਰਮੋਹਤਾ (**detachment**) ਉਹ ਅੱਗ ਹੈ ਜਿਹੜੀ ਪਿਛਲੇ ਸੰਸਕਾਰਾਂ ਦੇ ਬੰਧਨਾਂ ਨੂੰ ਫੂਕ ਦਿੰਦੀ ਹੈ ਜਿਹੜੇ ਫਲ, ਤਿਆਗੀ ਤਿਆਗ ਕਰਕੇ ਪ੍ਰਾਪਤ ਕਰਦਾ ਹੈ, ਗ੍ਰਹਿਸਤੀ ਉਹ ਨਿਰਲੇਪ ਰਹਿ ਕੇ ਪ੍ਰਾਪਤ ਕਰਦਾ ਹੈ, ਤਿਆਗੀ ਸੰਸਾਰ ਛੱਡ ਕੇ ਗਿਆਨ ਪ੍ਰਾਪਤ ਕਰਦਾ ਹੈ ਗ੍ਰਹਿਸਤੀ ਸੰਸਾਰ ਵਿਚ ਰਹਿ ਕੇ ਗਿਆਨ ਪ੍ਰਾਪਤ ਕਰਦਾ ਹੈ।

ਮੋਹ ਤੋਂ ਮੁਕਤ ਹੋਣ ਤੋਂ ਭਾਵ ਨੀਰਸ ਹੋਣਾ ਨਹੀਂ, ਪਿਆਰ ਤੋਂ ਵਾਂਝੇ ਹੋਣਾ ਨਹੀਂ, ਵਾਸਤਵ ਵਿਚ ਮੋਹ ਤੋਂ ਮੁਕਤ ਹੋਣਾ ਅਤੇ ਪਿਆਰ ਵਾਲੇ ਹੋਣਾ ਇਕੋ ਹੀ ਗੱਲ ਹੈ। ਮੋਹ ਤੋਂ ਮੁਕਤ ਹੋਣਾ ਇਕ ਤਰ੍ਹਾਂ ਦੀ ਅਜ਼ਾਦੀ ਹੈ, ਮੋਹ ਇਕ ਬੰਧਨ ਹੈ। ਮੋਹ ਤੋਂ ਮੁਕਤ ਹੋ ਕੇ ਇਕ ਗ੍ਰਹਿਸਤੀ ਆਪਣੇ ਜੀਵਨ ਲਕਸ਼ ਨੂੰ ਪਾਲਦਾ ਰਹੇ ਅਤੇ ਆਪਣੀ ਡਿਊਟੀ ਨਿਸੁਆਰਥੀ ਹੋ ਕੇ ਕਰਦਾ ਰਹੇ। ਕਿਰਿਆਸ਼ੀਲ ਹੋਣਾ ਹੀ ਜੀਵਨ ਉਦੇਸ਼ ਬਣ ਜਾਂਦਾ ਹੈ। ਤਿਆਗ ਮਾਰਗ ਤੇ ਤਿਆਗੀ ਆਪਣੇ ਜੀਵਨ ਉਦੇਸ਼ ਲਈ ਚੌਕਸ ਰਹਿੰਦਾ ਹੈ ਅਤੇ ਗਿਆਨ ਦੀ ਪ੍ਰਾਪਤੀ ਕਰਦਾ ਹੈ। ਮੋਹ ਤੋਂ ਮੁਕਤ ਹੋ ਕੇ ਤਿਆਗ ਕਰਕੇ ਚੇਤਨਤਾ ਵਧਦੀ ਹੈ। ਜਦੋਂ ਜੀਵ ਆਪਣੀ ਚੇਤਨਾ ਨੂੰ ਵਧਾਉਣਾ ਸਿੱਖ ਲੈਂਦਾ ਹੈ ਜਾਂ ਇਹ ਕਹਿ ਲਓ ਕਿ ਵਿਸ਼ਵ ਚੇਤਨਾ ਨਾਲ ਜੁੜ ਜਾਂਦਾ ਹੈ ਉਹ ਕਰਮ ਚੱਕਰ ਵਿਚੋਂ ਨਿਕਲ ਜਾਂਦਾ ਹੈ, ਉਸ ਤੋਂ ਬਿਲਕੁਲ ਮੁਕਤ ਹੋ ਜਾਂਦਾ ਹੈ।

ਇਹੋ ਜਿਹੇ ਤੱਤ ਬੇਤੇ ਮਹਾਂਪੁਰਖ ਹੀ ਫੇਰ ਦੂਸਰਿਆਂ ਦਾ ਮਾਰਗ ਦਰਸ਼ਨ ਕਰਕੇ ਕਰਮਾਂ ਤੋਂ ਮੁਕਤ ਕਰ ਸਕਦੇ ਹਨ। ਸੰਸਾਰ ਵਿਚ ਰਹਿੰਦੇ ਹੋਏ ਜਾਂ ਉਸ ਤੋਂ ਬਾਹਰ ਉਹ ਕਰਮਾਂ ਦੇ ਬੋਝ ਉਤਾਰਨ ਦੇ ਸਮਰੱਥ ਹਨ। ਸੱਚਾ ਗੁਰੂ ਕਰਮਾਂ ਤੋਂ ਬਹੁਤ ਉਪਰ ਹੁੰਦਾ ਹੈ ਉਸ ਦਾ ਆਪਣੇ ਆਪ ਉਤੇ ਪੂਰਾ ਨਿਅੰਤਰਣ ਹੁੰਦਾ ਹੈ, ਪੂਰਾ ਕਾਬੂ ਹੁੰਦਾ ਹੈ, ਉਹ ਬਿਲਕੁਲ ਨਿਸ਼ੰਗ ਹੋ ਕੇ ਸੰਸਾਰ ਵਿਚ ਵਿਚਰਦਾ ਹੈ। ਜਦੋਂ ਘੁਮਿਆਰ ਚੱਕ ਉਤੇ ਭਾਂਡਾ ਬਣਾ ਚੁਕਦਾ ਹੈ ਉਸ ਤੋਂ ਬਾਦ ਵੀ ਕਿੰਨੀ ਦੇਰ ਉਹ ਚੱਕ ਘੁੰਮਦਾ ਰਹਿੰਦਾ ਹੈ ਪਰ ਉਸ ਸਮੇਂ ਉਹ ਭਾਂਡਾ ਤਾਂ ਨਹੀਂ ਬਣਾ ਰਿਹਾ ਹੁੰਦਾ। ਮੁਕਤ ਰੂਹਾਂ ਲਈ ਜੀਵਨ ਚਲਦਾ ਰਹਿੰਦਾ ਹੈ ਪਰ ਉਨ੍ਹਾਂ ਦੇ ਕਰਮ ਉਨ੍ਹਾਂ ਲਈ ਬੰਧਨ ਨਹੀਂ ਬਣਦੇ ਉਸ ਦੀ ਕਿਰਿਆ, ਕਿਰਿਆ ਰਹਿਤ ਹੁੰਦੀ ਹੈ। ਜਦੋਂ ਜਗਿਆਸੂ ਗਿਆਨ ਮਾਰਗ ਉਤੇ ਚਲਣ ਦੇ ਯੋਗ ਹੋ ਜਾਂਦਾ ਹੈ ਤਾਂ ਕਿਸੇ ਮਹਾਨ ਆਤਮਾ ਵਾਸਤੇ ਉਸ ਦਾ ਮਾਰਗ ਦਰਸ਼ਨ ਕਰਨਾ ਸੌਖਾ ਹੋ ਜਾਂਦਾ ਹੈ ਅਤੇ ਫੇਰ ਇਕ ਦਿਨ ਉਹ ਵੀ ਮੁਕਤ ਹੋ ਜਾਂਦਾ ਹੈ।

ਮੈਂ ਬਾਬਾ ਜੀ ਨੂੰ ਪੁਛਿਆ ਕਿ ਉਹ ਮੈਨੂੰ ਤੱਤ ਬੇਤੇ ਮਹਾਂਪੁਰਖਾਂ ਬਾਰੇ ਅਤੇ ਉਨ੍ਹਾਂ ਦੀਆਂ ਆਰੋਗ ਕਰਨ ਦੀਆਂ ਸ਼ਕਤੀਆਂ ਬਾਰੇ ਦੱਸਣ। ਉਹ ਕਹਿਣ ਲੱਗੇ, "ਅਰੋਗਤਾ ਦੇ ਤਿੰਨ ਪੱਧਰ ਹਨ - ਸਰੀਰਕ, ਮਾਨਸਿਕ ਅਤੇ ਰੂਹਾਨੀ। ਮਨੁੱਖ ਇਨ੍ਹਾਂ ਤਿੰਨਾਂ ਪੱਧਰਾਂ ਦਾ ਵਾਸੀ ਹੈ ਜਿਸ ਕੋਲ ਅਧਿਆਤਮ ਸ਼ਕਤੀ ਹੋਵੇ

ਰਹੇ ਹੁੰਦੇ ਸਨ, ਉਸ ਵੱਲ ਪੂਰਾ ਧਿਆਨ ਦਿੰਦੇ ਅਤੇ ਉਸ ਨੂੰ ਕਰਦਿਆਂ ਨਾ ਉਹ ਥੱਕਦੇ ਸਨ, ਨਾ ਉਹ ਕਾਹਲੇ ਪੈਂਦੇ ਸਨ।

8. ਜੀਵਨ ਦਾ ਅਨੰਦ ਲੈਣ ਲਈ ਮਨੁੱਖ ਨੂੰ ਸੁਆਰਥੀ ਹੋ ਕੇ ਕਿਸੇ ਨਾਲ ਵੀ ਮੋਹ ਨਹੀਂ ਪਾਉਣਾ ਚਾਹੀਦਾ। ਵੈਰਾਗ ਤੋਂ ਭਾਵ ਹੈ ਸ਼ੁਧ ਪ੍ਰੇਰਨਾ, ਠੀਕ ਤਰੀਕੇ, ਕਿਸੇ ਵੀ ਚਿੰਤਾ ਅਤੇ ਇੱਛਾ ਤੋਂ ਮੁਕਤ ਹੋਣਾ। ਜੋ ਕਰਮ (ਕੰਮ) ਕਰਨਾ ਛੱਡ ਦਿੰਦਾ ਹੈ ਉਹ ਖਤਮ ਹੋ ਜਾਂਦਾ ਹੈ, ਪਰ ਜਿਹੜਾ ਫਲ ਦੀ ਇੱਛਾ ਛੱਡ ਦਿੰਦਾ ਹੈ ਉਹ ਸੁਤੰਤਰ ਹੋ ਕੇ ਮੁਕਤ ਹੋ ਜਾਂਦਾ ਹੈ।

9. ਯੋਗ; ਮਨ, ਬੁੱਧੀ, ਬਿਰਤੀਆਂ, ਭਾਵਨਾਵਾਂ, ਸੰਵੇਗਾਂ, ਸੁਭਾਵਿਕ ਰੁਚੀਆਂ, ਵਿਅਕਤੀਤ੍ਵ ਦੇ ਹਰ ਪੱਧਰ ਉਤੇ ਇਕ ਸੰਪੂਰਨ ਜੋੜਨ ਵਾਲਾ ਤੱਤ ਹੈ। ਯੋਗ ਇਕ ਸੰਪੂਰਣ ਹੋਣ ਦਾ ਰਸਤਾ ਹੈ।

10. ਇਕ ਮੰਤ੍ਰ ਹੀ ਇਹੋ ਜਿਹੀ ਸੋਟੀ ਬਣ ਜਾਂਦਾ ਹੈ, ਜਿਹੜਾ ਤੁਹਾਨੂੰ ਹਰ ਔਕੜ ਵਿਚੋਂ ਕੱਢ ਲੈਂਦਾ ਹੈ। ਹਰ ਵਾਰ ਜਦੋਂ ਤੁਸੀਂ ਮੰਤ੍ਰ ਦਾ ਉਚਾਰਣ ਕਰਦੇ ਹੋ, ਉਸ ਦਾ ਇਕ ਨਵਾਂ ਹੀ ਅਰਥ ਨਿਕਲਦਾ ਹੈ ਅਤੇ ਹਰ ਉਚਾਰਣ ਤੁਹਾਨੂੰ ਪ੍ਰਮਾਤਮਾ ਦੇ ਨੇੜੇ ਲੈ ਜਾਂਦਾ ਹੈ, ਮੰਤ੍ਰ ਤੁਹਾਨੂੰ ਨਖੇਧੀ ਦੀ ਸ਼ਖਸ਼ੀਅਤ ਤੋਂ ਬਿਲਕੁਲ ਸਕਾਰਆਤਮਕ ਬਣਾ ਦਿੰਦਾ ਹੈ। ਹੌਲੀ ਹੌਲੀ ਵਿਰੋਧੀ ਤਤ੍ਵਾਂ ਦਾ ਡੂੰਘੀ ਤਹਿ ਤਕ ਖਾਤਮਾ ਕਰ ਦਿੰਦਾ ਹੈ।

ਬਹੁਤ ਸਾਰੀਆਂ ਸੁਹਿਰਦ, ਮਸ਼ਹੂਰ ਉਘੜਦੀਆਂ ਸ਼ਖਸ਼ੀਅਤਾਂ ਜਿਵੇਂ ਕਿ ਮਹਾਂਦੇਵ ਦੇਸਾਈਂ ਮੀਰਾ ਬੇਨ, ਪ੍ਰਭਾਵਤੀ ਦੇ ਸੰਪਰਕ ਵਿਚ ਆਉਣ ਤੋਂ ਬਾਦ ਮੇਰੀ ਮਿਤ੍ਰਤਾ ਮਹਾਤਮਾ ਗਾਂਧੀ ਦੇ ਸਪੁੱਤ੍ਰ ਸ੍ਰੀ ਰਾਮ ਦਾਸ ਨਾਲ ਹੋਈ, ਮੈਂ ਉਸਨੂੰ ਕੌਸਾਨੀ (ਉਤਰ ਪ੍ਰਦੇਸ਼ ਹਿਮਾਲੀਆ ਦੀ ਇਕ ਬਹੁਤ ਹੀ ਰੋਚਕ ਜਗਾ ਹੈ) ਲੈ ਗਿਆ।

## ਟੈਗੋਰ- ਤਿਆਗ ਨਹੀਂ ਵਿਜੇ

ਕਿਸ਼ੋਰ ਅਵਸਥਾ ਵਿਚ ਮੈਂ ਆਪਣੇ ਗੁਰੂ ਭਾਈ ਡੰਡੀ ਸਵਾਮੀ ਸ਼ਿਵਾਨੰਦ ਜਿਹੜੇ ਗੰਗੋਤਰੀ ਰਹਿੰਦੇ ਸੀ ਉਨਾਂ ਨਾਲ ਬਹੁਤ ਭ੍ਰਮਣ ਕਰਨ ਜਾਇਆ ਕਰਦਾ ਸੀ, ਉਹ ਮੇਰੇ ਕੋਲੋਂ ਕੋਈ ਵੀਹ ਸਾਲ ਵੱਡੇ ਸੀ, ਇਕ ਵਾਰੀ ਅਸੀਂ ਮਸੂਰੀ ਗਏ ਜੋ ਕਿ ਮਸ਼ਹੂਰ ਸੈਰਗਾਹ ਹੈ। ਰਸਤੇ ਵਿਚ ਅਸੀਂ ਇਕ ਛੋਟੇ ਜਿਹੇ ਨਗਰ ਰਾਜਪੁਰ ਵਿਚ ਠਹਿਰੇ। ਉਨ੍ਹਾਂ ਦਿਨਾਂ ਵਿਚ ਉਥੇ ਮਸ਼ਹੂਰ ਕਵੀ ਟੈਗੋਰ ਵੀ ਠਹਿਰੇ ਹੋਏ ਸਨ। ਮੇਰੇ ਗੁਰੂ ਭਾਈ ਬੰਗਾਲ ਦੇ ਰਹਿਣ ਵਾਲੇ ਸੀ ਅਤੇ ਟੈਗੋਰ ਪਰਿਵਾਰ ਨੂੰ ਬਹੁਤ ਚੰਗੀ ਤਰ੍ਹਾਂ ਜਾਣਦੇ ਸੀ। ਅਸੀਂ ਉਨ੍ਹਾਂ ਨੂੰ ਮਿਲਣ ਲਈ ਗਏ। ਉਨ੍ਹਾਂ ਨੇ ਸਾਨੂੰ ਆਪਣੇ ਨਾਲ ਉਸੇ ਘਰ ਵਿਚ ਦੋ ਮਹੀਨੇ ਰਹਿਣ ਲਈ ਸੱਦਾ ਦਿਤਾ, ਟੈਗੋਰ ਨੂੰ ਮੈਂ ਚੰਗਾ ਲੱਗਾ ਅਤੇ ਉਨ੍ਹਾਂ ਨੇ ਮੇਰੇ ਸਾਥੀ ਨੂੰ ਕਿਹਾ ਕਿ ਉਹ ਮੈਨੂੰ ਸ਼ਾਤੀ ਨਿਕੇਤਨ ਭੇਜਣ (ਸ਼ਾਂਤੀ ਨਿਕੇਤਨ ਸਿਖਿਆ ਸੰਸਥਾ ਟੈਗੋਰ ਨੇ ਬਣਾਈ ਸੀ ਜਿਥੇ ਵਿਦਿਆਰਥੀ ਦੇ ਅੰਦਰ ਦੇ ਗੁਣ ਅਤੇ ਕਲਾ ਨੂੰ ਕੁਦਰਤ ਦੇ ਰੂ-ਬ-ਰੂ ਹੋ ਕੇ ਪ੍ਰਗਟਾਉਣ ਦਾ ਮੌਕਾ ਦਿਤਾ ਜਾਂਦਾ ਹੈ)

ਅਹਿੰਸਾ ਦੇ ਬਾਰੇ ਜਾਣੂ ਕਰਵਾਉਣ ਵਾਸਤੇ ਉਹ ਪਹਲਿਆਂ ਵਿਚੋਂ ਸਨ। ਗਾਂਧੀ ਜੀ ਹਮੇਸ਼ਾਂ ਪ੍ਰੇਮ ਭਾਵ ਨੂੰ ਵਧਾਉਣ ਲਈ ਯਤਨਸ਼ੀਲ ਰਹੇ ਅਤੇ ਮਨੁੱਖ ਦੀ ਪਿਆਰ ਕਰਨ ਦੀ ਸਮਰੱਥਾ ਨੂੰ ਵਧਾਉਣ ਦਾ ਜਤਨ ਕਰਦੇ ਰਹੇ। ਇਹੋ ਜਿਹਾ ਮਨੁੱਖ ਤੁਫਾਨਾਂ ਅਤੇ ਸੰਘਰਸ਼ਾਂ ਵਿਚ ਵੀ ਬਹੁਤ ਪ੍ਰਸੰਨ ਰਹਿੰਦਾ ਹੈ। ਗਾਂਧੀ ਜੀ ਨੇ ਕਦੇ ਵੀ ਆਪਣੇ ਆਪ ਨੂੰ ਸੁਰੱਖਸ਼ਿਤ ਰੱਖਣ ਦੀ ਕੋਸਿਸ਼ ਨਹੀਂ ਕੀਤੀ। ਪ੍ਰੇਮ ਦੀ ਜੋਤੀ ਦਿਨ ਰਾਤ ਉਨ੍ਹਾਂ ਦੇ ਹਿਰਦੇ ਵਿਚ ਜਲਦੀ ਰਹਿੰਦੀ ਸੀ - ਉਸ ਅੱਗ ਦੀ ਤਰ੍ਹਾਂ ਜੋ ਕਦੀ ਨਹੀਂ ਬੁਝਦੀ। ਉਹ ਪੂਰੀ ਤਰ੍ਹਾਂ ਸ੍ਵੈ ਨਿਰਭਰ ਅਤੇ ਨਿਰਭੈ ਸਨ ਅਤੇ ਇਹ ਹੀ ਉਨ੍ਹਾਂ ਦੇ ਜੀਵਨ ਦੀ ਫਿਲੌਸਫੀ ਸੀ। ਹਿੰਸਾ ਉਨ੍ਹਾਂ ਨੂੰ ਝੰਜੋੜ ਦਿੰਦੀ ਸੀ। ਅਹਿੰਸਾ ਦੇ ਉਤਸ਼ਾਹ ਵਿਚ ਉਹ ਇਕੱਲੇ ਹੀ ਇਕ ਯੋਧੇ ਦੀ ਤਰ੍ਹਾਂ ਚਲਦੇ ਰਹਿੰਦੇ ਸਨ। ਉਨ੍ਹਾਂ ਦੇ ਜੀਵਨ ਵਿਚ ਨਾ ਕਦੇ ਕਿਸੇ ਲਈ ਰੋਸ ਸੀ, ਨਾ ਹੀ ਕਿਸੇ ਲਈ ਰੱਤੀ ਭਰ ਵਿਰੋਧ ਸੀ।

ਗਾਂਧੀ ਜੀ ਕੋਲ ਰਹਿ ਕੇ ਮੈਂ ਆਪਣੀ ਡਾਇਰੀ ਵਿਚ ਹੇਠ ਲਿਖੇ ਸਿਧਾਂਤ ਲਿਖੇ -

1. ਅਹਿੰਸਾ ਅਤੇ ਕਾਇਰਤਾ ਇਕੱਠੇ ਨਹੀਂ ਰਹਿ ਸਕਦੇ, ਕਿਉਂ ਅਹਿੰਸਾ ਪਿਆਰ ਦਾ ਪ੍ਰਗਟਾਵਾ ਹੈ, ਜੋ ਡਰ ਨੂੰ ਅੰਦਰੋਂ ਕੱਢਦਾ ਹੈ। ਹਥਿਆਰ ਹੱਥ ਵਿਚ ਲੈ ਕੇ ਬਹਾਦਰੀ ਦਿਖਾਉਣ ਦਾ ਭਾਵ ਹੈ ਕਿ ਅੰਦਰ ਡਰ ਹੈ। ਅਹਿੰਸਾ ਦੀ ਤਾਕਤ ਉਹ ਜੀਵਨਮਈ ਸ਼ਕਤੀ ਹੈ ਜੋ ਸਰੀਰਕ ਸ਼ਕਤੀ ਨਾਲ ਨਹੀਂ ਆਉਂਦੀ।

2. ਅਹਿੰਸਾ ਵਿਚ ਵਿਸ਼ਵਾਸ਼ ਰੱਖਣ ਵਾਲਾ ਨਿਰਾਸਤਾ ਵਿਚ ਵਿਸ਼ਵਾਸ਼ ਨਹੀਂ ਰੱਖ ਸਕਦਾ, ਉਹ ਸਦਾ ਸਥਾਈ ਖੁਸ਼ੀ ਅਤੇ ਸ਼ਾਂਤੀ ਵਿਚ ਰਹਿੰਦਾ ਹੈ। ਸ਼ਾਂਤੀ ਅਤੇ ਖੁਸ਼ੀ ਕਦੀ ਵੀ ਉਸ ਕੋਲ ਨਹੀਂ ਹੋਵੇਗੀ ਜਿਸ ਨੂੰ ਆਪਣੀ ਬੁੱਧੀ ਅਤੇ ਗਿਆਨ ਦਾ ਹੰਕਾਰ ਹੋਵੇਗਾ। ਜਿਸ ਕੋਲ ਅਥਾਹ ਭਰੋਸਾ ਹੁੰਦਾ ਹੈ ਅਤੇ ਮਨ ਇਕ ਨਾਲ ਜੁੜਿਆ ਹੋਵੇ ਉਸ ਕੋਲ ਸਭ ਆਉਂਦੇ ਹਨ।

3. ਬੁੱਧੀ ਬਹੁਤ ਅਚੰਬੇ ਖੜ੍ਹੇ ਕਰ ਸਕਦੀ ਹੈ ਪਰ ਅਹਿੰਸਾ ਤਾਂ ਹਿਰਦੇ ਵਿਚੋਂ ਨਿਕਲਦੀ ਹੈ। ਇਹ ਬੋਧਕ ਵਿਕਾਸ ਨਾਲ ਨਹੀਂ ਆਉਂਦੀ।

4. ਘ੍ਰਿਣਾ ਨੂੰ ਘ੍ਰਿਣਾ ਨਾਲ ਨਹੀਂ ਜਿੱਤਿਆ ਜਾ ਸਕਦਾ। ਘ੍ਰਿਣਾ ਨੂੰ ਕੇਵਲ ਪਿਆਰ ਨਾਲ ਹੀ ਜਿਤਿਆ ਜਾ ਸਕਦਾ ਹੈ। ਇਹ ਇਕ ਅਟਲ ਸਿਧਾਂਤ ਹੈ।

5. ਸ਼ਰਧਾ ਕੇਵਲ ਮੂੰਹ ਨਾਲ ਹੀ ਨਹੀਂ ਹੁੰਦੀ। ਸ਼ਰਧਾ, ਮਨ, ਬੁਧੀ ਅਤੇ ਕ੍ਰਿਆ ਨਾਲ ਆਪਾ ਵਾਰਨਾ ਹੈ।

6. ਗਾਂਧੀ ਜੀ ਧਰਮ, ਸੱਭਿਆਚਾਰ, ਵਹਿਮ ਅਤੇ ਅਵਿਸ਼ਵਾਸ਼ ਦੇ ਬੰਧਨਾਂ ਨੂੰ ਬਿਲਕੁਲ ਨਹੀਂ ਮੰਨਦੇ ਸਨ, ਉਨ੍ਹਾਂ ਨੇ ਸਾਰੇ ਧਰਮਾਂ ਦਾ ਭਰਾਤਰੀ ਭਾਵ ਸਿੱਖਿਆ ਅਤੇ ਜੀਵਿਆ ਹੈ।

7. ਗਾਂਧੀ ਜੀ ਜੀਵਨ ਜੀਉਣ ਦੀ ਕਲਾ ਵਿਚ ਵਿਸ਼ਵਾਸ਼ ਰੱਖਦੇ ਸਨ। ਆਪਣੇ ਕਰਮਾਂ ਦੇ ਫਲ ਦੀ ਆਸ਼ਾ ਬਿਲਕੁਲ ਨਹੀਂ ਸੀ ਕਰਦੇ। ਉਹ ਸਫਲਤਾ, ਅਸਫਲਤਾ ਲਈ ਕਦੀ ਵੀ ਚਿੰਤਤ ਨਹੀਂ ਸਨ ਹੁੰਦੇ, ਪਰ ਜੋ ਵੀ ਉਹ ਕਰ

ਪਰੀਪੂਰਨ ਮਨੁੱਖ ਜਾਪੇ। ਉਹ ਮਾਨਵਤਾ ਦੇ ਇਕ ਪਰਤੱਖ ਅਤੇ ਸੰਪੂਰਨ ਰੂਪ ਸਨ। ਜੋ ਮਾਨਵ ਨੂੰ ਬਨਾਉਣ ਅਤੇ ਪਹਿਚਾਨਣਾ ਜਾਣਦੇ ਸਨ। ਉਹ ਇਸ ਗੱਲ ਵਿਚ ਵਿਸ਼ਵਾਸ ਰੱਖਦੇ ਸਨ ਕਿ ਮਨੁੱਖ ਸਮਾਜ ਦੀਆਂ ਲੋੜਾਂ ਨੂੰ ਸਮਝੇ ਅਤੇ ਆਪਣਾ ਯੋਗਦਾਨ ਪਾਵੇ ਅਤੇ ਨਾਲ ਹੀ ਆਪਣੇ ਅੰਦਰ ਦੇ ਇਕਾਂਤ ਨੂੰ ਨਾ ਭੁੱਲੇ ਉਸ ਵੱਲ ਪੂਰਣ ਧਿਆਨ ਦੇਵੇ। ਮੈਂ ਉਨ੍ਹਾਂ ਨੂੰ ਪੂਰਬੀ ਅਫਲਾਤੂਨ (**plato**) ਕਹਾਂ ਤਾਂ ਅਤਿਕਥਨੀ ਨਹੀਂ ਹੋਵੇਗੀ।

ਉਨ੍ਹਾਂ ਦੇ ਵਿਚਾਰਾਂ ਨੂੰ ਦੋਨੋਂ ਪੂਰਬ ਅਤੇ ਪੱਛਮ ਦੇ ਲੋਕੀ ਸਤਿਕਾਰਦੇ ਸਨ। ਟੈਗੋਰ ਇਹ ਕਦੀ ਨਹੀਂ ਸੀ ਚਾਹੁੰਦੇ ਕਿ ਪੱਛਮੀ ਲੋਕ ਆਪਣੀ ਸੋਚਣੀ ਅਤੇ ਵਿਵਹਾਰ ਵਿਚ ਪੂਰਬੀ ਬਣ ਜਾਣ। ਉਹ ਚਾਹੁੰਦੇ ਸਨ ਕਿ ਪੱਛਮ ਦੇ ਲੋਕੀ ਪੂਰਬ ਦੇ ਲੋਕਾਂ ਨਾਲ ਮਿਲਕੇ ਉੱਤਮ ਵਿਚਾਰਧਾਰਾ ਨੂੰ ਪ੍ਰਚਲਿਤ ਕਰਨ। ਉਨ੍ਹਾਂ ਅਨੁਸਾਰ ਮਾਨਵਤਾ ਦਾ ਵਿਕਾਸ ਸਿਰਜਨਾਤਮਕ ਵਿਅਕਤੀਤ੍ਵ ਦਾ ਵਿਕਾਸ ਹੈ। ਕੇਵਲ ਮਨੁੱਖ ਹੀ ਮਾਨਵਤਾ ਲਈ ਖੋਜ ਕਰ ਸਕਦਾ ਹੈ। ਹਰ ਇਕ ਦੇਸ਼ ਦੀ ਤਰੱਕੀ, ਹਰ ਦੇਸ਼ ਵਿਚ ਕੀਤੇ ਗਏ ਵੱਡੇ-ਵੱਡੇ ਕੰਮਾਂ ਪਿੱਛੇ ਉਤਮ ਵਿਚਾਰ ਹੋਇਆ ਕਰਦੇ ਹਨ। ਉਤਮ ਵਿਚਾਰ ਹੀ ਸਿਰਜਨਾਤਮਕ ਦੀ ਧੇਅ ਹੈ। ਇਹ ਠੀਕ ਹੈ ਕਿ ਜੀਵਨ ਮੁਸੀਬਤਾਂ ਦਾ ਭਰਿਆ ਹੁੰਦਾ ਹੈ। ਸੁਭਾਗਾ ਉਹ ਹੀ ਹੁੰਦਾ ਹੈ ਜਿਹੜਾ ਇਹ ਜਾਣਦਾ ਹੈ ਕਿ ਵਿਚਾਰਾਂ ਨੂੰ ਸਿਰਜਨਆਤਮਕ ਕਿਵੇਂ ਬਣਾ ਸਕਦਾ ਹੈ। ਸਮਾਂ ਸਭ ਤੋਂ ਵੱਧ ਉਤਮ ਨਿਤਾਰਾ ਕਰਨ ਵਾਲਾ ਹੈ ਅਤੇ ਵਿਚਾਰ ਸਭ ਤੋਂ ਉਤਮ ਖਜ਼ਾਨਾ ਹੈ। ਚੰਗੇ ਭਾਗ ਉਹ ਮੌਕਾ ਹੈ ਜੋ ਮਨੁੱਖ ਨੂੰ ਆਪਣੇ ਵਿਚਾਰ ਅਤੇ ਕਾਬਲੀਅਤ ਨੂੰ ਸੁਚੱਜੀ ਤਰ੍ਹਾਂ ਦਰਸਾਉਣ ਵਿਚ ਸਹਾਇਕ ਹੁੰਦਾ ਹੈ।

ਟੈਗੋਰ ਦੀ ਫਿਲੌਸਫੀ ਨੇ ਉਹ ਸਾਰੀਆਂ ਔਕੜਾਂ ਖਤਮ ਕੀਤੀਆਂ ਜੋ ਸੱਚ ਨੂੰ ਲੁਕਾਉਂਦੀਆਂ ਸੀ। ਉਨ੍ਹਾਂ ਅਨੁਸਾਰ ਲੋਕੀ ਮੌਤ ਤੋਂ ਸਦਾ ਹੀ ਡਰਦੇ ਰਹੇ, ਕਿਉਂਕਿ ਕਦੀ ਕਿਸੇ ਨੇ ਸਚਾਈ ਨੂੰ ਜਾਨਣ ਦੀ ਕੋਸ਼ਿਸ਼ ਹੀ ਨਹੀਂ ਕੀਤੀ, "ਉਹ ਜੋ ਵੀ ਮੌਤ ਤੋਂ ਡਰਦਾ ਹੈ ਉਸ ਨੂੰ ਚਾਹੀਦਾ ਹੈ ਕਿ ਉਹ ਟੈਗੋਰ ਦਾ ਸੰਗੀਤ ਸੁਣੇ ਅਤੇ ਗਾਏ।" ਟੈਗੋਰ ਸੰਗੀਤ ਆਪਣੇ ਆਪ ਨੂੰ ਬ੍ਰਹਿਮੰਡ ਨਾਲ ਅਨੰਤ ਕਰਨਾ ਸਿਖਾ ਦਿੰਦਾ ਹੈ। ਆਪਣੇ ਮਨ ਦੀ ਤਾਰ ਨੂੰ ਜ਼ਰਾ ਸੋਧ ਲਵੋ ਅਤੇ ਬ੍ਰਹਿਮੰਡ ਦੇ ਸੰਗੀਤ ਨਾਲ ਇਕ ਸੁਰ ਹੋ ਕੇ ਉਸ ਵਿਚ ਲੀਨ ਹੋ ਜਾਓ। ਹਰ ਕਿਸੇ ਨੂੰ ਸੱਚ ਦੀ ਗਹਿਰਾਈ ਤੱਕ ਪਹੁੰਚਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਸਾਦਗੀ ਨਾਲ, ਸਮਝਦਾਰੀ ਨਾਲ ਜੀਵਨ ਜੀਉਣਾ ਚਾਹੀਦਾ ਹੈ।" ਸੰਗੀਤ ਹੀ ਟੈਗੋਰ ਦੇ ਫਲਸਫੇ ਦਾ ਆਧਾਰ ਹੈ। ਸੰਗੀਤ ਹੀ ਉਨ੍ਹਾਂ ਦੀ ਸੰਪੂਰਨਤਾ ਸੀ। ਉਨ੍ਹਾਂ ਦੇ ਸ਼ਬਦ, ਉਨ੍ਹਾਂ ਦੀਆਂ ਧੁਨਾਂ ਅੱਜ ਵੀ ਸੰਗੀਤਕਾਰਾਂ ਦੇ ਕੰਨਾਂ ਵਿਚ ਗੂੰਜਦੀਆਂ ਹਨ।

ਟੈਗੋਰ ਵਿਸ਼ਵਾਸ ਰੱਖਦੇ ਸਨ, ਸਾਰੀ ਸ੍ਰਿਸ਼ਟੀ ਇਕ ਦਾ ਹੀ ਪਾਸਾਰਾ ਹੈ। ਪਿਆਰ ਹੀ ਇਸ ਪਸਾਰੇ ਦੀ ਰੂਹ ਹੈ। ਆਤਮਾ ਰੂਹਾਨੀਅਤ ਦੀ ਅਕਾਸ਼ ਗੰਗਾ ਹੈ। ਸੰਸਾਰ ਨੇ ਰੂਹਾਨੀ ਧਰਮ ਦੀ ਗੱਲ ਕੀਤੀ ਹੈ, ਟੈਗੋਰ ਨੇ ਮਾਨਸ ਧਰਮ ਦੀ ਗੱਲ ਕੀਤੀ ਹੈ ਸੰਵੇਗਾਂ ਰਾਹੀਂ, ਮਨੋਵ੍ਰਿਤੀਆਂ ਰਾਹੀਂ ਮਾਨਿਆ ਵਿਸਮਾਦ ਹੀ ਇਕ ਉਤਮ ਵਿਚਾਰ ਹੋ ਸਕਦਾ ਹੈ ਅਤੇ ਜੀਵਨ ਸੁਲਝਾ ਸਕਦਾ ਹੈ -

ਸ਼ਾਂਤੀ ਨਿਕੇਤਨ ਜਾਣ ਦੀ ਇੱਛਾ ਮੇਰੇ ਅੰਦਰ ਪਹਿਲਾਂ ਹੀ ਸੀ। ਮੈਂ 1940 ਵਿਚ ਉਥੇ ਗਿਆ ਰਾਬਿੰਦਰ ਨਾਥ ਟੈਗੋਰ ਜੋ ਰਥਿਦਰਾਨਾਥ ਟੈਗੋਰ ਦੇ ਸਪੁੱਤਰ ਸਨ, ਉਨ੍ਹਾਂ ਨੇ ਮੇਰਾ ਸਵਾਗਤ ਕੀਤਾ ਅਤੇ ਮੈਨੂੰ ਰਹਿਣ ਲਈ ਕੁਟੀਆ ਜਿਥੇ ਮਲਿਕ ਜੀ (ਜੈਗੋਰ ਦੇ ਸਾਥੀ) ਰਹਿੰਦੇ ਸੀ ਦੇ ਦਿਤੀ। ਉਸ ਸਮੇਂ ਸ਼ਾਂਤੀ ਨਿਕੇਤਨ ਸੰਸਾਰ ਦੇ ਸਭ ਤੋ ਸੋਹਣੇ ਅਤੇ ਮਨਮੋਹਕ ਆਸ਼ਰਮਾਂ ਵਿਚੋਂ ਸੀ ਅਤੇ ਸੈਂਕੜੇ ਹੀ ਵਿਦਿਆਰਥੀ ਉਥੇ ਪੜ੍ਹਦੇ ਸਨ।

ਟੈਗੋਰ ਨੂੰ ਵਿਦਿਆਰਥੀ ਗੁਰੂਦੇਵ ਕਹਿੰਦੇ ਸਨ। ਉਹ ਬੰਗਾਲ ਦੇ ਬੜੇ ਹੀ ਵਰੋਸਾਏ ਹੋਏ ਅਤੇ ਸੰਸਾਰ ਦੇ ਚੋਣਵਿਆਂ ਕਵੀਆਂ ਵਿਚੋਂ ਸਨ। ਟੈਗੋਰ ਧਰਮ, ਫਿਲੌਸਫੀ ਸਾਹਿਤ, ਸੰਗੀਤ, ਸਿਖਿਆ, ਚਿਤਰਕਾਰੀ ਦੇ ਖੇਤਰ ਵਿਚ ਮਾਨ-ਨੀਯ ਸਥਾਨ ਰੱਖਦੇ ਹਨ।

ਜਦੋਂ ਮੈਂ ਉਨ੍ਹਾਂ ਕੋਲ ਰਿਹਾ ਮੈਂ ਕੰਮ ਲਈ ਉਨ੍ਹਾਂ ਦੀ ਲਗਨ ਦੇਖੀ, ਉਹ ਹਰ ਸਮੇਂ ਆਪਣੇ ਕੰਮ ਵਿਚ ਰੁਝੇ ਰਹਿੰਦੇ ਜਾਂ ਫੇਰ ਚਿੱਤਰਕਾਰੀ ਕਰ ਰਹੇ ਹੁੰਦੇ। ਬਹੁਤ ਘੱਟ ਸੌਂਦੇ ਸਨ ਅਤੇ ਦਿਨ ਵਿਚ ਕਦੀ ਨਹੀਂ ਲੇਟਦੇ ਸਨ। ਵਧਦੀ ਉਮਰ ਨੇ ਉਨ੍ਹਾਂ ਦੀਆਂ ਆਦਤਾਂ ਵਿਚ ਕੋਈ ਬਦਲਾਓ ਨਹੀਂ ਸੀ ਲਿਆਂਦਾ। ਮੈਨੂੰ ਹਮੇਸ਼ਾਂ ਇਹ ਇਕ ਸੱਚੇ ਸਾਧਕ ਲਗਦੇ ਸਨ। ਇਹ ਠੀਕ ਹੈ ਕਿ ਸੱਚੇ ਸਾਧਕਾਂ ਦਾ ਇਕ ਪਾਸਾ ਬਿਲਕੁਲ ਰੱਬ ਵਰਗਾ ਹੀ ਹੁੰਦਾ ਹੈ। ਉਨ੍ਹਾਂ ਵਾਸਤੇ ਸਾਧੂਆਂ ਦੀ ਤਰ੍ਹਾਂ ਰਹਿਣਾ ਆਦਰਸ਼ਕ ਨਹੀਂ ਸੀ ਜਾਂ ਉਨ੍ਹਾਂ ਦੀ ਨਕਲ ਕਰਨੀ ਜ਼ਰੂਰੀ ਨਹੀਂ ਸੀ। ਤਿਆਗ, ਗਿਆਨ ਪ੍ਰਾਪਤ ਕਰਨ ਦਾ ਸਭ ਤੋਂ ਪੁਰਾਣਾ ਮਾਰਗ ਹੈ। ਸੱਚਾ ਤਿਆਗ ਸਲਾਹੁਣਯੋਗ ਹੈ। ਓਨਾਂ ਹੀ ਗ੍ਰਹਿਸਤ ਆਸ਼ਰਮ ਸਲਾਹੁਣਯੋਗ ਹੈ, ਜੋ ਸੰਸਾਰ ਵਿਚ ਰਹਿੰਦੇ ਹੋਏ ਆਪਣੇ ਫਰਜ਼ ਪੂਰੇ ਕਰਦੇ ਹੋਏ ਵਾਹਿਗੁਰੂ ਨੂੰ ਨਾ ਭੁੱਲਣ। ਟੈਗੋਰ ਸੰਸਾਰ ਵਿਚ ਰਹਿ ਕੇ ਸਭ ਕੁਝ ਕਰਨ ਵਿਚ ਵਿਸ਼ਵਾਸ ਰੱਖਦੇ ਸਨ, ਪਰ ਸੰਸਾਰ ਦੇ ਬਣ ਕੇ ਨਹੀਂ।

ਉਨ੍ਹਾਂ ਦੀ ਕਵਿਤਾ ਦੀ ਇਕ ਲਾਇਨ ਹੈ, "**Liberation by detachment from the world is not mine.**" ਭਾਵ ਸੰਸਾਰ ਤੋਂ ਵਿਰਕਤ ਹੋ ਕੇ ਮੁਕਤੀ ਮੇਰੇ ਲਈ ਨਹੀਂ ਹੈ। ਇਹ ਉਨ੍ਹਾਂ ਦੀ ਫਿਲੌਸਫੀ ਦਾ ਨਿਚੋੜ ਹੈ ਉਨ੍ਹਾਂ ਦੇ ਜੀਵਨ ਦਾ ਨਿਸ਼ਾਨ ਤਿਆਗ ਨਹੀਂ, ਵਿਜੈ ਰਿਹਾ ਹੈ।

ਮਨੁੱਖਤਾ ਨੇ ਤਿੰਨ ਕਿਸਮ ਦੇ ਵੱਡੇ ਬੰਦੇ ਦੇਖੇ ਹਨ - ਉਹ ਜਿਹੜੇ ਜਨਮ ਤੋਂ ਹੀ ਗੁਣਵਾਨ ਅਤੇ ਪ੍ਰਭਾਵਸ਼ਾਲੀ ਰਹੇ ਹਨ। ਦੂਸਰੇ ਉਹ ਜਿਹੜੇ ਮਿਹਨਤ ਅਤੇ ਨਿਸੁਆਰਥ ਨਾਲ ਵੱਡੇ ਬਣੇ, ਤੀਸਰੇ ਉਹ ਬਦਕਿਸਮਤ ਜਿਨ੍ਹਾਂ ਉਤੇ ਵੱਡਾਪਨ ਥੋਪਿਆ ਜਾਂਦਾ ਹੈ, ਅਰਥਾਤ ਹੋਰ ਹਰ ਕਿਸਮ ਦੀ ਮਸ਼ਹੂਰੀ ਨਾਲ ਉਹ ਵੱਡੇ ਬਣਾ ਦਿਤੇ ਜਾਂਦੇ ਹਨ। ਟੈਗੋਰ ਪਹਿਲੀ ਕਿਸਮ ਵਿਚੋਂ ਸੀ। ਇਹ ਇਕ ਗੁਣਵੰਤ ਪ੍ਰਤਿਭਾਸ਼ਾਲੀ ਅਤੇ ਯੋਗਤਾ ਵਾਲੇ ਕਵੀ ਸਨ। ਉਹ ਉਪਨਿਸ਼ਦਾਂ ਦੇ ਨਿਯਮਾਂ ਅਨੁਸਾਰ ਰਹੇ ਉਨ੍ਹਾਂ ਨੇ ਆਪਣਾ ਜੀਵਨ ਅਸੂਲਾਂ ਨਾਲ ਜੀਵਿਆ, ਜੋ ਵੀ ਸੰਸਾਰ ਵਿਚ ਬਣਿਆ ਹੈ, ਉਸ ਵਾਹਿਗੁਰੂ ਦੀ ਦੇਣ ਹੈ। ਜੋ ਤੁਹਾਨੂੰ ਮਿਲਿਆ ਹੈ ਉਸਨੂੰ ਦੂਸਰਿਆਂ ਦੀ ਦੌਲਤ ਦੇਖ ਕੇ ਈਰਖਾ ਨਾ ਕਰੋ।"

ਮੈਂ ਟੈਗੋਰ ਨੂੰ ਦਾਦ ਦਿੰਦਾ ਹਾਂ। ਜਿੰਨੀਆਂ ਵੀ ਹਸਤੀਆਂ ਨੂੰ ਮੈਂ ਮਿਲਿਆ ਹਾਂ, ਉਹ ਮੈਨੂੰ ਸਭ ਤੋਂ ਵੱਧ ਸੰਪੂਰਨ, ਸਾਰਾ ਵਿਸ਼ਵ ਸਮੇਟਣ ਵਾਲੇ, ਇਕ

ਦਾ ਇਕ ਸਬੰਧ ਹੈ, ਇਸ ਤੋਂ ਵਾਂਝਿਆ ਨਹੀਂ ਰਹਿਣਾ ਚਾਹੀਦਾ, ਜੇ ਮੇਰੇ ਨਾਲ ਤੁਰਨਾ ਚਾਹੁੰਦੇ ਹੋ ਤਾਂ ਛਤਰੀ ਅਤੇ ਹੋਰ ਚੀਜ਼ਾਂ ਸੁਟ ਦਿਓ।

ਮੈਂ ਕਿਹਾ, "ਸਵਾਮੀ ਜੀ ਮੈਂ ਭਿੱਜ ਜਾਵਾਂਗਾ।"

ਉਹ ਮੈਨੂੰ ਕਹਿਣ ਲੱਗੇ, "ਜੇ ਤੂੰ ਭਿੱਜਣ ਤੋਂ ਡਰਦਾ ਹੈਂ, ਤਾਂ ਤੂੰ ਕਪੜੇ ਨਹੀਂ ਪਾ ਜਾਂ ਬਾਰਿਸ਼ ਤੋਂ ਪਰ੍ਹੇ ਹੋ ਜਾ। ਜੋ ਉਨ੍ਹਾਂ ਨੇ ਕਿਹਾ ਉਸ ਦਾ ਮੇਰੇ ਉਤੇ ਬੜਾ ਅਸਰ ਹੋਇਆ, ਮੈਂ ਛਤਰੀ ਸੜਕ ਉਤੇ ਹੀ ਰੱਖ ਦਿਤੀ, ਉਸ ਤੋਂ ਬਾਦ ਜਦੋਂ ਵੀ ਮੀਂਹ ਪੈਂਦਾ ਹੈ, ਮੈਂ ਉਸ ਦਾ ਅਨੰਦ ਮਾਣਦਾ ਹਾਂ।

ਸਰਦੀਆਂ ਵਿਚ ਵੀ ਇਹ ਸਵਾਮੀ ਇਕ ਸੂਤੀ ਪਹਿਰਾਵਾ ਪਾ ਕੇ ਬਾਹਰ ਜਾਂਦੇ ਸੀ ਉਨ੍ਹਾਂ ਕੋਲ ਉਹ ਹੀ ਸੀ, ਉਹ ਬੜੇ ਹੀ ਭਾਵਕ ਇਨਸਾਨ ਸਨ, ਪਰ ਗਰਮੀ ਸਰਦੀ ਉਤੇ ਉਨ੍ਹਾਂ ਨੇ ਪੂਰਾ ਕਾਬੂ ਪਾਇਆ ਹੋਇਆ ਸੀ। ਜਦੋਂ ਮਨ ਦਾ ਰਿਸ਼ਤਾ ਇੰਦ੍ਰੀਆਂ ਰਾਹੀਂ ਸੰਸਾਰ ਨਾਲ ਜੁੜਦਾ ਹੈ ਤਾਂ ਦੁਖ ਅਤੇ ਸੁਖ ਦਾ ਅਨੁਭਵ ਹੁੰਦਾ ਹੈ। ਜੇ ਤੁਸੀਂ ਸੰਸਾਰ ਨਾਲ ਆਪਣਾ ਸੰਪਰਕ ਨਾ ਬਣਾਓ, ਤੁਸੀਂ ਬਾਹਰ ਦੇ ਅਸਰਾਂ ਤੋਂ ਦੂਰ ਰਹਿ ਕੇ ਆਪਣੇ ਅੰਦਰ ਅਨੰਦ ਮਾਣ ਸਕਦੇ ਹੋ।

ਇਹ ਸਵਾਮੀ ਬੜੇ ਵਿਦਵਾਨ ਸਨ। ਕੇਵਲ ਅੰਗ੍ਰੇਜ਼ੀ ਹੀ ਬੋਲਦੇ ਸਨ। ਘੰਟਿਆਂ ਬੱਧੀ ਅਸੀਂ ਅੰਗ੍ਰੇਜ਼ੀ ਸਾਹਿਤ ਬਾਰੇ ਗੱਲਾਂ ਕਰਦੇ ਰਹਿੰਦੇ। ਸਵਾਮੀ ਰਾਮ ਤੀਰਥ ਦੇ ਜੀਵਨ ਅਤੇ ਕੰਮ ਬਾਰੇ ਗੱਲਾਂ ਕਰਦੇ ਰਹਿੰਦੇ। ਉਨ੍ਹਾਂ ਨੇ ਓਕਸਫੋਰਡ (**Oxford**) ਵਿਸ਼ਵ ਵਿਦਿਆਲੇ ਤੋਂ ਵਿਗਿਆਨ ਦੀ **M.Sc.** ਕੀਤੀ ਹੋਈ ਸੀ ਅਤੇ ਲਾਹੌਰ ਵਿਸ਼ਵ ਵਿਦਿਆਲੇ ਤੋਂ ਵੀ ਉਚੀ ਵਿਦਿਆ ਪ੍ਰਾਪਤ ਕੀਤੀ ਹੋਈ ਸੀ। ਉਹ ਵਿਧਾਂਤਕ ਫਲਸਫੇ ਬਾਰੇ ਜਗ੍ਹਾ-ਜਗ੍ਹਾ ਭਾਸ਼ਨ ਦਿੰਦੇ ਹਨ। ਉਹ ਭਾਰਤ ਉਤੇ ਵਿਦੇਸ਼ੀ ਰਾਜ ਬਾਰੇ ਬੜੇ ਹੀ ਵਿਰੋਧੀ ਸਨ। ਭਾਰਤ ਦੀ ਸੁਤੰਤਰਤਾ ਤੋਂ ਪਹਿਲਾਂ ਸਵਾਮੀਆਂ ਦੀ ਇਕ ਜਮਾਤ ਇਹੋ ਜਿਹੀ ਸੀ ਜੋ ਧਿਆਨ ਨਹੀਂ ਕਰਦੇ ਸਨ ਉਹ ਪੜ੍ਹੇ ਲਿਖੇ ਸਨ, ਨੌਜਵਾਨ ਸਨ, ਭਾਰਤ ਦੀ ਹਾਲਤ ਸਮਝਦੇ ਸਨ ਅਤੇ ਸੁਤੰਤਰਤਾ ਸੰਗਰਾਮ ਵਿਚ ਹਿੱਸਾ ਪਾਉਂਦੇ ਸਨ, ਮੈਂ ਉਨ੍ਹਾਂ ਨੂੰ 'ਰਾਜਨੀਤਿਕ ਸਵਾਮੀ' ਕਹਿੰਦਾ ਸੀ। ਉਨ੍ਹਾਂ ਦਾ ਵਿਚਾਰ ਸੀ, ਪਹਿਲਾਂ ਰਾਜਨੀਤਕ ਸੁਤੰਤਰਤਾ ਪਿਛੋਂ ਸਵੈ-ਸੁਤੰਤਰਤਾ। ਇਹ ਰਾਜਨੀਤਿਕ ਸਵਾਮੀ ਸਨ, ਵਾਸਤਵ ਵਿਚ ਇਹ ਦੇਸ਼ ਦੀ ਹਾਲਤ ਤੋਂ ਦੁਖੀ ਹੋ ਕੇ ਹੀ ਸਵਾਮੀ ਬਣੇ ਸਨ, ਉਹ ਬਹੁਤ ਕ੍ਰਿਪਾਲੂ ਅਤੇ ਕੋਮਲ ਸਨ ਪਰ ਬਹੁਤ ਹੀ ਬਾਗੀ ਸੁਭਾਅ ਦੇ ਸਨ। ਉਹ ਤਿਆਗ ਦੇ ਪੂਰੇ ਨਿਯਮ ਨਹੀਂ ਨਿਭਾਉਂਦੇ ਸਨ, ਉਸ ਤੋਂ ਉਲਟ ਆਪਣਾ ਸਾਰਾ ਸਮਾਂ ਇਹ ਵਿਉਂਤਾਂ ਬਣਾਉਣ ਵਿਚ ਲਾਉਂਦੇ ਸਨ ਕਿ ਵਿਦੇਸ਼ੀ ਰਾਜ ਨੂੰ ਕਿਵੇਂ ਬਾਹਰ ਸੁਟਿਆ ਜਾਵੇ। ਇਹ ਹੀ ਉਨ੍ਹਾਂ ਦੀ ਪੂਜਾ ਸੀ, ਇਹੋ ਹੀ ਜੀਵਨ ਦਾ ਉਦੇਸ਼ ਸੀ। ਕਈ ਵਾਰੀ ਉਹ ਦਿਨ ਵਿਚ ਦੋ ਵਾਰੀ ਵੀ ਜੇਲ੍ਹ ਭੇਜੇ ਗਏ ਸਨ ਕਿਉਂਕਿ ਉਨ੍ਹਾਂ ਨੇ ਗੋਰਿਆਂ ਦੀ ਪੱਤ ਲਾਹੀ ਸੀ, ਉਹ ਗੋਰੇ ਅਫਸਰਾਂ ਨਾਲ ਸਦਾ ਹੀ ਗੁਸੇ ਨਾਲ ਬੋਲਦੇ ਸਨ, ਕਹਿੰਦੇ ਸਨ ਤੁਸੀਂ ਨਿਕਲ ਜਾਓ, ਚਲੇ ਜਾਓ, ਉਨ੍ਹਾਂ ਨੂੰ ਗਾਲ੍ਹਾਂ ਵੀ ਕੱਢ ਦਿੰਦੇ ਸਨ ਅਤੇ ਕਹਿੰਦੇ ਸਨ, ਤੁਸੀਂ ਅੰਗ੍ਰੇਜ਼ੀ ਬੋਲਦੇ ਹੋ, ਤੁਸੀਂ ਵਿਆਕਰਣ ਨਹੀਂ ਜਾਣਦੇ ਤੁਹਾਨੂੰ ਆਪਣੀ

ਬਜਾਏ ਕਿਸੇ ਗੂੜ੍ਹ ਫਲਸਫੇ ਦੇ। ਵਾਹਿਗੁਰੂ ਨੂੰ ਬੰਦੇ ਦੀ ਉਨੀ ਹੀ ਲੋੜ ਹੈ, ਜਿੰਨੀ ਬੰਦੇ ਨੂੰ ਵਾਹਿਗੁਰੂ ਦੀ। ਕਮਲ ਦੀ ਆਤਮਾ ਸਦੀਆਂ ਤੱਕ ਖਿੜਦੀ ਹੀ ਰਹਿੰਦੀ ਹੈ ਜਿਸ ਵਿਚ 'ਮੈਂ' ਕੈਦ ਰਹਿੰਦਾ ਹੈ, 'ਮੈਂ' ਵਿਚੋਂ ਨਿਕਲਿਆ ਨਹੀਂ ਜਾ ਸਕਦਾ। ਕਮਲ ਪੰਖੜੀਆਂ ਖੁੱਲਣ ਦਾ ਕੋਈ ਅੰਤ ਨਹੀਂ ਅਤੇ ਇਸ ਦੀ ਮਿਠਾਸ ਮਧਹੋਸ਼ ਕਰਨ ਵਾਲੀ ਹੈ, ਜਿਸ ਵਿਚ ਜੀਵ ਉਲਝਿਆ ਰਹਿੰਦਾ ਹੈ, 'ਮੈਂ' ਭਾਵ ਵਿਚ ਉਲਝਿਆ ਰਹਿੰਦਾ ਹੈ। ਉਥੋਂ ਨਿਕਲ ਨਹੀਂ ਸਕਦਾ ਨਾ ਹੀ 'ਮੈਂ' ਤੋਂ ਮੁਕਤ ਹੋ ਸਕਦਾ ਹੈ।

ਸ਼ਾਂਤੀ ਨਿਕੇਤਨ ਰਹਿਣ ਤੋਂ ਬਾਦ ਮੈਂ ਫੈਸਲਾ ਕੀਤਾ ਕਿ ਮੈਂ ਹਿਮਾਲੀਆ ਚਲਾ ਜਾਵਾਂ ਅਤੇ ਉਨ੍ਹਾਂ ਵਿਚਾਰਾਂ ਨੂੰ ਅੰਦਰ ਸਮਾਅ ਲਵਾਂ ਜੋ ਮੈਂ ਉਥੇ ਦੇਖੇ ਅਤੇ ਮੈਂ ਆਉਣ ਵਾਲੇ ਜੀਵਨ ਲਈ ਕੋਈ ਰੂਪ ਰੇਖਾ ਬਣਾ ਸਕਾਂ।

ਮੈਨੂੰ ਟੈਗੋਰ ਦੀ ਕਵਿਤਾ ਦੀਆਂ ਕੁਝ ਲਾਈਨਾਂ ਅੱਜ ਵੀ ਯਾਦ ਹਨ –

**I read in the problem of life and the world**

**The twist of tears and joy**

**I see before myself the busy feet of the wind,**

**Suggesting humanity and law.**

**The wind hastens**

**To the shadow whose passion lies.**

**Shall we go abroad and start a new, O wind,**

**to build again a better life and song.**

## ਨਵੀਨ ਇਤਿਹਾਸ

ਮੈਂ ਕੋਈ ਵੀਹ ਸਾਲ ਦਾ ਸੀ ਜਦੋਂ ਮੈਂ ਸ਼ਿਮਲੇ ਗਿਆ। ਸ਼ਿਮਲਾ ਪੰਜਾਬ ਦਾ (ਹੁਣ ਹਿਮਾਚਲ ਦਾ) ਬੜਾ ਹੀ ਰੌਚਿਕ ਸਥਾਨ ਹੈ। ਮੈਨੂੰ ਉਥੇ ਇਕ ਸਵਾਮੀ ਮਿਲੇ ਜਿਨ੍ਹਾਂ ਨੂੰ ਪੰਜਾਬੀ ਮਹਾਰਾਜ ਕਹਿੰਦੇ ਸਨ। ਉਹ ਬੜੇ ਹੀ ਉਚੇ ਲੰਮੇ, ਸੋਹਣੇ ਮਨੁੱਖ ਸਨ, ਮੇਰੇ ਹੱਥ ਵਿਚ ਛਤਰੀ ਸੀ ਉਹ ਕਹਿਣ ਲੱਗੇ, "ਤੁਸੀਂ ਐਨਾ ਭਾਰ ਕਿਉਂ ਚੁਕਦੇ ਹੋ, ਹਲਕੇ ਰਹਿ ਕੇ ਫਿਰਿਆ ਕਰੋ।" ਜਦੋਂ ਅਸੀਂ ਜਾ ਰਹੇ ਸੀ ਤਾਂ ਬਾਰਸ਼ ਸ਼ੁਰੂ ਹੋ ਗਈ। ਮੇਰੇ ਕੋਲ ਛਤਰੀ ਸੀ ਮੈਂ ਖੋਲ੍ਹ ਲਈ ਉਹ ਕਹਿਣ ਲੱਗੇ, "ਇਹ ਤੁਸੀਂ ਕੀ ਕਰ ਰਹੇ ਹੋ।" ਮੈਂ ਕਿਹਾ, "ਮੈਂ ਆਪਣੇ ਆਪ ਨੂੰ ਬਾਰਿਸ਼ ਤੋਂ ਬਚਾ ਰਿਹਾ ਹਾਂ।"

ਉਹ ਕਹਿਣ ਲੱਗੇ, "ਇਸ ਤਰ੍ਹਾਂ ਨਾ ਕਰੋ, ਇਹ ਤਾਂ ਧਰਤੀ ਅਤੇ ਸਵਰਗ

ਫੇਰ ਸ਼ਿਮਲੇ ਵਾਲੇ ਸਵਾਮੀ ਅਤੇ ਮੈਂ ਵਿਛੜ ਗਏ। ਅਸੀਂ ਆਪਣੇ ਆਪਣੇ ਮਾਰਗ ਉਤੇ ਚਲਣ ਦਾ ਫੈਸਲਾ ਕੀਤਾ, ਉਸੇ ਸਾਲ ਕੁਲੂ ਵਾਦੀ ਵਿਚ ਉਨ੍ਹਾਂ ਨੂੰ ਗੋਲੀ ਮਾਰ ਕੇ ਮਾਰ ਦਿਤਾ ਗਿਆ।

ਸ਼ਿਮਲੇ ਵਿਚ ਮੈਨੂੰ ਇਕ ਈਸਾਈ ਮਿਸ਼ਨਰੀ ਮਿਲਿਆ ਜੋ ਭਾਰਤ ਦੇ ਸਭਿਆਚਾਰ ਅਤੇ ਫਿਲੌਸਫੀ ਬਾਰੇ ਪੁਸਤਕ ਲਿਖ ਰਿਹਾ ਸੀ, ਉਨ੍ਹਾਂ ਨੇ ਮੈਨੂੰ ਉਸ ਪੁਸਤਕ ਦਾ ਖਰੜਾ ਪੜ੍ਹਨ ਦੀ ਆਗਿਆ ਦੇ ਦਿਤੀ, ਮੈਂ ਉਸ ਵਿਚ ਲਿਖੇ ਗਏ ਝੂਠ, ਕੁਫਰ ਨੂੰ ਪੜ੍ਹ ਕੇ ਹੱਕਾ ਬੱਕਾ ਰਹਿ ਗਿਆ। ਜੋ ਕੁਝ ਵੀ ਉਸ ਨੇ ਭਾਰਤ ਦੇ ਸਭਿਆਚਾਰ ਬਾਰੇ, ਫਿਲੌਸਫੀ ਬਾਰੇ ਅਤੇ ਰਹਿਣ ਸਹਿਣ ਦੇ ਤਰੀਕੇ ਬਾਰੇ ਲਿਖਿਆ ਹੋਇਆ ਸੀ ਉਹ ਬਿਲਕੁਲ ਗਲਤ ਸੀ, ਝੂਠ ਸੀ। ਉਨ੍ਹਾਂ ਨੇ ਮੈਨੂੰ ਈਸਾਈ ਬਣਾਉਣ ਦੀ ਕੋਸ਼ਿਸ਼ ਕੀਤੀ, ਇਹ ਵੀ ਕੋਸ਼ਿਸ਼ ਕੀਤੀ ਕਿ ਮੈਂ ਈਸਾਈ ਕੁੜੀ ਨਾਲ ਵਿਆਹ ਕਰਾ ਲਵਾਂ, ਪਰ ਇਸ ਨਾਲ ਮੇਰੇ ਮਨ ਵਿਚ ਸ਼ਰਧਾ ਨੂੰ ਠੇਸ ਲੱਗੀ। ਮੈਂ ਮਿਸ਼ਨਰੀਆਂ ਤੋਂ ਦੂਰ ਹੀ ਰਹਿਣ ਲੱਗ ਪਿਆ। ਇਹ ਲੋਕੀ ਬਰਤਾਨਵੀ ਸਰਕਾਰ ਵਲੋਂ ਭਾੜੇ ਉਤੇ ਲਏ ਗਏ ਰਾਜਨੀਤਕ ਲੋਕ ਮਿਸ਼ਨਰੀਆਂ ਦੇ ਰੂਪ ਵਿਚ ਵਿਚਰ ਰਹੇ ਸਨ। ਇਹੋ ਜਿਹੀਆਂ ਕਿਤਾਬਾਂ ਲਿਖ ਕੇ ਉਹ ਵੈਦਕ ਸਭਿਆਚਾਰ ਨੂੰ ਭਾਰੀ ਠੇਸ ਪਹੁੰਚਾ ਰਹੇ ਸਨ। ਉਨ੍ਹਾਂ ਨੇ ਵੈਦਕ ਸਚਿਆਚਾਰ ਨੂੰ ਤੋੜ ਮਰੋੜ ਕੇ ਲਿਖਿਆ ਜੋ ਕਿ ਕਈ ਧਰਮਾਂ ਦੀ ਮਾਂ ਹੈ - ਹਿੰਦੂ ਧਰਮ, ਬੋਧ ਧਰਮ, ਜੈਨ ਅਤੇ ਸਿਖ। ਸ਼ਿਮਲੇ ਵਾਲੇ ਸਵਾਮੀ ਇਹੋ ਜਿਹੇ ਮਿਸ਼ਨਰੀਆਂ ਨੂੰ ਕਹਿੰਦੇ ਸਨ, "ਤੁਸੀਂ ਈਸਾ ਜੀ ਦੇ ਉਪਾਸਕ ਨਹੀਂ ਹੋ, ਤੁਸੀਂ ਬਾਈਬਲ ਨੂੰ ਸਮਝ ਹੀ ਨਹੀਂ ਰਹੇ, 200-300 ਸਾਲ ਇਨ੍ਹਾਂ ਮਿਸ਼ਨਰੀਆਂ ਨੇ ਭਾਰਤ ਦੀ ਸਭਿਅਤਾ ਦਾ ਖਾਤਮਾ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਇਹ ਕੰਮ ਕਰ ਨਾ ਸਕੇ ਉਸ ਦੇ ਦੋ ਕਾਰਣ ਸਨ-

1. ਭਾਰਤ ਦੀ ਸਭਿਅਤਾ ਦੇ ਨਿਰਮਾਤਾ ਤੇ ਰਕਸ਼ਕ ਭਾਰਤ ਦੀਆਂ ਨਾਰੀਆਂ ਹਨ।

2. 75% ਭਾਰਤ ਪਿੰਡਾਂ ਵਿਚ ਵਸਦਾ ਹੈ ਉਹ ਬਰਤਾਨਵੀ ਰਾਜ ਦੇ ਸੰਪਰਕ ਵਿਚ ਸਿਧਾ ਆਇਆ ਹੀ ਨਹੀਂ।

ਸਦੀਆਂ ਦੇ ਰਾਜ ਤੋਂ ਬਾਦ ਵੀ ਬਰਤਾਨਵੀ ਸਰਕਾਰ ਭਾਰਤ ਦੀ ਸਭਿਅਤਾ ਨੂੰ ਨਹੀਂ ਬਦਲ ਸਕੀ। ਹਾਂ, ਉਹ ਭਾਸ਼ਾ, ਵੇਸ਼ ਭੂਸ਼ਾ ਅਤੇ ਕੁਝ ਕੁ ਬਰਤਾਨਵੀ ਰਿਵਾਜ ਲਿਆਉਣ ਵਿਚ ਜ਼ਰੂਰ ਕਾਮਯਾਬ ਹੋਏ। ਬਰਤਾਨਵੀ ਸਰਕਾਰ ਨੇ ਇਕ ਬਹੁਤ ਵੱਡਾ ਅੰਦੋਲਨ ਚਲਾਇਆ ਜਿਸ ਵਿਚ ਬਹੁਤ ਸਾਰੀਆਂ ਕਿਤਾਬਾਂ ਜੋ ਇਨ੍ਹਾਂ ਮਿਸ਼ਨਰੀਆਂ ਦੀਆਂ ਲਿਖੀਆਂ ਹੋਈਆਂ ਸੀ ਵੰਡੀਆਂ। ਭਾਰਤੀ ਬੁੱਧੀਜੀਵੀਆਂ ਅਤੇ ਵਿਦਵਾਨਾਂ ਨੂੰ ਦਬਾਇਆ ਗਿਆ, ਉਨ੍ਹਾਂ ਉਤੇ ਅਤਿਆਚਾਰ ਕੀਤੇ ਗਏ ਅਤੇ ਉਨ੍ਹਾਂ ਨੂੰ ਜੇਲ੍ਹਾਂ ਵਿਚ ਸੁਟਿਆ ਗਿਆ। ਜਦੋਂ ਉਨ੍ਹਾਂ ਨੇ ਇਨ੍ਹਾਂ ਪੁਸਤਕਾਂ ਵਿਰੁਧ ਲਿਖਿਆ ਅਤੇ ਅਵਾਜ਼ ਉਠਾਈ ਤਾਂ ਇਸ ਸਾਹਿਤ ਨੇ ਬਹੁਤ ਘੜਮੱਸ ਪੈਦਾ ਕਰ ਦਿਤਾ। ਯੂਰਪੀ ਵਿਦਵਾਨਾਂ ਅਤੇ ਸੈਲਾਨੀਆਂ ਨੂੰ ਬਹੁਤ ਗਲਤ ਕਿਸਮ ਦੀਆਂ ਕਿਤਾਬਾਂ ਅਤੇ ਫਿਲੌਸਫੀ ਮਿਲੀ। ਉਹ ਠੀਕ ਗੱਲ ਤਕ ਪਹੁੰਚ ਹੀ ਨਹੀਂ ਸਕੇ। ਹਾਂ, ਕੁਝ ਇਕ ਇਹੋ ਜਿਹੇ ਨਾਮ ਹਨ ਜਿਨ੍ਹਾਂ ਨੇ ਯੋਗ ਫਿਲੌਸਫੀ ਉਤੇ ਕਿਤਾਬਾਂ ਲਿਖੀਆਂ ਹਨ ਜਿਵੇਂ ਕਿ ਵਾਂ ਡਸਨ (**Van deusen**)

ਭਾਸ਼ਾ ਨਹੀਂ ਆਉਂਦੀ, ਕਿੰਨੇ ਦੁਖ ਦੀ ਗੱਲ ਹੈ ਕਿ ਅੰਗ੍ਰੇਜ਼ ਸਰਕਾਰ ਅਨਪੜ੍ਹਾਂ ਨੂੰ ਭਾਰਤ ਭੇਜਦੀ ਹੈ। ਅਫਸੋਸ ਦੀ ਗੱਲ ਇਹ ਹੈ ਕਿ ਉਹ ਚੰਗੇ ਘਰਾਂ ਤੋਂ ਵੀ ਨਹੀਂ ਸਨ ਹੁੰਦੇ।

ਇਕ ਵਾਰੀ ਅਸੀਂ ਪਹਾੜੀ ਤੇ ਸੈਰ ਕਰ ਰਹੇ ਸੀ, ਇਕ ਗੋਰਾ ਘੋੜੇ ਉਤੇ ਸਵਾਰ ਸਾਮ੍ਹਣੇ ਤੋਂ ਆਇਆ, ਸਾਨੂੰ ਦੇਖ ਕੇ ਉਸ ਨੇ ਘੋੜਾ ਇਕ ਦਮ ਰੋਕ ਲਿਆ ਅਤੇ ਚੀਖ ਕੇ ਕਹਿਣ ਲੱਗਾ, "ਓ ਬਾਂਦਰੋਂ ਇਕ ਪਾਸੇ ਹੋ ਜਾਓ।" ਉਸ ਨੇ ਘੋੜੇ ਦੀ ਲਗਾਮ ਖਿੱਚੀ ਅਤੇ ਥੱਲੇ ਡਿੱਗ ਪਿਆ।

ਸਵਾਮੀ ਉਸ ਨੂੰ ਕਹਿਣ ਲੱਗੇ, "ਇਹ ਮੇਰਾ ਦੇਸ਼ ਹੈ, ਮੈਨੂੰ ਸੜਕ ਉਤੇ ਚੱਲਣ ਦਾ ਪੂਰਾ-ਪੂਰਾ ਅਧਿਕਾਰ ਹੈ, ਆਪਣਾ ਰਸਤਾ ਨਾਪੋ। ਉਠੋ, ਘੋੜੇ ਉਤੇ ਚੜ੍ਹੋ ਅਤੇ ਚਲੇ ਜਾਓ, ਮੈਂ ਤੁਹਾਡਾ ਗੁਲਾਮ ਨਹੀਂ। ਦੂਸਰੇ ਦਿਨ ਸਵਾਮੀ ਨੂੰ ਕੈਦ ਕਰ ਲਿਆ ਪਰ ਦੋ ਘੰਟੇ ਬਾਦ ਰਿਹਾ ਕਰ ਦਿਤਾ। ਪ੍ਰਾਂਤ ਦੇ ਗਵਰਨਰ ਉਨ੍ਹਾਂ ਨੂੰ ਲੰਡਨ ਤੋਂ ਜਾਣਦੇ ਸਨ, ਅੰਗ੍ਰੇਜ਼ ਇਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਜੇ ਇਨ੍ਹਾਂ ਨੂੰ ਜੇਲ੍ਹ ਵਿਚ ਰੱਖਿਆ ਇਹ ਹੋਰ ਵੀ ਸਮੱਸਿਆ ਖੜ੍ਹੀ ਕਰ ਦੇਣਗੇ।

ਇਸ ਸਮੇਂ ਵਿਚ ਮੇਰੀ ਚੇਤਨਤਾ ਵੀ ਗੋਰਿਆਂ ਦੇ ਰਾਜ ਬਾਰੇ ਵਧੀ, ਮੈਂ ਵੀ ਸੋਚਣ ਲੱਗ ਪਿਆ ਕਿ ਗੋਰਿਆਂ ਦੇ ਰਾਜ ਨੂੰ ਖਤਮ ਕਰ ਦਿਤਾ ਜਾਵੇ। ਸਵਾਮੀ ਮੈਨੂੰ ਕਹਿਣ ਲੱਗੇ, "ਚਲੋ, ਅਸੀਂ ਬੰਦੂਕਾਂ ਦੀ ਵਰਤੋਂ ਕਰਕੇ ਇਕ-ਇਕ ਨੂੰ ਖਤਮ ਕਰਕੇ ਗੋਰਿਆਂ ਦਾ ਰਾਜ ਭਾਰਤ ਵਿਚੋਂ ਖਤਮ ਕਰ ਦੇਈਏ। ਉਹ ਸਚਮੁਚ ਹੀ ਇਹ ਚਾਹੁੰਦੇ ਸਨ ਕਿ ਗੋਰਿਆਂ ਨੂੰ ਕੱਢਣ ਵਿਚ ਮੈਂ ਉਨ੍ਹਾਂ ਦੀ ਸਹਾਇਤਾ ਕਰਾਂ। ਉਹ ਕਹਿੰਦੇ ਸਨ ਇਹ ਪਾਪ ਨਹੀਂ ਹੈ। ਜੇ ਕੋਈ ਤੁਹਾਡੇ ਘਰ ਆਏ, ਤੁਹਾਡੇ ਚਜ ਅਚਾਰ ਨੂੰ ਤੈਹਸ ਨੈਹਸ ਕਰਨ ਦੀ ਕੋਸ਼ਿਸ਼ ਕਰੇ, ਤੁਸੀਂ ਆਪਣਾ ਬਚਾਅ ਕਿਉਂ ਨਾ ਕਰੋ? ਅੱਜ ਤੱਕ ਜਿੰਨੇ ਵੀ ਸਵਾਮੀ ਮੈਨੂੰ ਮਿਲੇ ਉਹ ਸਭ ਤੋਂ ਵੱਧ ਕੌੜੇ ਸਨ।

ਮੈਂ ਮਹਾਤਮਾ ਗਾਂਧੀ ਦੀ ਫਿਲੌਸਫੀ, ਮਨੋਵਿਗਿਆਨ ਅਤੇ ਉਨ੍ਹਾਂ ਦੀ ਚਲਾਈ ਹੋਈ ਲਹਿਰ ਵਿਚ ਵਿਸ਼ਵਾਸ਼ ਰਖਦਾ ਸੀ, ਪਰ ਮੈਂ ਰਾਜਨੀਤੀ ਵਿਚ ਅੱਗੇ ਹੋ ਕੇ ਕਦੇ ਵੀ ਹਿੱਸਾ ਨਹੀਂ ਲਿਆ। ਮੈਂ ਸਵਾਮੀ ਜੀ ਨੂੰ ਪ੍ਰਭਾਵਿਤ ਕਰਨ ਲਈ ਚਾਹੁੰਦਾ ਸੀ ਕਿ ਰਾਜਨੀਤੀ ਵਿਚ ਆ ਜਾਵਾਂ। ਚਾਰ ਮਹੀਨੇ ਇਹ ਕਸ਼ਮਕਸ਼ ਰਹੀ ਅੰਤ ਮੇਰੇ ਗੁਰਦੇਵ ਨੇ ਕਿਹਾ, "ਮੈਂ ਕਿਸੇ ਵੀ ਰਾਜਨੀਤਕ ਦਲ ਵਿਚ ਹਿੱਸਾ ਨਾ ਲਵਾਂ।" ਗੁਰੂਦੇਵ ਕਹਿਣ ਲੱਗੇ, "ਤੁਸੀਂ ਸਾਰੇ ਬ੍ਰਹਿਮੰਡ ਵਿਚ ਵਿਚਰਦੇ ਹੋ, ਸਾਰੇ ਸੰਸਾਰ ਦੇ ਵਾਸੀ ਹੋ, ਤੁਸੀਂ ਭਾਰਤ ਨੂੰ ਹੀ ਕਿਉਂ ਆਪਣੀ ਸੀਮਾ ਬਣਾਉਂਦੇ ਹੋ, ਤੁਹਾਨੂੰ ਸਾਰੀ ਸ੍ਰਿਸ਼ਟੀ ਦੇ ਲੋਕਾਂ ਨਾਲ ਲਗਾਵ ਹੋਣਾ ਚਾਹੀਦਾ ਹੈ। ਪਹਿਲਾਂ ਆਪਣੇ ਅੰਦਰ ਦੀ ਤਾਕਤ ਬਣਾਓ, ਬੁੱਧੀ ਨੂੰ ਤੀਬਰ ਕਰੋ, ਆਪਣੀਆਂ ਵਾਸ਼ਨਾਵਾਂ ਉਤੇ ਕਾਬੂ ਪਾਓ, ਇਹ ਸਭ ਦੇਸ਼ ਵਾਸਤੇ ਕਰੋ ਅਤੇ ਫੇਰ ਕਰਮ ਕਰੋ। ਕੱਟੜਵਾਦੀ ਸ਼ਰਧਾ ਭਾਰਤ ਵਰਗੇ ਰੂਹਾਨੀ ਦੇਸ਼ ਨੂੰ ਨਹੀਂ ਸੋਭਦੀ ਅਤੇ ਨਾ ਹੀ ਇਹ ਕੱਟੜਤਾ ਰੂਹਾਨੀ ਮਹਾਂਪੁਰਖਾਂ ਨੂੰ ਸੋਭਦੀ ਹੈ।" ਗੁਰੂਦੇਵ ਨੇ ਮੈਨੂੰ ਹਿੰਸਾ ਵਿਚ ਹਿੱਸਾ ਲੈਣ ਤੋਂ ਮਨਾ ਕਰ ਦਿਤਾ। ਉਨ੍ਹਾਂ ਨੇ ਭਾਰਤ ਦੀ ਸੁਤੰਤਰਤਾ ਦੀ ਤਾਰੀਖ ਵੀ ਬਹੁਤ ਪਹਿਲੇ ਦੱਸ ਦਿਤੀ ਸੀ।

ਨਾਲ ਭਾਰਤ ਦੀ ਸਭਿਅਤਾ ਨੂੰ ਮੁੱਖ ਰੱਖ ਕੇ ਬਣਾਉਣਾ ਚਾਹੀਦਾ ਹੈ। ਨਵੇਂ ਸਕੂਲਾਂ ਦਾ ਕੌਮੀ ਸਾਹਿਤ ਦਾ ਅਤੇ ਕਲਾ ਦਾ ਨਿਰਮਾਣ ਕਰਨਾ ਚਾਹੀਦਾ ਹੈ। ਸਾਨੂੰ ਸਾਰੇ ਸਮਾਜ ਦਾ, ਸਾਹਿਤ ਦਾ, ਸਿਖਿਆ ਮਨੋਵਿਗਿਆਨ ਦਾ, ਮੁਢ ਤੋਂ ਨਿਰਮਾਣ ਕਰਨਾ ਚਾਹੀਦਾ ਹੈ। ਸਾਨੂੰ ਨਿਸ਼ ਕਿਰਿਆ ਤੋਂ ਪ੍ਰਬਲ ਰੂਪ ਵਿਚ ਕਿਰਿਆਸ਼ੀਲ ਹੋਣਾ ਪਵੇਗਾ। ਸਿਖਿਆ ਦਾ ਸਭ ਤੋਂ ਵੱਡਾ ਕੰਮ ਵੱਖ-ਵੱਖ ਸਭਿਆਤਾਵਾਂ ਨੂੰ ਜੋੜ ਕੇ ਇਕ ਸਾਂਝੀ ਸਭਿਅਤਾ ਬਣਾਉਣਾ ਹੈ। ਉਨ੍ਹਾਂ ਪ੍ਰਾਚੀਨ ਰਿਸ਼ੀਆਂ ਦੇ ਸ਼ਬਦਾਂ ਨੂੰ ਯਾਦ ਕਰੋ ਜਿਹੜੇ ਤੁਹਾਨੂੰ ਇਹ ਪ੍ਰੇਰਨਾ ਦਿੰਦੇ ਹਨ ਉਨ੍ਹਾਂ ਸਾਰੇ ਅਮੋਲਕ ਤੱਤਾਂ ਦਾ ਸਦ ਉਪਯੋਗ ਕਰੋ ਜੋ ਮਾਨਵ ਵਿਚਾਰ ਅਤੇ ਸੰਸਕ੍ਰਿਤੀ ਦੇ ਵਿਕਾਸ ਵਿਚ ਸਹਾਇਕ ਹੋਣ। ਭਾਰਤ ਦੀ ਅਗੰਮੀ ਆਉਣ ਵਾਲੀ ਪੀੜ੍ਹੀ ਨੂੰ ਅੰਤਰਰਾਸ਼ਟਰੀ ਸਿਖਿਆ ਦੀ ਲੋੜ ਹੈ, ਉਸ ਲਈ ਸੁਚੇਤ ਹੋਵੋ।

ਸ਼ਿਮਲੇ ਵਾਲੇ ਸਵਾਮੀ ਜੀ ਨੇ ਮੈਨੂੰ ਦੱਸਿਆ ਕਿ ਅੰਗ੍ਰੇਜ਼ਾਂ ਦੇ ਆਉਣ ਤੋਂ ਪਹਿਲੇ ਭਾਰਤ ਬਹੁਤ ਅਮੀਰ ਸੀ, ਕੇਵਲ ਸਭਿਆਚਾਰ, ਸੰਸਕ੍ਰਿਤੀ ਅਤੇ ਅਧਿਆਤਮਕ ਖੇਤਰ ਵਿਚ ਹੀ ਨਹੀਂ, ਸੋਨੇ ਅਤੇ ਹੀਰੇ ਜਵਾਹਰਾਤ ਵਿਚ ਵੀ ਬਹੁਤ ਅਮੀਰ ਸੀ। ਬਹੁਤ ਸਾਰੀ ਦੁਰਗਤੀ ਮੁਗਲ ਬਾਦਸ਼ਾਹਾਂ ਨੇ ਕੀਤੀ (ਉਨ੍ਹਾਂ ਨੇ ਉਤਰ ਵਲੋਂ ਸਿੰਧ ਨਦੀ ਪਾਰ ਕੀਤੀ) ਉਸ ਤੋਂ ਬਾਦ ਫਰਾਂਸੀਸੀਆਂ ਨੇ, ਪੁਰਤਗਾਲੀਆਂ ਨੇ ਅਤੇ ਅੰਤ ਵਿਚ ਅੰਗ੍ਰੇਜ਼ਾਂ ਨੇ। ਉਨ੍ਹਾਂ ਨੇ ਉਸ ਭਾਰਤ ਨੂੰ ਨਸ਼ਟ ਕਰ ਦਿਤਾ ਜਿਸ ਨੂੰ ਕਦੇ ਸੋਨੇ ਦੀ ਚਿੜੀਆ ਕਿਹਾ ਜਾਂਦਾ ਸੀ। ਇਸ ਦੀ ਆਰਥਕ, ਸਭਿਆਚਾਰਕ ਹਾਲਤ ਅਤੇ ਸੰਸਕ੍ਰਿਤੀ ਮਿਟਾ ਦਿਤੀ। ਭਾਰਤ ਦਾ ਸੋਨਾ, ਚਾਂਦੀ ਅਨਮੋਲ ਹੀਰੇ ਇਨ੍ਹਾਂ ਨੇ ਲੁੱਟ ਕੇ ਆਪਣੇ ਦੇਸ਼ਾਂ ਵਿਚ ਪੁਚਾ ਦਿਤੇ। ਕਦੀ ਇਥੇ ਦੇ ਲੋਕਾਂ ਕੋਲ ਬਹੁਤ ਕੁਛ ਹੁੰਦਾ ਸੀ, ਅਮੀਰ ਗਰੀਬ ਵਿਚ ਬਹੁਤ ਫਰਕ ਨਹੀਂ ਸੀ ਹੁੰਦਾ ਫੇਰ ਜਾਤੀਵਾਦ ਆਇਆ, ਉਸ ਜਾਤੀਵਾਦ ਨੂੰ ਅੰਗ੍ਰੇਜ਼ਾਂ ਨੇ ਨਫਰਤ ਵਿਚ ਬਦਲ ਦਿਤਾ ਕਿਉਂਕਿ ਉਸ ਦੀ ਨੀਤੀ ਸੀ ਫਾੜੋ ਅਤੇ ਰਾਜ ਕਰੋ। ਜਦੋਂ ਮੈਂ ਇਹ ਦੱਸ ਰਿਹਾ ਹਾਂ ਮੈਨੂੰ ਕੋਈ ਨਫਰਤ ਨਹੀਂ ਇਹ ਇਕ ਨੰਗਾ ਸੱਚ ਹੈ।

ਬਹੁਤ ਸਾਰੇ ਸੈਲਾਨੀ ਅੱਜ ਵੀ ਭਾਰਤ ਦਾ ਠੀਕ ਇਤਿਹਾਸ ਨਹੀਂ ਜਾਣਦੇ। ਉਹ ਇਕੋ ਹੀ ਪ੍ਰਸ਼ਨ ਬਾਰ-ਬਾਰ ਦੁਹਰਾਉਂਦੇ ਹਨ। ਜੇ ਭਾਰਤ ਐਨਾ ਰੂਹਾਨੀ ਦੇਸ਼ ਹੈ ਤਾਂ ਇਥੇ ਐਨੀ ਗਰੀਬੀ ਕਿਉਂ ਹੈ। ਮੈਂ ਕੋਈ ਸਿਆਸਤਦਾਨ ਨਹੀਂ ਹਾਂ, ਪਰ ਮੈਨੂੰ ਬਹੁਤ ਲੋਕੀ ਪੁਛਦੇ ਹਨ ਕਿ ਭਾਰਤ ਵਿਚ ਐਨੀ ਗਰੀਬੀ ਕਿਉਂ ਹੈ। ਮੈਂ ਕਹਿੰਦਾ ਹਾਂ, "ਅਧਿਆਤਮਵਾਦ ਅਤੇ ਆਰਥਕਤਾ ਕਿਤੇ ਵੀ ਕਿਸੇ ਵੀ ਇਤਿਹਾਸ ਵਿਚ ਇਕੱਠੀਆਂ ਨਹੀਂ ਚੱਲੀਆਂ, ਇਹ ਬਿਲਕੁਲ ਅਲੱਗ ਹਨ। ਮਜ਼ਹਬ ਅਤੇ ਸਿਆਸਤ ਸਦਾ ਹੀ ਵੱਖਰੀ-ਵੱਖਰੀ ਰਹੀ ਹੈ। ਰੂਹਾਨੀ ਹਸਤੀਆਂ ਕਦੇ ਵੀ ਸਿਆਸਤ ਵਿਚ ਨਹੀਂ ਆਈਆਂ। ਇਹ ਦੋ ਬਿਲਕੁਲ ਅਲੱਗ ਹਨ ਅਤੇ ਭਾਰਤ ਵਿਚ ਕਦੇ ਵੀ ਇਕ ਨਹੀਂ ਹੋ ਸਕੀਆਂ। ਇਸੇ ਕਾਰਣ ਕਰਕੇ ਸਤਾ ਘਟ ਗਈ ਭਾਰਤ ਦੀ ਗਰੀਬੀ ਅਧਿਆਤਮਕਤਾ ਕਰਕੇ ਨਹੀਂ ਪ੍ਰੰਤੂ ਰੂਹਾਨੀਅਤ ਨੂੰ ਆਪਣੇ ਜੀਵਨ ਵਿਚ ਨਾ ਲਿਆਉਣ ਕਰਕੇ ਹੈ, ਉਨ੍ਹਾਂ ਤਰੀਕਿਆਂ ਦੇ ਨਾ ਜਾਣੂੰ ਹੋਣ ਕਰਕੇ ਹੈ ਜੋ ਰੂਹਾਨੀਅਤ ਨੂੰ ਬਾਹਰੀ ਜੀਵਨ

ਮੈਕਸ ਮੂਲਰ (**Max Mueller**) ਗੋਇਥੇ (**goethe**) ਅਤੇ ਕੁਝ ਹੋਰਾਂ ਨੇ ਵੀ ਯੋਗ, ਫਿਲੋਸਫੀ ਅਤੇ ਉਪਨਿਸ਼ਦਾਂ ਤੇ ਕਿਤਾਬਾਂ ਲਿਖੀਆਂ, ਪਰ ਫੇਰ ਵੀ ਬਾਹਰ ਦੇ ਦੇਸ਼ਾਂ ਵਿਚ ਇਨ੍ਹਾਂ ਗੱਲਾਂ ਬਾਰੇ ਦੁਬਧਾ ਹੀ ਬਣੀ ਰਹੀ। ਐਨੀ ਬਸੰਤ (**Annie Basant**) ਅਤੇ ਸਰ ਜੌਨ ਵੁੱਡਰੋਫ (**Sir John Woodroffe**) ਤੋਂ ਪਹਿਲਾਂ ਇਕ ਵੀ ਯੋਗ ਦੀ ਕਿਤਾਬ ਚੰਗੀ ਤਰ੍ਹਾਂ ਮਿਹਨਤ ਨਾਲ ਨਹੀਂ ਲਿਖੀ ਗਈ ਸੀ (ਐਨੀ ਬਸੰਤ ਮਸ਼ਹੂਰ ਬ੍ਰਹਮਗਿਆਨੀ ਹੋਏ ਹਨ ਉਹ ਕਾਂਗਰਸ ਦੇ ਪ੍ਰਧਾਨ ਵੀ ਰਹੇ ਹਨ) ਸਰ ਜੌਨ ਵਡਰੋਫ ਪਹਿਲੇ ਪੱਛਮੀ ਲਿਖਾਰੀ ਸਨ ਜਿਨ੍ਹਾਂ ਨੇ ਭਾਰਤ ਦੀ ਫਿਲੋਸਫੀ ਬਾਰੇ ਲਿਖਿਆ। ਭਾਵੇਂ ਉਹ ਉਨ੍ਹਾਂ ਗ੍ਰੰਥਾਂ ਬਾਰੇ ਨਹੀਂ ਲਿਖ ਸਕੇ ਜਿਨ੍ਹਾਂ ਬਾਰੇ ਉਹ ਲਿਖਣਾ ਚਾਹੁੰਦੇ ਸਨ ਪਰ ਉਨ੍ਹਾਂ ਨੇ ਤਾਂਤਰਿਕ ਫਿਲੋਸਫੀ ਜ਼ਰੂਰ ਪੱਛਮੀ ਲੋਕਾਂ ਨੂੰ ਦਿਤੀ। ਮੈਨੂੰ ਪੱਛਮੀ ਲਿਖਾਰੀਆਂ ਅਤੇ ਵਿਦੇਸ਼ੀ ਮੁਸਾਫਰਾਂ ਤੇ ਅਫਸੋਸ ਹੁੰਦਾ ਹੈ ਜੋ ਅੱਜ ਵੀ ਯੋਗ ਫਿਲੋਸਫੀ, ਤੰਤਰ ਅਤੇ ਹੋਰ ਰੂਹਾਨੀ ਮਸਲਿਆਂ ਬਾਰੇ ਬਿਨਾਂ ਪੜ੍ਹੇ, ਬਿਨਾਂ ਜਾਣੇ ਅਤੇ ਬਿਨਾਂ ਕਿਸੇ ਅਨੁਭਵ ਦੇ ਲਿਖ ਰਹੇ ਹਨ।

ਭਾਰਤ ਦਾ ਵਿਕ੍ਰਿਤ ਇਤਿਹਾਸ ਜਾਣ ਬੁੱਝ ਕੇ ਸਕੂਲਾਂ ਕਾਲਜਾਂ ਵਿਚ ਸ਼ੁਰੂ ਕੀਤਾ ਗਿਆ ਤਾਂ ਜੋ ਵਿਦਿਆਰਥੀ ਇਸ ਇਤਿਹਾਸ ਨੂੰ ਪੜ੍ਹ ਕੇ ਆਪਣੀ ਸਭਿਅਤਾ ਅਤੇ ਇਤਿਹਾਸ ਨੂੰ ਭੁੱਲ ਜਾਣ। ਆਪਣੀ ਪਰੰਪਰਾ ਨਾਲ ਸਬੰਧ ਛੁਟਣ ਤੋਂ ਭਾਵ ਹੈ ਆਪਣੇ ਆਪ ਨਾਲ ਸਬੰਧ ਛੁਟ ਜਾਣਾ। ਭਾਰਤ ਦੀ ਸਾਰੀ ਸਿਖਿਆ ਗੋਰਿਆਂ ਨੇ ਬਦਲ ਦਿਤੀ ਅਤੇ ਹਰ ਵਿਦਿਆਰਥੀ ਨੂੰ ਬਰਤਾਨਵੀ ਮਿਸ਼ਨਰੀਆਂ ਦੀ ਤਰ੍ਹਾਂ ਪੂਜਾ ਕਰਨੀ ਪੈਂਦੀ ਸੀ, ਬੋਲਣ ਦੀ ਕੋਈ ਸੁਤੰਤਰਤਾ ਨਹੀਂ ਸੀ, ਆਪਣੀ ਮਰਜ਼ੀ ਨਾਲ ਕੁਝ ਨਹੀਂ ਕਰ ਸਕਦੇ ਸਨ। ਜੇ ਕੋਈ ਬਰਤਾਨਵੀ ਪੜ੍ਹਾਈ ਨਹੀਂ ਪੜ੍ਹਦਾ ਸੀ ਉਸ ਨੂੰ ਨੌਕਰੀ ਨਹੀਂ ਸੀ ਦਿਤੀ ਜਾਂਦੀ। ਇਸ ਤੋਂ ਮੈਂ ਇਹ ਸਿਖਿਆ ਕਿ ਕਿਵੇਂ ਰਾਜਸੀ ਤਾਕਤ ਦੇਸ਼ ਨੂੰ, ਕੌਮਾਂ ਨੂੰ ਬਦਕਾਰ ਬਣਾ ਦਿੰਦੀ ਹੈ। ਦੇਸ਼ ਅਤੇ ਸਭਿਅਤਾ ਨੂੰ ਬਰਬਾਦ ਕਰਨ ਦਾ ਸ਼ਰਤੀਆ ਤਰੀਕਾ ਹੈ ਭਾਸ਼ਾ ਨੂੰ ਬਦਲ ਦੇਣਾ। ਬਰਤਾਨਵੀ ਕਾਮਯਾਬ ਸਨ ਕਿਉਂਕਿ ਉਹ ਭਾਸ਼ਾ ਨੂੰ ਬਦਲ ਸਕੇ। ਅੱਜ ਆਜ਼ਾਦੀ ਦੇ ਐਨੇ ਸਾਲ ਬਾਦ ਵੀ ਭਾਰਤ ਦੀ ਸਰਕਾਰੀ ਬੋਲੀ ਅੰਗ੍ਰੇਜ਼ੀ ਹੈ। ਅੱਜ ਵੀ ਭਾਰਤ ਦੇ ਵੱਖ-ਵੱਖ ਪ੍ਰਾਂਤਾਂ ਵਿਚ ਵੱਖ-ਵੱਖ ਬੋਲੀਆਂ ਹਨ ਅਤੇ ਆਪਸ ਵਿਚ ਬੋਲਚਾਲ ਔਖੀ ਹੈ। ਭਾਰਤ ਦੀ ਇਕ ਬੋਲੀ ਨਹੀਂ ਸੀ। ਭਾਰਤੀ ਰਾਜੇ ਵੀ ਆਪਸ ਵਿਚ ਲੜਦੇ ਰਹੇ ਪਰ ਇਕੱਠੇ ਨਾ ਹੋ ਸਕੇ, ਇਸ ਕਾਰਣ ਕਰਕੇ ਭਾਰਤ ਬਹੁਤ ਸੰਤਾਪ ਭੁਗਤਦਾ ਰਿਹਾ। ਭਾਰਤ ਵਿਚ ਇਕ ਭਾਸ਼ਾ ਲਾਗੂ ਕਰਨ ਦਾ ਇਕ ਬਹੁਤ ਵੱਡਾ ਕਾਰਜ ਹਾਲੇ ਵੀ ਉਸੇ ਤਰ੍ਹਾਂ ਹੈ, ਇਹ ਲੋਕਾਂ ਪ੍ਰਤੀ ਹੈ ਉਹ ਜਿੰਨੀ ਛੇਤੀ ਚਾਹੁੰਣ ਕਰ ਸਕਦੇ ਹਨ। ਅੱਛੀ ਬੋਲੀ ਅੱਛਾ ਸਾਹਿਤ ਪੈਦਾ ਕਰਦੀ ਹੈ ਜਿਸ ਨਾਲ ਸਿਖਿਆ ਅਤੇ ਸੰਪੰਨ ਸਭਿਅਤਾ ਬਣਦੀ ਹੈ। ਅੱਜ ਵੀ ਭਾਰਤ ਵਿਚ ਇਸ ਦੀ ਘਾਟ ਹੈ। ਇਹੋ ਹੀ ਕਾਰਣ ਹੈ ਇਸ ਧਰਤੀ ਉਤੇ ਵੱਖ-ਵੱਖ ਜਗ੍ਹਾ ਰਹਿਣ ਵਾਲੇ ਅੱਜ ਵੀ ਇਕ ਦੂਸਰੇ ਨਾਲ ਆਪਸ ਵਿਚ ਗੱਲ ਨਹੀਂ ਕਰ ਸਕਦੇ।

ਅੱਜ ਦੀ ਸਿਖਿਆ ਪ੍ਰਣਾਲੀ ਅਤੇ ਹੋਰ ਪਾਲਨ ਪੋਸ਼ਨ ਬੜੀ ਹੀ ਸੋਹਜ

ਉਨ੍ਹਾਂ ਦੀ ਚੁੱਪ ਲਈ ਖੁਲ੍ਹੇ ਹੁੰਦੇ ਹਨ ਉਨ੍ਹਾਂ ਨੂੰ ਹਰ ਪ੍ਰਸ਼ਨ ਦਾ ਉਤਰ ਮਿਲ ਜਾਂਦਾ ਸੀ। ਇਹ ਬਿਲਕੁਲ ਸੱਚ ਹੈ, ਮਹਾਂਪੁਰਖ ਦੇ ਨੇੜੇ ਰਹਿਣ ਨਾਲ ਨਿਰਵਿਕਲਪ ਸਮਾਧੀ ਲੱਗਣ ਵਰਗਾ ਹੀ ਅਨੁਭਵ ਹੁੰਦਾ ਹੈ। ਮਹਾਂਰਿਸ਼ੀ ਰਮਣਾ ਦੇ ਗੁਰੂ ਦੇਹ ਵਿਚ ਨਹੀਂ ਸਨ, ਉਹ ਬਹੁਤ ਹੀ ਉਚੇ ਪਾਵਨ ਮਹਾਂਪੁਰਖ ਪਿਛਲੇ ਸੌ ਸਾਲਾਂ ਵਿਚ ਭਾਰਤ ਦੀ ਧਰਤੀ ਉਤੇ ਹੋਏ ਹਨ। ਇਹ ਗੱਲ ਡਾ. ਰਾਧਾ ਕ੍ਰਿਸ਼ਨ ਜੀ ਨੇ ਕਹੀ ਸੀ। ਇਹੋ ਜਿਹੇ ਮਹਾਂਪੁਰਖਾਂ ਦੀ ਨਦਰ ਹੀ ਆਤਮਾ ਨੂੰ ਪਵਿੱਤਰ ਕਰ ਦਿੰਦੀ ਹੈ।

ਮਹਾਂਰਿਸ਼ੀ ਰਮਣਾ ਅਨੁਸਾਰ ਜੇ ਮਨੁੱਖ ਇਕੋ ਸਵਾਲ ਉਤੇ 'ਮੈਂ ਕੌਣ ਹਾਂ?' ਲਿਵ ਲਗਾ ਲਵੇ, ਧਿਆਨ ਲਗਾ ਲਵੇ ਉਸ ਨੂੰ 'ਆਤਮ ਮਾਰਗ' ਦੀ ਪ੍ਰਾਪਤੀ ਹੋ ਜਾਵੇਗੀ। ਅੰਤਰ ਧਿਆਨ ਭਾਵੇਂ ਪੂਰਬ ਅਤੇ ਪੱਛਮ ਦੋਨਾਂ ਲੋਕਾਂ ਦਾ ਸਾਂਝਾ ਤਰੀਕਾ ਹੈ ਅਤੇ ਦੋਨਾਂ ਦੀਆਂ ਫਿਲੋਸਫੀਆਂ ਦਾ ਆਧਾਰ ਹੈ ਪਰ ਰਮਣਾ ਮਹਾਂਰਿਸ਼ੀ ਨੇ ਇਸ ਨੂੰ ਇਕ ਵਾਰੀ ਫੇਰ ਤੋਂ ਜਾਗਰੂਪ ਕੀਤਾ। ਵੇਦਾਂਤ ਦੀ ਸਾਰੀ ਫਿਲੋਸਫੀ ਮਹਾਂਰਿਸ਼ੀ ਨੇ ਵਰਤੋਂ ਵਿਚ ਲਿਆਂਦੀ। ਉਨ੍ਹਾਂ ਨੇ ਗੀਤਾ ਨੂੰ ਕੁੱਜੇ ਵਿਚ ਪਾ ਦਿਤਾ। ਆਪਾ ਜਾਣ ਲੈਣਾ ਬ੍ਰਹਮ ਨੂੰ ਜਾਣ ਲੈਣਾ ਹੈ। ਇਹ ਆਪਾ ਚੀਨਣ ਦੀ ਵਿਧੀ ਦੋਨੋਂ ਪੂਰਬ ਅਤੇ ਪੱਛਮ ਵਿਚ ਪ੍ਰਵਾਨ ਹੈ।

ਪੰਜ ਦਿਨ ਰੂਹਾਨੀਅਤ ਦੇ ਜੀਉਂਦੇ ਜਾਗਦੇ ਮਾਹੌਲ ਵਿਚ ਰਹਿ ਕੇ ਅਸੀਂ ਵਾਪਸ ਆ ਗਏ। ਉਸ ਤੋਂ ਬਾਦ ਮੈਂ ਫੈਸਲਾ ਕੀਤਾ ਮੈਂ ਸ਼ੰਕਰਾਚਾਰੀਆ ਵਾਲਾ 'ਠਾਗਾ-ਬਾਗਾਂ' ਛੱਡ ਦੇਵਾਂ। ਮੇਰੇ ਵਰਗੇ ਤਿਆਗੀ ਲਈ ਹਰ ਸਮੇਂ ਲੋਕਾਂ ਨੂੰ ਮਿਲਣਾ ਰੁਝੇ ਰਹਿਣਾ ਬੜਾ ਹੀ ਔਖਾ ਸੀ। ਅਰੁਨਾਚਲਮ ਜਾਣਾ ਬਲਦੀ ਉਤੇ ਤੇਲ ਪਾਉਣਾ ਸੀ। ਮੇਰਾ ਮਨ ਤਾਂ ਪਹਿਲਾਂ ਹੀ ਉਚਾਟ ਸੀ। ਇਹ ਸਭ ਕੁਝ ਤਿਆਗ ਦੇ ਤੈਨੂੰ ਪ੍ਰਾਪਤੀ ਹੋ ਜਾਵੇਗੀ। ਇਹ ਆਵਾਜ਼ ਮੇਰੇ ਅੰਦਰੋਂ ਜ਼ੋਰ-ਜ਼ੋਰ ਦੀ ਆਉਣ ਲੱਗ ਪਈ ਅਤੇ ਮੇਰਾ ਨਾਸਿਕ ਰਹਿਣਾ ਔਖਾ ਹੋ ਗਿਆ। ਸਭ ਕੁਝ ਇਕ ਦਮ ਛੱਡ ਕੇ ਮੈਂ ਹਿਮਾਲਿਆ ਆਪਣੇ ਘਰ ਚਲਿਆ ਆਇਆ।

ਮੈਨੂੰ ਪੱਕਾ ਭਰੋਸਾ ਹੈ ਕਿ ਕੋਈ ਵੀ ਕਿਸੇ ਤੋਂ ਗਿਆਨ ਪ੍ਰਾਪਤ ਨਹੀਂ ਕਰ ਸਕਦਾ। ਰਿਸ਼ੀ, ਮੁਨੀ, ਮਹਾਂਪੁਰਖ ਤੁਹਾਨੂੰ ਐਨੀ ਪ੍ਰੇਰਨਾ ਦਿੰਦੇ ਹਨ, ਅੰਦਰੂਨੀ ਸਤਿਆ ਦਿੰਦੇ ਹਨ ਜੋ ਤੁਹਾਡੇ ਲਈ ਸਵੈਗਿਆਨ, ਆਤਮ ਗਿਆਨ ਸੰਭਵ ਕਰ ਦਿੰਦੀ ਹੈ। ਅੱਜ ਦੇ ਸਮੇਂ ਵਿਚ ਲੋਕਾਂ ਕੋਲ ਕੋਈ ਮਿਸਾਲ ਹੀ ਨਹੀਂ ਜਿਸ ਉਤੇ ਉਹ ਚਲ ਸਕਣ, ਕੋਈ ਪ੍ਰੇਰਨਾ ਦੇਣ ਵਾਲਾ ਹੀ ਨਹੀਂ, ਇਹੋ ਹੀ ਕਾਰਣ ਹੈ ਕਿ ਗਿਆਨ ਐਨਾ ਔਖਾ ਲਗਣ ਲਗ ਪਿਆ ਹੈ। ਮਹਾਂਪੁਰਖ, ਸੰਤ ਪ੍ਰੇਰਨਾ ਅਤੇ ਗਿਆਨ ਦਾ ਸਰੋਤ ਹੁੰਦੇ ਹਨ।

## ਸ੍ਰੀ ਆਰਬਿੰਦੋ ਨਾਲ ਮਿਲਾਪ

ਮੇਰੇ ਲਈ ਨਾਸਿਕ ਦੇ ਭਰਪੂਰ ਵਾਤਾਵਰਣ ਵਿਚ ਰਹਿਣਾ ਬਹੁਤ ਮੁਸ਼ਕਿਲ ਹੋ ਗਿਆ ਸੀ। ਮੈਂ ਸੋਚਿਆ, ਮੈਂ ਪਾਂਡੀਚਰੀ ਮਾਂ (ਆਰਬਿੰਦੋ ਦੇ ਸ਼ਿਸ਼ ਜੋ ਸਾਰੀ ਉਮਰ ਉਨ੍ਹਾਂ ਨਾਲ ਹੀ ਰਹੇ ਅਤੇ ਦੇਖਭਾਲ ਕਰਦੇ ਰਹੇ) ਅਤੇ ਸ੍ਰੀ ਆਰਬਿੰਦੋ ਨੂੰ ਹੀ ਮਿਲਿਆ ਜਾਵੇ। ਉਨ੍ਹਾਂ ਦੇ ਆਸ਼ਰਮ ਵਿਚ ਰਹਿਣ ਵਾਲਿਆਂ ਦਾ ਇਹ ਪੱਕਾ ਵਿਸ਼ਵਾਸ਼ ਸੀ, ਕਿ ਜੋ ਜੀਵਨ ਉਹ ਆਸ਼ਰਮ ਵਿਚ ਰਹਿ ਕੇ ਬਤੀਤ ਕਰਦੇ

ਨਾਲ ਇਕ ਕਰਦੇ ਹਨ। ਨੇਤਾਵਾਂ ਨੂੰ ਇਹ ਚੰਗੀ ਤਰ੍ਹਾਂ ਜਾਣ ਲੈਣਾ ਚਾਹੀਦਾ ਹੈ, ਭਾਰਤ ਦੇ ਦੁਖੜਿਆਂ ਦਾ ਕਾਰਣ ਹੈ ਕਿ ਉਸ ਦੇ ਆਗੂ ਅਤੇ ਜਨਤਾ ਦਾ ਹਾਲੇ ਵੀ ਇਕੱਤਰਤਾ ਦਾ, ਸੰਗਠਨ ਦਾ ਦ੍ਰਿਸ਼ਟੀਕੋਣ ਨਾ ਹੋਣਾ ਜਿਸ ਨਾਲ ਦੇਸ਼ ਨੂੰ ਉਪਰ ਚੁਕਿਆ ਜਾ ਸਕੇ, ਦੇਸ਼ ਦੀ ਤਰੱਕੀ ਹੋ ਸਕੇ। ਨੇਤਾਵਾਂ ਕੋਲ ਵਧਦੀ ਜਨਸੰਖਿਆ ਦਾ ਕੋਈ ਹੱਲ ਨਹੀਂ ਹੈ। ਮੈਂ ਤਾਂ ਸੋਚਦਾ ਹਾਂ ਕਿ ਭਾਰਤ ਕਾਇਮ ਕੇਵਲ ਆਪਣੀ ਅਧਿਆਤਮਕਤਾ ਅਤੇ ਸਭਿਆਚਾਰਕ ਵਿਰਸੇ ਕਰਕੇ ਹੀ ਹੈ।

ਸਭਿਆਚਾਰ ਅਤੇ ਸੰਸਕ੍ਰਿਤੀ ਦੋ ਬਿਲਕੁਲ ਅਨਿਖੜਵੇਂ ਪੰਖ ਹਨ ਕਿਸੇ ਵੀ ਦੇਸ਼ ਦੇ, ਕਿਸੇ ਵੀ ਕੌਮ ਦੇ। ਕੋਈ ਚੰਗੇ ਕਪੜੇ ਪਾ ਕੇ, ਬੋਲਣ ਚਾਲਣ ਦਾ ਸੁਚੱਜਾ ਢੰਗ ਅਪਣਾਅ ਕੇ, ਸਮਾਜ ਵਿਚ ਵਿਚਰ ਸਕਦਾ ਹੈ ਪਰ ਇਹ ਨਿਸ਼ਚੇ ਹੀ ਉਸ ਨੂੰ ਸਭਿਅ ਨਹੀਂ ਬਣਾਉਂਦਾ, ਸਭਿਅਤਾ ਕੌਮ ਦਾ ਉਹ ਪੰਥ ਹੈ ਜਿਹੜਾ ਕੌਮ ਦੀ ਸੋਚਣ, ਮਹਿਸੂਸ ਕਰਨ ਦੀ ਉਹ ਤਾਕਤ ਹੈ ਜੋ ਰਹਿਮ, ਨਿਸ਼ਕਪਟਤਾ ਅਤੇ ਵਫਾਦਾਰੀ ਵਰਗੇ ਵਿਚਾਰਾਂ ਦੀ ਸਹਾਇਤਾ ਨਾਲ ਅੱਗੇ ਵਧਦੀ ਹੈ, ਸਹਾਇਕ ਹੁੰਦੀ ਹੈ। ਸਭਿਆਚਾਰ ਬਾਹਰੀ ਰਹਿਣੀ ਬਹਿਣੀ ਹੈ। ਸਭਿਆਚਾਰ ਇਕ ਫੁੱਲ ਦੀ ਭਾਂਤੀ ਹੈ ਅਤੇ ਸਭਿਅਤਾ ਉਸ ਦੀ ਸੁਗੰਧ ਹੈ। ਇਕ ਇਨਸਾਨ ਨਿਰਧਨ ਹੁੰਦੇ ਹੋਏ ਵੀ ਸਭਿਅ ਹੋ ਸਕਦਾ ਹੈ ਅਤੇ ਇਕ ਸਭਿਆਚਾਰਕ ਇਨਸਾਨ ਸਭਿਅਤਾ ਤੋਂ ਹੀਨ, ਭਾਵੇਂ ਉਹ ਸੰਸਾਰ ਵਿਚ ਕਿੰਨਾਂ ਵੀ ਕਾਮਯਾਬ ਕਿਉਂ ਨਾ ਹੋਵੇ ਪਰ ਜੇ ਉਹ ਸਮਾਜ ਨੂੰ ਕੁਛ ਨਹੀਂ ਦੇ ਰਿਹਾ, ਉਸ ਦੇ ਅੰਦਰ ਕੋਈ ਗੁਣ, ਕੋਈ ਕੋਮਲਤਾ ਨਹੀਂ ਜਿਸ ਨਾਲ ਉਹ ਸਮਾਜ ਨੂੰ ਸਿੰਜ ਸਕੇ, ਉਸ ਦਾ ਜੀਵਨ ਵਿਅਰਥ ਹੈ। ਸਭਿਆਚਾਰ ਬਾਹਰੀ ਹੈ, ਸਭਿਅਤਾ ਸਾਡੇ ਅੰਦਰ ਦੇ ਗੁਣ ਹਨ। ਅੱਜ ਦੇ ਸਮੇਂ ਵਿਚ ਇਨ੍ਹਾਂ ਦੋਨਾਂ ਦਾ ਮਿਲਾਪ ਅਤਿ ਜ਼ਰੂਰੀ ਹੈ। ਭਾਰਤੀ ਸਭਿਅਤਾ ਬਹੁਤ ਹੀ ਭਰਪੂਰ ਹੈ ਪਰ ਇਸ ਦਾ ਸਭਿਆਚਾਰ ਬਿਲਕੁਲ ਬਨਾਵਟੀ ਅੰਗ੍ਰੇਜ਼ੀ ਬਣ ਚੁਕਿਆ ਹੈ ਜੋ ਅੱਜ ਵੀ ਭਾਰਤ ਲਈ ਇਕ ਸਮਸਿਆ ਬਣੀ ਹੋਈ ਹੈ।

## ਮਹਾਂਰਿਸ਼ੀ ਰਮਣਾ

ਉਨ੍ਹਾਂ ਦਿਨਾਂ ਵਿਚ ਮੈਂ ਨਾਸਿਕ ਵਿਚ ਸੀ ਮੈਨੂੰ ਗਾਜ਼ੀਪੁਰ ਦੇ ਮਸ਼ਹੂਰ ਡਾ. ਟੀ. ਐਨ. ਦੱਤਾ ਦੀ ਚਿੱਠੀ ਆਈ, ਉਹ ਮੈਨੂੰ ਮਿਲਣ ਆ ਰਹੇ ਸਨ। ਨਾਸਿਕ ਪਹੁੰਚ ਕੇ ਉਨ੍ਹਾਂ ਨੇ ਮੈਨੂੰ ਦਸਿਆ ਕਿ ਉਹ ਮੈਨੂੰ ਅਰੁਨਾਚਲਮ ਮਹਾਂਰਿਸ਼ੀ ਰਮਣਾ ਦੇ ਦਰਸ਼ਨ ਲਈ ਲੈ ਜਾਣਾ ਚਾਹੁੰਦੇ ਹਨ। 1949 ਦੀਆਂ ਸਰਦੀਆਂ ਵਿਚ ਉਹ ਮੈਨੂੰ ਅਰੁਨਾਚਲਮ ਲੈ ਗਏ। ਮੈਂ ਬੜੇ ਹੀ ਥੋੜ੍ਹੇ ਦਿਨ ਉਥੇ ਰਿਹਾ ਪਰ ਮੇਰਾ ਰਹਿਣਾ ਬੜਾ ਹੀ ਮਨਮੋਹਕ ਸੀ। ਉਨ੍ਹਾਂ ਦਿਨਾਂ ਵਿਚ ਮਹਾਂਰਿਸ਼ੀ ਜੀ ਨੇ ਮੌਨ ਬਰਤ ਰਖਿਆ ਹੋਇਆ ਸੀ। ਬਹੁਤ ਸਾਰੇ ਵਿਦਿਆਰਥੀ ਬਾਹਰੋਂ ਆ ਕੇ ਠਹਿਰੇ ਹੋਏ ਸਨ। ਇਕ ਸਾਸ਼ਤਰੀ ਜੀ ਉਥੇ ਰਹਿੰਦੇ ਸਨ ਜੋ ਉਨ੍ਹਾਂ ਦੇ ਮੰਨੇ ਹੋਏ ਚੇਲੇ ਸਨ। ਉਹ ਰੋਜ਼ ਪਰਵਚਨ ਕਰਦੇ ਸਨ, ਮਹਾਂਰਿਸ਼ੀ ਜੀ ਚੁੱਪ-ਚਾਪ ਬੈਠ ਕੇ ਸੁਣਦੇ ਸਨ। ਉਨ੍ਹਾਂ ਦੀ ਹਾਜ਼ਰੀ ਵਿਚ ਜੋ ਮੈਂ ਮਹਿਸੂਸ ਕੀਤਾ ਉਹ ਕਦੇ ਵੀ ਨਹੀਂ ਕੀਤਾ, ਨਾ ਮੈਂ ਕਦੇ ਦੇਖਿਆ ਹੈ। ਜਿਨ੍ਹਾਂ ਦੇ ਮਨ ਦੇ ਦਰਵਾਜ਼ੇ

ਸਬੰਧ ਨੂੰ ਛੱਡਣਾ ਹੈ। ਜਿੰਨੀ ਛੇਤੀ ਹੋਂਦ ਖਤਮ ਹੋਵੇਗੀ ਉਨੀ ਹੀ ਛੇਤੀ ਸਚਾਈ ਨਾਲ ਮਿਲਾਪ ਹੋਵੇਗਾ।

ਆਰਬਿੰਦੋ ਦੀ ਸਮੁੱਚੀ ਫਿਲੋਸਫੀ ਅਨੁਸਾਰ ਮਨੁਖ ਦਾ ਅਸਭਿਅ ਮਨੁੱਖੀ ਸੁਭਾਅ ਅਤੇ ਵਿਸ਼ਵ ਇਕੋ ਬ੍ਰਹਮ ਦਾ ਪ੍ਰਗਟਾਵਾ ਹਨ। ਅਸਭਿਅਤਾ ਸਰੀਰਕ ਸ਼ਕਤੀ ਨਾਲ ਜੁੜ ਕੇ ਮੂਲ ਪ੍ਰਵਿਰਤੀਆਂ ਦਾ ਰੂਪ ਅਚੇਤ ਮਨ ਵਿਚ ਧਾਰ ਲੈਂਦੀਆਂ ਹਨ। ਮਨੁੱਖ ਦੀ ਉਚ ਪ੍ਰਵਿਰਤੀ ਨਿਰਮਲ ਸੁਚੇਤ ਮਨ ਰਾਹੀਂ ਅਧਿਆਤਮਕਤਾ ਦੀ ਅਭਿਲਾਸ਼ੀ ਹੁੰਦੀ ਹੈ। ਅਸਭਿਅਤਾ ਨੀਚ ਪ੍ਰਵਿਰਤੀ ਦੀ ਕੁਖ ਤੋਂ ਜਨਮ ਲੈ ਕੇ ਅੰਤਿਮ ਸਚਾਈ ਦੇ ਰੂਪ ਵਿਚ ਵਿਚਰ ਕੇ ਸ਼ਕਤੀ ਕਹਾਉਂਦੀ ਹੈ। ਆਰਬਿੰਦੋ ਇਸ ਨੂੰ ਰੂਹਾਨੀ ਮਾਂ (**Divine Mother**) ਕਹਿੰਦੇ ਹਨ। ਮਨੁੱਖ ਨੂੰ ਇਸ ਤਾਕਤ ਪ੍ਰਤੀ ਜਾਣੂੰ ਹੋ ਕੇ ਆਗਿਆਕਾਰੀ ਹੋਣਾ ਪਵੇਗਾ ਤਾਂ ਹੀ ਉਹ ਇਸ ਬ੍ਰਹਮ ਤਕ ਪਹੁੰਚ ਸਕਦਾ ਹੈ ਇਸ ਪ੍ਰਤੀ ਜਾਣੂੰ ਹੋਣ ਤੋਂ ਭਾਵ ਹੈ ਸਥੂਲ ਅਤੇ ਰੂਹਾਨੀਅਤ ਦਾ ਸ਼ਾਂਤ ਮਿਲਾਪ। ਆਰਬਿੰਦੋ ਅਨੁਸਾਰ, "ਭੌਤਿਕਤਾ ਤੋਂ ਪਰ੍ਹੇ ਦੇ ਜਗਤ ਨੂੰ ਪੂਰੀ ਤਰ੍ਹਾਂ ਤਾਂ ਹੀ ਜਾਣਿਆ ਜਾ ਸਕਦਾ ਹੈ ਜਦੋਂ ਸਾਡੇ ਪੈਰ ਭੌਤਿਕਤਾ ਉਤੇ ਪੂਰੀ ਤਰ੍ਹਾਂ ਟਿਕੇ ਹੋਣ।"

ਇਨ੍ਹਾਂ ਨੂੰ ਦੋ ਪ੍ਰਕਾਰ ਨਾਲ ਜਾਣਿਆ ਜਾ ਸਕਦਾ ਹੈ। ਪਹਿਲਾ ਹੈ ਧਿਆਨ ਅਤੇ ਕਰਮ ਦਾ ਮੇਲ। ਧਿਆਨ ਰਾਹੀਂ ਅਵਿਦਿਆ ਦੂਰ ਹੁੰਦੀ ਹੈ ਅਤੇ ਇਸ ਤਰ੍ਹਾਂ ਮਨੁੱਖ ਆਪਣੀ ਅੰਤਰ ਆਤਮਾ ਤਕ ਪਹੁੰਚ ਜਾਂਦਾ ਹੈ। ਨਿਰਸੁਆਰਥ ਕਰਮ ਨਾਲ ਆਪਣੇ ਆਪ ਨੂੰ ਸਿਰਜਨਾਤਮਕ ਸਬੰਧ ਜੋੜਦਾ ਹੈ। ਵਾਹਿਗੁਰੂ ਦੀ ਹੋਂਦ ਤੋਂ ਚੇਤਨ ਹੋਣ ਦਾ ਦੂਸਰਾ ਤਰੀਕਾ ਹੈ ਸੁਚੇਤ ਮਨ ਦੇ ਉਤਾਰ ਚੜ੍ਹਾਅ ਦੀ ਕਲਾ ਉਤੇ ਕਾਬੂ ਪਾਉਣਾ। ਸ਼ਕਤੀਸ਼ਾਲੀ ਗਤੀਵਿਧੀਆਂ ਹੌਲੀ-ਹੌਲੀ ਅਧਿਆਤਮਕ ਵਿਸਾਰਤਾ ਨੂੰ ਵਾਧਾ ਦਿੰਦੀਆਂ ਹਨ ਰੂਹਾਨੀਅਤ ਦੇ ਦ੍ਰਿਸ਼ਟੀਕੋਨ ਨੂੰ ਪ੍ਰਫੁੱਲਤ ਕਰਦੀ ਹੋਈ ਚੇਤਨਤਾ ਦੇ ਸੂਖਸ਼ਮ ਉਪਰੀ ਪੱਧਰਾਂ ਵਿਚ ਵਾਧਾ ਕਰਦੀ ਹੈ। ਉਪਰੋਂ ਥੱਲੇ ਆਉਂਦੀਆਂ ਲਹਿਰਾਂ ਆਪਣੇ ਨਾਲ ਪ੍ਰੇਮ ਚੇਤਨਤਾ, ਸ਼ਕਤੀ ਅਤੇ ਚਾਨਣ ਨੂੰ ਭੌਤਿਕ ਧਰਤੀ ਉਤੇ ਲੈ ਆਉਂਦੀ ਹੈ। ਇਹ ਉਹ ਹੀ ਸ਼ਕਤੀ ਹੈ ਜੋ ਸਰੀਰਕ ਗਤੀਵਿਧੀਆਂ ਅਤੇ ਮਾਨਸਿਕ ਵਿਚਾਰ ਤਰੰਗਾਂ ਦਾ ਸਰਵਪ੍ਰੇਮ ਸਦੈਵੀ ਸੱਚ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ। ਇਸ ਨਾਲ ਭੌਤਿਕ ਨੂੰ ਬਦਲ ਕੇ ਪ੍ਰਭਾਵਸ਼ਾਲੀ ਬਣਾ ਕੇ ਵਿਸ਼ਵ ਪ੍ਰੇਮ ਅਤੇ ਸਰਵਸੰਗਠਿਤ ਸੱਚ ਵਲ ਚਲਾਇਆ ਜਾਂਦਾ ਹੈ।

ਸਮੁੱਚਾ ਅਦ੍ਵੈਤ ਵਿਕਾਸ ਨੂੰ ਇਕ ਪ੍ਰਗਤੀ ਦੇ ਰੂਪ ਵਿਚ ਸਾਰੇ ਵਿਸ਼ਵ ਵਿਚ ਪ੍ਰਗਟ ਕਰਦਾ ਹੈ, ਸਮੁੱਚਾ ਵਿਸ਼ਵ ਉਸ ਇਕ ਦਾ ਪ੍ਰਗਟਾਵਾ ਹੈ, ਪਸਾਰਾ ਹੈ। ਮਨੁੱਖ ਦਾ ਸਭ ਤੋਂ ਉਤਮ ਭਾਗ ਵਿਸ਼ਵ ਲਈ ਜਾਣੂੰ ਹੋਣਾ ਅਤੇ ਉਸਦੇ ਪਸਾਰੇ ਲਈ ਤਤਪਰ ਰਹਿਣਾ ਹੀ ਤਾਂ ਹੈ। ਇਸ ਪ੍ਰਕਾਰ ਸਮੁੱਚੇ ਅਦ੍ਵੈਤ ਦਾ ਭਾਵ ਪ੍ਰਭਾਵਿਤ ਚੇਤਨਤਾ ਤੋਂ ਉਠ ਕੇ ਉਸ ਇਕ ਨਾਲ ਮਿਲ ਜਾਣਾ ਹੈ।

ਸ੍ਰੀ ਆਰਬਿੰਦੋ ਨੇ ਭਾਰਤ ਦੀ ਪੁਰਾਤਨ ਅਦ੍ਵੈਤ ਦੀ ਫਿਲੋਸਫੀ ਨੂੰ ਇਹੋ ਜਿਹੇ ਤੱਤ ਨਾਲ ਜੋੜਿਆ ਅਤੇ ਦਸਿਆ ਕਿ ਅੱਜ ਦੇ ਮਨੁੱਖ ਲਈ ਅਦ੍ਵੈਤ ਤੇ ਚੱਲਣ ਲਈ ਤਿਆਗ ਜ਼ਰੂਰੀ ਨਹੀਂ। ਹੱਥਾਂ ਨਾਲ ਕੰਮ ਕਰਦੇ ਹੋਏ, ਮਨ

ਹਨ ਉਹ ਸਭ ਤੋਂ ਉਤਮ ਜੀਵਨ ਹੈ। ਜਿਸ ਦਿਨ ਮੈਂ ਪਾਂਡੀਚਰੀ ਪਹੁੰਚਿਆ ਉਸ ਦਿਨ ਇਕ ਸ਼ਿਸ਼ ਵਲੋਂ ਸੰਗੀਤ ਦਾ ਪ੍ਰੋਗਰਾਮ ਸੀ। ਮਾਂ ਨੇ ਨਾ ਕੇਵਲ ਮੇਰੇ ਠਹਿਰਨ ਦਾ ਹੀ ਚੰਗਾ ਪ੍ਰਬੰਧ ਕੀਤਾ ਉਨ੍ਹਾਂ ਨੇ ਸੰਗੀਤ ਸੁਣਨ ਲਈ ਵੀ ਮੇਰੇ ਲਈ ਖਾਸ ਜਗ੍ਹਾ ਬਣਾਈ। ਪਾਂਡੀਚਰੀ ਇਕੀ ਦਿਨ ਰਹਿ ਕੇ ਮੈਨੂੰ ਉਹ ਸਾਰੀ ਆਕਾਂਖਿਆ ਨੂੰ ਪੱਕਾ ਕਰਨ ਦਾ ਸਮਾਂ ਮਿਲ ਗਿਆ ਜੋ ਮੈਂ ਰਮਣਾ ਮਹਾਂਰਿਸ਼ੀ ਕੋਲੋ ਲੈ ਕੇ ਆਇਆ ਸੀ। ਉਨ੍ਹਾਂ ਦਿਨਾਂ ਵਿਚ ਮੇਰੇ ਅੰਦਰ ਸੰਘਰਸ਼ ਚਲ ਰਿਹਾ ਸੀ ਅਤੇ ਮੈਂ ਬਹੁਤ ਬੇਚੈਨ ਸੀ। ਇਕ ਪਾਸੇ ਮੈਂ ਤਿਆਗ ਵਲ ਖਿਚਿਆ ਜਾ ਰਿਹਾ ਸੀ ਦੂਸਰੇ ਪਾਸੇ ਜੋ ਮੈਨੂੰ ਡਿਊਟੀ ਦਿਤੀ ਗਈ ਹੈ- ਉਸ ਪਾਸੇ। ਪਾਂਡੀਚਰੀ ਰਹਿ ਕੇ ਮੈਂ ਸ੍ਰੀ ਆਰਬਿੰਦੋ ਨੂੰ ਬਹੁਤ ਵਾਰੀ ਮਿਲਿਆ ਅਤੇ ਉਨ੍ਹਾਂ ਨਾਲ ਵਾਰਤਾਲਾਪ ਵੀ ਹੋਇਆ। ਉਨ੍ਹਾਂ ਦਾ ਵਿਅਕਤਿਤ੍ਵ ਬੜਾ ਹੀ ਪ੍ਰਭਾਵਸ਼ਾਲੀ ਸੀ ਅਤੇ ਪ੍ਰੇਰਨਾ ਦੇਣ ਵਾਲਾ ਸੀ। ਮੈਂ ਉਨ੍ਹਾਂ ਦੇ ਆਧੁਨਿਕ ਬੁੱਧੀਮਾਨ ਵਿਚਾਰਾਂ ਦਾ ਬਹੁਤ ਹੀ ਕਦਰਦਾਨ ਹਾਂ ਜੋ ਉਨ੍ਹਾਂ ਨੇ ਸਮੁੱਚੇ ਯੋਗ ਲਈ ਅਪਣਾਏ।

ਸ੍ਰੀ ਆਰਬਿੰਦੋ ਦੀ ਫਿਲੋਸਫੀ ਨੂੰ ਸਮੁੱਚਾ ਅਦ੍ਵੈਤਵਾਦ ਕਿਹਾ ਗਿਆ ਹੈ, ਇਹ ਉਹ ਤਰੀਕਾ ਹੈ ਜੋ ਸੱਚ ਦੇ ਮੂਲ ਤੱਤ ਨੂੰ ਇਕਰੂਪਤਾ ਵਿਚ ਸਮਝਣ ਦੀ ਸੇਧ ਦਿੰਦਾ ਹੈ, ਜੋ ਵੀ ਭਿੰਨ ਭੇਦ ਅਸੀਂ ਦੇਖਦੇ ਹਾਂ ਉਹ ਇਕ ਵਿਕਾਸਮਾਨ ਦੇ ਰੂਪ ਵਿਚ ਵਾਪਰ ਰਹੀਆਂ ਘਟਨਾਵਾਂ ਬ੍ਰਹਿਮੰਡ ਦਾ ਰੂਪ ਹੈ। ਸਮੁੱਚਾ ਅਦ੍ਵੈਤ ਨੀਤੀ ਵਿਗਿਆਨ, ਧਰਮ, ਤਰਕ ਅਤੇ ਅਧਿਆਤਮਵਾਦ ਦੇ ਭਿੰਨ ਭੇਦ ਖਤਮ ਕਰਦਾ ਹੈ। ਸ੍ਰੀ ਆਰਬਿੰਦੋ ਦਾ ਪੂਰਨ ਭਰੋਸਾ ਹੈ ਕਿ ਨਿਰੋਲ ਸੱਚ ਹੀ ਅਦ੍ਵੈਤ ਹੈ ਨਿਰਸੰਕਲਪ ਹੈ ਅਤੇ ਤਰਕ ਤੋਂ ਬਾਹਰ ਹੈ। ਪੂਰਨ ਸੱਚ ਕੇਵਲ ਸਵੈ ਅਨੁਭਵ ਨਾਲ ਪੂਰੀ ਤਰ੍ਹਾਂ ਆਪਾ ਚੀਨ ਕੇ ਸਹਿਜ ਬੋਧ ਤਕ ਪਹੁੰਚਣਾ ਹੈ। ਅਦ੍ਵੈਤ ਅਨੁਸਾਰ ਸੱਚ ਮਾਇਆ ਤੋਂ, ਕਾਰਣ ਤੋਂ, ਆਕਾਰ ਅਤੇ ਗਿਣਤੀ ਤੋਂ ਬਹੁਤ ਦੂਰ ਹੈ। ਇਹ ਫਿਲੋਸਫੀ ਵੇਦਾਂਤ ਵਿਚ ਨਿਰਗੁਣ ਬ੍ਰਹਮ ਵਿਚ ਵੀ ਦਿਤੀ ਗਈ ਹੈ। ਬੁੱਧ ਧਰਮ ਵਿਚ ਸੁਨਾਇਤਾ ਦੇ ਤੱਤ ਵਿਚ ਦਿਤੀ ਗਈ ਹੈ ਅਤੇ ਤਾਂਤਰ ਵਿਚ ਤੱਤ ਵਤਿਤਾ (**Tait-vatita**) ਦੇ ਰੂਪ ਵਿਚ ਦਿਤੀ ਗਈ ਹੈ।

ਤਾਂਤਰ ਦੀ ਫਿਲੋਸਫੀ ਵਿਚ ਲਗਾਤਾਰ ਇਹ ਕਿਹਾ ਗਿਆ ਹੈ ਕਿ ਅਧਿਆਤਮਕ ਪੱਥ ਉਤੇ ਤਰੱਕੀ ਕਰਨ ਲਈ ਤੁਹਾਨੂੰ ਗੁਪਤ ਪੁਰਾਤਨ ਸ਼ਕਤੀਆਂ ਨੂੰ ਜਗਾਉਣਾ ਪਵੇਗਾ ਜਿਸ ਨੂੰ ਕੁੰਡਲਨੀ (**kundalini**) ਕਹਿੰਦੇ ਹਨ, ਜਦੋਂ ਇਹ ਰੂਹਾਨੀ ਤਾਕਤ ਵਿਧੀ ਪੂਰਵਕ ਆਪਣਾ ਰਾਹ ਸੂਖਸ਼ਮ ਪੱਧਰ ਤੇ ਪਹੁੰਚਾ ਦਿੰਦੀ ਹੈ ਤਾਂ ਜੀਵਨ ਜਤਨ ਰਹਿਤ, ਸੁਭਾਵਿਕ ਹੀ ਉਸ ਇਕ ਨਾਲ ਇਕ ਸੁਰ ਹੋ ਜਾਂਦਾ ਹੈ। ਵੈਸ਼ਨਵ-ਵਾਦ ਪਿਆਰ ਅਤੇ ਸੁਰ ਦਾ ਰਸਤਾ ਸੰਪੂਰਣ ਸਮਰਪਣ ਨਾਲ ਦਸਦੇ ਹਨ। ਈਸਾਈ ਮਤ ਅਤੇ ਸੂਫੀ ਮਤ ਵੈਸ਼ਨਵ-ਵਾਦ ਦੇ ਬਹੁਤ ਨੇੜੇ ਹੈ ਕਿਉਂਕਿ ਇਨ੍ਹਾਂ ਦਾ ਵਿਸ਼ਵਾਸ਼ ਹੈ 'ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ।' **Let thy will not mine, be done.** ਇਹ ਹੀ ਉਨ੍ਹਾਂ ਦੀ ਰੂਹਾਨੀ ਪੱਥ ਤੇ ਪ੍ਰਗਤੀ ਦਾ ਵੱਡਾ ਕਾਰਣ ਹੈ। ਏਸ ਤੋਂ ਉਲਟ ਵੇਦਾਂਤ ਵਿਚ ਆਪਾ ਚੀਨਣ ਅਤੇ ਧਿਆਨ ਲਗਾਉਣ ਉਤੇ ਜ਼ੋਰ ਦਿੰਦੇ ਹਨ, ਇਸ ਵਿਚ ਹੋਂਦ ਅਤੇ ਨਾ ਹੋਂਦ ਦਾ ਅੰਤਰ ਤਿਆਗਣਾ ਅਤੇ ਭਾਵਾਤਮਕ

ਹੋਇਆ ਸੀ। ਉਨ੍ਹਾਂ ਨੇ ਮੈਨੂੰ ਇਸ਼ਾਰਾ ਕੀਤਾ ਕਿ ਮੈਂ ਵੀ ਗੁਫਾ ਵਲ ਚੱਲਾਂ। ਮੈਂ ਖੁਸ਼ੀ-ਖੁਸ਼ੀ ਚਲ ਪਿਆ। ਅੱਜ ਉਨ੍ਹਾਂ ਦੇ ਮੌਨ ਦਾ ਅੱਠਵਾਂ ਦਿਨ ਸੀ। ਰਾਤ ਮੈਂ ਉਨ੍ਹਾਂ ਨਾਲ ਰਿਹਾ ਅਤੇ ਦੂਸਰੇ ਦਿਨ ਸਵੇਰੇ ਉਨ੍ਹਾਂ ਨੇ ਆਪਣਾ ਮੋਨ ਤੋੜ ਦਿਤਾ ਅਤੇ ਮੈਂ ਬਹੁਤ ਹੌਲੀ ਅਤੇ ਧੀਮੀ ਅਵਾਜ਼ ਵਿਚ ਆਪਣੇ ਆਉਣ ਦਾ ਮੰਤਵ ਦਸਿਆ। ਮੈਂ ਜਾਨਣਾ ਚਾਹੁੰਦਾ ਸੀ ਕਿ ਉਹ ਕਿਵੇਂ ਰਹਿੰਦੇ ਹਨ ਅਤੇ ਉਨ੍ਹਾਂ ਦੇ ਅਧਿਆਤਮਵਾਦ ਦੇ ਕੀ ਤਰੀਕੇ ਹਨ ਅਤੇ ਕੀ ਅਭਿਆਸ ਕਰਦੇ ਹਨ। ਗੱਲਬਾਤ ਦੇ ਦੌਰਾਨ ਉਹ 'ਸ੍ਰੀ ਵਿਦਿਆ' ਦੀ ਗੱਲ ਕਰਨ ਲਗ ਪਏ। ਸ੍ਰੀ ਵਿਦਿਆ ਸਭ ਤੋਂ ਉਤਮ ਮਾਰਗ ਹੈ ਜਿਸ ਤੇ ਕੇਵਲ ਬਹੁਤ ਸ਼ਿਸ਼ਟ ਸੰਸਕ੍ਰਿਤ ਦੇ ਵਿਦਵਾਨ ਹੀ ਚਲ ਸਕਦੇ ਹਨ। ਇਹ ਉਹ ਮਾਰਗ ਹੈ ਜਿਹੜਾ ਰਾਜ ਯੋਗ, ਕੁੰਡਲਨੀ ਯੋਗ, ਭਗਤੀ ਯੋਗ ਅਤੇ ਅਦ੍ਵੈਤ ਵੇਦਾਂਤ ਨੂੰ ਇਕੱਠਾ ਕਰਦਾ ਹੈ। ਇਸ ਮਾਰਗ ਦੇ ਗੁਰੂ ਦੋ ਕਿਤਾਬਾਂ ਜ਼ਰੂਰ ਪੜ੍ਹਨ ਲਈ ਕਹਿੰਦੇ ਹਨ, ਇਹ ਸੰਸਕ੍ਰਿਤ ਵਿਚ ਹਨ, "he Wave of Bliss ਅਤੇ The Wave of Beauty.' ਦੋਨਾਂ ਪੁਸਤਕਾਂ ਨੂੰ ਇੱਕਠਾ ਕਰਕੇ ਲਿਖੀ ਗਈ ਪੁਸਤਕ ਨੂੰ 'ਸੁੰਦਰ ਲਹਿਰ' ਕਹਿੰਦੇ ਹਨ। ਇਸ ਸਾਹਿਤ ਦਾ ਇਕ ਹੋਰ ਹਿਸਾ ਹੈ ਜਿਸ ਨੂੰ 'ਪਰਾਯੋਗ ਸ਼ਾਸਤ੍ਰ' (ਯੋਗ ਕ੍ਰਿਆਵਾਂ ਅਤੇ ਉਨ੍ਹਾਂ ਦੀ ਵਰਤੋਂ) ਬਾਰੇ ਦਸਿਆ ਗਿਆ ਹੈ, ਇਹ ਪੁਸਤਕ ਇਕ ਖਰੜੇ ਦੀ ਸ਼ਕਲ ਵਿਚ ਹੀ ਹੈ ਅਤੇ ਇਹ ਮੈਸੂਰ ਅਤੇ ਬੜੋਦਾ ਦੀਆਂ ਪੁਸਤਕਾਲਿਆਂ ਵਿਚ ਹੀ ਮਿਲਦੀ ਹੈ। ਕੋਈ ਵੀ ਸਾਧਕ ਯੋਗ ਦੀਆਂ ਇਨ੍ਹਾਂ ਕ੍ਰਿਆਵਾਂ ਨੂੰ ਨਹੀਂ ਸਮਝ ਸਕਦਾ ਜਦੋਂ ਤਕ ਉਹ ਕਿਸੇ ਨਿਪੁੰਨ ਅਧਿਆਪਕ ਦੀ ਸਹਾਇਤਾ ਨਾ ਲਵੇ ਜਿਹੜਾ ਇਨ੍ਹਾਂ ਕ੍ਰਿਆਵਾਂ ਨੂੰ ਆਪ ਕਰਦਾ ਹੋਵੇ।

ਬਾਅਦ ਵਿਚ ਮੈਨੂੰ ਪਤਾ ਲਗਾ ਕਿ ਸ੍ਰੀ ਵਿਦਿਆ ਅਤੇ ਮਧੂ ਵਿਦਿਆ ਉਹ ਅਧਿਆਤਮਕ ਅਨੁਭਵ ਹਨ ਜੋ ਕਿ ਬਹੁਤ ਹੀ ਥੋੜ੍ਹੇ ਜਾਣਦੇ ਹਨ ਸਾਰੇ ਭਾਰਤ ਵਿਚ ਕੇਵਲ ਦਸ ਜਾਂ ਬਾਰਾਂ ਯੋਗੀ ਹੀ ਐਸੇ ਹੋਣਗੇ। ਮੈਨੂੰ ਇਸ ਵਿਗਿਆਨ ਨੂੰ ਜਾਨਣ ਦਾ ਸ਼ੌਕ ਜਾਗਿਆ। ਜੋ ਵੀ ਮੇਰੇ ਕੋਲ ਥੋੜ੍ਹਾ ਬਹੁਤ ਹੈ, ਮੈਂ ਜਾਣਦਾ ਹਾਂ, ਉਹ ਇਸ ਵਿਦਿਆ ਕਾਰਣ ਹੀ ਹੈ। ਇਸ ਵਿਦਿਆ ਅਨੁਸਾਰ ਸਰੀਰ ਨੂੰ ਇਕ ਮੰਦਰ ਦੀ ਭਾਂਤੀ ਦੇਖਿਆ ਜਾਂਦਾ ਹੈ ਅਤੇ ਸਰੀਰ ਦੇ ਅੰਦਰ ਵਸਦੀ ਆਤਮਾ ਨੂੰ ਰੱਬ ਦੇ ਰੂਪ ਵਿਚ। ਮਨੁੱਖ ਨੂੰ ਇਕ ਛੋਟਾ ਵਿਸ਼ਵ ਰੂਪ ਹੀ ਦੇਖਿਆ ਜਾਂਦਾ ਹੈ ਅਤੇ ਇਹ ਕਿਹਾ ਜਾਂਦਾ ਹੈ ਕਿ ਸਰੀਰ ਨੂੰ ਚੰਗੀ ਤਰ੍ਹਾਂ ਸਮਝ ਲੈਣ ਨਾਲ ਸਾਰੇ ਬ੍ਰਹਿਮੰਡ ਦੀ ਸਮਝ ਲਗ ਜਾਂਦੀ ਹੈ ਅਤੇ ਫੇਰ ਉਸ ਇਕ ਦੀ, ਜੋ ਸਭ ਨੂੰ ਚਲਾਉਣ ਵਾਲਾ ਵਾਹਿਗੁਰੂ ਹੈ। ਬਹੁਤ ਸਾਰੇ ਧਰਮ ਗ੍ਰੰਥ ਪੜ੍ਹਨ ਤੋਂ ਬਾਅਦ ਅਤੇ ਬਹੁਤ ਸਾਰੇ ਮਾਰਗ ਜਾਣ ਲੈਣ ਤੋ ਪਿਛੋਂ ਮੇਰੇ ਗੁਰੂਦੇਵ ਨੇ ਮੈਨੂੰ ਸ੍ਰੀ ਵਿਦਿਆ ਦਾ ਅਭਿਆਸ ਕਰਨ ਵਿਚ ਸਹਾਇਤਾ ਕੀਤੀ। ਇਸ ਮਾਰਗ ਉਤੇ ਕੁੰਡਲਨੀ ਨੂੰ ਇਕ 'ਦੇਵੀ ਮਾਂ' ਦੇ ਰੂਪ ਵਿਚ ਦੇਖਿਆ ਜਾਂਦਾ ਹੈ ਅਤੇ ਯੋਗ ਅਭਿਆਸ ਨਾਲ ਇਸ ਦੇ ਮੂਲ ਰੂਪ ਨੂੰ ਜਾਗਰਣ ਕਰਕੇ ਸਾਰੇ ਚਕਰਾਂ ਵਿਚੋਂ ਹੁੰਦੇ ਹੋਏ ਸਭ ਤੋਂ ਉਪਰ ਵਾਲੇ ਚੱਕਰ (ਦਸਮ ਦੁਆਰ) ਤਕ ਪਹੁੰਚਾਇਆ ਜਾਂਦਾ ਹੈ। ਵੱਖ-ਵੱਖ ਚੱਕਰ ਜੀਵਨ ਦੇ ਪਹੀਏ ਹਨ ਜੋ ਸਾਡੇ ਰੂਹਾਨੀ ਜੀਵਨ ਨੂੰ ਚਲਾਉਣ ਲਈ ਸਹਾਇਕ ਹਨ ਅਤੇ ਸਾਰੀ ਚੇਤਨਤਾ ਦੀਆਂ ਪਰਤਾਂ ਨੂੰ ਕਰਮਬਧ ਕਰਦੀ ਹੈ।

ਵਿਚ ਧਿਆਨ ਕਰਦੇ ਹੋਏ ਬਿਲਕੁਲ ਨਿਰਲਿਪਤ ਰਹਿ ਕੇ ਕੋਈ ਵੀ ਸਾਧਿਕ ਆਪਣੀ ਕੁੰਡਲਨੀ ਸਹਿਜੇ ਹੀ ਜਾਗ੍ਰਤ ਕਰ ਸਕਦਾ ਹੈ। ਸ਼ਕਤੀ ਅਤੇ ਸ਼ਿਵ ਦੀ ਪ੍ਰਾਪਤੀ ਨਾਲ ਮਾਨਵਤਾ ਨੂੰ ਉਪਰ ਦੇ ਪੱਧਰ ਉਤੇ ਪਹੁੰਚਾਇਆ ਜਾ ਸਕਦਾ ਹੈ।

ਮੈਨੂੰ ਇਹ ਪੱਕਾ ਭਰੋਸਾ ਸੀ ਕਿ ਆਰਬਿੰਦੋ ਦੀ ਫਿਲੋਸਫੀ ਨੂੰ ਅੱਜ ਦੇ ਸਮੇਂ, ਖਾਸ ਤੌਰ ਤੇ ਪੱਛਮੀ ਵਾਤਾਵਰਣ ਵਿਚ ਬੜੀ ਪ੍ਰੌੜ੍ਹਤਾ ਮਿਲੇਗੀ। ਮੈਂ ਥੋੜ੍ਹਾ ਚੁੱਪ ਦੇ ਵਾਤਾਵਰਣ ਵਿਚ ਰਹਿਣ ਦਾ ਆਦੀ ਹੋਣ ਕਰਕੇ ਮੇਰੇ ਲਈ ਆਸ਼ਰਮ ਦੇ ਵੱਖ-ਵੱਖ ਪ੍ਰਕਾਰ ਦੇ ਰੁਝੇਵਿਆਂ ਵਿਚ ਆਪਣੇ ਆਪ ਨੂੰ ਢਾਲਣਾ ਸੌਖਾ ਨਹੀਂ ਸੀ ਜਿਵੇਂ ਕਿ ਨਾਟਕਾਂ, ਨਾਚ, ਗਾਣੇ, ਟੈਨਸ। ਮੈਂ ਨਾਸਿਕ ਵਾਪਿਸ ਆ ਗਿਆ ਅਤੇ ਹਿਮਾਲੀਆ ਮੁੜ ਜਾਣ ਦਾ ਪੱਕਾ ਵਿਚਾਰ ਕਰ ਲਿਆ।

## ਸੁੰਦਰਤਾ ਦੀ ਲਹਿਰ

ਇਕ ਵਾਰੀ ਮੈਂ ਚਿਤਰਕੂਟ ਗਿਆ, ਚਿਤਰਕੂਟ ਉਹ ਪਵਿੱਤਰ ਸਥਾਨ ਹੈ ਜਿਥੇ ਰਾਮਾਇਣ ਅਨੁਸਾਰ ਸ੍ਰੀ ਰਾਮ ਚੰਦ੍ਰ ਜੀ ਬਣਵਾਸ ਦੇ ਸਮੇਂ ਰਹੇ ਸਨ। ਇਹ ਜਗ੍ਹਾਂ ਵਿੰਧਿਆਚਲ ਪਹਾੜ ਦੀ ਲੜੀ ਤੇ ਸਥਿਤ ਹੈ, ਵਿੰਧਿਆਚਲ ਪਹਾੜ ਦੀ ਲੜੀ ਸਭ ਤੋ ਲੰਬੀ ਲੜੀ ਹੈ। ਪੁਰਾਤਨ ਸੰਪਰਦਾ ਅਨੁਸਾਰ ਬੈਰਾਗ ਵਿਚ ਆਏ ਸਾਧੂ ਬਰਿੰਦਾਬਨ ਅਤੇ ਚਿਤਰਕੂਟ ਜਾਂਦੇ ਹਨ। ਬਰਿੰਦਾਬਨ ਕ੍ਰਿਸ਼ਨ ਜੀ ਦੇ ਪਿਆਰੇ ਜਾਂਦੇ ਹਨ, ਚਿਤਰਕੂਟ ਰਾਮ ਜੀ ਦੇ ਪਿਆਰੇ ਜਾਂਦੇ ਹਨ। ਵਿੰਧਿਆ ਦੀ ਲੜੀ ਵਿਚ ਇਕ ਹੋਰ ਜਗ੍ਹਾਂ ਹੈ ਜਿਸ ਨੂੰ ਵਿੰਧਿਆਚਲ ਕਹਿੰਦੇ ਹਨ, ਉਥੇ ਬੜੇ ਹੀ ਸ਼ਕਤੀ ਪਥ ਦੇ ਸਾਧੂ ਰਹਿੰਦੇ ਸਨ। ਰੀਵਾ ਸਟੇਟ ਵਲ ਜਾਂਦਿਆ ਮੈਂ ਸਤਨਾ (ਮਧਿਆ ਪ੍ਰਦੇਸ਼) ਦੇ ਜੰਗਲ ਵਿਚ ਗਿਆ ਅਤੇ ਉਥੇ ਇਕ ਸਵਾਮੀ ਜੀ ਨੂੰ ਮਿਲਿਆ ਜੋ ਬਹੁਤ ਹੀ ਸੋਹਣੇ ਸਨ ਅਤੇ ਵੇਦਾਂਤ ਅਤੇ ਯੋਗਾ ਦੀ ਸੰਪਰਦਾ ਦੇ ਬੜੇ ਗਿਆਨੀ ਸਨ। ਉਹ ਪੁਰਾਤਨ ਪੋਥੀਆਂ ਦੇ ਜਾਣੂ ਸਨ ਅਤੇ ਬੜੇ ਉਚੇ ਸਾਧਕ ਸਨ। ਬਾਅਦ ਵਿਚ ਉਹ ਜੋਤੀਰਮਪੀਠ ਦੇ ਸੰਕਰਾਚਾਰੀਯ ਵੀ ਸਜਾਏ ਗਏ, ਜੋਤੀਰਮਪੀਠ ਹਿਮਾਲੀਆ ਵਿਚ ਬਦਰੀਨਾਥ ਦੇ ਰਸਤੇ ਤੇ ਆਉਂਦਾ ਹੈ, ਉਨ੍ਹਾਂ ਦਾ ਨਾਂ ਬ੍ਰਹਮਾਨੰਦ ਸਰਸਵਤੀ ਸੀ।

ਉਹ ਕੇਵਲ ਪੁੰਗਰੇ ਹੋਏ ਛੋਲਿਆਂ ਉਤੇ ਥੋੜ੍ਹਾ ਜਿਹਾ ਲੂਣ ਪਾ ਕੇ ਖਾਂਦੇ ਸਨ। ਉਹ ਇਕ ਪਹਾੜੀ ਉਤੇ ਗੁਫਾ ਵਿਚ ਰਹਿੰਦੇ ਸਨ, ਨਾਲ ਹੀ ਕੂਲ ਵਗਦੀ ਸੀ। ਮੈਨੂੰ ਪਿੰਡ ਵਾਲੇ ਉਥੇ ਤਕ ਲੈ ਗਏ ਸਨ, ਪਰ ਮੈਨੂੰ ਉਥੇ ਕੋਈ ਵੀ ਨਹੀਂ ਮਿਲਿਆ ਅਤੇ ਮੈ ਨਿਰਾਸ ਹੋ ਗਿਆ। ਦੂਸਰੇ ਦਿਨ ਮੈਂ ਫੇਰ ਗਿਆ ਅਤੇ ਉਨ੍ਹਾਂ ਦੀਆਂ ਖੜਾਵਾਂ ਦੇ ਨਿਸ਼ਾਨ ਮੈਂ ਕੂਲ ਦੇ ਕੰਢੇ ਤੇ ਦੇਖੇ, ਮੈਂ ਕੋਸ਼ਿਸ਼ ਕੀਤੀ ਪਰ ਮੈਂ ਉਨ੍ਹਾਂ ਦੇ ਪਦ ਚਿੰਨਾਂ ਨੂੰ ਕੁਛ ਦੂਰ ਬਾਅਦ ਨਾ ਦੇਖ ਸਕਿਆ। ਆਖਰਕਾਰ ਪੰਜਵੇਂ ਦਿਨ ਸਵੇਰੇ ਜਦੋਂ ਮੈਂ ਮੂੰਹ ਹਨ੍ਹੇਰੇ ਗਿਆ, ਮੈਂ ਕੂਲ ਤੇ ਗਿਆ। ਮੈਂ ਦੇਖਿਆ ਉਹ ਇਸ਼ਨਾਨ ਕਰ ਰਹੇ ਸਨ। ਮੈ ਉਨ੍ਹਾਂ ਨੂੰ "ਨਮੋ ਨਰਾਇਣ" ਹੀ ਕਹਿ ਕੇ ਫਤਿਹ ਬੁਲਾਈ। ਆਮ ਤੌਰ ਤੇ ਸਵਾਮੀ ਇਕ ਦੂਸਰੇ ਨੂੰ ਨਮੋ ਨਰਾਇਣ ਹੀ ਕਹਿਕੇ ਫਤਿਹ ਬੁਲਾਉਂਦੇ ਹਨ। ਉਸ ਦਾ ਭਾਵ ਹੈ ਮੈਂ ਤੁਹਾਡੇ ਅੰਤਰ ਪ੍ਰਮਾਤਮਾ ਦੇ ਅੱਗੇ ਮੱਥਾ ਟੇਕਦਾ ਹਾਂ। ਉਨ੍ਹਾਂ ਨੇ ਮੌਨ ਰਖਿਆ

ਸ਼ਹਿਰ ਤੋਂ ਦੂਸਰੇ ਵਿਚ ਜਾਂਦੇ, ਹਜ਼ਾਰਾਂ ਲੋਕੀਂ ਉਨ੍ਹਾਂ ਨੂੰ ਮਿਲਣ ਆਉਂਦੇ। ਸ਼ੰਕਰਾਚਾਰੀਯ ਬਣਨ ਤੋਂ ਬਾਅਦ ਉਨ੍ਹਾਂ ਦੀ ਮਾਨਤਾ ਹੋਰ ਵੀ ਵਧ ਗਈ। ਉਨ੍ਹਾਂ ਦੀ ਸਿਖਿਆ ਅਤੇ ਪ੍ਰਵਚਨਾਂ ਦਾ ਸਭ ਤੋਂ ਸੋਹਣਾ ਹਿੱਸਾ ਉਹ ਸੀ ਜਿਥੇ ਉਹ ਭਗਤੀ ਮਾਰਗ ਦਾ ਮਿਲਾਪ ਅਦ੍ਵੈਤ ਨਾਲ ਕਰਦੇ ਸਨ। ਜਦੋਂ ਮੈਂ ਉਨ੍ਹਾਂ ਕੋਲ ਥੋੜ੍ਹੀ ਦੇਰ ਲਈ ਰਿਹਾ ਉਨ੍ਹਾਂ ਨੇ ਮੇਰੇ ਨਾਲ ਮਧੂਸੂਦਨ ਦੀ ਗੀਤਾ ਉਤੇ ਵਿਆਖਿਆ ਬਾਰੇ ਵੀ ਗੱਲ ਬਾਤ ਕੀਤੀ।

ਸਵਾਮੀ ਬ੍ਰਹਮਾਨੰਦ ਜੀ ਕੋਲ ਸ੍ਰੀ ਯੰਤਰ (ਇਕ ਸੰਕੇਤਕ ਨਕਸ਼ਾ ਜੋ ਇਨਸਾਨ ਦੇ ਢਾਂਚੇ ਅਤੇ ਬ੍ਰਹਿਮੰਡ ਦੇ ਬਾਰੇ ਦੋਨਾਂ ਦੇ ਬਾਰੇ ਪ੍ਰਗਟ ਅਤੇ ਗੁਪਤ ਦਸਦਾ ਹੈ, ਏਸ ਸੰਕੇਤ ਦੀ ਸਿਖਿਆ ਅਤੇ ਜਾਣਕਾਰੀ ਨਾਲ ਮਨੁੱਖ 'ਆਤਮ ਮਾਰਗ' ਦੇ ਸਿਖਰ ਤੇ ਪਹੁੰਚ ਜਾਂਦਾ ਹੈ) ਲਾਲਾਂ ਦਾ ਬਣਿਆ ਹੋਇਆ ਸੀ ਉਨ੍ਹਾਂ ਨੇ ਉਹ ਮੈਨੂੰ ਵੀ ਦਿਖਾਇਆ ਸੀ। ਉਨ੍ਹਾਂ ਨੇ ਮੈਨੂੰ ਇਹ ਵੀ ਦਿਖਾਇਆ ਸੀ ਕਿ ਉਹ ਕਿਵੇਂ ਉਸ ਦੀ ਪੂਜਾ ਕਰਦੇ ਸਨ। ਇਹ ਦੇਖਣਾ ਬੜਾ ਹੀ ਰੌਚਿਕ ਲਗਦਾ ਹੈ ਕਿ ਕਿਵੇਂ ਮਹਾਂਪੁਰਸ਼ ਆਪਣੀਆਂ ਸਾਰੀਆਂ ਰੂਹਾਨੀ, ਮਾਨਸਿਕ, ਅਤੇ ਭੌਤਿਕ ਸਾਧਨਾ ਆਪਣੇ ਅੰਤਮ ਗੋਲ ਤੇ ਲਗਾ ਦੇਂਦੇ ਹਨ। ਭਾਰਤ ਦੇ ਜਿੰਨੇ ਵੀ ਸਵਾਮੀਆਂ ਨੂੰ ਮੈਂ ਮਿਲਿਆ ਹਾਂ ਕੋਈ ਦੋ ਚਾਰ ਹੀ ਏਹੋ ਜਿਹੀ ਚਮਕ ਦੀਆਂ ਕਿਰਨਾਂ ਫੈਲਾਉਂਦੇ ਹੋਣਗੇ ਜੋ ਸਵਾਮੀ ਬ੍ਰਹਮਾਨੰਦ ਜੀ ਕੋਲ ਸੀ, ਅਤੇ ਇਸ ਤਰ੍ਹਾਂ ਕਰਦੇ ਹੋਏ ਵੀ ਸੰਸਾਰ ਵਿਚ ਵਿਚਰਦੇ ਸਨ ਅਤੇ ਸੰਸਾਰ ਤੋਂ ਬੇਲਾਗ ਰਹਿੰਦੇ ਸਨ। ਕਿਸੇ ਕਿਸਮ ਦੀ ਕੋਈ ਲਾਲਸਾ ਨਹੀਂ ਸੀ, ਕੋਈ ਵਿਆਕੁਲਤਾ ਨਹੀਂ ਸੀ। ਮੈਂ ਉਨ੍ਹਾਂ ਨਾਲ ਇਕ ਹਫਤਾ ਰਹਿ ਕੇ ਉਤਰ ਕਾਸ਼ੀ ਚਲਾ ਗਿਆ।

## ਤੰਤਰ ਦੀਆਂ ਤਿੰਨ ਸ਼ਾਖਾ

ਮੈਨੂੰ ਗੁਰੂਦੇਵ ਨੇ ਤੰਤਰ ਵਿਦਿਆ ਸਿਖਣ ਲਈ ਇਕ ਬਹੁਤ ਵੱਡੇ ਅਧਿਆਪਕ ਜੋ ਕੇ ਦੱਖਣ ਭਾਰਤ ਵਿਚ ਮਾਲਾਬਾਰ ਪਹਾੜੀ ਉਤੇ ਰਹਿੰਦੇ ਸਨ, ਉਨ੍ਹਾਂ ਕੋਲ ਭੇਜਿਆ। ਉਨ੍ਹਾਂ ਦੀ ਆਯੂ ਕੋਈ 102 ਸਾਲ ਦੀ ਸੀ। ਉਹ ਬਹੁਤ ਸ਼ਾਂਤ, ਗਿਆਨੀ ਅਤੇ ਰਿਸ਼ਟ-ਪੁਸ਼ਟ ਸਨ। ਭਾਵੇਂ ਉਹ ਗ੍ਰਹਿਸਥ ਵਿਚ ਰਹਿੰਦੇ ਸਨ ਪਰ ਉਨ੍ਹਾਂ ਨੇ ਬਹੁਤ ਸਾਰੇ ਉਚ ਕੋਟੀ ਦੇ ਯੋਗੀ ਅਤੇ ਸਵਾਮੀਆਂ ਨੂੰ ਤੰਤਰ ਦੀ ਫਿਲੋਸਫੀ ਤੋਂ ਜਾਣੂੰ ਕਰਾਇਆ। ਤੰਤਰ ਵਿਦਿਆ ਦੀ ਫਿਲੌਸਫੀ ਤੇ ਬਹੁਤ ਸਾਰਾ ਇਤਿਹਾਸ ਉਪਲਬਧ ਹੈ ਪਰ ਉਸ ਨੂੰ ਸਮਝਣਾ ਕੋਈ ਸੌਖਾ ਕੰਮ ਨਹੀਂ। ਆਮ ਤੌਰ ਤੇ ਉਸ ਦੀ ਦੁਰ-ਵਰਤੋਂ ਹੀ ਕੀਤੀ ਜਾਂਦੀ ਹੈ। ਇਹ ਅਤਿ ਉਚਾ ਸਪਸ਼ਟ ਵਿਗਿਆਨ ਹਿੰਦੂ, ਜੈਨ ਅਤੇ ਬੋਧੀ ਵਰਤੋਂ ਵਿਚ ਲਿਆਉਂਦੇ ਰਹੇ ਹਨ। ਖ਼ੁਦਾਬਖਸ਼ ਪੁਸਤਕਾਲਿਆ ਪਟਨਾ, ਬਰੋਦਾ ਦੀ ਪੁਸਤਕਾਲਿਆ ਅਤੇ ਮਦਰਾਸ ਦੀ ਪੁਸਤਕਾਲਿਆ ਤੰਤਰ ਵਿਦਿਆ ਦੇ ਖਰੜਿਆਂ ਨਾਲ ਭਰੀਆਂ ਪਈਆਂ ਹਨ। ਪਰ ਇਹ ਆਮ ਬੰਦਿਆਂ ਦੀ ਸਮਝ ਤੋਂ ਬਾਹਰ ਹੈ। ਤੰਤਰ ਵਿਦਿਆ ਦੇ ਕਾਬਲ ਅਧਿਆਪਕ ਬਹੁਤ ਹੀ ਘਟ ਮਿਲਦੇ ਹਨ। ਕੁਝ ਵੀ ਕਿਉਂ ਨਾ ਹੋਵੇ, ਕਿਸੇ ਵੀ ਕਾਬਲ ਅਧਿਆਪਕ ਦੀ ਦੇਖ ਰੇਖ ਹੇਠ ਤੰਤਰ ਦਾ ਮਾਰਗ ਉਨਾਂ ਹੀ ਉਚ ਪ੍ਰਤੀਤ ਹੋਵੇਗਾ ਜਿਨਾਂ ਕੋਈ ਹੋਰ ਰੂਹਾਨੀ ਮਾਰਗ 'ਆਤਮ ਮਾਰਗ' ਤਕ ਪਹੁੰਚਾਉਂਦਾ ਹੈ।

ਤੰਤਰ ਵਿਗਿਆਨ ਦੇ ਦੋ ਵੱਡੇ ਨਿਯਮ ਹਨ, ਨਰ ਅਤੇ ਮਾਦਾ ਅਤੇ ਇਹ

ਚੱਕਰਾਂ ਦਾ ਵਿਗਿਆਨ ਬੜਾ ਹੀ ਸਪਸ਼ਟ ਹੈ, ਜੇਕਰ ਕਿਸੇ ਨੂੰ ਇਸ ਵਿਗਿਆਨ ਦਾ ਚੰਗੀ ਤਰ੍ਹਾਂ ਪਤਾ ਹੋਵੇ ਇਹ ਵਿਗਿਆਨ ਬਹੁਤ ਸਹਾਈ ਹੁੰਦਾ ਹੈ। ਚੱਕਰ ਸਾਰੇ ਪੱਧਰਾਂ ਉਤੇ ਕੰਮ ਕਰਦੇ ਹਨ - ਭੌਤਿਕ, ਸਰੀਰਕ, ਪਥ ਸ਼ਕਤੀ, ਮਾਨਸਿਕ ਅਤੇ ਰੂਹਾਨੀ ਪੱਧਰ ਉਤੇ ਇਹ ਸ਼ਕਤੀ ਕੇਂਦਰ ਸਾਡੇ ਸਰੀਰ ਨੂੰ ਵੱਖ-ਵੱਖ ਜਗ੍ਹਾਂ ਉਤੇ ਰੀੜ ਦੀ ਹੱਡੀ ਨਾਲ ਜੋੜਦੇ ਹਨ। ਸਭ ਤੋਂ ਹੇਠਲਾ ਮੈਰੂਦੰਡ ਤੇ ਪੁਛ ਪ੍ਰਾਹ ਵਿਚ ਹੈ ਦੂਸਰਾ ਪੇਡੂ ਦੀ ਹੱਡੀ ਵਿਚ ਹੈ। ਤੀਸਰਾ ਧੁਨੀ ਵਿਚ, ਚੌਥਾ ਦਿਲ ਵਿਚ, ਪੰਜਵਾਂ ਗਲੇ ਦੇ ਥੱਲੇ, ਛੇਵਾਂ ਭਰਵੱਟਿਆਂ ਦੇ ਵਿਚਕਾਰ, ਸੱਤਵਾਂ ਤਾਲੂ ਤੋਂ ਉਪਰ। ਹੇਠਲੇ ਚੱਕਰਾਂ ਵਲ ਸਾਡਾ ਨੀਚ ਮਨ ਦੌੜਦਾ ਹੈ, ਅਨਾਹਤ ਚੱਕਰ (ਦਿਲ ਦਾ) ਉਪਰਲੇ ਭਾਗ ਨਾਲੋਂ ਹੇਠਲੇ ਨੂੰ ਨਖੇੜਦਾ ਹੈ ਅਤੇ ਇਸ ਨੂੰ ਪਰਮ ਸ਼ਾਂਤੀ ਦਾ ਧੁਰਾ ਮੰਨਿਆ ਗਿਆ ਹੈ। ਬੁੱਧ, ਹਿੰਦੂ, ਈਸਾਈ ਅਤੇ ਯਹੂਦੀ ਮੱਤਾਂ ਵਿਚ ਵੀ ਇਸ ਧੁਰੇ ਨੂੰ ਚੱਕਰ ਨੂੰ ਮੰਨਿਆ ਜਾਂਦਾ ਹੈ। ਹਿੰਦੂਆਂ ਵਿਚ ਜਿਸ ਨੂੰ ਅਨਾਹਦ ਚਕਰ ਕਿਹਾ ਜਾਂਦਾ ਹੈ। ਯਹੂਦੀਆਂ ਵਿਚ ਉਸ ਨੂੰ ਡੇਵਿਡ ਦਾ ਤਾਰਾ, ਈਸਾਈਆਂ ਵਿਚ 'ਸੇਕਰਿਡ ਹਾਰਟ' ਕਹਿੰਦੇ ਹਨ "ਇਹ ਉਚੇ ਚਕਰ ਕਈ ਉਚ ਸ਼ਕਤੀਆਂ ਦੇ ਕੇਂਦਰ ਹਨ। ਚੇਤਨਤਾ ਦੇ ਕਈ ਪੱਧਰ ਹਨ ਜੋ ਅਨਾਹਤ ਚੱਕਰ ਤੋਂ ਉਪਰ ਹਜ਼ਾਰਾਂ ਪਤੀਆਂ ਵਾਲੇ ਕਮਲ ਫੁਲ ਜੋ ਦਸਮ ਦੁਆਰ ਵਿਚ ਹੈ ਉਥੇ ਤਕ ਜਾਂਦੀਆਂ ਹਨ। ਜਦੋਂ ਤੁਸੀਂ ਸਾਧਨਾ ਲਈ ਸਿਧੇ ਬੈਠਦੇ ਹੋ ਇਹ ਚੱਕਰ ਇਕ ਸਾਰ ਹੋ ਜਾਂਦੇ ਹਨ। ਸ਼ਕਤੀ ਨੂੰ ਕਿਸੇ ਵੀ ਇਕ ਚੱਕਰ ਉਤੇ ਕੇਂਦਰਤ ਕੀਤਾ ਜਾ ਸਕਦਾ ਹੈ। ਸ਼ਕਤੀ ਦੇ ਬਹਾਅ ਨੂੰ ਉਪਰ ਦੇ ਚੱਕਰਾਂ ਵਲ ਦਿਸ਼ਾ ਦੇਣ ਦੀ ਯੋਗਤਾ ਦਾ ਵਿਕਾਸ ਕਰਨਾ ਰੂਹਾਨੀ ਵਿਕਾਸ ਦਾ ਇਕ ਪੱਧਰ ਹੈ। ਪ੍ਰਾਣਾਂ ਦੇ ਬਹਾਅ ਤੋਂ ਜਾਣੂੰ ਹੋਣਾ ਦੂਸਰਾ ਪਹੀਆ ਹੈ। ਤਾਂ ਇਸ ਤੋਂ ਜਾਣੂੰ ਹੋਣਾ ਜ਼ਰੂਰੀ ਹੈ ਜੇ ਸਾਰੇ ਚਕਰਾਂ ਦਾ ਅਨੁਭਵ ਕਰਨਾ ਹੋਵੇ।

ਹਿੰਦੂ ਅਤੇ ਬੋਧੀ ਸਾਹਿਤ ਵਿਚ ਚਕਰਾਂ ਉਤੇ ਬਹੁਤ ਸਾਹਿਤ ਮਿਲਦਾ ਹੈ, ਇਸ ਸਾਹਿਤ ਨੂੰ ਬਾਅਦ ਵਿਚ ਬ੍ਰਹਮਵਿਦਿਆ (**Theosophical)** ਲਿਖਾਰੀਆਂ ਨੇ ਪੱਛਮੀ ਪਾਠਕਾਂ ਲਈ ਲਿਖਿਆ। ਪੱਛਮੀ ਲਿਖਾਰੀਆਂ ਨੇ ਬਹੁਤ ਸਾਰੀਆਂ ਕਿਤਾਬਾਂ ਚਕਰਾਂ ਬਾਰੇ ਲਿਖੀਆਂ ਹਨ। ਭਾਵੇਂ ਐਂਨੇ ਬਸੰਤ ਅਤੇ ਵੁਡਰੋਫ ਤੋਂ ਪਹਿਲਾਂ ਕਿਸੇ ਵੀ ਲਿਖਾਰੀ ਨੇ ਠੀਕ ਨਹੀਂ ਲਿਖਿਆ, ਬਾਕੀਆਂ ਨੇ ਕੇਵਲ ਪੁਸਤਕਾਂ ਤੋਂ ਪੜ੍ਹ ਕੇ ਲਿਖਿਆ ਹੈ, ਆਪਣਾ ਅਨੁਭਵ ਕਿਸੇ ਨੂੰ ਵੀ ਨਹੀਂ ਸੀ। ਐਸਾ ਸੰਪੂਰਣ ਵਿਗਿਆਨ ਬਾਰੇ ਬਹੁਤ ਹੀ ਗੁਮਰਾਹ ਕਰਨ ਵਾਲਾ ਸਾਹਿਤ ਪੱਛਮੀ ਦੇਸ਼ਾਂ ਵਿਚ ਸਬਜ਼ੀਆਂ ਅਤੇ ਕਰਿਆਨੇ ਦੀਆਂ ਦੁਕਾਨਾਂ ਉਤੇ ਵਿਕਦਾ, ਕਿੰਨਾ ਹਾਸੋ-ਹੀਣਾ ਲਗਦਾ ਹੈ। ਸਵਾਮੀ ਬ੍ਰਹਮਾਨੰਦ ਇਕ ਬਹੁਤ ਹੀ ਵਿਰਲੇ ਸਿਧ ਸੀ ਜਿਨ੍ਹਾਂ ਨੂੰ ਸ੍ਰੀ ਵਿਦਿਆ ਦਾ ਗਿਆਨ ਸੀ, ਉਨ੍ਹਾਂ ਦਾ ਉਪਨਿਸ਼ਦਾਂ ਦਾ ਪ੍ਰਮਾਣਕ ਗਿਆਨ ਅਤੇ ਸ਼ੰਕਰ ਦੀ ਵਿਆਖਿਆ ਕਮਾਲ ਦੀ ਸੀ। ਉਹ ਬਹੁਤ ਹੀ ਉਚ ਵਕਤਾ ਸਨ। ਸਵਾਮੀ 'ਕਰਪਾਤਰੀ' ਬਹੁਤ ਉਚ ਗਿਆਨੀ ਇਨ੍ਹਾਂ ਦੇ ਸ਼ਿਸ਼ ਸਨ। ਉਨ੍ਹਾਂ ਨੇ ਸਵਾਮੀ ਬ੍ਰਹਮਾਨੰਦ ਜੀ ਨੂੰ ਉਤਰ ਦੇ ਸੰਕਰਚਾਰੀਯ ਥਾਪਿਆ ਪਦਵੀ ਜੋ ਕੋਈ 300 ਸਾਲ ਤੋਂ ਵਧ ਖਾਲੀ ਪਈ ਸੀ ਕਿਉਂਕਿ ਕੋਈ ਢੁਕਵਾਂ ਅਧਿਕਾਰੀ ਹੀ ਨਹੀਂ ਸੀ ਮਿਲਿਆ। ਜਦੋਂ ਵੀ ਉਹ ਇਕ

ਹਨ ਉਹ ਪ੍ਰਸ਼ਨ ਇਸ ਤਰ੍ਹਾਂ ਹਨ -

1. ਮੈਂ ਕੌਣ ਹਾਂ? ਮੈਂ ਕਿਥੋਂ ਆਇਆ ਹਾਂ ਅਤੇ ਕਿਉਂ ਆਇਆ ਹਾਂ? ਮੇਰਾ ਬ੍ਰਹਿਮੰਡ ਨਾਲ ਅਤੇ ਬਾਕੀ ਰਚਨਾ ਨਾਲ ਕੀ ਸਬੰਧ ਹੈ?

2. ਮੇਰਾ ਮੁਢਲਾ ਸੁਭਾਅ ਕੀ ਹੈ ਅਤੇ ਪ੍ਰਗਟ ਸੰਸਾਰ ਦਾ ਕੀ ਸੁਭਾਅ ਹੈ? ਇਸ ਦਾ ਕਾਰਣ ਕੀ ਹੈ?

3. ਚੇਤਨਾ ਦੇ ਕੇਂਦਰ ਦਾ ਅਤੇ ਸੰਸਾਰਕ ਪਦਾਰਥਾਂ ਦਾ ਕੀ ਰਿਸ਼ਤਾ ਹੈ?

4. ਸੰਸਾਰਕ ਪਦਾਰਥਾਂ ਦੀ ਸ਼ਕਲ, ਨਾਮ ਦਾ ਕੀ ਸੁਭਾਅ ਹੈ ਅਤੇ ਇਹ ਕਿਸ ਤਰ੍ਹਾਂ ਮਨੁੱਖ ਲਈ ਸਹਾਇਕ ਹੈ?

5. ਜਦੋਂ ਤਕ ਅਸੀਂ ਇਸ ਸਰੀਰ ਵਿਚ ਹਾਂ, ਜੀਉਣ ਲਈ ਕੀ ਆਦੇਸ਼ ਹੋਣਾ ਚਾਹੀਦਾ ਹੈ, ਕੀ ਪੱਥ-ਪਰਦਰਸ਼ਕ ਹੋਣਾ ਚਾਹੀਦਾ ਹੈ? ਕੀ ਅਸੀਂ ਮੌਤ ਬਾਅਦ ਵੀ ਰਹਿੰਦੇ ਹਾਂ?

6. ਸੱਚ ਕੀ ਹੈ? ਪ੍ਰਮ ਸੱਚ ਬਾਰੇ ਅਸੀਂ ਕਿਸ ਤਰ੍ਹਾਂ ਜਾਣ ਸਕਦੇ ਹਾਂ? ਭਾਰਤੀ ਫਿਲੌਸਫੀ ਦੀਆਂ ਸੱਤ ਪ੍ਰਣਾਲੀਆਂ ਜਿਹੜੀਆਂ ਉਪਰ ਲਿਖੇ ਸਵਾਲਾਂ ਦਾ ਜਵਾਬ ਦਿੰਦੀਆਂ ਹਨ ਉਨ੍ਹਾਂ ਦੇ ਨਾਮ ਹਨ - ਵੇਦਾਂਤ, ਯੋਗ, ਸਾਖਯ, ਮੀਮਾਂਸਾ, ਨਿਆਏ, ਬੁੱਧ ਧਰਮ। ਇਨ੍ਹਾਂ ਪ੍ਰਣਾਲੀਆਂ ਦੇ ਸ਼ੁਰੂ ਹੋਣ ਦੀਆਂ ਤਰੀਕਾ ਪੱਛਮੀ ਗਿਆਨੀਆਂ ਨੇ ਦਿਤੀਆਂ ਹੋਈਆਂ ਹਨ। ਪੁਰਾਣੇ ਪੰਡਤ ਇਨ੍ਹਾਂ ਨੂੰ ਬਹੁਤ ਹੀ ਪ੍ਰਾਚੀਨ ਮੰਨਦੇ ਹਨ।

**ਵੇਦਾਂਤ** - ਮੈਂ ਆਤਮ ਚੇਤਨਤਾ ਅਨੰਦ ਹਾਂ, ਮੈਂ ਸਤਿ ਚਿਤ ਅਨੰਦ ਹਾਂ ਇਹ ਮੇਰਾ ਰੂਪ ਹੈ, ਨਾ ਮੈਂ ਕਿਤੋਂ ਆਇਆ ਹਾਂ, ਨਾ ਮੈਂ ਕਿਤੇ ਜਾਣਾ ਹੈ, ਮੇਰੇ ਵੱਖ-ਵੱਖ ਰੂਪ ਵੱਖ-ਵੱਖ ਨਾਮ ਬਦਲਦੇ ਰਹੇ ਹਨ। ਮੇਰਾ ਸੁਭਾਅ ਸੁਤੰਤਰ ਹੈ, ਮੇਰੀ ਕੋਈ ਸੀਮਾ ਨਹੀਂ। ਮੈਂ ਪੂਰੀ ਤਰ੍ਹਾਂ ਸਮਰੱਥ ਹਾਂ। ਮੈਂ ਅਥਾਹ ਸਮੁੰਦਰ ਹਾਂ ਅਤੇ ਬਾਕੀ ਦੇ ਜੀਵ ਜੰਤੂ ਮੇਰੀਆਂ ਹੀ ਲਹਿਰਾਂ ਹਨ। ਜੀਵ ਆਤਮ ਬ੍ਰਹਮ ਹੈ, ਸਰਵ ਵਿਆਪਕ, ਸਰਵ ਰੂਪ ਲਿੰਗ ਰਹਿਤ ਇਸ ਦਾ ਨਾਮ 'ਓਮ' ਹੈ। ਓਮ ਹੀ ਕੇਂਦਰ ਹੈ ਅਤੇ ਵਿਸ਼ਵ ਇਸਦਾ ਪਸਾਰਾ ਹੈ। ਇਹ ਸੰਪੂਰਨ ਹੈ, ਅਨੁਭਵ ਅਤੀਤ ਤੱਤਵ ਹੈ, ਸਦੀਵ ਸਚਾਈ ਹੈ ਅਤੇ ਆਪਣੇ ਆਪ ਵਿਚ ਸਦੀਵ ਸ਼ਕਤੀ ਨੂੰ ਸਮੋਅ ਕੇ ਰੱਖਦੀ ਹੈ। ਸੋ ਬ੍ਰਹਮਾ ਦੀ ਇਸ ਸ਼ਕਤੀ ਨੂੰ ਮਾਇਆ ਕਹਿੰਦੇ ਹਨ ਅਤੇ ਇਹ ਸਰਵ ਭਰਪੂਰ ਹੋਣ ਦਾ ਭਰਮ ਦਿੰਦੀ ਹੈ। ਵਾਸਤਵ ਵਿਚ ਇਸ ਦੇ ਕੋਈ ਬਹੁਰੂਪ ਨਹੀਂ ਹਨ ਅਤੇ ਅਸੀਮ, ਸੀਮ ਨਹੀਂ ਬਣਦਾ। ਸੀਮ ਬਹੁਤ ਵਾਰੀ ਅਸੀਮ ਉੱਤੇ ਸਰਬ ਭਰਪੂਰ ਮਹਿਸੂਸ ਜ਼ਰੂਰ ਪ੍ਰਤੀਤ ਹੁੰਦਾ ਹੈ ਪਰ ਸਚਾਈ ਸਾਮ੍ਹਣੇ ਆਉਂਦਿਆਂ ਹੀ ਇਹ ਭਰਮ ਦੂਰ ਹੋ ਜਾਂਦਾ ਹੈ। ਆਪ ਹੀ ਬ੍ਰਹਮ ਬਣ ਜਾਂਦਾ ਹੈ ਉਸ ਨਾਲ ਇਕ ਹੋ ਕੇ ਉਸ ਵਿਚ ਮਿਲ ਜਾਂਦਾ ਹੈ। ਹੇਠ ਲਿਖੇ ਕੁਛ ਉਤਮ ਵਿਚਾਰ ਵੇਦਾਂਤ ਫਿਲੌਸਫੀ ਤੇ ਉਪਨਿਸ਼ਦਾਂ ਵਿਚੋਂ ਲਏ ਗਏ ਹਨ।

1. ਇਥੇ ਕੋਈ ਵੀ ਅਨੇਕਤਾ ਨਹੀਂ ਹੈ। ਅਨੇਕਤਾ ਦੇਖਣ ਵਾਲਾ ਇਕ ਦੂਸਰੀ ਜੂਨ ਵਿਚ ਭਟਕ ਰਿਹਾ ਹੈ। 2. ਜੋ ਸ਼ਾਂਤ ਹੈ, ਉਹ ਬ੍ਰਹਮਾ ਹੈ, ਬ੍ਰਹਮ ਤੋਂ ਸ਼ੁਰੂ ਹੋ ਕੇ ਬ੍ਰਹਮ ਵਿਚ ਲੀਨ ਹੋ ਜਾਂਦਾ ਹੈ। 3. ਸਾਰਾ ਬ੍ਰਹਮ ਹੀ ਹੈ। 4.

ਦੋਨੋਂ ਹੀ ਹਰ ਵਿਅਕਤੀ ਵਿਚ ਹੁੰਦੇ ਹਨ। ਤੰਤਰ ਦੀਆਂ ਮੁਖ ਰੂਪ ਵਿਚ ਤਿੰਨ ਸ਼ਾਖਾ ਹਨ ਕੌਲ, ਮਿਸ਼ਰ ਅਤੇ ਸਮਾਂ। ਕੌਲ ਨੂੰ ਵਾਮ ਮਾਰਗੀ ਵੀ ਕਹਿੰਦੇ ਹਨ ਇਹ ਸ਼ਕਤੀ ਦੀ ਪੂਜਾ ਕਰਦੇ ਹਨ ਅਤੇ ਇਨ੍ਹਾਂ ਦੀ ਪੂਜਾ ਪੰਚ ਮਕਾਰ ਨਾਲ ਕੀਤੀ ਜਾਂਦੀ ਹੈ (ਸ਼ਰਾਬ, ਮਾਸ, ਵੇਸ਼ਯਾਗਾਮੀ, ਮਦਿਰਾ ਅਤੇ ਮੈਥੁਨ) ਇਹ ਪੰਜ ਮਕਾਰ ਕਹਿਲਾਉਂਦੇ ਹਨ। ਸਾਧਕ ਮੂਲਾਧਾਰ ਚਕਰ ਉਤੇ ਧਿਆਨ ਲਗਾ ਕੇ ਤੇਜਮਈ ਕੁੰਡਲਣੀ ਨੂੰ ਜਾਗਰਣ ਕਰਨ ਦਾ ਯਤਨ ਕਰਦੇ ਹਨ। ਅਨਾੜੀ ਲੋਕ ਇਸ ਦੀ ਕਾਫੀ ਦੁਰਵਰਤੋਂ ਕਰਦੇ ਹਨ। ਮਿਸ਼ਰ ਮਾਰਗ (ਮਿਲਿਆ- ਜੁਲਿਆ) ਬਾਹਰੀ ਪੂਜਾ ਅਤੇ ਆਂਤਰਿਕ ਮਾਨਸਿਕ ਪੂਜਾ ਦਾ ਮੇਲ ਹੈ। ਕੁੰਡਲਨੀ ਨੂੰ ਜਾਗਰਣ ਕਰਕੇ ਅਨਾਹਤ ਚਕਰ ਵਿਚ ਲੈ ਜਾਇਆ ਜਾਂਦਾ ਹੈ ਉਥੇ ਮਾਨਸ ਪੂਜਾ ਕੀਤੀ ਜਾਂਦੀ ਹੈ। ਤੰਤਰ ਦੀ ਸਭ ਤੋਂ ਸ਼ੁਧ ਸ਼ਾਖਾ ਹੈ ਸਮਯ ਮਾਰਗ ਜਾਂ ਦਖਿਣ ਮਾਰਗ। ਇਸ ਪੂਰਣ ਯੋਗਕ ਸਾਧਨਾ ਦਾ ਪੰਚ ਮਕਾਰ (ਜੋ ਉਪਰ ਦਸੇ ਗਏ ਹਨ) ਨਾਲ ਕੋਈ ਸਬੰਧ ਨਹੀਂ। ਏਸ ਮਾਰਗ ਦੀ ਸਾਧਨਾ ਦਾ ਮੁਖ ਅੰਗ ਧਿਆਨ ਹੈ ਪਰ ਇਹ ਧਿਆਨ ਬਹੁਤ ਅਸਧਾਰਣ ਹੈ। ਇਸ ਸ਼ਾਖਾ ਦੇ ਸਾਧਕ ਹਜ਼ਾਰ ਪੱਤੀ ਵਾਲੇ ਕਮਲ ਫੁਲ ਤੇ ਧਿਆਨ ਲਗਾਉਂਦੇ ਹਨ, ਜਿਹੜਾ ਸਭ ਤੋਂ ਉਚ ਮੰਨਿਆ ਜਾਂਦਾ ਹੈ। ਸਾਧਨਾ ਦੇ ਇਸ ਤਰੀਕੇ ਨੂੰ "ਅੰਤਰਿਆਗ" ਕਹਿੰਦੇ ਹਨ। ਸ੍ਰੀ ਚਕਰ ਦਾ ਗਿਆਨ ਇਸ ਮਾਰਗ ਤੇ ਦਿਤਾ ਜਾਂਦਾ ਹੈ। ਇਸ ਸ਼ਾਖਾ ਵਿਚ ਚਕਰਾਂ, ਨਾਦੀਆਂ, ਪ੍ਰਾਣਾਂ ਦਾ ਗਿਆਨ ਅਤੇ ਜੀਵਨ ਫਿਲੌਸਫੀ ਜੀਵਨ ਨੂੰ ਸਮਝਣਾ ਇਸ ਮਾਰਗ ਤੇ ਚਲਣ ਲਈ ਅਤਿ ਜ਼ਰੂਰੀ ਸਮਝਿਆ ਜਾਂਦਾ ਹੈ।

ਮੈਨੂੰ ਤਿੰਨੋਂ ਸ਼ਾਖਾ ਨਾਲ ਗਿਆਤ ਕਰਾਇਆ ਗਿਆ ਪਰ ਮੈਨੂੰ ਦੀਖਿਆ ਸਾਮਯ ਸ਼ਾਖਾ ਵਿਚ ਦਿਤੀ ਗਈ। ਮੇਰੀਆਂ ਸਭ ਤੋਂ ਮਨ ਭਾਉਂਦੀਆਂ ਪੁਸਤਕਾਂ ਜੋ ਇਸ ਵਿਗਿਆਨ ਨੂੰ ਸਪਸ਼ਟ ਕਰਦੀਆਂ ਹਨ ਉਹ ਹਨ (**The Wave of Bliss**) ਅਨੰਦ ਲਹਿਰੀ ਅਤੇ (**The Wave of Beauty**) ਸੌਂਦਰਿਆ ਲਹਿਰੀ। ਮੈਂ ਇਨ੍ਹਾਂ ਗੁਰੂ ਜੀ ਕੋਲ ਇਕ ਮਹੀਨਾ ਰਿਹਾ ਅਤੇ ਹਰ ਪ੍ਰਕਾਰ ਦੇ ਪ੍ਰੈਕਟੀਕਲ ਅਨੁਭਵ ਸਿਖੇ ਜੋ ਇਸ ਵਿਗਿਆਨ ਵਿਚ ਹਨ। ਇਥੇ ਵੱਖ-ਵੱਖ ਵਿਆਖਿਆਵਾਂ ਪੜ੍ਹੀਆਂ ਜੋ ਵੀ ਇਨ੍ਹਾਂ ਦੀਆਂ ਪੁਸਤਕਾਂ ਤੋਂ ਉਪਲਬਧ ਸਨ। ਫੇਰ ਮੈਂ ਪਹਾੜਾਂ ਵਲ ਮੁੜ ਗਿਆ।

## ਭਾਰਤੀ ਫਿਲੌਸਫੀ ਦੀਆਂ ਸਤ ਪ੍ਣਾਲੀਆਂ

ਮੈਂ ਅਕਸਰ ਡਾ. ਰੈਨਾਡੇ ਕੋਲ ਅਲਾਹਬਾਦ ਯੂਨੀਵਰਸਿਟੀ ਜਾਇਆ ਕਰਦਾ ਸੀ ਉਹ ਵਿਦਾਂਤ ਦਰਸ਼ਨ ਦੇ ਇਕ ਬਹੁਤ ਉਚ ਕੋਟੀ ਦੇ ਵਿਆਖਿਆਕਾਰ ਸਨ। ਇਨ੍ਹਾਂ ਮਹਾਂਪੁਰਖਾਂ ਨੂੰ ਚੇਲੇ ਗੁਰੂਦੇਵ ਕਹਿੰਦੇ ਸਨ। ਇਹ ਮੈਨੂੰ ਆਪਣੇ ਨੈਮਬਲ ਆਸ਼ਰਮ ਵੀ ਲੈ ਗਏ ਸੀ। ਭਾਰਤ ਦੇ ਸਾਰੇ ਵਿਸ਼ਵ ਵਿਦਿਆਲੇ ਦੇ ਗਿਆਨੀਆਂ ਵਿਚੋਂ ਮੈਨੂੰ ਇਨ੍ਹਾਂ ਦੀ ਸਭ ਤੋਂ ਵੱਧ ਇਜ਼ਤ ਮਾਣ ਹੈ। ਜੋ ਵੀ ਮੈਂ ਭਾਰਤ ਦਰਸ਼ਨ ਬਾਰੇ ਸਿੱਖ ਸਕਿਆ ਹਾਂ, ਜਾਣਦਾ ਹਾਂ ਉਹ ਕੇਵਲ ਇਨ੍ਹਾਂ ਦੀ ਹੀ ਦੇਣ ਹੈ। ਉਨ੍ਹਾਂ ਨੇ ਮੈਨੂੰ ਸਮਝਾਇਆ ਕਿ ਭਾਰਤ ਦਾਰਸ਼ਨ ਸੱਤ ਭਾਗਾਂ ਵਿਚ ਵੰਡਿਆ ਹੋਇਆ ਹੈ ਅਤੇ ਇਹ ਤਰਤੀਬਵਾਰ ਸਾਰੇ ਮੁੱਢਲੇ ਪ੍ਸ਼ਨਾਂ ਦੇ ਉਤਰ ਦਿੰਦੇ ਹਨ। ਜਿਹੜੇ ਸਵਾਲਾਂ ਦੇ ਜਵਾਬ ਇਹ ਦਾਰਸ਼ਨ ਪ੍ਣਾਲੀਆਂ ਦਿੰਦੀਆਂ

ਹਨ। ਜਦੋਂ ਇਹ ਤਿੰਨ ਗੁਣ ਸੰਤੁਲਨ ਵਿਚ ਹੁੰਦੇ ਹਨ ਪ੍ਰਕ੍ਰਿਤੀ ਵੀ ਸੰਤੁਲਨ ਵਿਚ ਹੁੰਦੀ ਹੈ। ਇਹ ਤਿੰਨ ਗੁਣਾਂ ਨਾਲ ਮਾਨਸਿਕ, ਭੌਤਿਕ ਮੰਡਲ ਬਣ ਜਾਂਦਾ ਹੈ ਅਤੇ ਉਹ ਚੌਵੀ, ਛੱਤੀ ਯਾ ਸੱਠ ਪੱਧਰਾਂ ਤੋਂ ਲੰਘ ਕੇ ਸਾਰੇ ਪ੍ਰਤੱਖ ਵਿਸ਼ੇ ਅਤੇ ਅਨੁਭਵ ਨੂੰ ਲਪੇਟ ਲੈਂਦੀ ਹੈ। ਭਾਰਤ ਦੀਆਂ ਸਾਰੀਆਂ ਫਿਲੌਸਫੀ ਦੀਆਂ ਪ੍ਰਣਾਲੀਆਂ ਨੇ ਸਾਂਖਯ ਪ੍ਰਣਾਲੀ ਤੋਂ ਜ਼ਰੂਰ ਕੁਝ ਨਾ ਕੁਝ ਲਿਆ ਹੈ, ਇਹ ਪ੍ਰਣਾਲੀ ਭਾਰਤੀ ਮਨੋਵਿਗਿਆਨ ਦੀ ਨੀਂਹ ਹੈ। ਇਸ ਨੇ ਲਾਭਦਾਇਕ ਗਣਿਤ ਨੂੰ ਜਨਮ ਦਿਤਾ ਅਤੇ ਫੇਰ ਭਾਰਤੀ ਦਵਾਈਆਂ ਦੇ ਵਿਗਿਆਨ ਨੂੰ, ਸਰੀਰ ਨੂੰ ਸਮਝ ਲੈਣਾ ਮਾਨਵ ਸੁਭਾਅ ਨੂੰ ਸਮਝ ਲੈਣਾ ਹੈ। ਸਾਂਖਯ ਫਿਲੌਸਫੀ ਦੇ ਅਨੁਆਈ ਅਸੁਰੀ ਅਤੇ ਕਪਿਲਾ ਸਨ ਅਤੇ ਇਸ ਵਿਗਿਆਨ ਦੇ ਬਹੁਤ ਪੁਰਾਣੇ ਸਾਧੂਆਂ ਨੂੰ ਅਚਾਰੀਆਂ ਕਿਹਾ ਜਾਂਦਾ ਹੈ। ਏਸ ਤੋਂ ਬਾਦ ਈਸ਼ਵਰ ਕ੍ਰਿਸ਼ਨਾ ਆਏ ਜਿਨ੍ਹਾਂ ਨੇ ਇਸ ਦਰਸ਼ਨ ਤੀਸਰੀ ਸਦੀ ਵਿਚ ਨੂੰ ਤਰਤੀਬਵਾਰ ਕਰਕੇ ਸਾਂਖਯ ਕਾਰਿਕਾ ਦਾ ਰੂਪ ਦਿਤਾ।

**ਵੈਸ਼ੇਸ਼ਿਕ** – ਇਹ ਫਿਲੌਸਫੀ ਸਰੀਰ ਦੇ ਭੌਤਿਕ ਵਿਗਿਆਨ ਅਤੇ ਰਸਾਇਣ ਵਿਗਿਆਨ ਦੀ ਵਿਆਖਿਆ ਕਰਦੀ ਹੈ। ਹਰ ਇਕ ਤੱਤ ਨੂੰ ਲੈ ਕੇ ਉਸ ਦੇ ਛੋਟੇ ਤੋਂ ਛੋਟੇ ਕਣ ਨੂੰ ਲੈ ਕੇ ਉਨ੍ਹਾਂ ਦਾ ਪਰਸਪਰ ਸਬੰਧ ਦਸਿਆ ਗਿਆ ਹੈ, ਕਨਾਡ ਦੀ ਇਹ ਫਿਲੌਸਫੀ 300 ਬੀ.ਸੀ. ਤੋਂ ਪਹਿਲਾਂ ਦੀ ਹੈ ਤੇ ਉਸ ਨੇ ਇਸ ਨੂੰ ਧਰਮ ਦਾ ਦਰਜਾ ਦਿਤਾ ਹੈ, ਰਹਿਣ ਸਹਿਣ ਦੇ ਅਸੂਲ ਦਸੇ ਹਨ, ਜਿਨ੍ਹਾਂ ਅਨੁਸਾਰ ਰਹਿੰਦਿਆਂ ਇਸ ਜੀਵਨ ਵਿਚ ਵੀ ਸਫਲਤਾ ਤੇ ਖੁਸ਼ੀ ਪ੍ਰਾਪਤ ਹੁੰਦੀ ਹੈ ਅਤੇ ਅਗਲੇ ਜੀਵਨ ਵਿਚ ਵੀ। ਇਹ ਫਿਲੌਸਫੀ ਨੌਂ ਵਿਸ਼ਿਆਂ ਤੇ ਵਿਆਖਿਆ ਕਰਦੀ ਹੈ – ਧਰਤੀ, ਪਾਣੀ, ਅੱਗ, ਹਵਾ, ਪੁਲਾੜ, ਸਮਾਂ, ਆਕਾਰ, ਮਨ ਤੇ ਆਤਮਾ ਅਤੇ ਇਨ੍ਹਾਂ ਸਾਰਿਆਂ ਦਾ ਪਸਪਸਰ ਸਬੰਧ। ਇਸ ਫਿਲੌਸਫੀ ਦੇ ਸੰਚਾਲਕ ਪਰਾਸ਼ਤਪਥ (**Prashastapath**) ਚੋਥੀ ਸਦੀ ਏ.ਡੀ ਵਿਚ ਹੋਏ ਹਨ।

ਮੀਮਾਂਸਾ – ਇਹ ਫਿਲੌਸਫੀ ਦੇ ਮੋਢੀ ਜੈਮਨੀ ਸੀ ਇਸ ਵਿਚ ਵੇਦਾਂ ਨੂੰ ਹੀ ਉਚਾ ਦਰਜਾ ਦਿਤਾ ਗਿਆ ਹੈ, ਉਨ੍ਹਾਂ ਨੂੰ ਪ੍ਰਤੱਖ ਗਿਆਨ ਦਾ ਪ੍ਰਤੀਕ ਮੰਨਿਆ ਗਿਆ ਹੈ, ਇਸ ਪ੍ਰਣਾਲੀ ਵਿਚ ਕਰਮਾਂ ਨੂੰ ਹੀ ਮੁਕਤੀ ਦਾ ਸਾਧਨ ਦਸਿਆ ਗਿਆ ਹੈ। ਇਸ ਫਿਲੌਸਫੀ ਵਿਚ ਕਰਮ ਕਾਂਡ, ਪੂਜਾ, ਸਦਾਚਾਰ ਦੀ ਵਿਸਤਾਰ ਪੂਰਵਕ ਵਿਆਖਿਆ ਕਰਕੇ ਕਰਮ ਫਿਲੌਸਫੀ ਨਾਲ ਜੋੜਿਆ ਗਿਆ ਹੈ। ਇਸ ਪ੍ਰਣਾਲੀ ਨੇ ਵਿਆਕਰਣ ਅਚਾਰੀਆਂ, ਤਰਕ ਸਾਸ਼ਤਰੀਆਂ ਜਿਹੜੇ ਭਾਸ਼ਾ ਅਲੰਕਾਰਕ ਭਾਸ਼ਾ ਲਿਖਦੇ ਹਨ ਉਨ੍ਹਾਂ ਨੂੰ ਵੰਗਾਰਿਆ ਹੈ ਇਹ ਪ੍ਰਣਾਲੀ ਅੱਜ ਵੀ ਪ੍ਰਚਲਤ ਹੈ। ਜੈਮਨੀ 400 ਬੀ.ਸੀ. ਵਿਚ ਹੋਏ ਦਸੇ ਜਾਂਦੇ ਹਨ।

**ਨਿਆਏ** – ਫਿਲੌਸਫੀ ਦੀ ਇਸ ਪ੍ਰਣਾਲੀ ਦੇ ਮੁਖੀ ਗੌਤਮ ਸਨ ਜੋ ਪੁਰਾਤਨ ਮਹਾਤਮਾ ਵਿਚੋਂ ਇਕ ਸਨ, ਇਹ ਦਾਰਸ਼ਨਕ ਖੋਜ ਕਰਨ ਲਈ ਸ਼ੰਕੇ ਦਾ ਹੋਣਾ ਅਵਸ਼ਕ ਸਮਝਦੇ ਹਨ ਅਤੇ ਵਾਦ-ਵਿਵਾਦ ਦੇ ਬੜੇ ਵਿਸਤਾਰ ਪੂਰਵਕ ਨੀਯਮ ਬਣਾਏ ਹੋਏ ਹਨ। ਭਾਰਤ ਦਰਸ਼ਨ ਸਾਸ਼ਤਰ ਦੀਆਂ ਸਾਰੀਆਂ ਪ੍ਰਣਾਲੀਆਂ ਅੱਜ ਤਕ ਨਿਆਏ ਵਿਧੀ ਦੇ ਤਰਕ ਨੂੰ ਹੀ ਮੰਨਦੇ ਤੇ ਚਲਾਉਂਦੇ ਹਨ ਇਸਦਾ ਹੋਰ ਵਿਸਤਾਰ ਸੌਲਵੀਂ ਸਦੀ ਵਿਚ ਕੀਤਾ ਗਿਆ ਜਿਸ ਨੂੰ ਅੱਜ ਦੇ ਸਮੇਂ ਨਵ

ਬ੍ਰਹਮ ਹੀ ਪੂਰਨ ਗਿਆਨ ਹੈ। 5. ਆਤਮਾ ਬ੍ਰਹਮ ਹੈ। 6. ਤੂੰ ਬ੍ਰਹਮ ਹੀ ਹੈ। 7. ਮੈਂ ਵੀ ਉਹ ਹਾਂ। 8. ਮੈਂ ਬ੍ਰਹਮ ਹਾਂ।

ਵੇਦਾਂ ਦੀ ਫਿਲੌਸਫੀ ਵੇਦਾਂ ਦੇ ਰਚੇਤਾ ਸਾਧੂਆਂ ਨੇ (2000+500 ਬੀ. ਸੀ.) ਅੱਗੋਂ ਤੋਂ ਅੱਗੇ ਦਿਤੀ, ਉਹ ਇਕ ਬੜੀ ਲੰਬੀ ਲੜੀ ਹੈ ਸਾਧੂਆਂ ਦੀ ਜਿਵੇਂ ਕਿ ਵਿਆਹ, ਗੌੜਪਦਾ ਅਤੇ ਗੋਬਿੰਦ ਪਦ। ਇਨ੍ਹਾਂ ਨੇ ਬਹੁਤ ਸਾਰੇ ਗ੍ਰੰਥ ਰਚੇ ਅਤੇ ਉਨ੍ਹਾਂ ਦੀ ਵਿਆਖਿਆ ਕੀਤੀ। ਅੰਤ ਵਿਚ ਸ਼ੰਕਰਾਚਾਰੀਆ ਨੇ ਸਾਰੇ ਮਠ ਪ੍ਰਣਾਲੀਆਂ ਨੂੰ ਇਕ ਸੂਤਰ ਵਿਚ ਲਿਆਂਦਾ। ਇਹ ਕੋਈ ਅੱਠਵੀਂ ਸਦੀ ਦੀ ਗੱਲ ਹੈ ਅਤੇ ਉਨ੍ਹਾਂ ਤੋਂ ਪਿਛੋਂ ਬਹੁਤ ਸਾਰੇ ਅਚਾਰੀਆਂ ਨੇ ਹੋਰ ਸੰਪਰਦਾਵਾਂ ਬਣਾਈਆਂ ਜਿਨ੍ਹਾਂ ਤੋਂ ਦ੍ਵੈਤ ਅਤੇ ਅਦ੍ਵੈਤ ਦੀਆਂ ਫਿਲੌਸਫੀਆਂ ਸਥਾਪਿਤ ਕੀਤੀਆਂ।

**ਯੋਗ** – ਏਸ ਸੰਪਰਦਾ ਵਿਚ ਜੀਵ ਆਤਮਾ ਇਕ ਜਗਿਆਸੂ ਹੈ ਅਤੇ ਬ੍ਰਹਿਮੰਡੀ ਚੇਤਨਤਾ ਉਸਦੀ ਅੰਤਮ ਖੋਜ ਹੈ ਜੋ ਆਪਣੇ ਅੰਦਰ ਹੀ ਪ੍ਰਾਪਤ ਹੁੰਦੀ ਹੈ। ਯੋਗ ਦੇ ਅੰਦਰ ਸਾਰੇ ਧਰਮ ਸਾਰੀਆਂ ਸੰਪਰਦਾਵਾਂ ਸਮਾਈਆਂ ਹੋਈਆਂ ਹਨ, ਜਿਥੋਂ ਤਕ ਉਨ੍ਹਾਂ ਦੇ ਅਨੁਭਵ ਦਾ ਸੁਆਲ ਹੈ। ਇਸ ਵਿਸ਼ਵ ਦੀ ਅਨੇਕਤਾ ਵਿਚ ਰਹਿੰਦਿਆਂ ਹੋਇਆਂ ਜੀਵ ਆਤਮਾ ਇਸ ਸਰੀਰ ਦੀ ਦੇਖ ਭਾਲ ਜ਼ਰੂਰ ਕਰੇ ਇਸ ਨੂੰ ਪਵਿੱਤਰ ਕਰੇ ਅਤੇ ਇਸਦੀ ਸ਼ਕਤੀ ਨੂੰ ਵਧਾਏ। ਇਸ ਪ੍ਰਣਾਲੀ ਵਿਚ ਜਗਿਆਸੂ ਉਚ ਕੋਟੀ ਦੇ ਨਿਯਮਾਂ ਦਾ ਪਾਲਣ ਕਰੇ ਅਤੇ ਮਨ ਨੂੰ ਸੋਧ ਕੇ ਯਮ ਨਿਯਮ ਦੀ ਪਾਲਣਾ ਕਰੇ। ਸਰੀਰ ਨੂੰ ਇਕ ਤਰ੍ਹਾਂ ਬੈਠ ਕੇ ਸ਼ਾਂਤ ਕਰ ਲੈਣਾ ਅਤੇ ਸਾਹ ਨੂੰ ਵੀ ਸ਼ਾਂਤ ਕਰ ਲੈਣ ਨਾਲ ਜਗਿਆਸੂ ਆਪਣੀ ਕਾਇਆ ਕਲਪ ਨਾਲ ਧਿਆਨ ਲਗਾ ਕੇ ਆਪਣੀਆਂ ਚਿਤ ਬਿਰਤੀਆਂ ਤੇ ਕਾਬੂ ਪਾ ਕੇ ਅੰਤ ਵਿਚ ਸਮਾਧੀ ਸਥਿਤ ਹੋ ਜਾਂਦੇ ਹਨ। ਯੋਗ ਦਾ ਸਭ ਤੋਂ ਉਚਾ ਲਕਸ਼ 'ਕੈਵਲਯ' ਪ੍ਰਾਪਤੀ ਹੈ। ਯੋਗ ਦੀ ਇਹ ਪ੍ਰਣਾਲੀ ਵੀ ਪਤਾਂਜਲ ਤੋਂ ਲੱਖਾਂ ਵਰ੍ਹੇ ਪਹਿਲਾਂ ਵੀ ਸੀ ਪਰ ਪਤਾਂਜਲ ਨੇ ਪਹਿਲੀ ਸਦੀ ਏ ਡੀ ਵਿਚ 196 ਅਖਾਣਾਂ ਨੂੰ ਇਕੱਤਰ ਕਰਕੇ ਲੜੀਬੱਧ ਕੀਤਾ ਜਿਸ ਨੂੰ ਯੋਗ ਸੂਤਰ ਕਿਹਾ ਜਾਂਦਾ ਹੈ। ਯੋਗ ਅਤੇ ਸਾਂਖਯ ਪ੍ਰਣਾਲੀਆਂ ਦੀ ਫਿਲੌਸਫੀ ਲਗਭਗ ਇਕੋ ਹੀ ਹੈ।

**ਸਾਂਖਯ** – ਇਹ ਪਰੰਪਰਾ ਦ੍ਵੈਤਵਾਦੀ ਹੈ ਇਨ੍ਹਾਂ ਦਾ ਵਿਸ਼ਵਾਸ਼ ਹੈ ਕਿ ਮਨੁੱਖ ਦੀ ਹੋਂਦ ਅਤੇ ਚੇਤਨਾ, ਅਚੇਤਨ ਪ੍ਰਕ੍ਰਿਤੀ ਨਾਲੋਂ ਵੱਖਰੀ ਹੈ, ਨਾਲ-ਨਾਲ ਰਹਿੰਦੇ ਹੋਏ ਬਿਲਕੁਲ ਇਕ ਦੂਸਰੇ ਤੋਂ ਸੁਤੰਤਰ ਹਨ। ਸਾਂਖਯ ਵਿਚ ਚੇਤਨਤਾ ਦੇ ਨਿਯਮ ਦੇ ਦੋ ਭਾਗ ਹਨ ਇਕ ਵਿਚ ਜੀਵ ਹੈ, ਦੂਸਰਾ ਈਸ਼ਵਰ ਹੈ। ਸਾਂਖਯ ਦੀ ਹੋਰ ਸ਼ਾਖਾ ਵਿਚ ਪ੍ਰਮਾਤਮਾ ਦੀ ਹੋਂਦ ਬੇਜੋੜ ਹੈ, ਸਾਂਖਯ ਦੀਆਂ ਦੂਸਰੀਆਂ ਸ਼ਾਖਾ ਅਨੁਸਾਰ ਮਨੁੱਖ ਦੇ ਸਾਰੇ ਦੁਖਾਂ ਦਾ ਕਾਰਣ ਉਸ ਦਾ ਪ੍ਰਕ੍ਰਿਤੀ ਵਿਚ ਲੀਨ ਹੋਣਾ ਹੈ। ਆਪਣੇ ਤਿੰਨਾਂ ਗੁਣਾਂ ਨੂੰ ਭੁੱਲ ਕੇ ਜਿਵੇਂ ਕਿ ਰੱਸੀ ਦੇ ਤਿੰਨ ਲੜ ਹੁੰਦੇ ਹਨ ਪ੍ਰਕ੍ਰਿਤੀ ਦੇ ਵੀ ਤਿੰਨ ਗੁਣ ਹਨ – ਸਤੋ ਗੁਣ, ਰਜੋ ਗੁਣ ਅਤੇ ਤਮੋ ਗੁਣ। ਵਿਸ਼ਵ ਦਾ ਸਾਰਾ ਸਿਲਸਿਲਾ ਮਾਨਸਿਕ ਕਰਮ ਕੁਛ ਵੀ ਨਹੀਂ ਕੇਵਲ ਇਨ੍ਹਾਂ ਤਿੰਨਾਂ ਗੁਣਾਂ ਦਾ ਪ੍ਰਸਪਰ ਪ੍ਰਭਾਵ ਹੀ ਹੈ। ਇਹ ਤਿੰਨ ਗੁਣ ਵੱਖ-ਵੱਖ ਪੱਖਾਂ ਨੂੰ ਦਰਸਾਉਂਦੇ ਹਨ ਜੋ ਪ੍ਰਗਟਾਵੇ ਬਿਨਾਂ ਹੀ ਰਹਿ ਜਾਂਦੇ

ਮਹਾਯਾਨ ਵਾਲਿਆਂ ਨੇ ਬਾਕੀ ਦੇ ਭਾਰਤੀ ਦਰਸ਼ਨ ਸਾਸ਼ਤਰਾਂ ਨਾਲ ਮੁਕਾਬਲਾ ਕੀਤਾ ਅਤੇ ਉਸ ਨੂੰ ਸੰਸਕ੍ਰਿਤ ਅਪਣਾਉਣੀ ਪਈ। ਇਕ ਬਹੁਤ ਹੀ ਉਚ ਵਿਦਵਾਨ ਨਾਗਾਰੁਜਨ ਨੇ ਸੁੰਨ ਦੀ ਵਿਆਖਿਆ ਕੀਤੀ ਅਤੇ ਉਸ ਨੂੰ ਸੁੰਨ ਕਿਹਾ ਹੈ। ਚੇਤਨਤਾ ਦੇ ਭੰਡਾਰ ਨੂੰ ਵਿਗਿਆਨੀਆਂ ਨੇ ਆਲਿਅ ਵਿਗਿਆਨ ਕਿਹਾ ਹੈ, ਜੋ ਕਿ ਵਿਸ਼ਵ ਚੇਤਨਤਾ ਹੈ। ਹਿੰਦੂਆਂ ਨੇ ਬੁੱਧ ਨੂੰ ਨੌਵਾਂ ਅਵਤਾਰ ਮੰਨਣਾ ਸ਼ੁਰੂ ਕਰ ਦਿਤਾ ਪਰ ਬੋਧੀ ਇਸ ਗੱਲ ਦੇ ਸਮਰੱਥ ਨਹੀਂ ਸਨ ਕਿ ਉਹ ਸ਼ਰਧਾ ਅਤੇ ਰੂਹਾਨੀ ਘੜੇ ਨੂੰ ਭਰ ਕੇ ਉਚਾ ਲੈ ਜਾਂਦੇ। ਇਹ ਸੋਚ ਹੋਈ ਕਿ ਇਕ ਉਚ ਸਚਾਈ ਪ੍ਰਗਟ ਹੋਈ ਸੀ ਅਤੇ ਉਸ ਨੂੰ ਤਿੰਨ ਪੱਧਰਾਂ ਤੇ ਦਸਿਆ ਗਿਆ ਹੈ।

1. ਧਰਮ ਕਾਇਆ ਪਰਮ ਪੁਰਸ਼, ਜਿਸ ਨੂੰ ਉਪਨਿਸ਼ਦਾਂ ਵਿਚ ਸ਼ੁਕਲ ਬ੍ਰਹਮ ਕਿਹਾ ਜਾਂਦਾ ਹੈ।

2. ਸੰਭੋਗ ਕਾਇਆ ਜਿਸ ਵਿਚੋਂ ਨਿਖਿਲ ਬ੍ਰਹਿਮੰਡ ਦੀ ਉਤਪਤੀ ਹੁੰਦੀ ਹੈ। (ਉਪਨਿਸ਼ਦਾਂ ਦਾ ਸ਼ਕਲ ਬ੍ਰਹਮ ਜਾਂ ਈਸ਼ਵਰ)

3. ਨਿਰਮਾਣ ਬੁੱਧ ਦਾ ਇਤਿਹਾਸਕ ਸਰੀਰ ਇਕ ਅਵਤਾਰੀ ਪੁਰਖ।

ਮਹਾਯਾਨ ਦਰਸ਼ਨ ਸਾਸ਼ਤਰ ਅੱਜ ਵੀ ਕੁੰਡਲਨੀ ਦਾ ਪ੍ਰਯੋਗ ਕਰਦੇ ਹਨ ਅਤੇ ਚਕਰਾਂ ਰਾਹੀਂ ਆਪਣੀ ਸਿਖਿਆ ਪੂਰਨ ਕਰਦੇ ਹਨ। ਯੰਤਰਾਂ ਦਾ ਧਿਆਨ ਕਰਮਕਾਂਡਾ ਦਾ ਵਿਧਾਨ ਹਿੰਦੂ ਪਰੰਪਰਾ ਅਨੁਸਾਰ ਹੀ ਕੀਤਾ ਜਾਂਦਾ ਹੈ। ਵਾਹਿਗੁਰੂ ਲਈ ਸਮਰਪਣ ਬਿਲਕੁਲ ਉਸ ਤਰ੍ਹਾਂ ਹੀ ਹੈ ਜਿਵੇਂ ਕਿ ਹਿੰਦੂ ਪੁਸਤਕਾਂ ਵਿਚ। ਬੁੱਧ ਦਾ ਆਪਣਾ ਰਸਤਾ ਮਧਮ ਮਾਰਗ ਸੀ ਬੁੱਧ ਦੀ ਸਿਖਿਆ ਭਿਕਸ਼ੂਆਂ ਲਈ ਸੀ ਪਰ ਜਿਵੇਂ ਕਿ ਹਰ ਸਿਖਿਆ ਨਾਲ ਹੋਇਆ। ਬੁੱਧ ਧਰਮ ਵੀ ਇਕ ਜੀਵਨ ਸ਼ੈਲੀ ਬਣ ਕੇ ਰਹਿ ਗਿਆ। ਮਧਮ ਮਾਰਗ ਤੇ ਚਲ ਕੇ ਮਨੁੱਖ ਅਵਿਦਿਆ ਤੋਂ ਛੁਟਕਾਰਾ ਪਾ ਸਕਦਾ ਹੈ ਅਤੇ ਉਸ ਲਾਲਸਾ ਤੋਂ ਜੋ ਸਾਰੇ ਦੁਖਾਂ ਦਾ ਕਾਰਨ ਹੈ, ਤੋਂ ਛੁਕਟਾਰਾ ਪਾ ਸਕਦਾ ਹੈ।

ਇਹ ਸੱਤ ਦਰਸ਼ਨ ਪ੍ਰਣਾਲੀਆਂ ਸਚਾਈ ਦੇ ਵੱਖ-ਵੱਖ ਪੱਧਰਾਂ ਨੂੰ ਦਰਸਾਉਂਦੀਆਂ ਹਨ। ਜੀਵਨ ਦੇ ਉਚਤਮ ਲਕਸ਼ਯ ਨੂੰ ਸਥਿਰ ਰਖਦੇ ਹੋਏ ਕੁਝ ਮੌਲਿਕ ਤੱਤਾਂ ਬਾਰੇ ਸਾਰੇ ਹੀ ਸਹਿਮਤ ਹਨ। ਇਸ ਕਰਕੇ ਹੀ ਵੱਖ-ਵੱਖ ਧਰਮਾਂ ਦੇ ਸਾਹਿਤ ਜਿਵੇਂ ਕਿ ਪੁਰਾਨ, ਮਹਾਂਭਾਰਤ ਅਤੇ ਰਾਮਾਇਣ ਸਾਰੇ ਹੀ ਇਨ੍ਹਾਂ ਸੱਤਾਂ ਪ੍ਰਣਾਲੀਆਂ ਨੂੰ ਸਵੀਕਾਰ ਕਰਦੇ ਹਨ।

## ਸੋਮ

ਮੈਂ ਇਕ ਪੁਸਤਕ ਪੜ੍ਹੀ ਜੋ ਕਿ ਇਕ ਵਿਦਵਾਨ ਨੇ ਖੋਜ ਕਰਨ ਤੋਂ ਬਾਦ ਸੋਮ ਬੂਟੀ ਬਾਰੇ ਲਿਖੀ ਸੀ। ਇਹ ਇਕ ਮਸ਼ਹੂਰ ਬੂਟੀ ਹੈ ਜਿਹੜੀ ਹਿਮਾਲੀਆ ਤੇ ਰਹਿਣ ਵਾਲੇ ਆਪਣੀ ਪੂਜਾ ਤੇ ਧਾਰਮਕ ਰੀਤੀਆਂ ਵਿਚ ਵਰਤਦੇ ਹਨ।

ਸਿਧਾਂਤਵਾਦੀ ਕਿਹਾ ਜਾਂਦਾ ਹੈ। ਇਹ ਗੁੰਝਲਦਾਰ ਪਦਤੀ ਹੈ ਜੋ ਕਿ ਪੱਛਮੀ ਹਿਸਾਬ ਦੇ ਤਰਕ ਨਾਲ ਮਿਲਦੀ ਹੈ।

**ਬੋਧ ਦਰਸ਼ਨ** – ਗੋਤਮ ਬੁੱਧ ਦਾ ਜਨਮ 2, 600 ਸਾਲ ਪਹਿਲਾਂ ਕਪਿਲਵਸਤੂ ਵਿਚ ਹੋਇਆ, ਇਥੇ ਕਪਿਲ ਰਿਸ਼ੀ ਦਾ ਪੁਰਾਣਾ ਆਸ਼ਰਮ ਸੀ, ਅਸੀਂ ਪੜ੍ਹ ਆਏ ਹਾਂ ਕਪਿਲ ਰਿਸ਼ੀ ਨੇ ਸਾਂਖਯ ਫਿਲੌਸਫੀ ਦੀ ਨੀਂਹ ਰੱਖੀ, ਬੁੱਧ ਨੇ ਇਹ ਫਿਲੌਸਫੀ ਬੜੇ ਵਿਸਥਾਰ ਨਾਲ ਅਰਾੜ ਕਲਾਮ (adara kalama) ਨਿਪੁੰਨ ਗੁਰੂ ਕੋਲ ਬੈਠ ਕੇ ਪੜ੍ਹੀ ਤੇ ਉਨ੍ਹਾਂ ਨੇ ਅੰਤ ਵਿਚ ਚਾਰ ਵੱਡੇ ਤੱਤ ਦਿਤੇ –

1. ਦੁਖ ਹੈ, 2. ਦੁਖ ਦਾ ਕਾਰਣ ਹੈ, 3. ਦੁਖ ਖਤਮ ਕੀਤੇ ਜਾ ਸਕਦੇ ਹਨ 4. ਦੁਖਾਂ ਨੂੰ ਖਤਮ ਕਰਨ ਦਾ ਉਪਾਅ ਹੈ।

ਇਹ ਚਾਰ ਤੱਤ ਪਾਤੰਜਲ ਨੇ ਵੀ ਦਿਤੇ ਹਨ ਪਰ ਬੁੱਧ ਨੇ ਇਨ੍ਹਾਂ ਦਾ ਅਨਾਤਮਵਾਦ ਦਿਤਾ ਹੈ। 'ਨੇਤੀ' – ਨੇਤੀ (ਇਹ ਨਹੀਂ, ਇਹ ਨਹੀਂ)

ਪੁਰਾਣੇ ਰਿਸ਼ੀਆਂ ਨੇ ਸ਼ਬਦ ਨੂੰ ਬੜੀ ਚੰਗੀ ਤਰ੍ਹਾਂ ਸਮਝਿਆ ਸੀ। ਬੁੱਧ ਨੇ ਕਿਸੇ ਵੀ ਤੱਤ ਨੂੰ ਬੁੱਧੀ ਦੇ ਪੱਧਰ ਉਤੇ ਮੰਨਣ ਤੋਂ ਇਨਕਾਰ ਕਰ ਦਿਤਾ। ਉਹ ਵਾਹਿਗੁਰੂ ਦੀ ਹੋਂਦ ਉਤੇ ਬਹਿਸ ਨਹੀਂ ਕਰਦੇ ਸਨ ਅਤੇ ਨਾ ਹੀ ਇਸ ਪ੍ਰਸ਼ਨ ਦਾ ਜਵਾਬ ਦਿੰਦੇ ਸਨ ਕਿ ਨਿਰਵਾਣ ਪ੍ਰਾਪਤ ਤੋਂ ਬਾਅਦ ਬੁੱਧ ਦੀ ਹੋਂਦ ਰਹੇਗੀ ਕਿ ਨਹੀਂ। ਉਹ ਕਹਿੰਦੇ ਸਨ ਕਿ ਉਹ ਇਹੋ ਜਿਹਾ ਉਤਰ ਦੇਣ ਦੇ ਕਾਬਲ ਨਹੀਂ ਹਨ। ਗਿਆਨੀ ਹੁੰਦੇ ਹੋਏ ਉਨ੍ਹਾਂ ਵਿਚ ਬਹੁਤ ਹੀ ਪਰੈਕਟੀਕਲ ਗੁਣ ਸਨ ਉਹ ਚਾਹੁੰਦੇ ਸਨ ਕਿ ਉਨ੍ਹਾਂ ਦੇ ਸ਼ਿਸ਼ ਅਸ਼ਟ ਯੋਗ ਦੀ ਪਾਲਣਾ ਕਰਨ ਜਿਸ ਨਾਲ ਉਹ ਉਚ ਕੋਟੀ ਦੇ ਬੋਧੀ ਬਣ ਜਾਣਗੇ, ਜੋ ਸਭ ਤੋਂ ਉਚੀ ਚੇਤਨਤਾ ਦਾ ਪੱਧਰ ਹੈ। ਉਨ੍ਹਾਂ ਨੇ ਪਾਲੀ ਨੂੰ ਪ੍ਰਚਾਰ ਦੀ ਭਾਸ਼ਾ ਬਣਾਇਆ।

ਬੁੱਧ ਦੇ ਪਰੀਨਿਰਵਾਣ ਤੋਂ ਬਾਦ ਵੱਖਰੇ-ਵੱਖਰੇ ਭਿਕਸ਼ੂ ਆਪਣਾ-ਆਪਣਾ ਤਰੀਕਾ ਵਰਤਣ ਲਗ ਪਏ। ਪਿਛੋਂ ਦੋ ਵੱਡੇ ਭਾਗ ਨਿਤਰ ਕੇ ਆਏ ਉਹ ਸਨ ਲੋਕਯਾਨ ਜੋ ਪੁਰਖਾਂ ਦੀ ਸਿਖਿਆ ਸੀ ਅਤੇ ਮਹਾਂਯਾਨ ਇਕ ਲੋਕਾਚਾਰ ਵਾਲੀ ਸ਼ਾਖਾ ਉਹ ਭਾਰਤ ਵਿਚੋਂ ਖਤਮ ਹੀ ਹੋ ਗਈ। ਦੋਨੋਂ ਭਾਗਾਂ ਉਤੇ ਬਹੁਤ ਸਾਰੀਆਂ ਰਚਨਾ ਲਿਖੀਆਂ ਗਈਆਂ ਹਨ ਕਿ ਕਿਵੇਂ ਉਸ ਸਿਖਿਆ ਵਿਚ, ਇਤਿਹਾਸਕ ਪਖੋਂ ਕੀ-ਕੀ ਫਰਕ ਹੈ। ਯੋਗਵਾਦੀ ਬੁੱਧ ਸਿਖਿਆ ਨੂੰ ਭਾਰਤ ਦੀ ਫਿਲੌਸਫੀ ਤੋਂ ਬਿਲਕੁਲ ਵਖਰਾ ਮੰਨਦੇ ਹਨ ਉਹ ਪਾਲੀ ਵਿਚ ਹੀ ਆਪਣਾ ਪ੍ਰਚਾਰ ਕਰਦੇ ਹਨ ਭਾਵੇਂ ਪਾਲੀ ਨੇ ਕੋਈ ਬਹੁਤ ਤਰੱਕੀ ਨਹੀਂ ਕੀਤੀ। ਬੁੱਧ ਹੀ ਉਨ੍ਹਾਂ ਦੇ ਸਭ ਤੋਂ ਉਚ ਗਿਆਨੀ ਰਹੇ ਹਨ ਬੁੱਧ ਦੇ ਉਚੇ-ਉਚੇ ਬੁੱਤ ਜਗ੍ਹਾ-ਜਗ੍ਹਾ ਰਖੇ ਜਾਂਦੇ ਹਨ ਅਤੇ ਉਨ੍ਹਾਂ ਦੀ ਪੂਜਾ ਕੀਤੀ ਜਾਂਦੀ ਹੈ। ਇਹ ਮਹਾਤਮਾ ਬੁੱਧ ਨੂੰ ਰੱਬ ਦਾ ਰੂਪ ਨਾ ਮੰਨ ਕੇ ਕੇਵਲ ਇਕ ਪੱਥ ਪ੍ਰਦਰਸ਼ਕ ਦੇ ਰੂਪ ਵਿਚ ਸਵੀਕਾਰ ਕਰਦੇ ਹਨ। ਹਰ ਮਨੁੱਖ ਆਪਣਾ ਗਿਆਨ ਆਪ ਲੱਭਦਾ ਹੈ ਅਤੇ ਗਿਆਨੀ ਹੋ ਕੇ ਅਨੰਤ ਅਨਾਤਮਾ ਨੂੰ ਪ੍ਰਾਪਤ ਕਰ ਲੈਂਦਾ ਹੈ।

ਕਈ ਸਾਧੂ ਏਧਰ-ਉਧਰ ਪੱਥਰ ਜਿਹੇ ਬਣੇ ਬੈਠੇ ਤੁਸੀਂ ਦੇਖੋਗੇ। ਪੁਰਾਤਨ ਵੈਦਾਂ ਨੂੰ ਇਨ੍ਹਾਂ ਦੀ ਠੀਕ ਵਰਤੋਂ ਦੀ ਮਾਤਰਾ ਚੰਗੀ ਤਰ੍ਹਾਂ ਪਤਾ ਸੀ। ਹੋਮਿਓਪੈਥੀ ਵਾਲੀ **ARS 10. m** ਦੀ ਇਕੋ ਹੀ ਖੁਰਾਕ ਨਿਰਭੈਤਾ ਨਾਲ ਮਰਦੇ ਨੂੰ ਦੇਣਗੇ। ਮਿਸਰ ਵਿਚ ਮਰਦੇ ਬੰਦੇ ਨੂੰ ਹੈਮਲੌਕ (**Hemlock**) (ਧਤੂਰੇ ਤੋਂ ਬਣਾਈ ਗਈ ਜ਼ਹਿਰ) ਦਿੰਦੇ ਸਨ ਤਾਂ ਜੋ ਮਰਨ ਵਾਲਾ ਬਿਨਾਂ ਕਿਸੇ ਤਕਲੀਫ ਦੇ ਮਰ ਸਕੇ। ਇਸ ਤਰ੍ਹਾਂ ਦੀ ਸੋਮ ਰਸ ਹਿਮਾਲੀਆ ਦੇ ਵੈਦ ਮਨ ਨੂੰ ਅੰਤਰ ਮੁਖੀ ਬਣਾਉਣ ਲਈ ਦਸਦੇ ਸਨ, ਸੋਮ ਰਸ ਕੁਝ ਪੁਰਾਣੀਆਂ ਰਸਮਾਂ ਵਿਚ ਵਰਤਿਆ ਜਾਂਦਾ ਸੀ।

ਪਾਤੰਜਲੀ ਜਿਸ ਨੂੰ ਯੋਗ ਦਾ ਨਿਯਮਬੱਧ ਕਰਤਾ ਮੰਨਿਆ ਜਾਂਦਾ ਹੈ ਉਸ ਨੇ ਚੌਥੇ ਅਧਿਆਏ ਦੇ ਪਹਿਲੇ ਸੂਤਰ ਵਿਚ ਲਿਖਿਆ ਹੈ ਕਿ ਜੜੀ ਬੂਟੀ ਤੋਂ ਤਿਆਰ ਕੀਤੀ ਗਈ ਦਵਾਈ ਮਨੁੱਖ ਦੇ ਮਾਨਸਿਕ ਅਨੁਭਵ ਬਦਲ ਸਕਦੀ ਹੈ, ਇਹ ਮਾਨਸਿਕ ਅਨੁਭਵਾਂ ਦੀ ਉਚਿਤਤਾ ਇੰਦ੍ਰੀਆਂ ਦੇ ਅਨੁਭਵ ਤੋਂ ਵੱਖਰੀ ਤੇ ਉਚੀ ਹੁੰਦੀ ਹੈ, ਪਰ ਜਿਥੋਂ ਤਕ ਅਧਿਆਤਮਕਤਾ ਦਾ ਸਵਾਲ ਹੈ ਇਹ ਬੇਅਰਥ ਹਨ। ਸੋਮ ਰਸ ਦੀ ਵਰਤੋਂ ਉਨ੍ਹਾਂ ਨਖਿਧ ਪਾਠਕਾਂ ਲਈ ਕੀਤੀ ਜਾਂਦੀ ਸੀ ਜਿਹੜੇ ਇਕ ਜਗ੍ਹਾ ਟਿਕ ਕੇ ਬੈਠ ਹੀ ਨਹੀਂ ਸਕਦੇ ਸਨ ਤੇ ਨਾ ਹੀ ਆਪਣੀ ਸੁਰਤ ਨੂੰ ਇਕਾਗਰ ਕਰ ਸਕਦੇ ਸਨ। ਇਸ ਤਰ੍ਹਾਂ ਹੀ ਪੁਰਾਤਨ ਪੁਸਤਕਾਂ ਵਿਚ ਲਿਖਿਆ ਹੋਇਆ ਹੈ। ਇਸ ਬੂਟੀ ਦਾ ਸਿੱਧਾ ਅਸਰ ਨਾੜੀਆਂ ਤੇ ਪੈਂਦਾ ਹੈ। ਬੰਦਾ ਬਾਹਰ ਦੀਆਂ ਚੀਜ਼ਾਂ ਤੋਂ ਆਕਰਸ਼ਤਿ ਨਹੀਂ ਹੁੰਦਾ, ਸੋਚ ਇਕੋ ਪਾਸੇ ਲਗ ਜਾਂਦੀ ਹੈ, ਸਰੀਰ ਸਥਿਰ, ਦਰਦ ਤੋਂ ਰਹਿਤ ਹੋ ਜਾਂਦਾ ਹੈ। ਕੁਝ ਸਾਧਕ ਜੋ ਸਾਧਨਾ ਦੁਆਰਾ ਸਿੱਧੇ ਨਹੀਂ ਬੈਠ ਸਕਦੇ ਸੀ ਉਹ ਸਾਧਨਾ ਵਿਚ ਬੈਠਣ ਤੋਂ ਪਹਿਲਾਂ ਸੋਮ ਰਸ ਪੀਂਦੇ ਸਨ। ਇਹ ਐਨਾ ਪ੍ਰਚਲਤ ਨਹੀਂ ਸੀ। ਅੱਜ ਮਨ ਨੂੰ ਉਤੇਜਿਤ ਕਰਨ ਵਾਲੀਆਂ ਦਵਾਈਆਂ ਨਾਲੋਂ ਇਸ ਬੂਟੀ ਦੀ ਵਰਤੋਂ ਬੜੀ ਹੀ ਸੀਮਤ ਸੀ। ਇਸ ਨੂੰ ਬਨਾਉਣ ਵਿਚ ਸਿਆਣੇ ਵੈਦਾਂ ਦਾ ਹੱਥ ਸੀ, ਉਨ੍ਹਾਂ ਨੇ ਸਾਰਾ ਜੀਵਨ ਖੋਜ ਅਤੇ ਤਜਰਬਿਆ ਵਿਚ ਲਾਇਆ ਹੋਇਆ ਸੀ।

ਵੈਦ ਭੈਰਵਦੱਤ ਅਨੁਸਾਰ ਇਨ੍ਹਾਂ ਬੂਟੀਆਂ ਦੀ ਵਰਤੋਂ ਮੰਤਰ ਉਚਾਰਣ ਕਰਨ ਤੋਂ ਬਾਦ ਕੀਤੀ ਜਾਂਦੀ ਸੀ। ਇਕੱਲੇ ਹੋ ਕੇ, ਵਰਤ ਰੱਖ ਕੇ ਬੜੇ ਸੰਜਮ ਨਾਲ ਕਿਸੇ ਚੰਗੇ ਮਾਹਰ ਦੀ ਦੇਖ ਰੇਖ ਹੇਠ ਇਸ ਦੀ ਵਰਤੋਂ ਕੀਤੀ ਜਾਂਦੀ ਸੀ। ਸਾਧੂਆਂ ਦੀ ਇਕ ਪ੍ਰਣਾਲੀ ਇਸ ਦੀ ਪੂਰੀ ਨਿਗਰਾਨੀ ਰਖਦੀ ਸੀ, ਉਸ ਨੂੰ ਇਸ ਦਾ ਪੂਰਾ ਗਿਆਨ ਸੀ।

ਜਿਹੜੇ ਸਾਧੂ ਸੰਜਮ ਵਿਚ ਰਹਿਣਾ ਨਹੀਂ ਜਾਣਦੇ ਉਨ੍ਹਾਂ ਲਈ ਇਹ ਉਤੇਜਿਤ ਦਵਾਈਆਂ ਹਾਨੀਕਾਰਕ ਹੋ ਸਕਦੀਆਂ ਹਨ, ਨਾੜੀਆਂ ਨੂੰ ਨੁਕਸਾਨ ਪਹੁੰਚਾ ਸਕਦਾ ਹੈ। ਖਾਸ ਤੌਰ ਤੇ ਜਿਹੜੀਆਂ ਬੜੀਆਂ ਹੀ ਬਰੀਕ ਨਾੜੀਆਂ ਹੁੰਦੀਆਂ ਹਨ ਉਨ੍ਹਾਂ ਤੇ ਬਹੁਤ ਹੀ ਮਾੜਾ ਅਸਰ ਹੁੰਦਾ ਹੈ। ਅਨੇਕਾਂ ਮਨੋਭਰਾਤੀਆਂ ਉਠਦੀਆਂ ਹਨ, ਪਾਗਲ ਵੀ ਹੋ ਸਕਦਾ ਹੈ। ਮੈਂ ਬੜਿਆਂ ਨੂੰ ਦੇਖਿਆ ਹੈ ਜਿਨ੍ਹਾਂ ਨੇ ਇਹ ਦਵਾਈਆਂ ਵਰਤੀਆਂ ਹਨ ਅਤੇ ਕੋਈ ਵੀ ਗਿਆਨ ਪ੍ਰਾਪਤ ਨਹੀਂ ਕੀਤਾ, ਗੱਲ ਬਾਤ ਦੇ ਢੰਗ ਵਿਚ ਵੀ ਕੋਈ ਬਦਲਾਅ ਨਹੀਂ ਆਇਆ। ਹੋ ਸਕਦਾ ਹੈ ਉਨ੍ਹਾਂ ਨੂੰ ਕੋਈ ਅਦੁੱਤਾ ਅਨੁਭਵ ਹੋਇਆ ਹੋਵੇ ਪਰ

ਵੇਦਾਂ ਵਿਚ ਵੀ ਇਸ ਬੂਟੀ ਬਾਰੇ ਬਹੁਤ ਲਿਖਿਆ ਗਿਆ ਹੈ, ਕਿਵੇਂ ਇਹ ਵਰਤੀ ਜਾਂਦੀ ਹੈ, ਕਿਵੇਂ ਇਸ ਨੂੰ ਘੋਲ ਕੇ ਸੋਮ-ਰਸ ਬਣਾਇਆ ਜਾਂਦਾ ਹੈ ਅਤੇ ਇਹ ਕਿਥੇ ਉਗਦੀ ਹੈ। ਇਸ ਕਿਤਾਬ ਨੂੰ ਪੜ੍ਹ ਕੇ ਮੈਂ ਉਸ ਦੇ ਲੇਖਕ ਨੂੰ ਮਿਲਣ ਲਈ ਬਹੁਤ ਉਤਸੁਕ ਹੋ ਗਿਆ। ਲੇਖਕ ਨੇ ਮੈਨੂੰ ਵੈਦ ਭੈਰਵਦਤ ਜੀ ਜੋ ਕਿ ਇਕ ਬਹੁਤ ਮਸ਼ਹੂਰ ਜੜ੍ਹੀਆਂ-ਬੂਟੀਆਂ ਦੇ ਗਿਆਨੀ ਸਨ ਮਿਲਾਇਆ। ਉਹ ਸੋਮ ਬੂਟੀ ਬਾਰੇ ਜੋ ਜਾਣਦੇ ਸਨ ਉਸ ਤੋਂ ਵੱਧ ਕੋਈ ਹੋਰ ਜਾਨਣ ਵਾਲਾ ਨਹੀਂ ਸੀ। ਉਹ ਆਪ ਤਾਂ ਹੁਣ ਨਹੀਂ ਰਹੇ ਪਰ ਉਨ੍ਹਾਂ ਦੀ ਪ੍ਰਯੋਗਸ਼ਾਲਾ ਅਜੇ ਵੀ ਜੜ੍ਹੀਆਂ ਬੂਟੀਆਂ ਬਾਹਰ ਦੇ ਮੁਲਕਾਂ ਨੂੰ ਭੇਜਦਾ ਹੈ ਉਹ ਗ੍ਰੰਥਾਂ ਬਾਰੇ ਵੀ ਬਹੁਤ ਹੀ ਚੰਗੀ ਤਰ੍ਹਾਂ ਜਾਣਦੇ ਸਨ। ਇਨ੍ਹਾਂ ਨੇ ਸੋਮ ਬੂਟੀ ਮੇਰੇ ਲਈ ਲਿਆਉਣ ਦਾ ਵਾਇਦਾ ਕੀਤਾ ਅਤੇ ਇਹ ਕਿਵੇਂ ਵਰਤੀ ਜਾਂਦੀ ਹੈ ਇਹ ਵੀ ਦੱਸਣ ਦਾ ਵਾਇਦਾ ਕੀਤਾ। ਉਸ ਨੇ ਦਸਿਆ ਇਹ ਇਕ ਵੇਲ ਹੈ ਜੋ ਕਿ 11,000 ਫੁੱਟ ਦੀ ਉਚਾਈ ਤੇ ਉਗਦੀ ਹੈ, ਕੇਵਲ ਇਕ ਦੋ ਜਗ੍ਹਾ ਹੀ ਹਨ ਜਿਥੇ ਇਹ ਉਗਦੀ ਹੈ। ਮੈਂ ਉਸ ਨੂੰ ਇਕ ਹਜ਼ਾਰ ਰੁਪਏ ਦਿਤੇ ਜੋ ਕਿ ਉਸਦਾ ਆਉਣ ਜਾਣ ਦਾ ਖਰਚਾ ਸੀ, ਸਰਦੀਆਂ ਤੋਂ ਬਾਦ ਉਹ ਕੋਈ ਇਕ ਪੌਂਡ ਤੋਂ ਘੱਟ ਦੇ ਕਰੀਬ ਮੇਰੇ ਲਈ ਬੂਟੀ ਲੈ ਆਇਆ।

ਉਸ ਨੇ ਸੋਮ ਰਸ ਬਣਾਇਆ ਅਸੀਂ ਉਨ੍ਹਾਂ ਸਾਧੂਆਂ ਨੇ ਵਰਤਿਆ ਜਿਹੜੇ ਮਾਰੀਜੁਆਨਾ (**marijanna**) ਅਤੇ ਹਸ਼ੀਸ਼ (**Hashish**) ਖਾਂਦੇ ਸਨ। ਸੋਮ ਰਸ ਪੀ ਕੇ ਉਹ ਬਿਲਕੁਲ ਨਿਰਭੈ ਹੋ ਗਏ। ਇਨ੍ਹਾਂ ਦੇ ਅਨੁਭਵ ਬਿਲਕੁਲ ਉਸ ਤਰ੍ਹਾਂ ਦੇ ਹੀ ਸਨ ਜਿਹੋ ਜਿਹੇ ਪੱਛਮੀ ਲੋਕਾਂ ਦੇ ਜਦੋਂ ਉਹ ਰੰਗੀਆਂ ਖੁੰਭਾਂ ਖਾਂਦੇ ਹਨ, ਵੈਦ ਜੀ ਨੇ ਮੈਨੂੰ ਇਹ ਵੀ ਦਸਿਆ ਕਿ ਕਈ ਕਿਸਮ ਦੀਆਂ ਖੁੰਭਾਂ ਹੁੰਦੀਆਂ ਹਨ ਜਿਨ੍ਹਾਂ ਦਾ ਅਸਰ ਇਕੋ ਜਿਹਾ ਹੀ ਹੁੰਦਾ ਹੈ। ਉਨ੍ਹਾਂ ਨੇ ਦਸਿਆ ਕਿ ਸੋਮ ਦੀ ਵੇਲ ਖੁੰਭ ਪ੍ਰਣਾਲੀ ਦੀ ਨਹੀਂ ਹੈ ਇਸ ਦੇ ਵਿਪਰੀਤ ਇਹ ਇਕ ਰਸੀਲੀ ਪਦਾਰਥ ਹੈ। ਪੁਰਾਤਨ ਆਯੁਰਵੈਦਿਕ ਪੁਸਤਕਾਂ ਵਿਚ ਖੁੰਬਾਂ ਦੀਆਂ ਬਹੁਤ ਸਾਰੀਆਂ ਕਿਸਮਾਂ ਦਿਤੀਆਂ ਹੋਈਆਂ ਹਨ, ਉਨ੍ਹਾਂ ਦੇ ਵੱਖ-ਵੱਖ ਰੰਗ ਆਕਾਰ ਅਤੇ ਉਹ ਕਿਵੇਂ ਵਰਤੇ ਜਾਂਦੇ ਹਨ। ਗ੍ਰੰਥਾਂ ਵਿਚ ਇਹ ਵੀ ਲਿਖਿਆ ਹੋਇਆ ਹੈ ਕਿ ਇਹ ਮਾਨਸਿਕ ਅਨੁਭਵਾਂ ਲਈ ਵਰਤੇ ਜਾਂਦੇ ਰਹੇ ਹਨ ਭਾਵੇਂ ਥੋਹਰ ਅਤੇ ਰਸਦਾਰ ਬੂਟੀਆਂ ਦੀਆਂ ਪੁਸਤਕਾਂ ਵਿਚ ਇਸ ਦਾ ਨਾਮ ਨਹੀਂ ਦਿਤਾ ਗਿਆ, ਬਾਕੀ ਦੀਆਂ ਰਸਦਾਰ ਬੂਟੀਆਂ ਅਤੇ ਵੇਲਾਂ ਇਸ ਤਰ੍ਹਾਂ ਦਾ ਪ੍ਰਭਾਵ ਨਹੀਂ ਪੈਦਾ ਕਰਦੀਆਂ, ਕੁਝ ਹੋਰ ਵੀ ਜੜ੍ਹੀਆਂ ਬੂਟੀਆਂ ਹਨ ਜਿਵੇਂ ਕਿ ਅਮੀਨ ਮੁਸਕਰੀਆ, ਧਤੂਰਾ ਜਿਹੜੀਆਂ ਕਿ ਜ਼ਹਿਰੀ ਹਨ ਪਰ ਜੇ ਥੋੜ੍ਹੀ ਮਾਤਰਾ ਵਿਚ ਲਈਆਂ ਜਾਣ ਤਾਂ ਮਨੋਭ੍ਰਾਂਤੀ ਪੈਦਾ ਕਰਦੀਆਂ ਹਨ, ਇਨ੍ਹਾਂ ਦੀ ਵਰਤੋਂ ਕਰਨ ਦੀ ਮਾਤਰਾ ਜਾਣ ਲੈਣਾ ਜ਼ਰੂਰੀ ਹੈ।

ਸਿਆਣਿਆਂ ਨੇ ਸੋਮ ਰਸ ਬਾਰੇ, ਪਾਰੇ ਬਾਰੇ ਬਹੁਤ ਕੁਛ ਲਿਖਿਆ ਹੋਇਆ ਹੈ ਇਨ੍ਹਾਂ ਤੋਂ ਬਣਨ ਵਾਲੀਆਂ ਨਸ਼ੇ ਵਾਲੀਆਂ ਪਦਾਰਥਾਂ ਦਾ ਵਰਣਨ ਸੈਂਕੜੇ ਤਰੀਕਿਆਂ ਨਾਲ ਕੀਤਾ ਗਿਆ ਹੈ। ਇਨ੍ਹਾਂ ਦੀ ਵਰਤੋਂ ਯੋਗ ਦੀ ਕਿਸੇ ਪ੍ਰਣਾਲੀ ਵਿਚ ਵੀ ਉਚਿਤ ਨਹੀਂ ਦਸੀ ਗਈ। ਬਹੁਤ ਸਾਰੇ ਘਟੀਆਂ ਦਰਜੇ ਦੇ ਸਾਧੂ ਇਨ੍ਹਾਂ ਪਦਾਰਥਾਂ ਦੀ ਵਰਤੋਂ ਬਿਨਾਂ ਚੰਗੀ ਤਰ੍ਹਾਂ ਜਾਣੇ ਕਰਦੇ ਹਨ, ਇਹੋ ਜਿਹੇ

ਮੈਨੂੰ ਨਿਉਲੀ ਕਰਨ ਨੂੰ ਕਿਹਾ (ਬਹੁਤ ਸਾਰਾ ਪਾਣੀ ਪੀ ਲੈਣਾ ਫੇਰ ਉਸ ਨੂੰ ਕੱਢ ਦੇਣਾ) ਇਸ ਨਾਲ ਮੈਨੂੰ ਥੋੜ੍ਹਾ ਫਰਕ ਪਿਆ। ਇਸ ਤਜਰਬੇ ਨੇ ਉਤਰ ਕਾਸ਼ੀ ਦੇ ਓਜੈਨੀ ਆਸ਼ਰਮ ਦੇ ਸਾਰੇ ਪ੍ਰੋਗਰਾਮ ਵਿਚ ਵਿਘਨ ਪਾ ਦਿਤਾ, ਮੈਨੂੰ ਸਮਝ ਨਹੀਂ ਸੀ ਆ ਰਿਹਾ ਕਿ ਮੈਂ ਸ਼ਿਸ਼ਾਂ ਨੂੰ ਇਸ ਗੱਲ ਬਾਰੇ ਕਿਵੇਂ ਸਮਝਾਵਾਂ।

ਕਈ ਸਾਲਾਂ ਦੇ ਨਰੀਖਣ ਮਗਰੋਂ ਮੈਂ ਇਹ ਕਹਿ ਸਕਦਾ ਹਾਂ ਕਿ ਇਹ ਨਸ਼ੇ ਵਾਲੀਆਂ ਦਵਾਈਆਂ ਦਾ ਨੁਕਸਾਨ ਕਿਤੇ ਵੱਧ ਹੈ, ਫਾਇਦਾ ਤਾਂ ਭਾਵੇਂ ਮਾੜਾ ਮੋਟਾ ਹੀ ਹੁੰਦਾ ਹੋਵੇ ਜਿਹੜੇ ਮਾਨਸਿਕ ਤੌਰ ਤੇ ਇਸ ਲਈ ਤਿਆਰ ਨਹੀਂ ਹੁੰਦੇ ਉਨ੍ਹਾਂ ਦਾ ਅਨੁਭਵ ਨਖੇਧੀ ਵਾਲਾ ਹੀ ਹੋਵੇਗਾ, ਲੈਣ ਤੋਂ ਇਕ ਦਮ ਬਾਦ ਜਾਂ ਦੇਰ ਨਾਲ। ਜਿਹੜੇ ਮਾਨਸਿਕ ਤੌਰ ਤੇ ਠੀਕ ਹਨ ਸਾਧਕ ਬਣਨ ਦਾ ਨਿਸ਼ਚਾ ਰਖਦੇ ਹਨ ਉਨ੍ਹਾਂ ਨੂੰ ਇਨ੍ਹਾਂ ਚੀਜ਼ਾਂ ਦੀ ਲੋੜ ਹੀ ਨਹੀਂ।

ਉਸ ਦਾ ਕੀ ਗੁਣ ਜੇ ਸਰੀਰ ਉਤੇ ਉਸ ਦਾ ਮਾੜਾ ਅਸਰ ਹੋ ਰਿਹਾ ਹੋਵੇ। ਲੰਬੀ ਉਦਾਸੀਨਤਾ ਇਨ੍ਹਾਂ ਦਵਾਈਆਂ ਦਾ ਅਸਰ ਹੈ, ਖਾਸ ਤੌਰ ਤੇ ਜੇ ਖ਼ੁਰਾਕ ਦਾ ਖਾਸ ਧਿਆਨ ਨਾ ਰਖਿਆ ਜਾਵੇ ਅਤੇ ਮਨ ਨੂੰ ਪਹਿਲਾਂ ਤੋਂ ਸੁਭਾਅ ਨਾ ਹੋਵੇ। ਪੌਸ਼ਟਿਕ ਖ਼ੁਰਾਕ, ਬੜਾ ਹੀ ਸ਼ਾਂਤ ਵਾਤਾਵਰਣ, ਮੰਤਰ ਤੇ ਗਿਆਨਵਾਨ ਦੀ ਨਿਗਰਾਨੀ, ਇਹ ਸਾਰੀਆਂ ਗੱਲਾਂ ਸੋਮ ਰਸ ਦੀ ਵਰਤੋਂ ਵਾਸਤੇ ਅਤਿ ਜ਼ਰੂਰੀ ਹਨ।

ਜਿਹੜੇ ਵੈਦ ਜੀ ਨੂੰ ਮੈਂ ਮਿਲਿਆ ਸੀ ਉਹ ਦਸਦੇ ਸਨ ਕਿ ਉਨ੍ਹਾਂ ਨੇ ਵੀ ਇਸ ਦੀ ਵਰਤੋਂ ਕੀਤੀ ਸੀ, ਉਹ ਇਸ ਨੂੰ ਸੋਮ ਰਸ ਕਹਿੰਦੇ ਸਨ (ਮੇਰੇ ਕੋਲ ਕੋਈ ਇਹੋ ਜਿਹਾ ਤਰੀਕਾ ਨਹੀਂ ਸੀ ਕਿ ਮੈਂ ਇਸ ਗੱਲ ਨੂੰ ਸਿੱਧ ਕਰ ਸਕਦਾ ਕਿ ਸੱਚੀ ਹੀ ਵਡੇਰੇ ਸੋਮ ਰਸ ਹੀ ਪੀਂਦੇ ਹਨ) ਉਨ੍ਹਾਂ ਨੇ ਦਸਿਆ ਕਿ ਇਸ ਦਾ ਪ੍ਰਭਾਵ ਬੜਾ ਸੁਹਾਵਣਾ ਤੇ ਬੁਲੰਦੀ ਦਾ ਅਹਿਸਾਸ ਕਰਾਉਣ ਵਾਲਾ ਹੁੰਦਾ ਹੈ ਪਰ ਜੇ ਇਸ ਦੀ ਵਰਤੋਂ ਲਗਾਤਾਰ ਕੀਤੀ ਜਾਵੇ ਤਾਂ ਇਹ ਉਦਾਸੀਨਤਾ ਲਿਆਉਂਦਾ ਹੈ। ਉਨ੍ਹਾਂ ਨੇ ਇਹ ਵੀ ਕਿਹਾ ਕਿ ਲਗਾਤਾਰ ਵਰਤੋਂ ਕਰਨ ਵਾਲਾ ਸੁਭਾਅ ਵੀ ਬਣ ਜਾਂਦਾ ਹੈ, ਆਦਤ ਪੈ ਜਾਂਦੀ ਹੈ। ਪਰ ਉਨ੍ਹਾਂ ਨੇ ਮੈਨੂੰ ਬਹੁਤ ਕਹਿ ਕੇ ਇਕ ਵਾਰੀ ਵਰਤਣ ਲਈ ਮਨਾ ਹੀ ਲਿਆ, ਇਹ ਕਹਿ ਕੇ, "ਇਹ ਬਹੁਤ ਹੀ ਕਮਾਲ ਦੀ ਚੀਜ਼ ਹੈ, ਤੂੰ ਕਦੀ ਇਹੋ ਜਿਹਾ ਅਨੁਭਵ ਕੀਤਾ ਹੀ ਨਹੀਂ ਹੋਵੇਗਾ।"

ਇਕ ਦਿਨ ਸਵੇਰੇ ਉਨ੍ਹਾਂ ਨੇ 'ਅਸ਼ਟ ਵਰਗਾਂ' (ਅੱਠ ਬੂਟੀਆਂ) ਦਾ ਰਸ ਬਣਾਇਆ, ਸੋਮ ਰਸ ਵੀ ਉਸ ਵਿਚ ਮਿਲਾ ਦਿਤਾ। ਅਸੀਂ ਦੋਨਾਂ ਨੇ ਇਹ ਪੀਤਾ ਇਹ ਥੋੜ੍ਹਾ ਕੌੜਾ ਤੇ ਖੱਟਾ ਸੀ। ਥੋੜ੍ਹੀ ਦੇਰ ਬਾਦ ਉਹ ਝੂੰਮਣ ਲਗ ਪਿਆ, ਗਾਉਣ ਲਗ ਪਿਆ ਫੇਰ ਕਪੜੇ ਲਾਹ ਕੇ ਨਚਣ ਲਗ ਪਿਆ। ਮੈਨੂੰ ਸਖਤ ਸਿਰ ਦਰਦ ਸ਼ੁਰੂ ਹੋ ਗਿਆ ਮੈਨੂੰ ਇਸ ਤਰ੍ਹਾਂ ਲਗ ਰਿਹਾ ਸੀ ਕਿ ਮੇਰਾ ਸਿਰ ਫਟ ਜਾਣਾ ਹੈ, ਮੈਂ ਆਪਣੇ ਸਿਰ ਨੂੰ ਦੋਨੋਂ ਹੱਥਾਂ ਵਿਚ ਫੜ ਕੇ ਬੈਠ ਗਿਆ। ਮੇਰਾ ਗੜਵਈ ਬੜਾ ਹੈਰਾਨ ਸੀ ਕਿ ਸਾਨੂੰ ਦੋਨਾਂ ਨੂੰ ਕੀ ਹੋ ਗਿਆ ਹੈ, ਉਹ ਆਪਣਾ ਸਿਰ ਹਿਲਾ ਕੇ ਕਹਿਣ ਲੱਗਿਆ, "ਰੱਬਾ! ਇਕ ਬਾਹਰ ਨਚ ਰਿਹਾ ਹੈ ਇਕ ਕੋਨੇ ਵਿਚ ਸਿਰ ਫੜ ਕੇ ਬੈਠਾ ਹੈ" ਮੈਨੂੰ ਐਨੀ ਬੇਚੈਨੀ ਹੋਈ, ਮੈਨੂੰ ਲੱਗੇ ਕਿ ਮੈਂ ਗੰਗਾ ਵਿਚ ਛਾਲ ਮਾਰ ਦਿਆਂ, ਪਾਰ ਕਰਕੇ ਜੰਗਲ ਵਿਚ ਚਲਾ ਜਾਵਾਂ। ਇਹ ਬਹੁਤ ਅਵਿਵਸਥ ਅਨੁਭਵ ਸੀ। ਜਿਵੇਂ ਹੀ ਉਹ ਵੈਦ ਜੀ ਨੱਚਣ ਲੱਗੇ, ਕਹਿੰਦੇ ਮੈਂ ਤਾਂ ਸ਼ਿਵ ਜੀ ਹਾਂ, ਸੰਸਾਰ ਦਾ ਚਾਲਕ ਉਚੀ-ਉਚੀ ਕਹਿਣ ਲੱਗਾ, "ਮੇਰੀ ਪਾਰਵਤੀ ਕਿਥੇ ਹੈ? ਮੈਂ ਉਸ ਨੂੰ ਪਿਆਰ ਕਰਨਾ ਚਾਹੁੰਦਾ ਹਾਂ।" ਇਸ ਅਨੁਭਵ ਨੇ ਜਿੰਨੇ ਵਿਦਿਆਰਥੀ ਮੇਰੇ ਕੋਲ ਆਏ ਹੋਏ ਸਨ ਉਨ੍ਹਾਂ ਨੂੰ ਬਹੁਤ ਅਸ਼ਾਂਤ ਕਰ ਦਿਤਾ ਉਨ੍ਹਾਂ ਨੇ ਉਸ ਨੂੰ ਪਕੜਨਾ ਚਾਹਿਆ ਪਰ ਉਸ ਦੇ ਅੰਦਰ ਐਨਾ ਜ਼ੋਰ ਆਇਆ ਹੋਇਆ ਸੀ ਕਿ ਉਹ ਬੇਕਾਬੂ ਸੀ ਉਹ ਭਾਵੇਂ ਪਤਲੇ-ਦੁਬਲੇ ਸੀ ਪਰ ਉਸ ਨੇ ਸਾਰਿਆਂ ਨੂੰ ਵਾਰੀ-ਵਾਰੀ ਢਾਹ ਮਾਰਿਆ, ਮੈਂ ਇਹ ਸਭ ਕੁਝ ਕਮਰੇ ਦੀ ਖਿੜਕੀ ਵਿਚੋਂ ਦੇਖਦਾ ਰਿਹਾ ਪਰ ਬਾਹਰ ਨਹੀਂ ਆਇਆ ਕਿਉਂਕਿ ਮੇਰਾ ਸਿਰ ਬੜਾ ਭਾਰੀ ਹੋਇਆ ਪਿਆ ਸੀ। ਇਕ ਸਵਾਮੀ ਕੋਸਾ ਪਾਣੀ ਲੈ ਕੇ ਆਏ ਤੇ

ਵਿਚ ਸੀ, ਬਹੁਤ ਦੇਰ ਓਥੇ ਰਹੇ।

ਉਨ੍ਹਾਂ ਨੇ ਈਸਾਈਆਂ ਦੀ ਬਾਈਬਲ ਮੈਨੂੰ ਪੜ੍ਹਾਈ ਇਹ ਹੀ ਨਹੀਂ ਉਨ੍ਹਾਂ ਨੇ ਮੈਨੂੰ ਭਗਵਤ ਗੀਤਾ ਅਤੇ ਬਾਈਬਲ ਦਾ ਤੁਲਨਾਤਮਕ ਅਭਿਆਸ ਵੀ ਕਰਾਇਆ। ਉਹ ਕਹਿਣ ਲੱਗੇ, "ਸਵੇਰ ਵੇਲੇ ਜਿਹੜਾ ਸੰਦੇਸ਼ ਦਿਤਾ ਜਾਂਦਾ ਹੈ ਉਹ ਕ੍ਰਿਸ਼ਨ ਜੀ ਦਾ ਹੁੰਦਾ ਹੈ, ਦੁਪਹਿਰ ਦਾ ਮਹਾਤਮਾ ਬੁੱਧ ਦਾ ਹੁੰਦਾ ਹੈ, ਜਿਹੜਾ ਸੰਦੇਸ਼ ਸ਼ਾਮ ਨੂੰ ਦਿਤਾ ਜਾਂਦਾ ਹੈ ਉਹ ਈਸਾ ਜੀ ਦਾ ਹੁੰਦਾ ਹੈ। ਇਨ੍ਹਾਂ ਸਾਰਿਆਂ ਵਿਚ ਕੋਈ ਭੇਦ ਨਹੀਂ ਹੈ, ਈਸਾ ਜੀ ਦਇਆ ਦੇ ਪੁੰਜ ਹਨ, ਮਹਾਤਮਾ ਬੁੱਧ ਬ੍ਰਹਮਗਿਆਨੀ, ਕ੍ਰਿਸ਼ਨ ਜੀ ਸੰਪੂਰਨ ਹਨ ਇਨ੍ਹਾਂ ਸਾਰਿਆਂ ਨੇ ਸਮੇਂ ਦੇ ਅਨੁਸਾਰ ਆਪਣੇ ਸੰਦੇਸ਼ ਦਿਤੇ ਹਨ ਅਤੇ ਲੋਕਾਂ ਨੇ ਉਹ ਜੀਵਨ ਵਿਚ ਢਾਲੇ ਕਿਉਂਕਿ ਲੋਕਾਂ ਨੂੰ ਉਨ੍ਹਾਂ ਦੀ ਜ਼ਰੂਰਤ ਸੀ ਉਹ ਚਾਹੁੰਦੇ ਸਨ ਅਤੇ ਉਨ੍ਹਾਂ ਸੰਦੇਸ਼ਾਂ ਲਈ ਤਤਪਰ ਸਨ। ਇਹ ਮਹਾਨ ਹਸਤੀਆਂ ਉਸ ਇਕ ਸਚਾਈ ਦੀਆਂ ਪ੍ਰਤੀਕ ਸਨ, ਉਹ ਸਚਾਈ ਜਿਹੜੀ ਵੱਖ-ਵੱਖ ਰੂਪਾਂ ਵਿਚ ਆਪਣੇ ਆਪ ਨੂੰ ਪ੍ਰਗਟ ਕਰਦੀ ਹੈ ਤੇ ਸੰਸਾਰ ਵਿਚ ਆਉਂਦੀ ਹੈ, ਜਦੋਂ ਵੀ ਉਸ ਦੀ ਲੋੜ ਹੋਵੇ, ਵਿਵੇਕੀ ਪੁਰਸ਼ ਬ੍ਰਹਮਗਿਆਨੀ ਸਦਾ ਹੀ ਸਾਰੇ ਮਜ਼ਹਬਾਂ ਦਾ ਸਤਿਕਾਰ ਕਰਦੇ ਆਏ ਹਨ।

ਸਾਧੂ ਸੁੰਦਰ ਸਿੰਘ ਜੀ ਬੜੇ ਹੀ ਪਿਆਰੇ, ਦਇਆਵਾਨ ਅਤੇ ਬੜੀ ਪੂਰਨ ਆਤਮਾ ਸਨ। ਮੈਂ ਉਨ੍ਹਾਂ ਦਾ ਬੜਾ ਹੀ ਸਤਿਕਾਰ ਕਰਦਾ ਸੀ ਅਤੇ ਉਨ੍ਹਾਂ ਨੂੰ ਆਪਣਾ ਗੁਰੂ ਕਹਿੰਦਾ ਸੀ। ਇਕ ਵਾਰੀ ਉਨ੍ਹਾਂ ਨੇ ਮੈਨੂੰ ਬੋਧੀਆਂ ਅਤੇ ਈਸਾਈਆਂ ਉੱਤੇ ਬਹੁਤ ਸੋਹਣੀ ਤਰ੍ਹਾਂ ਤੁਲਨਾਤਮਕ ਦ੍ਰਿਸ਼ਟਾਂਤ ਦੇ ਕੇ ਸਮਝਾਇਆ। ਉਨ੍ਹਾਂ ਨੇ ਦਸਿਆ ਈਸਾਈ ਮਜ਼ਹਬ ਯਹੂਦੀ ਮਤ ਤੋਂ ਨਿਕਲਿਆ ਹੈ, ਬਿਲਕੁਲ ਉਸ ਤਰ੍ਹਾਂ ਹੀ ਜਿਸ ਤਰ੍ਹਾਂ ਬੋਧੀ ਮਜ਼ਹਬ ਹਿੰਦੂ ਮਜ਼ਹਬ ਦਾ ਬੱਚਾ ਹੋਵੇ। ਇਹ ਦੋ ਮਜ਼ਹਬ ਸੰਸਾਰ ਦੇ ਬੜੇ ਵੱਡੇ ਮਜ਼ਹਬ ਹਨ, ਵਿਭਿੰਨ ਹਨ, ਪੂਰਨ ਹਨ, ਇਨ੍ਹਾਂ ਨੇ ਪਿਛਲੀਆਂ ਕੁਝ ਸਦੀਆਂ ਵਿਚ ਬੜੇ ਰੂਪ ਧਾਰਨ ਕੀਤੇ ਹਨ ਜੋ ਸ੍ਰੇਸ਼ਟ ਮਜ਼ਹਬਾਂ ਵਿਚ ਦੇਖਣ ਵਿਚ ਆਉਂਦੇ ਹਨ। ਦੇਹ ਅਧਿਆਸ ਨੂੰ ਦੋਵੇਂ ਹੀ ਅਸਵੀਕਾਰ ਕਰਦੇ ਹਨ ਉਨ੍ਹਾਂ ਅਨੁਸਾਰ ਦੇਹ ਦਾ ਅਹਿਸਾਸ ਤਾਂ ਜਾਨਵਰਾਂ ਨੂੰ ਅਤੇ ਪਾਮਰ ਅਵਸਥਾ ਵਾਲਿਆਂ ਨੂੰ ਹੀ ਹੁੰਦਾ ਹੈ, ਦੋਨੋਂ ਮਜ਼ਹਬਾਂ ਅਨੁਸਾਰ ਹਿੰਸਾ ਅਤੇ ਦੇਹ ਅਧਿਆਸ ਸਾਰੀਆਂ ਬੁਰਿਆਈਆਂ ਦੀ ਜੜ੍ਹ ਹੈ। ਪਾਪ ਅਤੇ ਸੁਆਰਥ ਮਨੁੱਖ ਨੂੰ ਨਿਰਾਸਵਾਦੀ ਬਣਾ ਦਿੰਦਾ ਹੈ। ਦੋਨੋਂ ਹੀ ਮਜ਼ਹਬ ਦਇਆ ਅਤੇ ਦੁਖ ਨੂੰ ਬਹੁਤ ਹੀ ਸਕਾਰਾਤਮਕ ਮੰਨਦੇ ਹਨ। ਦੋਨੋਂ ਹੀ ਪ੍ਰੇਮ ਨੂੰ ਬਹੁਤ ਹੀ ਉਚਾ ਸਥਾਨ ਦਿੰਦੇ ਹਨ। ਏਥੇ ਤਕ ਕਿ ਪ੍ਰੇਮ ਵਿਚ, ਦੂਸਰਿਆਂ ਦੀ ਸੇਵਾ ਵਿਚ ਮਰਨਾ ਵੀ ਕਬੂਲਦੇ ਹਨ। ਦੋਨੋਂ ਹੀ ਨਿਸੁਆਰਥੀ ਪ੍ਰੇਮ ਨੂੰ ਅਤਿ ਅਵਸ਼ਕ ਹੀ ਨਹੀਂ ਸਮਝਦੇ, ਆਪਣੇ-ਆਪਣੇ ਸ਼ਰਧਾਲੂਆਂ ਨੂੰ ਵੀ ਪ੍ਰੇਮ ਨਾਲ ਸਵਾਰਨਾ ਚਾਹੁੰਦੇ ਹਨ। ਬੋਧੀਆਂ ਦੇ ਪ੍ਰੇਮ ਦਾ ਵਿਸਥਾਰ ਈਸਾਈਆਂ ਨਾਲੋਂ ਕਿਤੇ ਵਧੇਰੇ ਹੈ। ਈਸਾਈ ਕੇਵਲ ਮਾਨਵਤਾ ਤਕ ਹੀ ਆਪਣੇ ਆਪ ਨੂੰ ਸੀਮਤ ਰਖਦੇ ਹਨ, ਬੋਧੀਆਂ ਦੀ ਦਇਆ ਦਾ ਪਾਤਰ ਤਾਂ ਹਰ ਚੇਤਨ ਵਸਤੂ ਹੈ। ਈਸਾਈ ਜੀਵਨ ਦਾ ਨਰੀਖਣ ਅਧਿਆਤਮਕ ਅਸੂਲਾਂ ਤੇ ਕਰਦੇ ਹਨ ਅਤੇ ਵਿਸ਼ਵਾਸ਼ ਤੇ ਆ

# ਅਧਿਆਇ - ਅੱਠਵਾਂ

## ਸਾਰੇ ਧਰਮਾਂ ਤੋਂ ਪਰ੍ਹੇ

ਸੰਸਾਰ ਦੇ ਸਾਰੇ ਮਜ਼ਹਬ ਸਚਾਈ ਵਿਚੋਂ ਪੈਦਾ ਹੋਏ ਹਨ ਜੇ ਅਸੀਂ ਮਜ਼ਹਬ ਨੂੰ ਸਚਾਈ ਉਤੇ ਚਲੇ ਬਿਨਾਂ ਅਨੁਭਵ ਕਰਦੇ ਹਾਂ ਉਹ ਤਾਂ ਫੇਰ ਏਸ ਤਰ੍ਹਾਂ ਲਗੇਗਾ ਜਿਵੇਂ ਇਕ ਨੇਤਰਹੀਣ ਦੂਸਰੇ ਨੇਤਰਹੀਣ ਨੂੰ ਰਾਹ ਦਿਖਾ ਰਿਹਾ ਹੈ। ਜਿਹੜਾ ਵਾਹਿਗੁਰੂ ਦੇ ਪਿਆਰੇ ਹਨ ਉਹ ਸਾਰਿਆਂ ਨੂੰ ਪਿਆਰ ਕਰਦੇ ਹਨ। ਪ੍ਰੇਮ ਵਿਸ਼ਵ ਦਾ ਧਰਮ ਹੈ। ਦਿਆਲੂ, ਕ੍ਰਿਪਾਲੂ ਮਜ਼ਹਬ ਦੀਆਂ ਸੀਮਾ ਪਾਰ ਕਰਕੇ ਸਚਾਈ ਤਕ ਪਹੁੰਚ ਜਾਂਦੇ ਹਨ।

## ਹਿਮਾਲੀਆ ਦੇ ਇਕ ਈਸਾਈ ਸੰਤ

ਸਾਡੇ ਮੱਠ ਵਿਚ ਮੁਨੀ ਰਹਿੰਦੇ ਸੀ, ਉਨ੍ਹਾਂ ਨੂੰ ਈਸਾ ਜੀ ਬਾਰੇ ਬਹੁਤ ਗਿਆਨ ਸੀ। ਸਾਧੂ ਸੁੰਦਰ ਸਿੰਘ ਉਨ੍ਹਾਂ ਦਾ ਨਾਮ ਸੀ। ਜਦੋਂ ਉਹ ਮਦਰਾਸ ਜਾਂਦੇ, ਹਜ਼ਾਰਾਂ ਲੱਖਾਂ ਲੋਕੀ ਉਨ੍ਹਾਂ ਦੇ ਪ੍ਰਵਚਨ ਸਮੁੰਦਰ ਦੇ ਕੰਢੇ ਸੁਣਨ ਆਉਂਦੇ, ਅਸਲ ਵਿਚ ਲੋਕੀ ਉਨ੍ਹਾਂ ਨੂੰ ਪੱਛਮੀ ਦੇਸ਼ਾਂ ਤੋਂ ਵੀ ਹਵਾਈ ਜਹਾਜ਼ਾਂ ਤੇ ਉਨ੍ਹਾਂ ਨੂੰ ਸੁਣਨ ਆਉਂਦੇ ਸਨ, ਉਨ੍ਹਾਂ ਦਾ ਜਨਮ ਅੰਮ੍ਰਿਤਸਰ ਵਿਚ ਸਿੱਖ ਪਰਿਵਾਰ ਵਿਚ ਹੋਇਆ ਸੀ।

ਜਦੋਂ ਹਾਲੇ ਉਹ ਛੋਟੇ ਹੀ ਸਨ ਤਾਂ ਰਾਤ ਨੂੰ ਉਨ੍ਹਾਂ ਨੂੰ ਅਕਸਰ ਇਕ ਦ੍ਰਿਸ਼ ਰੋਜ਼ ਦਿਸਦਾ ਸੀ, ਉਹ ਇਕ ਛੋਟੇ ਬੱਚੇ ਸਨ ਇਹ ਬਿਲਕੁਲ ਨਹੀਂ ਜਾਣਦੇ ਸਨ ਕਿ ਇਹ ਇਕ ਸੁਪਨਾ ਹੈ ਜਾਂ ਕੋਈ ਚੀਜ਼ ਉਨ੍ਹਾਂ ਦਾ ਪੱਥ ਪਰਦਰਸ਼ਕ ਕਰ ਰਹੀ ਹੈ ਜਾਂ ਕੋਈ ਹੋਰ ਓਪਰੀ ਚੀਜ਼, ਉਨ੍ਹਾਂ ਨੂੰ ਕੁਝ ਵੀ ਸਮਝ ਨਹੀਂ ਸੀ। ਪਰ ਕੋਈ ਉਨ੍ਹਾਂ ਨੂੰ ਇਹ ਕਹਿੰਦਾ, "ਉਠ ਚਲ ਹਿਮਾਲੀਆ ਵਲ ਚਲ। ਉਹ ਸੌਣ ਤੋਂ ਟਲਦੇ ਰਹਿੰਦੇ ਜਦੋਂ ਤਕ ਕਿ ਥੱਕ ਕੇ ਆਪੇ ਅੱਖਾਂ ਬੰਦ ਨਾ ਹੋ ਜਾਂਦੀਆਂ। ਜਦੋਂ ਹੀ ਨੀਂਦਰ ਆਉਂਦੀ, ਉਹ ਦ੍ਰਿਸ਼ ਸਾਮ੍ਹਣੇ ਆ ਜਾਂਦਾ ਅਤੇ ਅਵਾਜ਼ ਆਉਂਦੀ, "ਕੀ ਤੂੰ ਮੈਨੂੰ ਸੁਣਨ ਨੂੰ ਤਿਆਰ ਹੈ?" ਮੈਂ ਤੇਰੀ ਰੱਖਿਅਕ ਹਾਂ, ਤੇਰੇ ਲਈ ਹੋਰ ਕੋਈ ਰਸਤਾ ਨਹੀਂ।

ਉਨ੍ਹਾਂ ਨੂੰ ਕੋਈ ਪਤਾ ਨਹੀਂ ਸੀ ਕਿ ਕੌਣ ਹੈ ਜਿਹੜਾ ਇਸ ਤਰ੍ਹਾਂ ਸੁਪਨੇ ਵਿਚ ਆਉਂਦਾ ਹੈ ਉਨ੍ਹਾਂ ਨੇ ਬੜੇ ਲੋਕਾਂ ਤੋਂ ਪੁਛਿਆ, ਜਾਣਨਾ ਚਾਹਿਆ। ਇਕ ਨੇ ਕਿਹਾ ਇਹ ਈਸਾ ਜੀ ਹਨ, ਦੂਸਰੇ ਨੇ ਕਿਹਾ ਕ੍ਰਿਸ਼ਨ ਜੀ ਹਨ, ਤੀਸਰੇ ਨੇ ਕਿਹਾ ਮਹਾਤਮਾ ਬੁੱਧ ਹਨ, ਪਰ ਜਦੋਂ ਉਨ੍ਹਾਂ ਨੇ ਈਸਾ ਜੀ ਦੀ ਫੋਟੋ ਦੇਖੀ ਤਾਂ ਕਹਿਣ ਲੱਗੇ ਇਹ ਹਨ ਗੁਰੂ ਜਿਹੜੇ ਰੋਜ਼ ਮੇਰੇ ਸੁਪਨੇ ਵਿਚ ਆਉਂਦੇ ਹਨ, ਆ ਕੇ ਜਗਾਉਂਦੇ ਹਨ, ਘੜੀ-ਘੜੀ ਹਰ ਰੋਜ਼ ਈਸਾ ਜੀ ਉਨ੍ਹਾਂ ਦੇ ਸੁਪਨੇ ਵਿਚ ਆਉਂਦੇ ਅਤੇ ਕਹਿੰਦੇ, "ਮੇਰੇ ਬੇਟੇ! ਤੂੰ ਦੇਰ ਕਿਉਂ ਕਰ ਰਿਹਾ ਹੈਂ?" ਆਖਰਕਾਰ ਇਕ ਦਿਨ ਉਹ ਬਿਨਾਂ ਕਿਸੇ ਨੂੰ ਦੱਸਿਆਂ ਘਰ ਬਾਹਰ ਛੱਡ ਕੇ ਹਿਮਾਲੀਆ ਚਲੇ ਗਏ ਅਤੇ ਬੜੀ ਦੇਰ ਉਥੇ ਹੀ ਰਹੇ। ਉਹ ਸਾਡੇ ਮੱਠ ਵਿਚ ਜਿਹੜਾ ਇਕ ਗੁਫਾ

ਵਿਵੇਕੀਆਂ ਦਾ ਰਸਤਾ ਬਹੁਤ ਉਚਾ ਹੈ ਉਨ੍ਹਾਂ ਨੇ ਬਹੁਤ ਸਾਰੇ ਪੁਰਾਣੇ ਧਰਮਾਂ ਦੀ ਨੀਂਹ ਰੱਖੀ ਹੈ। ਕੀ ਇਹੋ ਜਿਹਾ ਕੋਈ ਮਜ਼ਹਬ ਹੈ ਜਿਹੜਾ ਵੇਦਾਂ ਵਿਚ ਨਾ ਹੋਵੇ, ਉਸ ਦੇ ਸਦਾਚਾਰ, ਨੈਤਿਕਤਾ, ਫਿਲੋਸਫੀ ਮਨੁੱਖ ਦਾ ਸ੍ਰਿਸ਼ਟੀ ਨਾਲ ਸਬੰਧ ਨਾ ਦਸਿਆ ਗਿਆ ਹੋਵੇ। ਵੇਦ ਜਿਹੜੇ ਕਿ ਸਭ ਤੋਂ ਪੁਰਾਣਾ ਮਾਨਵਤਾ ਦਾ ਰਿਕਾਰਡ ਹਨ, ਬੋਧੀਆਂ ਦੇ, ਈਸਾਈਆਂ ਦੇ ਸਾਰੇ ਸਿਧਾਂਤ ਵੇਦਾਂ ਵਿਚ ਮੌਜੂਦ ਹਨ। ਵੇਦਾਂ ਦੇ ਅੰਤਮ ਭਾਗ ਨੂੰ ਉਪਨਿਸ਼ਦ ਕਿਹਾ ਜਾਂਦਾ ਹੈ। ਇਨ੍ਹਾਂ ਉਪਨਿਸ਼ਦਾਂ ਵਿਚ ਰਿਸ਼ੀਆਂ-ਮੁਨੀਆਂ, ਵਿਵੇਕੀਆਂ ਦੇ ਪ੍ਰਵਚਨ ਹਨ ਉਨ੍ਹਾਂ ਦੀਆਂ ਵੱਖ-ਵੱਖ ਵਿਆਖਿਆਵਾਂ ਹਨ। ਇਹ ਸਿਖਿਆਵਾਂ ਸਦਾ ਬਹਾਰ ਹਨ, ਅਟੱਲ, ਵਿਸ਼ਵ ਤੇ ਲਾਗੂ ਹੋਣ ਵਾਲੀਆਂ ਹਨ ਸਾਰਿਆਂ ਵਾਸਤੇ ਇਕੋ ਜਿਹੀਆਂ ਹਨ। ਵੇਦ ਕਿਸੇ ਇਕ ਵਿਅਕਤੀ ਦੀ ਰਚਨਾ ਨਹੀਂ ਹਨ। ਬਹੁਤ ਸਾਰੇ ਰਿਸ਼ੀਆਂ ਮੁਨੀਆਂ ਨੇ ਸਮਾਧੀਆਂ ਵਿਚੋਂ ਜੋ ਸਚਾਈਆਂ ਪ੍ਰਾਪਤ ਕੀਤੀਆਂ ਉਹ ਇਨ੍ਹਾਂ ਵਿਚ ਅੰਕਿਤ ਹਨ। ਇਨ੍ਹਾਂ ਵਿਚੋਂ ਸੱਤ ਵੱਖ-ਵੱਖ ਗਿਆਨ ਦੇ ਫੁਹਾਰੇ ਨਿਕਲੇ ਜੋ ਬਾਦ ਵਿਚ ਨਦੀਆਂ ਬਣੀਆਂ ਅਤੇ ਇਹ ਗਿਆਨ ਦੀਆਂ ਨਦੀਆਂ ਵਿਸ਼ਵ ਲਈ ਹਨ।

ਵੇਦਾਂ ਦੇ ਗਿਆਨ ਦੇ ਰੱਖਿਅਕ ਆਰੀਆ ਲੋਕ ਸਨ। ਪ੍ਰਸ਼ਨ ਇਹ ਹੈ ਕਿ ਵੇਦਾਂ ਨੂੰ ਅੱਜ ਕੌਣ ਮੰਨ ਕੇ ਚਲਦਾ ਹੈ। ਵੇਦਾਂ ਵਿਚ ਬਹੁਤ ਸਾਰੇ ਰਸਤੇ ਦੱਸੇ ਗਏ ਹਨ। ਜਿਹੜੇ ਤਿਆਗ ਦਾ ਰਸਤਾ ਨਹੀਂ ਅਪਣਾਅ ਸਕਦੇ, ਉਨ੍ਹਾਂ ਨੂੰ ਇਹ ਜਾਣ ਲੈਣਾ ਚਾਹੀਦਾ ਹੈ ਕਿ ਕਰਮ ਮਨੁੱਖ ਨੂੰ ਜਕੜ ਲੈਂਦੇ ਹਨ ਅਤੇ ਕਰਮਾਂ ਤੋਂ ਛੁਟਕਾਰਾ ਪਾਉਣ ਦਾ ਕੋਈ ਤਰੀਕਾ ਨਹੀਂ। ਕਰਮ, ਕਾਰਣ ਅਤੇ ਫਲ ਦੋ ਧਾਰੀ ਤਲਵਾਰ ਹੋ ਜਾਂਦੇ ਹਨ ਇਨ੍ਹਾਂ ਨੂੰ ਨਿਖੇੜਨਾ ਔਖਾ ਹੋ ਜਾਂਦਾ ਹੈ। ਬਿਨਾਂ ਡੂੰਘੀ, ਸ਼ਰਧਾ, ਪ੍ਰੇਮ ਦੇ ਕਰਮਾਂ ਰਾਹੀਂ ਮੁਕਤੀ ਨਹੀਂ ਮਿਲ ਸਕਦੀ। ਕਰਮ ਮੁਕਤੀ ਦੇ ਰਾਹ ਤੇ ਬੰਧਨ ਹਨ, ਚੌਰਾਸੀ ਦੇ ਗੇੜ ਦੀ ਫਿਲੋਸਫੀ ਕਰਮਾਂ ਦੇ ਗੇੜ੍ਹ ਤੋਂ ਵੱਖ ਨਹੀਂ ਕੀਤੀ ਜਾ ਸਕਦੀ ਇਹ ਦੋਨੋਂ ਇਕੋ ਹੀ ਸਿੱਕੇ ਦੇ ਦੋ ਪਾਸੇ ਹਨ।

ਰਿਸ਼ੀਆਂ, ਮੁਨੀਆਂ ਦਾ ਰਸਤਾ, ਸਮਾਧੀ ਲਾਉਣੀ ਅਤੇ ਧਿਆਨ ਕਰਨਾ ਹੈ। ਇਹ ਤਿਆਗ ਹੁੰਦਿਆਂ ਹੋਇਆਂ ਵੀ ਸੰਸਾਰਕ ਜ਼ਰੂਰਤਾਂ ਪੂਰੀਆਂ ਕਰਦਾ ਹੈ। ਇਹ ਜੀਵਨ ਜੀਉਣ ਲਈ ਬੜੇ ਤਜਰਬੇ ਕੀਤੇ ਸਬਕ ਸਿਖਾਉਂਦਾ ਹੈ ਅਤੇ ਇਸ ਗੱਲ ਦੀ ਪ੍ਰੋੜ੍ਹਤਾ ਕਰਦਾ ਹੈ ਕਿ ਸੰਸਾਰ ਵਿਚ ਰਹਿੰਦਿਆਂ ਜੁਗਤੀ ਨਾਲ, ਨਿਰਸੁਆਰਥ ਹੋ ਕੇ ਆਪਣੀ ਡਿਊਟੀ ਕਰਦਿਆਂ, ਮਨੁੱਖ ਸਚਾਈ ਨੂੰ ਏਥੇ ਹੀ ਪ੍ਰਾਪਤ ਕਰ ਸਕਦਾ ਹੈ। ਈਸਾਈ ਵਾਹਿਗੁਰੂ ਦਾ ਪ੍ਰਕਾਸ਼ ਅੰਦਰ ਹੀ ਦਸਦੇ ਹਨ, ਬੋਧੀ ਨਿਰਵਾਣ ਦੀ ਗੱਲ ਕਰਦੇ ਹਨ, ਰਿਸ਼ੀਆਂ ਮੁਨੀਆਂ ਦਾ ਰਸਤਾ ਆਤਮ ਮਾਰਗ ਹੈ। ਰਿਸ਼ੀਆਂ ਦੇ ਰਸਤੇ ਤੇ, ਸੱਚ ਦੀ ਪ੍ਰਾਪਤੀ, ਪੂਰਨ ਦੀ ਪ੍ਰਾਪਤੀ, ਆਪਾ ਚੀਨਣ ਨਾਲ ਦੱਸੀ ਗਈ ਹੈ। ਬੋਧੀਆਂ, ਈਸਾਈਆਂ ਦੀ ਤਰ੍ਹਾਂ ਰਿਸ਼ੀਆਂ ਮੁਨੀਆਂ ਗਿਆਨੀਆਂ ਦਾ ਕੋਈ ਚਿੰਨ੍ਹ ਨਹੀਂ ਜਿਸ ਨਾਲ ਜਾਂ ਜਿਸ ਦੀ ਉਹ ਪੂਜਾ ਕਰਨ। ਆਪੇ ਤੋਂ ਆਤਮਾ ਤਕ ਫੇਰ ਵਿਸ਼ਵ ਆਤਮਾ ਤਕ ਹੀ ਰਿਸ਼ੀਆਂ ਦਾ, ਗਿਆਨੀਆਂ ਦਾ ਰਸਤਾ ਹੈ ਜਿਸ ਵਿਚ ਸਾਰੇ ਹੀ ਹਨ ਕੋਈ ਇਸ ਤੋਂ

ਕੇ ਰੁਕ ਜਾਂਦੇ ਹਨ ਜਿਥੇ ਬੋਧੀ, ਜੀਵਨ ਸਿੱਧ ਕਰਕੇ ਨਿਰਵਾਨ ਤੇ ਆ ਅਟਕਦੇ ਹਨ। ਬੋਧੀਆਂ ਦਾ ਤਿਆਗ ਸ਼ਾਂਤੀ ਦਾ ਮਾਰਗ ਦਰਸਾਉਂਦਾ ਹੈ ਈਸਾਈਆਂ ਦਾ ਤਿਆਗ ਅਨੰਦ ਸਿਖਾਉਂਦਾ ਹੈ, ਪਰ ਦੋਨੋਂ ਮਜ਼ਹਬਾਂ ਦੀ ਪਹੁੰਚ ਕੇਵਲ ਸ਼ਾਂਤੀ ਅਤੇ ਅਨੰਦ ਤਕ ਹੀ ਰਹਿ ਜਾਂਦੀ ਹੈ, ਜਿਹੜਾ ਕਿ ਸੰਸਾਰ ਨਾ ਦੇ ਸਕਦਾ ਹੈ, ਨਾ ਲੈ ਸਕਦਾ ਹੈ। ਬੋਧੀਆਂ ਦਾ ਜ਼ੋਰ ਈਸਾਈਆਂ ਦੀ ਤਰ੍ਹਾਂ ਹੁਕਮ ਉਤੇ ਹੈ, ਪਰ ਸਦਾਚਾਰੀ ਜੀਵਨ ਜੀਉਣ ਲਈ ਦੋਨੋਂ ਅਨੁਸ਼ਾਸ਼ਨ ਅਤੇ ਚੰਗੀਆਂ ਆਦਤਾਂ ਪਕਾਉਣ ਨੂੰ ਮਹਤੱਤਾ ਦਿੰਦੇ ਹਨ। ਦੇਖਿਆ ਜਾਵੇ ਤਾਂ ਵਿਸਤ੍ਰਿਤ ਰੂਪ ਵਿਚ ਦੋਨੋਂ ਮਜ਼ਹਬ ਇਕੋ ਜਿਹੇ ਹਨ।

ਬੁੱਧ ਨੂੰ ਮੰਨਣ ਵਾਲੇ ਬੜੇ ਦ੍ਰਿੜ੍ਹ ਸੰਕਲਪੀ ਸੋਚਣੀ, ਕਥਨੀ ਅਤੇ ਕਰਨੀ ਤੇ ਪੂਰਾ ਕਾਬੂ ਰਖਦੇ ਹਨ। ਇਤਿਹਾਸ ਦਸਦਾ ਹੈ ਕਿ ਈਸਾ ਜੀ ਦੇ ਨਾਲ ਰਹਿਣ ਵਾਲੇ ਵੀ ਵਿਸਤ੍ਰਿਤ ਆਤਮ ਭਾਵ ਵਿਚ ਵਿਸ਼ਵਾਸ਼ ਰਖਦੇ ਹਨ ਕੇਵਲ ਆਪਣੇ ਆਪ ਵਿਚ ਨਹੀਂ, ਕੇਵਲ ਆਪਣੇ ਆਪ ਲਈ ਨਹੀਂ ਜੀਉਂਦੇ, ਈਸਾਈ ਧਰਮ ਅਤੇ ਬੁੱਧ ਧਰਮ ਦੋਨੋਂ ਹੀ ਵਿਅਕਤੀਗਤ ਸਿਖਿਆ, ਵਿਅਕਤੀਗਤ ਸਦਾਚਾਰ ਦੇ ਅਨੁਆਈ ਹਨ। ਬੋਧੀ ਚਾਰ ਸ੍ਰੇਸ਼ਟ ਸਚਾਈਆਂ ਵਿਚ ਵਿਸ਼ਵਾਸ਼ ਰਖਦੇ ਹਨ, ਜਿਨ੍ਹਾਂ ਅਨੁਸਾਰ ਇਛਾਵਾਂ ਸਾਰਿਆਂ ਦੁਖਾਂ ਦੀ ਜੜ੍ਹ ਹੈ। ਈਸਾਈਆਂ ਵਿਚ ਇਕ ਪੱਛਮੀ ਝਲਕ ਹੈ ਕਿ ਮੌਕਾ ਦੇਖੋ ਅਤੇ ਉਸ ਦੇ ਅਨੁਸਾਰ ਢਾਲੋ ਅਤੇ ਕਰੋ। ਬੋਧੀ ਆਪਣਾ ਇਸ਼ਟ ਚੁਣਦੇ ਹਨ ਬੁੱਧ ਦਾ ਚੇਹਰਾ, ਡੂੰਘੀ ਸਮਾਧੀ ਵਿਚ ਬੈਠਾ ਹੋਇਆ, ਚਿਹਰੇ ਉਤੇ ਪੂਰੀ ਸ਼ਾਂਤੀ, ਈਸਾਈ ਸੂਲੀ ਉਤੇ ਲਟਕੇ ਹੋਏ ਈਸਾ ਜੀ ਨੂੰ ਆਪਣਾ ਚਿੰਨ ਦੇਖਦੇ ਹਨ ਜੋ ਕਿ ਘੋਰ ਦੁਖ ਪੀੜਾ ਦਾ ਸਾਮ੍ਹਣਾ ਅਤੀ ਪ੍ਰੇਮ ਨਾਲ ਕਰਨ ਲਈ ਦਰਸਾਉਂਦਾ ਹੈ। ਦੋਨਾਂ ਦੀਆਂ ਖਾਸੀਅਤਾਂ ਇਕੋ ਜਿਹੀਆਂ ਹੋਣ ਦੇ ਬਾਵਜੂਦ ਭਿੰਨਤਾਵਾਂ ਹਨ। ਈਸਾ ਜੀ ਪ੍ਰੇਮ ਦੇ ਸਾਗਰ, ਸਚਾਈ ਦੇ ਪੁੰਜ ਸਨ, ਬੁੱਧ ਸ਼ਾਂਤੀ ਅਤੇ ਦਇਆ ਦੇ ਪੁੰਜ ਸਨ। ਦੋਨੋਂ ਧਰਮਾਂ ਵਿਚ ਅਧਿਆਤਮਕ ਪੱਖਾਂ ਦੇ ਵਿਚਾਰਾਂ ਖਾਸ ਤੌਰ ਤੇ ਸਦਾਚਾਰ ਉਤੇ ਬਹੁਤ ਫਰਕ ਹਨ। ਈਸਾਈ ਆਸਤਕ ਹਨ, ਬੋਧੀ ਸ਼ੰਕਾਵਾਦੀ ਮਹਿਸੂਸ ਹੁੰਦੇ ਹਨ। ਇਸ ਤੁਲਨਾ ਤੋਂ ਇਹ ਪ੍ਰਤੱਖ ਹੈ ਦੋਨਾਂ ਵਿਚ ਹੀ ਊਣਤਾਈਆਂ ਹਨ, ਦੋਨਾਂ ਦੇ ਅਨੁਆਈ ਜਦੋਂ ਇਹ ਕਹਿੰਦੇ ਹਨ ਕਿ ਉਨ੍ਹਾਂ ਦੇ ਧਰਮ ਸਾਰੇ ਪੱਖੋਂ ਉਤਮ ਹੈ, ਉਹ ਇਹ ਭੁੱਲ ਕਰਦੇ ਹਨ, ਸੱਚ ਇਹ ਹੈ ਦੋਨੋਂ ਹੀ ਅਤੀ ਉਤਮ ਹਨ ਦੋਨਾਂ ਦੀ ਹੀ ਦੇਣ ਸਮਾਜ ਨੂੰ, ਮਾਨਵਤਾ ਨੂੰ ਸੁਧਾਰਨ ਵਿਚ ਬਹੁਤ ਹੈ।

ਈਸਾਈ ਵੈਸ਼ਨਵਾਂ ਦੀ ਤਰ੍ਹਾਂ ਦ੍ਵੈਤਵਾਦ ਵਿਚ ਵਿਸ਼ਵਾਸ਼ ਰਖਦੇ ਹਨ, ਬੋਧੀ ਨਿਰਵਾਣ ਵਿਚ ਵਿਸ਼ਵਾਸ਼ ਰਖਦੇ ਹਨ, ਬਿਲਕੁਲ ਉਸ ਤਰ੍ਹਾਂ ਹੀ ਜਿਸ ਤਰ੍ਹਾਂ ਵੇਦਾਂ ਵਿਚ ਦਸਿਆ ਗਿਆ ਹੈ। ਨਿਰਵਾਣ ਸੰਸਕ੍ਰਿਤ ਸ਼ਬਦ ਹੈ ਜੋ ਵੇਦਾਂ ਵਿਚ ਮੌਜੂਦ ਹੈ। ਮੁਕਤੀ ਜਾਂ ਨਿਰਵਾਣ ਨਿਸਤਾਰ ਨੂੰ ਸੋਧ ਕੇ ਬਣਾਇਆ ਹੋਇਆ ਹੈ, ਵਿਵੇਕੀ ਇਸ ਵਿਚ ਵਿਸ਼ਵਾਸ਼ ਰਖਦੇ ਹਨ। ਰਿਸ਼ੀਆਂ ਦਾ, ਵਿਵੇਕੀਆਂ ਦਾ ਰਸਤਾ ਬਹੁਤ ਪੁਰਾਣਾ ਹੈ ਇਸ ਵਿਚ ਦੋਨੋਂ ਈਸਾਈ ਬੋਧੀ ਸ਼ਾਮਲ ਹਨ। ਏਥੇ ਅਸੀਂ ਹਿੰਦੂਆਂ ਦੀ ਜਾਂ ਹਿੰਦੂ ਮਜ਼ਹਬ ਦੀ ਗੱਲ ਨਹੀਂ ਕਰ ਰਹੇ ਹਾਂ। ਹਿੰਦੂ ਤਾਂ ਅਵਤਾਰਾਂ ਵਿਚ, ਮੁੜ ਜੰਮਣ ਵਿਚ ਵਿਸ਼ਵਾਸ਼ ਰਖਦੇ ਹਨ। ਰਿਸ਼ੀਆਂ ਦਾ,

ਕੇਵਲ ਚਿੱਟਾ ਚੋਲਾ ਪਾ ਕੇ, ਕੰਬਲ ਲਪੇਟ ਲੈਂਦੇ ਹਨ ਜਾਂ ਫੇਰ ਟਾਟ ਲਪੇਟ ਲੈਂਦੇ ਹਨ। ਕਿਸੇ ਵਿਸ਼ੇਸ਼ ਰੰਗ ਦੀ ਵਰਤੋਂ ਉਨ੍ਹਾਂ ਲਈ ਮਹੱਤਵ ਨਹੀਂ ਰਖਦੀ।

ਸਵਾਮੀਆਂ ਦੀਆਂ ਦਸ ਸ਼੍ਰੇਣੀਆਂ ਹਨ ਅਤੇ ਸਾਧੂਆਂ ਦੀਆਂ ਕਿੰਨੀਆਂ ਹੀ, ਸਵਾਮੀਆਂ ਦੀਆਂ ਦੱਸਾਂ ਸ਼੍ਰੇਣੀਆਂ ਵਿਚੋਂ ਚਾਰ ਕੇਵਲ ਬ੍ਰਾਹਮਣਾਂ ਲਈ ਹੀ ਹਨ ਕਿਉਂਕਿ ਬ੍ਰਾਹਮਣ ਬਚਪਨ ਤੋਂ ਹੀ ਆਪਣੇ ਵਡੇਰਿਆਂ ਤੋਂ ਧਾਰਮਿਕ ਪੁਸਤਕਾਂ ਪੜ੍ਹਦੇ ਹਨ। ਉਨ੍ਹਾਂ ਦਾ ਪਾਲਣ ਪੋਸ਼ਣ ਅਧਿਆਤਮਕ ਵਾਤਾਵਰਣ ਵਿਚ ਹੁੰਦਾ ਹੈ। ਉਹ ਗਿਆਨ ਦੇ ਗ੍ਰੰਥ ਪੜ੍ਹਦੇ ਹਨ ਅਤੇ ਗਿਆਨ ਦੇ ਸਕਦੇ ਹਨ। ਬਾਕੀ ਦੀਆਂ ਛੇ ਸ਼੍ਰੇਣੀਆਂ ਦੂਸਰਿਆਂ ਲਈ ਹਨ।

ਈਸਾਈ ਸਾਧੂ ਨੇ ਭਗਵਾਂ ਚੋਲਾ ਪਾਇਆ ਹੋਇਆ ਸੀ ਅਤੇ ਗਲੇ ਵਿਚ ਸੂਲੀ ਦਾ ਨਿਸ਼ਾਨ (cross) ਪਾਇਆ ਹੋਇਆ ਸੀ। ਇਹ ਤੀਸਰੇ ਈਸਾਈ ਸਾਧੂ ਮੈਨੂੰ ਮਿਲੇ ਸੀ, ਅਸੀਂ ਈਸਾਈ ਮਤ ਬਾਰੇ ਵਾਦ ਵਿਵਾਦ ਕਰਨ ਲੱਗ ਪਏ। ਇਹ ਪਾਦਰੀ ਪੜ੍ਹਿਆ ਲਿਖਿਆ ਸੀ, ਇਸ ਨੂੰ ਸੰਸਕ੍ਰਿਤ ਆਉਂਦੀ ਸੀ ਅੰਗ੍ਰੇਜ਼ੀ ਅਤੇ ਬਹੁਤ ਸਾਰੀਆਂ ਦੱਖਣੀ ਭਾਸ਼ਾਵਾਂ ਵੀ ਜਾਣਦਾ ਸੀ, ਉਹ ਬਿਲਕੁਲ ਇਕ ਹਿੰਦੂ ਸਵਾਮੀ ਦੀ ਤਰ੍ਹਾਂ ਹੀ ਰਹਿੰਦਾ ਸੀ।

ਭਾਰਤੀ ਅਤੇ ਪੱਛਮੀ ਦੇਸ਼ਾਂ ਦੇ ਈਸਾਈ ਮਤ ਵਿਚ ਕਾਫੀ ਫਰਕ ਹੈ। ਭਾਰਤੀ ਈਸਾਈ ਧਿਆਨ ਲਗਾਉਂਦੇ ਹਨ ਅਤੇ ਬਾਈਬਲ ਦਾ ਦਾਰਸ਼ਨਿਕ ਦ੍ਰਿਸ਼ਟੀਕੋਣ ਦਸਦੇ ਹਨ, ਬਿਲਕੁਲ ਉਸ ਤਰ੍ਹਾਂ ਹੀ ਜਿਵੇਂ ਕਿ ਸਵਾਮੀ ਉਪਨਿਸ਼ਦਾਂ ਦੀ ਵੱਖ-ਵੱਖ ਵਿਆਖਿਆ ਕਰਦੇ ਹਨ। ਉਹ ਕਹਿਣ ਲੱਗੇ ਕਿ ਈਸਾਈ ਮੱਤ ਨੂੰ ਦੁਬਾਰਾ ਜੀਵਤ ਕੀਤਾ ਜਾ ਸਕਦਾ ਹੈ ਜੇ ਇਸ ਨੂੰ ਪ੍ਰੈਕਟੀਕਲ ਰੂਪ ਵਿਚ ਪ੍ਰਚਾਰਿਆ ਜਾਵੇ। ਪੱਛਮੀ ਦੇਸ਼ਾਂ ਵਿਚ ਈਸਾਈ ਮਤ ਦੀਆਂ ਪ੍ਰੈਕਟੀਕਲ ਗੱਲਾਂ ਨੂੰ ਨਹੀਂ ਸਮਝਦੇ। ਉਨ੍ਹਾਂ ਦਾ ਵਿਸ਼ਵਾਸ਼ ਸੀ ਕਿ ਈਸਾ ਜੀ ਹਿਮਾਲੀਆ ਵਿਚ ਰਹੇ ਹਨ। ਭਾਵੇਂ ਮੈਨੂੰ ਇਸ ਗੱਲ ਦਾ ਕੋਈ ਫਰਕ ਨਹੀਂ ਸੀ ਪੈਂਦਾ ਉਹ ਰਹੇ ਹੋਣ ਜਾਂ ਨਾ।

ਇਹ ਈਸਾਈ ਸਵਾਮੀ ਬੜੇ ਹੀ ਨਮਰ ਸਨ। ਇਨ੍ਹਾਂ ਨੇ ਮੇਰੇ ਨਾਲ ਗੱਲ ਕਰਦਿਆਂ ਕਿਹਾ ਮੈਂ ਤਾਂ ਈਸਾ ਜੀ ਨਾਲ ਟੁਰਦਾ ਹਾਂ, ਮੈਂ ਪੁਛਿਆ ਕੋਈ ਉਸ ਨਾਲ ਕਿਸ ਤਰ੍ਹਾਂ ਟੁਰ ਸਕਦਾ ਹੈ, ਜਿਹੜਾ 2000 ਸਾਲ ਪਹਿਲਾਂ ਹੋ ਚੁਕਾ ਹੋਵੇ ?

ਉਹ ਹਸੇ ਅਤੇ ਕਹਿਣ ਲੱਗੇ, "ਕੀ ਨਾਦਾਨੀ ਹੈ, ਈਸਾ ਪੂਰਨਤਾ ਦੀ ਅਵਸਥਾ ਹੈ, ਉਸ ਨਾਲ ਇਕ ਹੋਣ ਦੀ, ਸੱਚ ਦੀ ਪ੍ਰਾਪਤੀ ਦੀ। ਸਚਾਈ ਸਦੈਵੀ ਰਹਿਣ ਵਾਲੀ ਹੁੰਦੀ ਹੈ, ਮਰਦੀ ਕਦੀ ਨਹੀਂ। ਮੈਂ ਸਦਾ ਹੀ ਈਸਾ ਜੀ ਦੀ ਹਜ਼ੂਰੀ ਵਿਚ ਰਹਿੰਦਾ ਹਾਂ ਅਤੇ ਉਨ੍ਹਾਂ ਪਦ ਚਿੰਨਾਂ ਤੇ ਚਲਦਾ ਹਾਂ।

ਮੈਂ ਪੁਛਿਆ, "ਕਿਥੇ ਹਨ ਉਹ ਪਦ ਚਿੰਨ ?"

ਉਹ ਫੇਰ ਹਸੇ ਅਤੇ ਕਹਿਣ ਲੱਗੇ, ਕਿਤੇ ਵੀ ਮੈਂ ਜਾਵਾਂ, ਕਿਸੇ ਪਾਸੇ

ਬਾਹਰ ਨਹੀਂ ਹੈ।

ਸਾਧੂ ਸੁੰਦਰ ਸਿੰਘ ਦੇ ਇਸ ਪ੍ਰਵਚਨ ਦਾ ਮੇਰੇ ਉਤੇ ਬੜਾ ਹੀ ਡੂੰਘਾ ਪ੍ਰਭਾਵ ਪਿਆ, ਉਹ ਸਦਾ ਹੀ ਈਸਾ ਦੀ ਹਜ਼ੂਰੀ ਵਿਚ ਰਹਿੰਦੇ।

ਇਕ ਦਿਨ ਮੈਂ ਉਨ੍ਹਾਂ ਨੂੰ ਪੁਛਿਆ, "ਤੁਸੀਂ ਰੱਬ ਦੇਖਿਆ ਹੈ?"

ਉਹ ਕਹਿਣ ਲੱਗੇ, "ਇਹ ਪੁਛ ਕੇ ਤੂੰ ਮੇਰੀ ਬੇਇਜ਼ਤੀ ਕਰਦਾ ਹੈਂ, ਮੈਂ ਤਾਂ ਵਾਹਿਗੁਰੂ ਨੂੰ ਸਦਾ ਹੀ ਦੇਖਦਾ ਹਾਂ, ਤੂੰ ਸੋਚਦਾ ਹੈਂ ਮੈਂ ਵਾਹਿਗੁਰੂ ਇਕੋ ਵਾਰ ਦੇਖਿਆ ਹੈ ਜਾਂ ਦੋ ਵਾਰੀ ਤਿੰਨ ਵਾਰੀ। ਨਹੀਂ ਮੈਂ ਤਾਂ ਸਦਾ ਹੀ ਉਸ ਦੀ ਹਜ਼ੂਰੀ ਵਿਚ ਰਹਿੰਦਾ ਹਾਂ, ਜੇ ਮੈਂ ਉਸਦੀ ਹਜ਼ੂਰੀ ਵਿਚ ਨਹੀਂ ਹੁੰਦਾ ਤਾਂ ਉਹ ਮੇਰੇ ਨਾਲ ਹੁੰਦਾ ਹੈ।

ਮੈਂ ਕਿਹਾ, "ਵਿਸਤਾਰ ਨਾਲ ਦੱਸੋ।"

ਉਨ੍ਹਾਂ ਨੇ ਬੜੀ ਸੋਹਣੀ ਤਰ੍ਹਾਂ ਦਸਿਆ, "ਜਦੋਂ ਤਕ ਤੁਸੀਂ ਚੇਤਨ ਹੋ, ਵਾਹਿਗੁਰੂ ਨੂੰ ਸੁਚੇਤ ਹੋ ਕੇ ਵਾਹਿਗੁਰੂ ਦੀ ਹਜ਼ੂਰੀ ਵਿਚ ਰਹੋ ਉਸ ਦੀ ਯਾਦ ਨੂੰ ਬਣਾਈ ਰੱਖੋ, ਸਿਮਰੋ। ਜਦੋਂ ਤੁਹਾਡਾ ਸੁਚੇਤ ਮਨ ਫਿਕਾ ਪੈਂਦਾ ਜਾਵੇ, ਨੀਂਦ ਆ ਜਾਵੇ ਆਪਣੇ ਆਪ ਨੂੰ ਉਸਦੇ ਚਰਨਾਂ ਵਿਚ ਰੱਖ ਦਿਓ। ਰਾਤ ਨੂੰ ਸੌਣ ਤੋਂ ਪਹਿਲਾਂ ਤੁਹਾਡਾ ਆਖਰੀ ਵਿਚਾਰ ਹੋਣਾ ਚਾਹੀਦਾ ਹੈ, ਮੈਂ ਤੇਰਾ ਹਾਂ, ਤੂੰ ਮੇਰਾ ਹੈਂ, ਸਾਰੀ ਰਾਤ ਵਾਹਿਗੁਰੂ ਤੁਹਾਡੇ ਨਾਲ ਹੀ ਹੋਵੇਗਾ ਤੁਸੀਂ ਸਦਾ ਇਕੱਠੇ ਹੀ ਰਹੋਗੇ।

ਫੇਰ ਇਕ ਦਿਨ ਇਹ ਗਿਆਨੀ ਹਿਮਾਲੀਆ ਵਿਚ ਗੁਆਚ ਗਏ, ਕਿਸੇ ਨੂੰ ਨਹੀਂ ਪਤਾ ਕਿਥੇ ਗਏ, ਮੈਂ ਉਨ੍ਹਾਂ ਨੂੰ ਲੱਭਣ ਦੀ ਬੜੀ ਕੋਸ਼ਿਸ਼ ਕੀਤੀ ਪਰ ਕੁਛ ਪਤਾ ਨਾ ਲੱਗਾ, ਉਨ੍ਹਾਂ ਨੇ ਮੈਨੂੰ ਅਨੁਭਵ ਕਰਾਇਆ ਕਿ ਕਿਵੇਂ ਹਰ ਵੇਲੇ ਹਜ਼ੂਰੀ ਵਿਚ ਰਿਹਾ ਜਾ ਸਕਦਾ ਹੈ। ਅੱਜ ਵੀ ਇਹੋ ਜਿਹੇ ਬੜੇ ਸਾਧੂ ਮਿਲ ਜਾਣਗੇ। ਉਹ ਵਡਭਾਗੇ ਹਨ ਜੋ ਸਦਾ ਵਾਹਿਗੁਰੂ ਦੀ ਹਜ਼ੂਰੀ ਵਿਚ ਰਹਿੰਦੇ ਹਨ।

## ਇਕ ਈਸਾਈ ਸੰਤ ਨਾਲ ਮਿਲਾਪ

ਜਦੋਂ ਮੈਂ ਸ਼ੰਕਰਾਚਾਰੀਆ ਸੀ ਮੈਨੂੰ ਇਕ ਈਸਾਈ ਸਾਧੂ ਮਿਲੇ (ਸਾਧੂ ਉਹ ਹੁੰਦਾ ਹੈ ਜੋ ਹਜ਼ੂਰੀ ਵਿਚ ਹੋਵੇ) ਕੋਈ ਸਾਧੂ ਜਾਂ ਸਵਾਮੀ ਚਿੱਟੇ ਕਪੜੇ ਪਾਉਂਦੇ ਹਨ, ਕੋਈ ਤਪੜ ਹੀ ਪਾ ਲੈਂਦੇ ਹਨ, ਭਗਵਾਂ ਚੋਲਾ ਤਦ ਹੀ ਦਿਤਾ ਜਾਂਦਾ ਹੈ ਜਦੋਂ ਉਨ੍ਹਾਂ ਨੂੰ ਤਿਆਗ ਲਈ ਦੀਖਿਆ ਦਿਤੀ ਜਾਂਦੀ ਹੈ। ਭਗਵਾ ਰੰਗ ਅੱਗ ਦਾ ਪ੍ਰਤੀਕ ਹੈ। ਜਿਹੜਾ ਮਨੁੱਖ ਆਪਣੀਆਂ ਇਛਾਵਾਂ ਨੂੰ ਫੂਕ ਚੁੱਕਾ ਹੋਵੇ, ਕੇਵਲ ਉਸ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋਵੇ, ਉਹ ਭਗਵੇਂ ਚੋਲੇ ਦਾ ਅਧਿਕਾਰੀ ਹੈ। ਬਹੁਤ ਸਾਰੇ ਪਹੁੰਚੇ ਹੋਏ ਵੈਰਾਗੀ ਇਹੋ ਜਿਹੇ ਚੋਲੇ ਪਾਣੇ ਨਹੀਂ ਚਾਹੁੰਦੇ, ਇਹੋ ਜਿਹੀਆਂ ਰੀਤੀ ਰਿਵਾਜਾਂ ਵਿਚ ਪੈਣਾ ਨਹੀਂ ਚਾਹੁੰਦੇ, ਉਹ

ਰਹਿੰਦਾ ਸੀ। ਉਹ ਸ਼ਿਵ ਦੇ ਪੁਜਾਰੀ ਸਨ ਅਤੇ ਸਾਰਾ ਸਮਾਂ ਧਿਆਨ ਵਿਚ ਹੀ ਰਹਿੰਦੇ ਸਨ।

ਕਸ਼ਮੀਰ ਵਿਚ ਅਜੇ ਵੀ ਬਹੁਤ ਸਾਰੀਆਂ ਪੁਸਤਕਾਂ ਤੁਹਾਨੂੰ ਸ਼ਿਵ ਜੀ ਤੇ ਮਿਲਦੀਆਂ ਹਨ ਜੋ ਕਸ਼ਮੀਰੀ ਵਿਚ ਹੀ ਹਨ ਅਜੇ ਉਨ੍ਹਾਂ ਦਾ ਉਲਥਾ ਹੋਰ ਭਾਸ਼ਾਵਾਂ ਵਿਚ ਨਹੀਂ ਕੀਤਾ ਗਿਆ, ਇਨ੍ਹਾਂ ਗ੍ਰੰਥਾਂ ਵਿਚ ਬਹੁਤ ਕੁਛ ਹੈ ਜੋ ਅਜੇ ਕੋਈ ਕੱਢ ਨਹੀਂ ਸਕਿਆ। ਕੇਵਲ ਉਨ੍ਹਾਂ ਨੂੰ ਹੀ ਥੋੜ੍ਹਾ ਬਹੁਤ ਪਤਾ ਹੈ ਜੋ ਇਸ ਰਸਤੇ ਉਤੇ ਹਨ ਅਤੇ ਥੋੜ੍ਹਾ ਬਹੁਤ ਜਾਣਦੇ ਹਨ। ਇਨ੍ਹਾਂ ਗ੍ਰੰਥਾਂ ਨੂੰ ਸਮਝਣ ਲਈ ਬਹੁਤ ਹੀ ਸੂਝ ਬੂਝ ਵਾਲੇ ਗੁਰੂ ਦੀ ਲੋੜ ਹੈ। ਇਨ੍ਹਾਂ ਗ੍ਰੰਥਾਂ ਵਿਚ ਦੱਸੀ ਗਈ ਫਿਲੋਸਫੀ ਆਤਮਾ, ਮਨ ਅਤੇ ਸਰੀਰ ਅਤੇ ਸੱਚ ਨੂੰ ਸਾਰੇ ਪੱਧਰਾਂ ਤੇ ਦੇਖਦੀ ਹੈ। ਸਾਰੇ ਬ੍ਰਹਿਮੰਡ ਨੂੰ 'ਸਪੰਦ' ਤਤਵ ਤੋਂ ਬਣਿਆ ਦਸਦੇ ਹਨ ਜਿਸ ਤੋਂ ਭਾਵ ਹੈ ਆਵਾਜ਼, ਸਵੈ ਉਤਪੰਨ ਥਰ-ਥਰਾਹਟ। ਇਨ੍ਹਾਂ ਗ੍ਰੰਥਾਂ ਵਿਚ 'ਸ਼ਕਤੀ ਪਥ' ਬਾਰੇ ਲਿਖਿਆ ਹੋਇਆ ਹੈ, ਗੁਰੂ ਕ੍ਰਿਪਾ ਨਾਲ ਚੇਤਨਤਾ ਨੂੰ ਜਾਗਰਣ ਕਰਨਾ, ਜਿਹੜੀ ਮਨੁੱਖਾ ਵਿਚ ਦੱਸੀ ਗਈ ਹੈ।

ਇਨ੍ਹਾਂ ਨੇ ਮੈਨੂੰ ਇਕ ਤੁਰਦੇ ਫਿਰਦੇ ਸਾਧੂ ਬਾਰੇ ਦਸਿਆ ਜਿਹੜਾ ਹਰ ਗਰਮੀਆਂ ਵਿਚ ਅਮਰਨਾਥ ਜਾਇਆ ਕਰਦਾ ਸੀ ਪਰ ਕਿਸੇ ਨੂੰ ਨਹੀਂ ਪਤਾ ਸੀ ਕਿ ਉਹ ਵਾਸਤਵ ਵਿਚ ਕਿਥੇ ਰਹਿੰਦਾ ਸੀ, ਲਦਾਖ ਤੋਂ ਆਉਣ ਵਾਲੇ ਲੋਕੀ ਉਸ ਨੂੰ ਆਮ ਤੌਰ ਤੇ ਪਹਾੜੀ ਰਸਤੇ ਉਤੇ ਇਕੱਲੇ ਆਉਂਦੇ ਦੇਖਦੇ ਸਨ, ਮੈਂ ਕੇਵਲ ਅਮਰਨਾਥ ਹੀ ਨਹੀਂ ਜਾਣਾ ਚਾਹੁੰਦਾ ਸੀ, ਮੈਂ ਇਸ ਸਾਧੂ ਨੂੰ ਵੀ ਮਿਲਣਾ ਚਾਹੁੰਦਾ ਸੀ। ਜਿੰਨਿਆਂ ਨੂੰ ਵੀ ਮੈਂ ਮਿਲਿਆ ਹਾਂ ਓਹਨਾਂ ਵਿਚੋਂ ਤਿੰਨਾਂ ਦਾ ਮੇਰੇ ਮਨ ਉਤੇ ਬਹੁਤ ਡੂੰਘਾ ਅਸਰ ਪਿਆ ਹੈ। ਇਹ ਉਸਤਾਦ ਉਨ੍ਹਾਂ ਤਿੰਨਾਂ ਵਿਚੋਂ ਇਕ ਸਨ ਮੈਂ ਉਨ੍ਹਾਂ ਨਾਲ ਇਕ ਹਫਤਾ ਬਿਲਕੁਲ ਮੰਦਰ ਦੇ ਕੋਲ ਹੀ ਰਿਹਾ, ਉਹ ਹਰ ਸਾਲ ਇਸ ਗੁਫਾ ਤੇ ਆਉਂਦੇ ਸਨ। ਉਨ੍ਹਾਂ ਦੀ ਆਯੂ ਕੋਈ ਇੱਕੀ ਸਾਲ ਦੀ ਹੋਵੇਗੀ ਅਤੇ ਬਹੁਤ ਹੀ ਸੁੰਦਰ ਸਨ ਉਨ੍ਹਾਂ ਦੀਆਂ ਗੱਲ੍ਹਾਂ ਦਾ ਰੰਗ ਚੈਰੀ ਵਰਗਾ ਸੀ। ਉਹ ਬ੍ਰਹਮਚਾਰੀ ਸਨ, ਕੇਵਲ ਧੋਤੀ ਪਹਿਨਦੇ ਸਨ ਅਤੇ ਉਨ੍ਹਾਂ ਕੋਲ ਕੁਝ ਨਹੀਂ ਸੀ, ਉਨ੍ਹਾਂ ਨੂੰ ਪਹਾੜਾਂ ਦੀ ਉਚਾਈ ਉਤੇ ਰਹਿਣ ਦਾ ਐਨਾ ਅਭਿਆਸ ਸੀ ਕਿ ਉਹ 10,000 ਤੋਂ 12,000 ਫੁੱਟ ਦੀ ਉਚਾਈ ਤੇ ਨੰਗੇ ਪੈਰ ਤੁਰਦੇ ਸਨ। ਬੜੇ ਹੀ ਉਚ ਕੋਟੀ ਦੇ ਯੋਗੀ ਸਨ, ਉਨ੍ਹਾਂ ਨੂੰ ਠੰਢ ਬਿਲਕੁਲ ਹੀ ਨਹੀਂ ਲਗਦੀ ਸੀ, ਉਨ੍ਹਾਂ ਨਾਲ ਰਹਿਣਾ ਮੇਰੇ ਲਈ ਇਕ ਬੜਾ ਗਿਆਨ ਪ੍ਰਾਪਤੀ ਦਾ ਸੁਭਾਗ ਸੀ। ਉਹ ਬਿਲਕੁਲ ਸੰਪੂਰਨ ਸਨ, ਯੋਗ ਦੇ ਮਾਹਿਰ ਅਤੇ ਗੰਭੀਰ ਸਨ, ਲੋਕੀ ਇਨ੍ਹਾਂ ਨੂੰ 'ਬਾਲ ਭਗਵਾਨ' ਕਹਿੰਦੇ ਸਨ, ਪਰ ਉਹ ਆਪਣੇ ਆਪ ਨੂੰ ਇਸ ਉਸਤਤ ਤੋਂ ਪਰ੍ਹੇ ਹੀ ਰਖਦੇ ਸਨ, ਉਹ ਨਿਰੰਤਰ ਹਿਮਾਲੀਆ ਪਰਬਤਾਂ ਤੇ ਤੁਰਦੇ ਹੀ ਰਹਿੰਦੇ ਸਨ, ਉਹ ਮੇਰੇ ਗੁਰੂਦੇਵ ਨੂੰ ਜਾਣਦੇ ਸਨ ਅਤੇ ਸਾਡੇ ਮੱਠ ਵਿਚ ਵੀ ਰਹੇ ਸਨ, ਉਨ੍ਹਾਂ ਨੇ ਮੈਨੂੰ ਉਨ੍ਹਾਂ ਸਾਰੇ ਸਾਧਕਾਂ ਬਾਰੇ ਪੁਛਿਆ ਜੋ ਉਨ੍ਹਾਂ ਦੇ ਸਮੇਂ ਮੱਠ ਵਿਚ ਰਹਿੰਦੇ ਸਨ ਅਤੇ ਉਹ ਬਹੁਤ ਥੋੜ੍ਹਾ ਤੇ ਬਹੁਤ ਹੀ ਨਿਮਰਤਾ ਨਾਲ ਬੋਲਦੇ ਸਨ, ਜਦੋਂ ਮੇਰਾ ਪੱਥ ਪਰਦਰਸ਼ਕ ਉਨ੍ਹਾਂ ਦੇ ਪੈਰ ਪਕੜਨ ਲੱਗ ਪਿਆ, ਉਨ੍ਹਾਂ ਦੀ ਪ੍ਰਕਰਮਾ ਕਰਨ ਲੱਗ ਪਿਆ, ਮੈਂ ਦੇਖ ਰਿਹਾ ਸੀ ਉਹ ਉਨ੍ਹਾਂ ਨੂੰ ਚੰਗਾ ਨਹੀਂ ਸੀ ਲਗ ਰਿਹਾ, ਇਹ ਮੇਰੇ ਲਈ ਇਕ ਮਿਸਾਲ ਬਣ ਗਏ।

ਵੀ ਜਾਵਾਂ ਉਹ ਹੀ ਮੇਰਾ ਮਾਰਗ ਦਰਸ਼ਨ ਕਰ ਰਹੇ ਹੁੰਦੇ ਹਨ ਪਰ ਤੁਹਾਨੂੰ ਸ਼ਰਧਾ ਦੇ ਨੇਤਰ ਚਾਹੀਦੇ ਹਨ। ਤੁਹਾਡੇ ਕੋਲ ਉਹ ਹਨ?

ਮੈਂ ਉਨ੍ਹਾਂ ਦੇ ਈਸਾ ਜੀ ਪ੍ਰਤੀ ਪਿਆਰ ਦੀ ਅਤੇ ਉਨ੍ਹਾਂ ਨਾਲ ਅਭੇਦ ਹੋਣ ਦੀ ਦਾਦ ਦਿੰਦਾ ਹਾਂ। ਇਸ ਤੋਂ ਬਾਦ ਮੈਂ ਉਨ੍ਹਾਂ ਤੋਂ ਵਿਛੜਨ ਲੱਗਿਆਂ ਸ਼ੁਭ ਇਛਾਵਾਂ ਦਿਤੀਆਂ।

## ਈਸਾ ਹਿਮਾਲੀਆ ਤੇ

ਸ਼ੰਕਰਾਚਾਰੀਆ ਦਾ ਪਦ ਛੱਡ ਕੇ ਮੈਂ ਗੁਰੂਦੇਵ ਕੋਲ ਚਲਾ ਗਿਆ, ਉਥੋਂ ਮੈਂ ਅਮਰਨਾਥ ਦੀ ਯਾਤਰਾ ਤੇ ਚਲਾ ਗਿਆ, ਸਭ ਤੋਂ ਉਚਾਈ ਤੇ ਸਥਿਤ ਤੀਰਥ ਹੈ ਅਮਰਨਾਥ! ਅਮਰਨਾਥ ਦੀ ਗੁਫਾ ਸਾਰਾ ਸਾਲ ਬਰਫ ਨਾਲ ਢੱਕੀ ਰਹਿੰਦੀ ਹੈ ਪਾਣੀ ਵਗ ਕੇ ਜਿਹੜੇ ਹਿਮ ਕਣਿਕਾ ਬਣ ਜਾਂਦੇ ਹਨ ਉਹ ਸ਼ਿਵਲਿੰਗ ਦੀ ਤਰ੍ਹਾਂ ਦਿਸਣ ਲਗ ਪੈਂਦੇ ਹਨ। ਸ਼ਿਵਲਿੰਗ ਦੀ ਪੂਜਾ ਹਿੰਦੂ ਬਿਲਕੁਲ ਉਸ ਤਰ੍ਹਾਂ ਹੀ ਕਰਦੇ ਹਨ ਜਿਸ ਤਰ੍ਹਾਂ ਈਸਾਈ, ਕਰਾਸ ਦੀ। ਚਿੱਟੇ ਕਬੂਤਰਾਂ ਦੀ ਕਹਾਣੀ ਇਥੇ ਬੜੀ ਪ੍ਰਸਿੱਧ ਹੈ। ਕਿਹਾ ਜਾਂਦਾ ਹੈ ਕਿ ਤੀਰਥ ਯਾਤਰਾ ਦੇ ਦਿਨਾਂ ਵਿਚ ਉਹ ਕਬੂਤਰ ਆਉਂਦੇ ਹਨ। ਕਸ਼ਮੀਰੀ ਪੰਡਤ ਮੇਰੇ ਪੱਥ ਪਦਰਸ਼ਕ ਸਨ। ਉਹ ਮੈਨੂੰ ਈਸਾ ਜੀ ਦੇ ਕਸ਼ਮੀਰ ਆਉਣਾ ਦਸਦੇ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਈਸਾ ਜੀ ਨੇ ਕਸ਼ਮੀਰ ਵਿਚ ਰਹਿ ਕੇ ਧਿਆਨ ਕੀਤਾ ਸੀ, ਉਹ ਪੰਡਤ ਇਕ ਖਰੜੇ ਦਾ ਜ਼ਿਕਰ ਕਰਦੇ ਸਨ ਜੋ ਤਿੱਬਤੀ ਭਾਸ਼ਾ ਵਿਚ ਲਿਖਿਆ ਹੋਇਆ ਹੈ। ਉਹ ਇਕ ਮੱਠ ਵਿਚ ਪਈ ਹੈ ਜੋ 14000 ਫੁੱਟ ਦੀ ਉਚਾਈ ਉਤੇ ਸਥਿਤ ਹੈ। ਉਸ ਦਾ ਉਲਥਾ ਪਹਿਲਾਂ ਰੂਸੀ ਭਾਸ਼ਾ ਵਿਚ ਕੀਤਾ ਗਿਆ, ਫੇਰ ਅੰਗ੍ਰੇਜ਼ੀ ਵਿਚ। ਉਸ ਪੁਸਤਕ ਦਾ ਨਾਮ ਹੈ, "**The Unknown life of Jesus Christ.**" ਇਥੇ ਦੇ ਲੋਕ ਇਸ ਗੱਲ ਨੂੰ ਬਿਲਕੁਲ ਸੱਚ ਹੀ ਮੰਨਦੇ ਹਨ। ਕਿਸੇ ਦੀ ਹਿੰਮਤ ਨਹੀਂ ਕਿ ਕੋਈ ਕਹਿ ਸਕੇ ਕਿ ਇਹ ਇਸ ਤਰ੍ਹਾਂ ਨਹੀਂ ਸੀ। ਇਥੇ ਨੇੜੇ ਹੀ ਇਕ ਪਹਾੜੀ ਹੈ ਜੋ ਕਿ ਬਹੁਤ ਮਸ਼ਹੂਰ ਹੈ ਅਤੇ ਮੰਨਿਆ ਜਾਂਦਾ ਹੈ ਕਿ ਈਸਾ ਜੀ ਇਥੇ ਰਹੇ ਸਨ। ਮੇਰੇ ਮਾਰਗ ਦਰਸ਼ਕ ਨੇ ਮੈਨੂੰ ਤਿੰਨ ਦਲੀਲਾਂ ਦਿਤੀਆਂ, ਇਸ ਨੂੰ ਸਿੱਧ ਕਰਨ ਲਈ ਕਿ ਇਹ ਠੀਕ ਹੈ। ਪਹਿਲਾਂ ਈਸਾ ਜੀ ਨੇ ਉਹ ਹੀ ਕਪੜੇ ਪਾਏ ਜੋ ਪੁਰਾਤਨ ਕਸ਼ਮੀਰੀ ਪਹਿਰਾਵਾ ਹੈ, ਦੂਸਰਾ ਉਨ੍ਹਾਂ ਦੇ ਕੇਸ ਰੱਖਣ ਦਾ ਢੰਗ ਵੀ ਕਸ਼ਮੀਰੀ ਲੋਕਾਂ ਵਰਗਾ ਹੀ ਸੀ। ਤੀਸਰਾ ਜਿਹੜੀਆਂ ਕਰਾਮਾਤਾਂ ਉਨ੍ਹਾਂ ਨੇ ਕੀਤੀਆਂ ਉਹ ਯੋਗ ਵਿਚ ਬੜੀਆਂ ਮੰਨੀਆਂ ਹੋਈਆਂ ਹਨ। ਉਹ ਪੰਡਤ ਇਹ ਕਹਿੰਦੇ ਸਨ ਕਿ ਈਸਾ ਜੀ ਛੋਟੇ ਏਸ਼ੀਆ ਤੋਂ ਤੇਰ੍ਹਾਂ ਸਾਲ ਦੀ ਉਮਰ ਵਿਚ ਆ ਗਏ ਸਨ ਅਤੇ ਉਹ ਤੀਹ ਸਾਲ ਦੀ ਆਯੂ ਤਕ ਕਸ਼ਮੀਰ ਹੀ ਰਹੇ। ਮੈਨੂੰ ਸਮਝ ਨਹੀਂ ਆ ਰਹੀ ਸੀ ਕਿ ਮੈਂ ਉਸ ਦੀਆਂ ਗੱਲਾਂ ਨਾਲ ਕਿਵੇਂ ਸਹਿਮਤ ਹੋਵਾਂ ਪਰ ਉਸ ਨੂੰ ਨਿਰਾਸ ਕਰਨ ਦੀ ਮੇਰੀ ਕੋਈ ਮਰਜ਼ੀ ਨਹੀਂ ਸੀ। ਉਸ ਦਾ ਈਸਾ ਜੀ ਨਾਲ ਅਥਾਹ ਪਿਆਰ ਸੀ, ਪਰ ਮੈਂ ਉਸ ਨਾਲ ਬਹਿਸਣਾ ਨਹੀਂ ਚਾਹੁੰਦਾ ਸੀ।

ਅਮਰਨਾਥ ਜਾਂਦਿਆਂ ਉਹ ਮੈਨੂੰ ਇਕ ਆਸ਼ਰਮ ਲੈ ਕੇ ਗਿਆ ਜਿਹੜੇ ਗੁਲਮਰਗ ਦੇ ਰਸਤੇ ਉਤੇ ਸੱਤ ਮੀਲ ਜੰਗਲ ਦੇ ਅੰਦਰ ਹੈ। ਗੁਲਮਰਗ ਇਕ ਮਸ਼ਹੂਰ ਸੈਰਗਾਹ ਹੈ। ਇਥੇ ਕਾਫੀ ਵਿਦੇਸ਼ੀ ਆਉਂਦੇ ਹਨ, ਉਥੇ ਇਕ ਸਵਾਮੀ

**elations** ਦਾ ਪਾਤੰਜਲ ਦੇ ਯੋਗ ਦੀ ਤੁਲਨਾ ਕਰਕੇ ਦੱਸੀ। ਉਹ ਬਹੁਤ ਸਾਰੀਆਂ ਭਾਸ਼ਾਵਾਂ ਬੋਲ ਲੈਂਦੇ ਸਨ, ਉਹ ਮੈਨੂੰ ਆਪਣੇ ਨਾਲ ਨਾਗਾ, ਗਾਰੋ ਦੀਆਂ ਪਹਾੜੀਆਂ ਤੇ ਲੈ ਗਏ। ਓਥੇ ਬਹੁਤ ਸਾਰੇ ਪਰੋਟੈਸਟੈਂਟ ਰਹਿੰਦੇ ਸਨ। ਇਹ ਸਾਧੂ ਸਦਾ ਹੀ ਦੋਨੋਂ ਪਾਸਿਆਂ ਵਿਚ ਜੋੜਨ ਦਾ ਕੰਮ ਕਰਦੇ ਸਨ। ਉਹ ਲੋਕਾਂ ਨੂੰ ਈਸਾਈ ਮਤ ਦਾ ਪ੍ਰੈਕਟੀਕਲ ਪਾਸਾ ਦਸਦੇ ਸਨ ਅਤੇ ਕਰਕੇ ਦਿਖਾਉਂਦੇ ਸਨ। ਬਾਕੀ ਲੋਕਾਂ ਦੀ ਤਰ੍ਹਾਂ ਪ੍ਰਵਚਨ ਨਹੀਂ ਕਰਦੇ ਸਨ। ਉਹ ਕਹਿੰਦੇ ਸਨ ਮੈਂ ਈਸਾਈ ਮਤ ਨੂੰ ਪਿਆਰ ਕਰਦਾ ਹਾਂ, ਗਿਰਜਿਆਂ ਵਿਚ ਰਹਿੰਦੇ ਈਸਾਈ ਮਤ ਨੂੰ ਨਹੀਂ। **'I love christianity but not churchanity'** ਇਹ ਗੱਲ ਪੱਕੀ ਹੈ ਕਿ ਕਈਆਂ ਨੂੰ ਇਹ ਗੱਲ ਚੰਗੀ ਨਹੀਂ ਲਗਦੀ ਸੀ। ਉਨ੍ਹਾਂ ਦਾ ਪੱਕਾ ਵਿਸ਼ਵਾਸ਼ ਸੀ, ਵਾਹਿਗੁਰੂ ਅੰਦਰ ਵਸਦਾ ਹੈ ਅਤੇ ਈਸਾ ਜੀ ਵਾਹਿਗੁਰੂ ਦੇ ਨਿਵਾਜਣ ਤੋਂ ਬਾਦ ਈਸਾ ਜੀ ਬਣੇ। ਉਹ ਦਸਦੇ ਸਨ ਕਿ ਈਸਾ ਤੋਂ ਭਾਵ ਹੈ ਸਰਬ ਵਿਆਪਕ ਚੇਤਨਤਾ ਅਤੇ ਕੋਈ ਵੀ ਅਸੀਮ ਤੋਂ ਅੰਤਿਮ ਸਤਿ ਤੋਂ ਬਿਨਾਂ ਸਰਬ ਵਿਆਪਕ ਚੇਤਨਤਾ ਤੇ ਨਹੀਂ ਪਹੁੰਚ ਸਕਦਾ। ਇਹ ਗੱਲ ਈਸਾਈ ਘੱਟ ਹੀ ਮੰਨਦੇ ਹਨ, ਭਾਵੇਂ ਈਸਾਈਆਂ ਦੇ ਅਧਿਆਤਮਵਾਦੀ ਤਾਂ ਇਸ ਗੱਲ ਨੂੰ ਚੰਗੀ ਤਰ੍ਹਾਂ ਜਾਣਦੇ ਹਨ। ਇਨ੍ਹਾਂ ਈਸਾਈਆਂ ਦੇ ਬਾਰੇ ਮੇਰੇ ਬੜੇ ਭਰਮ ਦੂਰ ਕੀਤੇ ਭਾਵੇਂ ਮੈਂ ਬਹੁਤ ਦੇਰ ਤੋਂ ਈਸਾ ਜੀ ਤੇ ਉਨ੍ਹਾਂ ਦੇ ਪ੍ਰਵਚਨਾਂ ਨਾਲ ਪਿਆਰ ਕਰਦਾ ਸੀ ਪਰ ਮੈਨੂੰ ਇਹ ਗੱਲ ਨਹੀਂ ਸਮਝ ਆਉਂਦੀ ਸੀ ਕਿ ਕੇਵਲ ਈਸਾਈ ਬਣ ਕੇ ਹੀ ਕਿਵੇਂ ਮੁਕਤੀ ਪਾਈ ਜਾ ਸਕਦੀ ਹੈ। ਮੇਰੀ ਘੁੰਡੀ ਇਨ੍ਹਾਂ ਨੇ ਖੋਲ੍ਹ ਦਿਤੀ ਜਦੋਂ ਮੈਨੂੰ ਮਿਸਾਲ ਦੇ ਕੇ ਪਿਤਾ ਪੁੱਤਰ ਦੇ ਰਿਸ਼ਤੇ ਬਾਰੇ ਅਤੇ ਮਨੁੱਖ ਕਿੰਨਾ ਸੰਪੂਰਨ ਹੋ ਸਕਦਾ ਹੈ, ਇਸ ਬਾਰੇ ਸਪਸ਼ਟ ਕਰਕੇ ਦਸਿਆ।

ਇਸ ਸਾਧੂ ਨੂੰ ਮਿਲਣ ਤੋਂ ਦੋ ਦਿਨ ਬਾਦ ਸਰਕਾਰੀ ਬੰਦਿਆਂ ਨੇ ਫੇਰ ਮੈਨੂੰ ਤੰਗ ਕਰਨਾ ਸ਼ੁਰੂ ਕਰ ਦਿਤਾ। ਸ਼ਿਲੌਂਗ ਵਿਚ ਕਮੇਟੀ ਦੀਆਂ ਚੋਣਾਂ ਹੋ ਰਹੀਆਂ ਸਨ, ਉਸ ਲਈ ਕਈ ਪਾਰਟੀਆਂ ਦੇ ਉਮੀਦਵਾਰ ਖੜ੍ਹੇ ਸਨ। ਜਦੋਂ ਮੇਰੀ ਰਾਏ ਪੁਛੀ ਗਈ, ਮੈਂ ਕਿਹਾ ਜੇ ਤੁਸੀਂ ਰਾਜ ਕਰ ਰਹੀ ਪਾਰਟੀ ਨੂੰ ਬੇਈਮਾਨ ਸਮਝਦੇ ਹੋ ਤਾਂ ਉਸ ਨੂੰ ਬਿਲਕੁਲ ਵੀ ਵੋਟ ਨਾ ਪਾਓ। ਮੈਂ ਇਕ ਪਰਦੇਸੀ ਸੀ, ਮੈਨੂੰ ਪੁਲਿਸ ਨੇ ਗ੍ਰਿਫਤਾਰ ਕਰ ਲਿਆ, ਮੇਰੇ ਤੇ ਉਨ੍ਹਾਂ ਨੇ ਇਲਜ਼ਾਮ ਲਗਾਇਆ ਕਿ ਮੈਂ ਅੱਜ ਦੀ ਸਰਕਾਰ ਦਾ ਅਨੁਆਈ ਨਹੀਂ ਹਾਂ, ਵਾਸਤਵ ਵਿਚ ਮੈਂ ਕੋਈ ਰਾਜਸਿਕ ਪ੍ਰੇਰਕ ਨਹੀਂ ਸੀ। ਉਸ ਵੇਲੇ ਭਾਰਤ ਵਿਚ ਲੋਕ ਰਾਜ ਬਿਲਕੁਲ ਨਵਾਂ-ਨਵਾਂ ਸੀ। ਲੋਕਾਂ ਨੇ ਹਾਲੇ ਬਹੁਤ ਕੁਝ ਸਿਖਣਾ ਸੀ ਕਿ ਲੋਕ ਰਾਜ ਕੀ ਹੈ, ਉਸ ਦੇ ਅੰਦਰ ਕੰਮ-ਕਾਜ ਅਤੇ ਬੰਦੋਬਸਤ ਕਿਵੇਂ ਚਲਦਾ ਹੈ।

ਮੈਂ ਇਕ ਵਾਰੀ ਫੇਰ ਘਬਰਾਇਆ, "ਮੈਂ ਕਿੰਨੀ ਦੇਰ ਤੋਂ ਕਿਸੇ ਨੂੰ ਵੀ ਕੋਈ ਦੁਖ ਪਹੁੰਚਾਉਣ ਤੋਂ ਡਰਦਾ ਰਹਿੰਦਾ ਹਾਂ, ਆਪਣੇ ਵਲੋਂ ਕੋਈ ਇਹੋ ਜਿਹਾ ਕੰਮ ਨਹੀਂ ਕਰਦਾ ਜਿਸ ਨਾਲ ਕਿਸੇ ਨੂੰ ਦੁਖ ਪਹੁੰਚੇ, ਫੇਰ ਮੇਰੇ ਨਾਲ ਇਹ ਕਿਉਂ ਹੋਇਆ ਹੈ? ਮੈਂ ਵਾਹਿਗੁਰੂ ਅੱਗੇ ਅਰਦਾਸ ਕੀਤੀ, ਮੇਰੀ ਸਹਾਇਤਾ ਕਰੋ। ਉਸ ਰਾਤ ਜਦੋਂ ਮੈਂ ਸੁੱਤਾ ਪਿਆ ਸੀ, ਮੈਨੂੰ ਈਸਾ ਜੀ ਦੇ ਪ੍ਰਤੱਖ ਦਰਸ਼ਨ ਹੋਏ, ਉਨ੍ਹਾਂ ਨੇ ਮੈਨੂੰ ਬਾਂਹ ਤੋਂ ਫੜਿਆ, ਬੜੇ ਆਰਾਮ ਨਾਲ ਮੈਨੂੰ ਅਸ਼ੀਰਵਾਦ ਦਿਤਾ ਅਤੇ ਕਿਹਾ, "ਚਿੰਤਾ ਨਾ ਕਰ ਤੇਰੇ ਨਾਲ ਕੁਛ ਵੀ ਬੁਰਾ ਨਹੀਂ ਹੋਵੇਗਾ।

ਇਸ ਤੋਂ ਪਹਿਲਾਂ ਮੈਂ ਕਦੇ ਨਹੀਂ ਦੇਖਿਆ ਸੀ ਕਿ ਕੋਈ ਅੱਠ ਦਸ ਘੰਟੇ ਬਿਨਾਂ ਅੱਖਾਂ ਝਪਕੇ ਬੈਠ ਸਕਦਾ ਹੈ ਪਰ ਇਹ ਉਸਤਾਦ ਤਾਂ ਬੜੇ ਹੀ ਅਨੂਠੇ ਸਨ। ਧਿਆਨ ਕਰਦੇ ਸਮੇਂ ਉਹ ਧਰਤੀ ਤੋਂ ਦੋ ਢਾਈ ਫੁੱਟ ਉਚੇ ਉਠ ਜਾਂਦੇ ਸਨ। ਅਸੀਂ ਇਕ ਰੱਸੀ ਨਾਲ ਮਿਣਿਆ। ਫੇਰ ਉਸ ਰੱਸੀ ਨੂੰ ਫੁੱਟੇ ਨਾਲ ਨਾਪਿਆ। ਮੈਂ ਭਾਵੇਂ ਤੁਹਾਨੂੰ ਫੇਰ ਦਸਣਾ ਚਾਹਵਾਂਗਾ ਕਿ ਮੈਂ ਧਰਤੀ ਤੋਂ ਉਚੇ ਉਠਣ ਨੂੰ ਕੋਈ ਆਤਮਕ ਅਨੁਭਵ ਨਹੀਂ ਸਮਝਦਾ। ਇਹ ਤਾਂ ਪ੍ਰਾਣਾਯਾਮ ਦਾ ਅਭਿਆਸ ਹੈ, ਜੋ ਯੋਗੀ ਬੰਧ ਲਗਾ ਕੇ ਪ੍ਰਾਣਾਯਾਮ ਕਰਦੇ ਹਨ, ਜਿਹੜੇ ਸਮੂੰਹ ਅਤੇ ਭਾਰ ਨੂੰ ਜਾਣਦੇ ਹਨ, ਉਹ ਸਮਝ ਸਕਦੇ ਹਨ ਕਿ ਧਰਤੀ ਤੋਂ ਉਚੇ ਉਠ ਸਕਣਾ ਕੋਈ ਵੱਡੀ ਗੱਲ ਨਹੀਂ, ਪਰ ਇਹ ਕਾਫੀ ਅਭਿਆਸ ਤੋਂ ਬਾਦ ਆਉਂਦਾ ਹੈ, ਮੈਂ ਇਸਦੀ ਭਾਲ ਵਿਚ ਨਹੀਂ ਸੀ, ਮੈਂ ਤਾਂ ਇਸ ਯੋਗੀ ਨਾਲ ਕੋਈ ਅਭਿਆਸ ਚਾਹੁੰਦਾ ਸੀ। ਮੈਂ ਉਨ੍ਹਾਂ ਨੂੰ ਗਿਆਨ ਦੀ ਸਭ ਤੋਂ ਉਤਮ ਅਵਸਥਾ ਪੁਛੀ, ਉਨ੍ਹਾਂ ਨੇ ਉਪਨਿਸ਼ਦ ਦਾ ਇਕ ਮੰਤਰ ਉਚਾਰਿਆ ਅਤੇ ਕਹਿਣ ਲੱਗੇ, ਜਦੋਂ ਇੰਦ੍ਰੀਆਂ ਉਤੇ ਪੂਰਾ ਕਾਬੂ ਹੋਵੇ, ਉਨ੍ਹਾਂ ਦਾ ਕੋਈ ਵੀ ਸਬੰਧ ਬਾਹਰੀ ਸੰਸਾਰ ਨਾਲ ਨਾ ਹੋਵੇ, ਫੇਰ ਗਿਆਨ ਇੰਦ੍ਰੀਆਂ ਕੋਈ ਵੀ ਪ੍ਰਭਾਵ ਮਨ ਤੇ ਨਹੀਂ ਪਾ ਸਕਦੀਆਂ। ਉਨ੍ਹਾਂ ਦਾ ਕੋਈ ਆਕਾਰ ਮਨ ਉਤੇ ਨਹੀਂ ਪੈ ਸਕਦਾ, ਫੇਰ ਮਨ ਇਕ ਮੁਖੀ ਹੋ ਜਾਂਦਾ ਹੈ ਅਤੇ ਅਚੇਤ ਵਿਚੋਂ ਕੋਈ ਵਿਚਾਰ ਨਹੀਂ ਆਉਂਦੇ। ਸੰਤੁਲਤ ਹੋ ਕੇ ਚੇਤਨਤਾ ਦੀ ਉਚੀ ਉਡਾਰੀ ਮਾਰਦਾ ਹੈ, ਗੰਭੀਰਤਾ ਦਾ ਸੰਪੂਰਨ ਰੂਪ ਹੋ ਕੇ ਪੂਰੀ ਤਰ੍ਹਾਂ ਸਾਤਵਿਕਤਾ ਵਿਚ ਪੂਰਨ ਗਿਆਨ ਪ੍ਰਾਪਤ ਹੁੰਦਾ ਹੈ। ਮੌਤ ਤੋਂ ਛੁਟਕਾਰਾ ਅਤੇ ਧਿਆਨ ਲਗਾਉਣਾ ਦੋ ਬਹੁਤ ਹੀ ਆਵਸ਼ਕ ਪ੍ਰਾਪਤੀਆਂ ਹਨ। ਭਰੋਸਾ, ਪੱਕਾ ਵਿਸ਼ਵਾਸ਼, ਜੀਵਨ ਫਿਲੌਸਫੀ ਲਈ ਅਤੀ ਅਵੱਸ਼ਕ ਹੈ। ਬਹੁਤ ਵਾਰੀ ਬੁੱਧੀ ਦਖਲ ਦਿੰਦੀ ਹੈ, ਵਾਸ਼ਨਾਵਾਂ ਕਈ ਵਾਰੀ ਅੰਨਾ ਕਰ ਦਿੰਦੀਆਂ ਹਨ। ਭਾਵੇਂ ਦੋਵੇਂ ਬਹੁਤ ਵੱਡੀਆਂ ਸ਼ਕਤੀਆਂ ਹਨ, ਬੁੱਧੀ ਅਤੇ ਵਾਸ਼ਨਾਵਾਂ ਪਰ ਇਨ੍ਹਾਂ ਨੂੰ ਪਹਿਲਾਂ ਜਾਂਚ ਲੈਣਾ, ਪਰਖ ਲੈਣਾ ਚਾਹੀਦਾ ਹੈ। ਫੇਰ ਇਨ੍ਹਾਂ ਨੂੰ ਸਹਿਜ ਗਿਆਨ ਵਲ ਲੈ ਜਾਣਾ ਚਾਹੀਦਾ ਹੈ। ਕੇਵਲ ਸਹਿਜ ਗਿਆਨ ਹੀ ਇਕ ਸੱਚੇ ਗਿਆਨ ਦਾ ਮਾਰਗ ਹੈ ਜੋ ਵੀ ਤੁਸੀਂ ਦੇਖਦੇ ਹੋ ਝੂਠ ਹੈ, ਮਾਇਆ ਦਾ ਪਸਾਰਾ ਹੈ, ਸਦਾ ਬਦਲਦਾ ਰਹਿਣ ਵਾਲਾ ਹੈ, ਸੱਚ ਤਾਂ ਇਨ੍ਹਾਂ ਦੇ ਪਿਛੇ ਛੁਪਿਆ ਪਿਆ ਹੈ। ਉਨ੍ਹਾਂ ਨੇ ਮੈਨੂੰ ਨਿਰਭੈ ਹੋ ਕੇ ਆਤਮ ਮਾਰਗ ਤੇ ਚੱਲਣ ਲਈ ਕਿਹਾ। ਸੱਤ ਦਿਨ ਦੇ ਸਤਿਸੰਗ ਤੋਂ ਬਾਦ ਮੈਂ ਤੇ ਮੇਰਾ ਪੱਥ ਪਰਦਰਸ਼ਕ ਇਸ ਯੋਗੀ ਕੋਲੋਂ ਆ ਗਏ। ਮੈਂ ਸ੍ਰੀ ਨਗਰ ਵਾਪਸ ਆ ਗਿਆ ਅਤੇ ਆਪਣੀ ਥਾਂ ਤੇ ਹਿਮਾਲਿਆ ਤੇ ਪਤਝੜ ਮਾਨਣ ਚਲਾ ਗਿਆ।

## ਈਸਾ ਜੀ ਦੇ ਦਰਸ਼ਨ

1947 ਵਿਚ ਆਜ਼ਾਦੀ ਮਿਲਣ ਤੋਂ ਬਾਅਦ ਤਿੱਬਤ ਤੋਂ ਆਉਂਦਿਆਂ ਮੈਂ ਸਿੱਕਮ ਠਹਿਰਿਆ, ਉਥੇ ਮੈਂ ਉਘੇ ਬੋਧੀ ਯੋਗੀਆਂ ਨੂੰ ਮਿਲਿਆ, ਉਥੋਂ ਮੈਂ ਸ਼ਿਲੌਂਗ ਗਿਆ, ਜੋ ਆਸਾਮ ਵਿਚ ਹੈ। ਸ਼ਿਲੌਂਗ ਵਿਚ ਈਸਾਈ ਮਤ ਦਾ ਬਹੁਤ ਜ਼ੋਰ ਹੈ। ਉਥੇ ਮੈਂ ਇਕ ਗੜਵਾਲੀ ਸਾਧੂ ਨੂੰ ਮਿਲਿਆ, ਉਹ ਬੜੇ ਮੰਨੇ ਹੋਏ ਈਸਾਈ ਅਧਿਆਤਮਵਾਦੀ ਸਨ। ਇਹ ਬਜ਼ੁਰਗ ਸੰਸਾਰਕ ਪ੍ਰਭਾਵ ਤੋਂ ਕਿਤੇ ਪਰ੍ਹੇ ਸਨ। ਇਨ੍ਹਾਂ ਨੇ ਹੀ ਮੈਨੂੰ ਬਾਈਬਲ ਵਿਚ **Sermon on the Mount** ਅਤੇ **Book of Rev-**

ਹੀ ਸਬੂਤ ਹੈ ਕਿ ਰੱਬ ਦੇ ਅਵਤਾਰਾਂ ਨੇ ਕੇਵਲ ਸਤਿ ਨੂੰ ਸ਼ਸ਼ੋਧਤ ਕਰਕੇ ਹੀ ਦਸਿਆ, ਰੱਬ ਦੇ ਅਵਤਾਰ ਸਾਧੂਆਂ ਦੇ ਸੰਦੇਸ਼ਵਾਹਕ ਹੁੰਦੇ ਹਨ। ਉਹ ਕੇਵਲ ਫੁਲ ਹੀ ਬਦਲਦੇ ਰਹਿੰਦੇ ਹਨ, ਫੁਲਦਾਨ ਤਾਂ ਉਹ ਹੀ ਰਹਿੰਦੇ ਹਨ। ਜਦੋਂ ਇਹ ਗੱਲ ਮੈਨੂੰ ਇਨ੍ਹਾਂ ਸਾਧੂਆਂ ਨੇ ਦੱਸੀ, ਮੇਰੀਆਂ ਅੱਖਾਂ ਖੁਲ੍ਹ ਗਈਆਂ, ਮੇਰੇ ਅੱਗੇ ਇਕ ਹੋਰ ਪਾਸਾ ਸਾਮ੍ਹਣੇ ਆ ਗਿਆ।

ਉਹ ਕਹਿਣ ਲੱਗੇ, "ਮਜ਼ਹਬ ਸਮਾਜ ਨੂੰ ਸੰਗਠਨ ਰੱਖਣ ਵਿਚ ਬਹੁਤ ਹੀ ਸਹਾਇਕ ਹੁੰਦਾ ਹੈ, ਅਧਿਆਤਮਕ ਆਗੂ ਨੂੰ ਇਕ ਵਿਦਵਾਨ ਮੰਨਿਆ ਜਾਂਦਾ ਹੈ ਪਰ ਮੇਰੇ ਅਨੁਸਾਰ ਜੋ ਗਿਆਨ ਸਾਧੂ ਦਿੰਦੇ ਹਨ, ਉਹ ਹੀ ਸਤਿ ਅਤੇ ਸੰਪੂਰਨ ਹੁੰਦਾ ਹੈ, ਵੱਡੇ-ਵੱਡੇ ਆਗੂ ਅਤੇ ਸੰਦੇਸ਼ਵਾਹਕ ਮਜ਼ਹਬਾਂ ਦੇ ਅਤੇ ਸਾਧੂਆਂ ਦੇ ਗਿਆਨ ਦੇ ਪ੍ਰਚਾਰਕ ਹੀ ਹੁੰਦੇ ਹਨ। ਮਜ਼ਹਬੀ ਆਗੂਆਂ ਦੀ ਅਤੇ ਮੁਖੀਆਂ ਅਤੇ ਬਾਨੀਆਂ ਦੀ ਪੂਜਾ ਨਾਲ ਇਕ ਸੰਪਰਦਾ ਬਣ ਜਾਂਦੀ ਹੈ ਜਿਸ ਦੀ ਆਪਣੀ ਕੋਈ ਫਿਲੌਸਫੀ ਨਹੀਂ ਹੁੰਦੀ। ਸਾਧੂ ਦੇ ਪ੍ਰਵਚਨ ਮੰਨਣਾ ਕੋਈ ਉਨ੍ਹਾਂ ਦੀ ਪੂਜਾ ਨਹੀਂ ਹੈ, ਨਾ ਹੀ ਉਸ ਤੋਂ ਭਾਵ ਕਿਸੇ ਸੰਪਰਦਾ ਤੋਂ ਮੰਨਣ ਦਾ ਹੈ, ਉਨ੍ਹਾਂ ਦੇ ਪ੍ਰਵਚਨ ਤਾਂ ਵਿਸ਼ਵ ਲਈ ਸਾਂਝੇ ਹਨ, ਹਰ ਸਮੇਂ ਲਈ ਹਨ। ਜਦੋਂ ਮਜ਼ਹਬ ਦੇ ਪੁਜਾਰੀ ਮਜ਼ਹਬ ਨੂੰ ਚੰਗੀ ਤਰ੍ਹਾਂ ਨਾ ਪਰਚਾਰ ਸਕੇ ਉਦੋਂ ਹੀ ਇਹ ਖਰਾਬੀ ਸਾਰੇ ਸੰਸਾਰ ਵਿਚ ਫੈਲੀ, ਉਹ ਕਹਿਣ ਲੱਗ ਪਏ, "ਤੁਹਾਨੂੰ ਵਾਹਿਗੁਰੂ ਤੇ ਭਰੋਸਾ ਰੱਖਣਾ ਚਾਹੀਦਾ ਹੈ।" ਆਤਮਾ ਨੂੰ ਖੋਜਣਾ ਉਨ੍ਹਾਂ ਨੇ ਛੱਡ ਦਿਤਾ। ਪੂਰਬ ਅਤੇ ਪੱਛਮ ਵਿਚ ਭਰੋਸੇ ਨਾਲ ਹੀ ਖਿਲਵਾੜ ਹੋ ਰਹੀ ਹੈ, ਉਸ ਨੂੰ ਆਪਣੇ ਸੁਆਰਥ ਲਈ ਵਰਤਿਆ ਜਾ ਰਿਹਾ ਹੈ। ਅੱਜ ਦੇ ਮਾਨਵ ਨੂੰ ਪ੍ਰਚਾਰਕਾਂ ਨੇ ਘਬਰਾਹਟ ਵਿਚ ਪਾ ਦਿਤਾ ਹੈ, ਉਸ ਲਈ ਸਮੱਸਿਆਵਾਂ ਖੜ੍ਹੀਆਂ ਕਰ ਦਿਤੀਆਂ ਹਨ, ਸਮਾਜਿਕ ਅਤੇ ਮਜ਼ਹਬ ਦੀਆਂ ਸਮਸਿਆਵਾਂ ਦਾ ਟਕਰਾਅ ਹੋ ਰਿਹਾ ਹੈ, ਬੜੇ ਪੱਖਪਾਤ, ਬੜੇ ਨਖੇੜੇ ਪਾ ਦਿਤੇ ਹਨ ਜਿਨ੍ਹਾਂ ਦਾ ਸਮਾਧਾਨ ਕਰਨਾ ਬੜਾ ਹੀ ਔਖਾ ਹੋ ਗਿਆ ਹੈ। ਉਸ ਮਜ਼ਹਬ ਦਾ ਕੀ ਲਾਭ ਜਿਹੜਾ ਮਨੁੱਖ ਲਈ ਬੰਧਨ ਅਤੇ ਸੰਤਾਪ ਖੜ੍ਹੇ ਕਰ ਦੇਵੇ। ਸਵਤੰਤਰਤਾ ਹੀ ਸਾਰੇ ਮਜ਼ਹਬਾਂ ਦਾ ਸੰਦੇਸ਼ ਹੈ, ਸਾਰੇ ਸੰਤ ਮਹਾਤਮਾ ਦਾ ਸੰਦੇਸ਼ ਵੀ ਇਹ ਹੀ ਹੈ ਪਰ ਅੱਜ, ਅੱਜ ਕੇਵਲ ਸੁਤੰਤਰਪਨ ਹੀ ਨਹੀਂ ਖਤਮ ਹੋ ਗਿਆ ਇਸ ਵਿਚ ਐਨੀਆਂ ਅੜਚਣਾਂ ਪੈਦਾ ਕਰ ਦਿਤੀਆਂ ਹਨ ਕਿ ਅੱਜ ਦਾ ਮਨੁੱਖ ਜਿਹੜਾ ਮਜ਼ਹਬ ਨੂੰ ਮੰਨਦਾ ਹੈ, ਉਹ ਇਕ ਗੁਲਾਮ, ਇਕ ਸਹਿਮਿਆ ਹੋਇਆ ਪਾਪੀ ਇਕ ਦਾਨਵ ਮਹਿਸੂਸ ਕਰਦਾ ਹੈ। ਅੱਜ ਉਸ ਨੂੰ ਪਾਪ ਦੀ ਚਿੰਤਾ ਵਧ ਹੈ, ਬਿਜਾਏ ਆਤਮ ਗਿਆਨ ਦੇ। ਅੱਜ ਦੀ ਫਿਲੋਸਫੀ ਸੰਪੂਰਨ ਸੰਸ਼ੋਧ ਮੰਗਦੀ ਹੈ, ਪਰ ਅਫਸੋਸ ਅੱਜ ਤਕ ਕਿਸੇ ਮਜ਼ਹਬ ਵਿਚ ਵੀ ਇਸ ਤਰ੍ਹਾਂ ਅੰਦੋਲਨ ਨਹੀਂ ਆਇਆ, ਬਿਨਾਂ ਸਮਾਜਿਕ ਮਜ਼ਹਬੀ ਇਨਕਲਾਬ ਤੋਂ ਮਜ਼ਹਬ ਦਾ ਅਸਲੀ ਫੁਲ ਨਹੀਂ ਖਿੜ ਸਕਦਾ। ਸੁਧਾਰ ਅਤੇ ਅੰਦੋਲਨ ਮਨੁੱਖ ਦੀ ਤਰੱਕੀ ਦਾ ਚਿੰਨ ਹਨ। ਇਹੋ ਜਿਹਾ ਇਨਕਲਾਬ ਲਿਆਉਣ ਲਈ ਮਾਨਵ ਦੇ ਮਨ ਨੂੰ ਅਹਿੰਸਾ ਦਾ ਅਭਿਆਸ ਕਰਨ ਲਈ ਪ੍ਰੇਰਨਾ ਪਵੇਗਾ। ਕੇਵਲ ਪਿਆਰ ਹੀ ਇਕ ਇਹੋ ਜਿਹਾ ਮੰਤਰ ਹੈ ਜਿਸ ਨਾਲ ਹਰ ਕਿਸਮ ਦਾ ਅੰਦੋਲਨ ਲਿਆਇਆ ਜਾ ਸਕਦਾ ਹੈ ਅਤੇ ਅੰਦੋਲਨ ਨਾਲ ਅੱਜ ਦਾ ਮਨੁੱਖ ਸੁਚੇਤ ਹੋ ਕੇ ਸਾਰੀ ਮਾਨਵਤਾ ਨੂੰ ਸੰਗਠਨ ਕਰ ਸਕਦਾ ਹੈ।

ਅਗਲੇ ਦਿਨ ਕੇਸ ਕਚਹਿਰੀ ਵਿਚ ਚਲਾ ਗਿਆ, ਮੈਨੂੰ ਇਕ ਈਸਾਈ ਜੱਜ ਦੇ ਅੱਗੇ ਪੇਸ਼ ਕੀਤਾ ਗਿਆ ਕਿਉਂਕਿ ਮੇਰੀ ਛੋਟੀ-ਛੋਟੀ ਦਾੜ੍ਹੀ ਸੀ, ਮੈਂ ਲੱਕੜੀ ਦੀਆਂ ਖੜਾਵਾਂ ਪਾਈਆਂ ਹੋਈਆਂ ਸਨ, ਮੇਰੇ ਹੱਥ ਵਿਚ ਇਕ ਵੱਡਾ ਸਾਰਾ ਡੰਡਾ ਸੀ, ਲੋਕੀ ਸੋਚਦੇ ਸਨ ਮੈਂ ਈਸਾਈ ਹਾਂ, ਜੱਜ ਨੇ ਮੇਰੇ ਵਲ ਦੇਖਿਆ ਤੇ ਪੁਛਿਆ, "ਤੂੰ ਈਸਾਈ ਹੈਂ?"

ਮੈਂ ਜਵਾਬ ਦਿਤਾ, "ਨਹੀਂ, ਜਨਮ ਤੋਂ ਈਸਾਈ ਨਹੀਂ ਹਾਂ, ਮੈਂ ਈਸਾਈ ਮਤ ਦਾ ਸਤਿਕਾਰ ਕਰਦਾ ਹਾਂ ਜਿਵੇਂ ਕਿ ਮੈਂ ਹੋਰ ਮਜ਼ਹਬਾਂ ਦਾ ਕਰਦਾ ਹਾਂ।"

ਉਸ ਨੇ ਪੁਛਿਆ, "ਤੈਨੂੰ ਹਿਰਾਸਤ ਵਿਚ ਕਿਉਂ ਕੀਤਾ ਹੈ?"

ਮੈਂ ਜਵਾਬ ਦਿਤਾ, "ਮੈਂ ਆਪਣੇ ਵਿਚਾਰ ਪ੍ਰਗਟ ਕੀਤੇ, ਲੋਕਾਂ ਨੇ ਮੈਨੂੰ ਪੁਛਿਆ ਕਿ ਉਹ ਵੋਟ ਕਿਸ ਨੂੰ ਦੇਣ। ਮੈਂ ਸਲਾਹ ਦਿਤੀ, ਤੁਸੀਂ ਕਿਸ ਨੂੰ ਵੋਟ ਦੇਣੀ ਹੈ, ਇਹ ਤੁਹਾਡਾ ਫੈਸਲਾ ਹੈ ਪੁਲਿਸ ਨੇ ਮੇਰੇ ਉਤੇ ਜਾਹਲੀ ਕੇਸ ਬਣਾ ਦਿਤਾ। ਜਦੋਂ ਜੱਜ ਨੂੰ ਸਚਾਈ ਪਤਾ ਲੱਗੀ ਉਹ ਇਸ ਗੱਲ ਨੂੰ ਮੰਨ ਗਿਆ ਕਿ ਮੈਨੂੰ ਗਲਤ ਪਕੜਿਆ ਹੈ, ਉਸ ਨੇ ਮੈਨੂੰ ਛੱਡ ਦਿਤਾ।

ਮੈਂ ਚਾਰ ਮਹੀਨੇ ਸ਼ਿਲੌਂਗ ਰਿਹਾ ਅਤੇ ਉਸ ਈਸਾਈ ਸਾਧੂ ਨਾਲ ਗੋਸ਼ਟੀਆਂ ਕਰਦਾ ਰਿਹਾ, ਮੈਨੂੰ ਅੱਜ ਤਕ ਹੋਰ ਕੋਈ ਸਾਧੂ ਨਹੀਂ ਮਿਲਿਆ ਜਿਹੜਾ ਗੀਤਾ ਦੀ ਫਿਲੌਸਫੀ ਅਤੇ ਬਾਈਬਲ ਦੀ ਫਿਲੌਸਫੀ ਦੀ ਐਨੀ ਸੋਹਣੀ ਤੁਲਨਾ ਕਰ ਸਕੇ ਅਤੇ ਦੋਨਾਂ ਨੂੰ ਹੀ ਬਹੁਤ ਸਰਲ ਕਰਕੇ ਸਮਝਾ ਸਕੇ। ਉਹ ਲਗਾਤਾਰ ਧਿਆਨ ਕਰਦੇ ਸਨ ਅਤੇ ਬਹੁਤ ਸ਼ਾਂਤ, ਗੰਭੀਰ ਅਤੇ ਨਿਰਭੈ ਸਨ। ਉਨ੍ਹਾਂ ਤੋਂ ਪ੍ਰਵਚਨ ਲੈਣ ਤੋਂ ਬਾਦ ਮੈਂ ਬਹੁਤ ਦੇਰ ਤਕ **Sermon on the Mount** ਅਤੇ **Book of Revelation** ਬਾਰੇ ਸੋਚਦਾ ਰਿਹਾ ਅਤੇ ਬੜੀ ਦੇਰ ਤਕ ਇਹ ਮੈਨੂੰ ਬਹੁਤ ਚੰਗੇ ਲਗਦੇ ਰਹੇ। ਮੇਰਾ ਵਿਚਾਰ ਹੈ ਕਿ ਬਾਈਬਲ ਵਿਚ ਬਹੁਤ ਗਿਆਨ ਹੈ, ਪਾਦਰੀ ਬਹੁਤ ਵਾਰੀ ਇਸ ਨੂੰ ਉਲਝਾ ਦਿੰਦੇ ਹਨ ਅਤੇ ਠੀਕ ਤਰ੍ਹਾਂ ਨਹੀਂ ਸਮਝਾ ਸਕਦੇ।

ਇਨ੍ਹਾਂ ਨੇ ਮੈਨੂੰ ਦਸਿਆ, "ਸਾਰੇ ਮਜ਼ਹਬਾਂ ਦੀ ਤੁਲਨਾ ਕਰਨ ਤੋਂ ਬਾਦ ਮੈਂ ਇਸ ਸਿੱਟੇ ਉਤੇ ਪਹੁੰਚਿਆ ਹਾਂ ਕਿ ਸਾਰਿਆਂ ਦੀ ਜੜ੍ਹ ਮੂਲ ਇਕੋ ਸਤਿ ਹੈ ਅਤੇ ਜੇ ਇਹ ਸੱਚ ਹੈ ਤਾਂ ਫੇਰ ਸੰਸਾਰ ਵਿਚ ਨਫਰਤ ਕਿਉਂ? ਈਰਖਾ ਕਿਉਂ? ਕੱਟੜਵਾਦ ਕਿਉਂ ਹੈ? ਉਸ ਤੋਂ ਮੈਨੂੰ ਗਿਆਨ ਹੋਇਆ ਕਿ ਸਭ ਤੋਂ ਪੁਰਾਣਾ ਵੈਦਕ ਮਜ਼ਹਬ ਵੀ ਜੋ ਸਰਬ ਵਿਆਪਕ ਹੈ, ਖਤਮ ਹੋ ਚੁੱਕਾ ਹੈ ਅਤੇ ਪੰਡਤਾਂ ਦੀ ਸੂਝ ਬੂਝ ਵੀ ਵੇਦਾਂ ਦਾ ਮੂਲ ਤੱਤ ਲੋਕਾਂ ਨੂੰ ਨਹੀ ਦੇ ਸਕੇ। ਫੇਰ ਵੀ ਇਹ ਲੋਕੀ ਆਪਣੇ ਆਪ ਨੂੰ ਵੇਦਾਂ ਦਾ ਗਿਆਤਾ ਅਖਵਾਉਂਦੇ ਹਨ। ਸ਼ੰਕਰਾ ਨੇ ਜੋ ਗੀਤਾ ਦੀ ਵਿਆਖਿਆ ਕੀਤੀ ਹੈ, ਉਸ ਵਿਚ ਲਿਖਿਆ ਹੈ ਕਿ ਗੀਤਾ ਵੇਦਾਂ ਦਾ ਸ਼ੋਧਤ ਵਰਣਨ ਹੈ ਜਿਹੜਾ ਕ੍ਰਿਸ਼ਨ ਜੀ ਨੇ ਅਰਜਨ ਨੂੰ ਦਸਿਆ। ਸਤਿ ਸਦਾ ਹੀ ਸੀ, ਸਮੇਂ-ਸਮੇਂ ਸਿਰ ਪੀਰ ਪੈਗੰਬਰ, ਸਾਧੂ ਆ ਕੇ ਇਸ ਸਤਿ ਨੂੰ ਲੋਕਾਂ ਤਕ ਪਹੁੰਚਾਉਂਦੇ ਰਹੇ, ਵਾਸਤਵ ਵਿਚ ਇਹ ਰੱਬ ਦੇ ਅਵਤਾਰ ਨਹੀਂ ਸਨ। ਇਹ ਤਾਂ ਸਾਧੂਆਂ ਨੇ ਹੀ ਮੂਲ ਸਤ ਦਾ ਪ੍ਰਚਾਰ ਕੀਤਾ। ਇਹ ਵੀ ਇਸ ਗੱਲ ਦਾ

ਅਨਾਹਦ ਚੱਕਰ ਵੀ ਕਿਹਾ ਜਾਂਦਾ ਹੈ ਅਤੇ ਈਸਾਈ ਮਤ ਵਿਚ ਈਸਾ ਜੀ ਦਾ ਦਿਲ (**Sacred Heart**) ਸਭ ਤੋਂ ਪੁਰਾਣੇ ਪੂਜਾ ਦੇ ਯੰਤਰ ਹਨ। ਸ੍ਰੀ ਯੰਤਰ ਸਭ ਤੋਂ ਪੁਰਾਣਾ ਯੰਤਰ ਹੈ ਜਿਹੜਾ ਸੋਲੋਮਨ ਦੇ ਮੰਦਰ ਵਿਚ ਸੀ (ਯਹੂਦੀਆਂ ਦਾ ਮੰਦਰ) ਪੁਰਾਣੇ ਅਧਿਆਤਮਕ ਗ੍ਰੰਥਾਂ ਅਨੁਸਾਰ ਸ੍ਰੀ ਯੰਤਰ ਬਹੁਤ ਪਵਿੱਤਰ ਯੋਗ ਸਾਧਨਾ ਹੈ। ਇਸ ਦੁਆਰਾ ਤੁਸੀਂ ਆਪਣਾ ਸਬੰਧ ਦੂਸਰਿਆਂ ਚੀਜ਼ਾਂ ਨਾਲ, ਪ੍ਰਕ੍ਰਿਤੀ ਨਾਲ ਅਤੇ ਉਸ ਇਕ ਨਾਲ ਜੋੜ ਸਕਦੇ ਹੋ। ਮੈਂ ਸਮਝਦਾ ਹਾਂ ਯੋਗ ਇਕ ਪੂਰਨ ਯੋਗ ਵਿਗਿਆਨ ਹੈ ਜੋ ਸਾਰਿਆਂ ਲਈ, ਬੀਬੀਆਂ, ਭਾਈਆਂ, ਬੱਚਿਆਂ ਸਭ ਲਈ ਲਾਭਕਾਰੀ ਹੈ। ਮਤ, ਵੱਖ-ਵੱਖ ਸਮਾਜਿਕ ਵਿਗਿਆਨ ਹਨ ਜੋ ਸਭਿਆਚਾਰ, ਆਚਾਰ, ਵਿਹਾਰ, ਨਿਯਮ, ਪੁਰਾਤਨ ਲੀਹਾਂ ਬਣਾਈ ਰੱਖਣ ਵਿਚ ਸਹਾਇਕ ਹੁੰਦੇ ਹਨ। ਯੋਗ ਇਕ ਵਿਸ਼ਵ ਵਿਗਿਆਨ ਹੈ ਜੋ ਗਿਆਨ ਅਤੇ ਆਪਾ ਚੀਨਣ ਲਈ ਹੈ। ਸ੍ਵੈ ਸੁਧਾਰ ਦੇ ਸਾਰੇ ਸਾਧਨ ਜੋ ਸਾਰੇ ਧਰਮਾਂ ਵਿਚ ਹਨ, ਸਾਰੇ ਯੋਗ ਸਾਹਿਤ ਵਿਚ ਹਨ।

ਇਸ ਸੰਮੇਲਨ ਤੋਂ ਮੈਂ ਇਹ ਸਿਖਿਆ ਕਿ ਸੰਸਾਰ ਦੇ ਸਾਰੇ ਮਤਾਂ ਦੇ ਆਗੂਆਂ ਨੂੰ ਮਿਲ ਕੇ ਆਪਣੀਆਂ ਫਿਲੋਸਫੀਆਂ ਅਤੇ ਵਿਚਾਰ ਸਾਂਝੇ ਕਰਨੇ ਚਾਹੀਦੇ ਹਨ। ਮੇਰਾ ਦ੍ਰਿੜ੍ਹ ਵਿਸ਼ਵਾਸ਼ ਹੈ ਕਿ ਸਾਰੇ ਮਤ ਇਕੋ ਜਿਹੇ ਹਨ, ਉਨ੍ਹਾਂ ਦੇ ਤਰੀਕੇ ਭਾਵੇਂ ਅਲੱਗ-ਅੱਲਗ ਹਨ। ਗਿਆਨ ਦੇ ਤਰੀਕੇ ਵੱਖਰੇ-ਵੱਖਰੇ ਹਨ ਪਰ ਮਨੋਰਥ ਇਕ ਹੀ ਹੈ, ਨਿਸ਼ਾਨਾ ਇਕ ਹੀ ਹੈ। ਜੇ ਵੱਖ-ਵੱਖ ਮਤਾਂ ਦੇ ਆਗੂ ਮਿਲ ਕੇ ਸਭ ਕੁਝ ਸਮਝ ਕੇ ਵਿਚਾਰ ਕਰ ਲੈਣ ਫੇਰ ਉਹ ਆਪਣੀਆਂ ਸੰਗਤਾਂ ਨੂੰ ਦਸ ਸਕਣ ਕਿ ਸਾਰੇ ਮਤ ਇਕ ਹੀ ਹਨ, ਉਹ ਕਿੰਨਾ ਲਾਭਕਾਰੀ ਹੋ ਸਕਦਾ ਹੈ। ਜੇ ਕੋਈ ਵੀ ਇਸ ਗੱਲ ਦਾ ਦਾਅਵਾ ਕਰਦਾ ਹੈ ਕਿ ਉਸ ਦਾ ਮਤ ਕੇਵਲ ਸਭ ਤੋਂ ਉਚਾ ਸੁੱਚਾ ਮਤ ਹੈ ਉਹ ਅਗਿਆਨੀ ਹੈ ਅਤੇ ਆਪਣੇ ਸ਼ਰਧਾਲੂਆਂ ਨੂੰ ਕੁਰਾਹੇ ਪਾ ਰਿਹਾ ਹੈ, ਪੱਖਪਾਤ ਇਕ ਜ਼ਹਿਰ ਦੀ ਤਰ੍ਹਾਂ ਹੈ ਜਿਹੜਾ ਮਾਨਵ ਪ੍ਰਸਾਰ ਨੂੰ ਮਾਰ ਦਿੰਦਾ ਹੈ, ਪਿਆਰ ਸਰਵੋਤਮ ਹੈ ਪਿਆਰ ਸੰਪੂਰਨ ਹੈ, ਸਮੁੱਚੇ ਨੂੰ ਕਲਾਵੇ ਵਿਚ ਲੈ ਲੈਂਦਾ ਹੈ ਅਤੇ ਸਾਰੇ ਮਤਾਂ ਦੀ ਨੀਂਹ ਪਿਆਰ ਹੀ ਹੈ।

## ਮੈਂ ਕੇਵਲ ਵਾਹਿਗੁਰੂ ਦਾ

ਇਕ ਵਾਰੀ ਮੈਂ ਇਕ ਬ੍ਰਹਮਗਿਆਨੀ ਨੂੰ ਮਿਲਣ ਗਿਆ, ਉਸ ਸਮੇਂ ਮੈਂ ਸੋਚਦਾ ਸੀ ਕਿ ਸੱਚੇ ਸੰਤ ਬ੍ਰਹਮਗਿਆਨੀ ਕੇਵਲ ਹਿਮਾਲੀਆ ਉਤੇ ਹੀ ਰਹਿੰਦੇ ਹਨ, ਦਰਿਆ ਦੇ ਕੰਢੇ ਨਗਰਾਂ ਦੇ ਐਨੇ ਨੇੜੇ ਉਹ ਕਿਵੇਂ ਰਹਿ ਸਕਦੇ ਹਨ ਪਰ ਮੈਂ ਉਨ੍ਹਾਂ ਦੇ ਜੀਵਨ ਬਾਰੇ ਪ੍ਰਤੱਖ ਜਾਨਣਾ ਚਾਹੁੰਦਾ ਸੀ।

ਅੱਜ ਜਦੋਂ ਮੈਂ ਕੋਈ ਚਾਰ ਮੀਲ ਦੂਰ ਸੀ ਉਨ੍ਹਾਂ ਨੇ ਮੇਰੇ ਲਈ ਪ੍ਰਸ਼ਾਦੇ ਤਿਆਰ ਕਰਕੇ ਭੇਜੇ ਪਰ ਮੈਂ ਪ੍ਰਭਾਵਿਤ ਨਹੀਂ ਹੋਇਆ। ਮੈਂ ਸੋਚਿਆ ਇਹ ਤਾਂ ਕੋਈ ਗੱਲ ਨਹੀਂ, ਜੇ ਮੈਨੂੰ ਕੋਈ ਮਿਲਣ ਆ ਰਿਹਾ ਹੈ ਤਾਂ ਸ਼ਾਇਦ ਮੈਨੂੰ ਵੀ ਪਤਾ ਲਗ ਹੀ ਜਾਏ ਕਿ ਉਹ ਆ ਰਿਹਾ ਹੈ ਮੈਂ ਉਸ ਲਈ ਪ੍ਰਸ਼ਾਦੇ ਤਿਆਰ ਕਰ ਹੀ ਦੇਵਾਂ, ਇਸ ਗੱਲ ਵਿਚ ਤਾਂ ਕੋਈ ਤੱਤ ਗਿਆਨ ਨਹੀਂ।

ਜਦੋਂ ਮੈਂ ਉਨ੍ਹਾਂ ਨੂੰ ਮਿਲਿਆ ਉਹ ਕਹਿਣ ਲੱਗੇ, "ਤੂੰ ਕਾਫੀ ਦੇਰ ਨਾਲ

ਉਸ ਈਸਾਈ ਬ੍ਰਹਮਗਿਆਨੀ ਨੇ ਸਚਮੁਚ ਹੀ ਮੇਰੇ ਅੰਤਰ ਚਕਸ਼ੂ ਖੋਲ੍ਹ ਦਿਤੇ, ਮੈਂ ਉਸ ਦਿਨ ਦੀ ਆਸ ਵਿਚ ਜੀਉਣ ਲਗ ਪਿਆ ਜਦੋਂ ਸਾਰੀ ਮਾਨਵਤਾ ਇਕ ਮਜ਼ਹਬ ਨੂੰ ਮੰਨ ਕੇ ਮਾਨਵਤਾ ਦੇ ਮਜ਼ਹਬ ਨੂੰ ਮੰਨ ਕੇ ਪੂਜਾ ਕਰੇਗੀ ਅਤੇ ਪਿਆਰ ਦਾ ਅਭਿਆਸ ਕਰੇਗੀ। ਫੇਰ ਨਫਰਤ ਦੀ, ਈਰਖਾ ਦੀ ਅਤੇ ਹੋਰ ਪੱਖਪਾਤ ਦੀ ਜੀਵਨ ਵਿਚ ਕੋਈ ਥਾਂ ਨਹੀਂ ਰਹੇਗੀ। ਚਾਰ ਮਹੀਨੇ ਇੰਨਾਂ ਪਾਸ ਰਹਿ ਕੇ ਮੈਂ ਈਸਾਈ ਮਜ਼ਹਬ ਨੂੰ ਕਿਤੇ ਚੰਗੀ ਤਰ੍ਹਾਂ ਸਮਝ ਸਕਿਆ। ਈਸਾ ਜੀ ਦੇ ਦਰਸ਼ਨਾਂ ਨੇ ਮੇਰਾ ਉਨ੍ਹਾਂ ਪ੍ਰਤੀ ਪਿਆਰ ਹੋਰ ਵੀ ਡੂੰਘਾ ਕਰ ਦਿਤਾ, ਉਨ੍ਹਾਂ ਦੀਆਂ ਸਿਖਿਆ ਪ੍ਰਤੀ ਹੋਰ ਸਤਿਕਾਰ ਪੈਦਾ ਕਰ ਦਿਤਾ, ਹੁਣ ਉਹ ਸਦਾ ਹੀ ਮੇਰੇ ਸਤਿ ਚਿਤ ਵਿਚ ਨਿਵਾਸ ਕਰਦੇ ਹਨ ਅਤੇ ਮੇਰੇ ਪੱਥ ਪਰਦਰਸ਼ਕ ਹਨ, ਮੇਰੇ ਰਾਖੇ ਹਨ।

## ਯਹੂਦੀ ਮਜ਼ਹਬ ਵਿਚ ਯੋਗ

ਇਕ ਵਾਰੀ ਮੈਨੂੰ ਬਹਾਈ (ਇਕ ਸੰਪਰਦਾ ਜਿਸ ਦੇ ਬਾਨੀ ਬਹਾ-ਉਲਾ ਸਨ) ਸ਼ਰਧਾਲੂਆਂ ਨੇ ਕਾਨਫਰੰਸ ਵਿਚ ਪ੍ਰਧਾਨਗੀ ਲਈ ਬੁਲਾਇਆ, ਕਾਨਫਰੰਸ ਪੂਨੇ ਹੋ ਰਹੀ ਸੀ, ਉਥੇ ਮੈਨੂੰ ਦੋ ਯਹੂਦੀ ਪਾਦਰੀ ਮਿਲੇ ਜੋ ਭਾਰਤੀ ਸਨ। ਉਨ੍ਹਾਂ ਨੇ ਮੈਨੂੰ 'ਕਬਾਲਾਹ' (ਯਹੂਦੀਆਂ ਦਾ ਅਧਿਆਤਮਕ ਸਿਧਾਂਤ) ਬਾਰੇ ਦੱਸਿਆ। ਉਸ ਤੋਂ ਬਾਦ ਮੈਨੂੰ ਯਹੂਦੀਆਂ ਦੇ ਬਾਰੇ ਚੰਗੀ ਤਰ੍ਹਾਂ ਸਮਝ ਆਈ, ਉਨ੍ਹਾਂ ਦੇ ਅਭਿਆਸ ਬਾਰੇ ਮੈਂ ਜਾਣਿਆ। ਭਾਰਤ ਵਿਚ ਵੀ ਥੋੜ੍ਹੇ ਜਿਹੇ ਯਹੂਦੀ ਹਨ, ਯਹੂਦੀਆਂ ਨੂੰ ਸਾਰੀਆਂ ਥਾਵਾਂ ਤੋਂ ਕੱਢਿਆ ਗਿਆ ਹੈ, ਪਰ ਭਾਰਤ ਵਿਚੋਂ ਨਹੀਂ, ਪਾਰਸੀ ਜੋ ਰੱਬੀ ਅੱਗ ਦੀ ਪੂਜਾ ਕਰਦੇ ਹਨ ਅਤੇ ਯਹੂਦੀ ਜਿਹੜੇ 'ਡੇਵਿਡ ਦੇ ਸਿਤਾਰੇ' (**Star of David**) ਦਾ ਧਿਆਨ ਕਰਦੇ ਹਨ, ਭਾਰਤ ਵਿਚ ਇਨ੍ਹਾਂ ਨੂੰ ਬਰਾਬਰ ਦੇ ਹੱਕ ਹਾਸਲ ਹਨ, ਯੋਗ ਦੇ ਅਭਿਆਸ ਅਤੇ ਕਬਾਲਾਹ ਦੇ ਅਭਿਆਸ ਵਿਚ ਕੋਈ ਅੰਤਰ ਨਹੀਂ ਲੱਗਾ, ਸਾਰੇ ਮਜ਼ਹਬਾਂ ਦਾ ਸਾਹਿਤ ਪੜ੍ਹਨ ਤੋਂ ਬਾਦ ਮੈਂ ਇਸ ਨਤੀਜੇ ਤੇ ਪਹੁੰਚਿਆ ਹਾਂ ਕਿ ਅਧਿਆਤਮਕ ਅਭਿਆਸ ਸਾਰਿਆਂ ਦੇ ਹੀ ਇਕੋ ਜਿਹੇ ਹੁੰਦੇ ਹਨ।

ਸਾਂਖਿਯ ਦੀ ਪੁਰਾਤਨ ਫਿਲੋਸਫੀ ਅਤੇ ਕਬਾਲਾਹ ਦੀ ਫਿਲੋਸਫੀ ਦਾ ਸਰੋਤ ਇਕ ਹੀ ਲਗਦਾ ਹੈ, ਕਬਾਲਾਹ ਦੇ ਤਰੀਕੇ ਅਨੁਸਾਰ ਜੀਵਨ ਗਣਿਤ ਅਨੁਸਾਰੀ ਹੈ, ਪੁਰਾਣੀ ਸਾਂਖਿਯ ਫਿਲੋਸਫੀ ਵੀ ਇਹੋ ਹੀ ਦਸਦੀ ਹੈ। ਬਹੁਤ ਸਾਰੀ ਗੀਤਾ ਦੀ ਸਿਖਿਆ ਵੀ ਯਹੂਦੀਆਂ ਨਾਲ ਮਿਲਦੀ ਹੈ, ਇਨ੍ਹਾਂ ਦੋ ਪੁਰਾਤਨ ਮਜ਼ਹਬਾਂ ਵਿਚ, ਹਿੰਦੂ ਅਤੇ ਯਹੂਦੀਆਂ ਵਿਚ ਬਹੁਤ ਸਾਰੀਆਂ ਗੱਲਾਂ ਮਿਲਦੀਆਂ ਜੁਲਦੀਆਂ ਹਨ, ਬਹਾਈ ਸੰਪਰਦਾ ਅਤੇ ਮੰਦਰ ਇਸ ਗੱਲ ਨੂੰ ਮੰਨਦੇ ਹਨ ਕਿ ਹਿੰਦੂ ਮਜ਼ਹਬ ਅਤੇ ਯਹੂਦੀ ਕਾਫੀ ਹਦ ਤਕ ਇਕੋ ਜਿਹੇ ਹਨ, ਉਨ੍ਹਾਂ ਨੇ ਇਸ ਬਾਰੇ ਆਪਣੀਆਂ ਕਿਤਾਬਾਂ ਵਿਚ ਲਿਖਿਆ ਵੀ ਹੈ। ਸ੍ਰੀ ਯੰਤਰ (ਇਕ ਨਕਸ਼ਾ ਜਿਸ ਵਿਚ ਮਾਨਵ ਸਰੀਰ ਅਤੇ ਵਿਸ਼ਵ ਵਿਚ ਜੋ ਹੈ ਉਸ ਬਾਰੇ, ਦੋਨੋਂ ਪ੍ਰਤੱਖ ਅਤੇ ਅ-ਪ੍ਰਤੱਖ ਬਾਰੇ ਦੱਸਿਆ ਗਿਆ ਹੈ, ਇਸ ਨਕਸ਼ੇ ਨੂੰ ਸਮਝ ਕੇ ਤੁਸੀਂ ਪ੍ਰਤੱਖ ਗਿਆਨ ਪ੍ਰਾਪਤ ਕਰ ਸਕਦੇ ਹੋ) ਜੋ ਕਿ ਬਹੁਤ ਉਚਾ ਵਿਗਿਆਨਕ ਤਰੀਕੇ ਨਾਲ ਬਣਾਇਆ ਯੋਗ ਸਾਧਨਾ ਦਾ ਤਰੀਕਾ ਹੈ ਜਿਸ ਨਾਲ ਤੁਹਾਨੂੰ ਗਿਆਨ ਪ੍ਰਾਪਤ ਹੋ ਜਾਂਦਾ ਹੈ ਅਤੇ ਡੇਵਿਡ ਦਾ ਤਾਰਾ (**Star of David**) ਜਿਸ ਨੂੰ

ਮੈਂ ਉਨ੍ਹਾਂ ਨਾਲ ਤਿੰਨ ਦਿਨ ਰਿਹਾ, ਉਸ ਸਮੇਂ ਬਹੁਤ ਹੀ ਗਿਆਨ ਪ੍ਰਾਪਤ ਕੀਤਾ, ਇਹ ਸਮਾਂ ਮੇਰੇ ਜੀਵਨ ਦਾ ਬਹੁਤ ਸੋਹਣੇ ਸਮਿਆਂ ਵਿਚੋਂ ਇਕ ਹੈ। ਉਨ੍ਹਾਂ ਨੇ ਮੈਨੂੰ ਬਹੁਤ ਸਾਰੀਆਂ ਗੱਲਾਂ ਸਿਖਾਈਆਂ, ਦਿਨ ਵਿਚ ਬਹੁਤ ਵਾਰੀ ਉਹ ਇਹੀ ਕਹਿੰਦੇ ਰਹਿੰਦੇ ਜੋ ਤੁਸੀਂ ਨਹੀਂ ਹੋ ਉਹ ਬਣਨ ਦੀ, ਦਿਖਾਉਣ ਦੀ ਕੋਸ਼ਿਸ਼ ਨਾ ਕਰੋ, ਉਹ ਹੀ ਰਹੋ ਜੋ ਤੁਸੀਂ ਹੋ, ਉਹ ਬਾਰ-ਬਾਰ ਇਹੀ ਕਹਿੰਦੇ ਰਹਿੰਦੇ।

ਤਿੰਨ ਦਿਨ ਬਾਦ ਉਹ ਕਹਿਣ ਲੱਗੇ, "ਮੈਂ ਦਰਿਆ ਵਿਚ ਜਾਣਾ ਚਾਹੁੰਦਾ ਹਾਂ। ਉਹ ਨਦੀ ਵਿਚ ਉਤਰ ਗਏ ਅਤੇ ਅਲੋਪ ਹੋ ਗਏ, ਜਦੋਂ ਲੋਕੀ ਉਨ੍ਹਾਂ ਨੂੰ ਦੇਖਣ ਆਏ ਮੈਂ ਉਨ੍ਹਾਂ ਨੂੰ ਕਿਹਾ ਉਹ ਨਦੀ ਵਿਚ ਉਤਰੇ ਸਨ ਮੁੜ ਕੇ ਆਏ ਨਹੀਂ, ਉਨ੍ਹਾਂ ਨੇ ਉਨ੍ਹਾਂ ਦਾ ਸਰੀਰ ਲੱਭਣ ਦੀ ਬੜੀ ਕੋਸ਼ਿਸ਼ ਕੀਤੀ, ਸਾਰੀ ਨਦੀ ਦੇਖੀ ਪਰ ਉਨ੍ਹਾਂ ਦਾ ਸਰੀਰ ਨਾ ਲੱਭਿਆ, ਨਾ ਹੀ ਲੱਭਣਾ ਸੀ।

ਬ੍ਰਹਮਗਿਆਨੀ ਤਾਂ ਕਿਸੇ ਮਤ ਦੇ ਨਹੀਂ ਹੋਇਆ ਕਰਦੇ ਉਹ ਤਾਂ ਸਭ ਦੇ ਹੁੰਦੇ ਹੋਏ ਵੀ ਕਿਸੇ ਦੇ ਵੀ ਨਹੀਂ ਹੁੰਦੇ।

ਪਹੁੰਚਿਆ ਹੈ ਮੈਂ ਤਾਂ ਕੱਲ੍ਹ ਸਵੇਰੇ ਸਰੀਰ ਛੱਡ ਰਿਹਾ ਹਾਂ।"

ਮੈਂ ਕਿਹਾ, "ਕਿਉਂ ਨਹੀਂ, ਤੁਸੀਂ ਬਾਰ੍ਹਾਂ ਘੰਟੇ ਹੋਰ ਠਹਿਰ ਜਾਂਦੇ ਅਤੇ ਮੈਨੂੰ ਕੁਝ ਸਿਖਾ ਦਿੰਦੇ?"

ਉਹ ਕਹਿਣ ਲੱਗੇ, "ਨਹੀਂ, ਮੇਰੇ ਕੋਲ ਸਮਾਂ ਨਹੀਂ।"

ਉਨ੍ਹਾਂ ਦੇ ਬਹੁਤ ਸਾਰੇ ਸ਼ਰਧਾਲੂ ਸਨ ਜੋ ਵੱਖ-ਵੱਖ ਮਤਾਂ ਤੋਂ ਸਨ। ਹਿੰਦੂਆਂ ਲਈ ਉਹ ਸਵਾਮੀ ਸਨ, ਮੁਸਲਮਾਨ ਉਨ੍ਹਾਂ ਨੂੰ ਮੁਸਲਮਾਨ ਸਮਝਦੇ ਸਨ, ਈਸਾਈ ਕਹਿੰਦੇ ਸਨ, ਉਹ ਈਸਾਈ ਹਨ। ਉਨ੍ਹਾਂ ਦੇ ਸਰੀਰ ਛੱਡਣ ਤੋਂ ਬਾਦ ਈਸਾਈ ਉਨ੍ਹਾਂ ਕਬਰਸਥਾਨ ਲੈ ਜਾ ਕੇ ਦਫਨਾਉਣਾ ਚਾਹੁੰਦੇ ਸਨ, ਮੁਸਲਮਾਨ ਆਪਣੇ ਕਬਰਸਤਾਨ ਲੈ ਜਾਣਾ ਚਾਹੁੰਦੇ ਸਨ, ਹਿੰਦੂ ਸੋਚਦੇ ਸਨ ਕਿ ਉਹ ਦਾਹ ਸੰਸਕਾਰ ਕਰਨਗੇ ਅਤੇ ਫੇਰ ਉਥੇ ਕੋਈ ਯਾਦਗਾਰ ਬਣਾਉਣਗੇ।

ਦੂਸਰੇ ਦਿਨ ਉਨ੍ਹਾਂ ਨੇ ਸਰੀਰ ਛੱਡ ਦਿਤਾ। ਡਾਕਟਰ ਆਇਆ ਉਸ ਨੇ ਦੇਖਿਆ ਤੇ ਕਿਹਾ ਇਹ ਸਰੀਰ ਛੱਡ ਗਏ ਹਨ, ਉਸ ਤੋਂ ਬਾਅਦ ਅਗਲੇ ਕੁਝ ਘੰਟੇ ਕਾਫੀ ਘਬਰਾਹਟ ਪਈ ਰਹੀ। ਲੋਕੀ ਅਤੇ ਕੁਝ ਆਗੂ ਆਪਸ ਵਿਚ ਲੜਨ ਲਗ ਪਏ ਹਰ ਕੋਈ ਸੋਚ ਰਿਹਾ ਸੀ ਮੇਰੀ ਪ੍ਰਤਿਸ਼ਠਾ ਖਤਮ ਹੋ ਜਾਵੇਗੀ ਜੇ ਮੈਂ ਆਪਣੀ ਮਰਜ਼ੀ ਨਾ ਕਰ ਸਕਿਆ। ਮੈਜਿਸਟਰੇਟ ਆਇਆ ਉਹ ਮੇਰੇ ਕੋਲ ਆਇਆ ਅਤੇ ਕਹਿਣ ਲੱਗਾ, "ਤੂੰ ਉਨ੍ਹਾਂ ਨਾਲ ਰਹਿ ਰਿਹਾ ਸੀ, ਤੈਨੂੰ ਪਤਾ ਹੋਵੇਗਾ, ਉਹ ਕੌਣ ਸਨ ਤੂੰ ਜ਼ਰੂਰ ਇਹ ਸਮਸਿਆ ਸੁਲਝਾਉਣ ਵਿਚ ਮੇਰੀ ਮਦਦ ਕਰ ਸਕੇਂਗਾ।

ਮੈਂ ਜਵਾਬ ਦਿਤਾ ਮੈਨੂੰ ਤਾਂ ਉਨ੍ਹਾਂ ਦੇ ਬਾਰੇ ਕੁਝ ਵੀ ਪਤਾ ਨਹੀਂ। ਫੇਰ ਮੈਂ ਸੋਚਿਆ ਇਹ ਕਿਸ ਤਰ੍ਹਾਂ ਦੇ ਬ੍ਰਹਮਗਿਆਨੀ ਹਨ? ਇਹ ਸਰੀਰ ਛੱਡ ਗਏ ਕਿੰਨੀ ਸਮਸਿਆ ਖੜ੍ਹੀ ਕਰ ਗਏ, ਮੇਰੇ ਲਈ ਵੀ ਸਮਸਿਆ ਬਣ ਗਈ, ਮੈਨੂੰ ਕੁਝ ਸਿਖਾਇਆ ਵੀ ਨਹੀਂ। ਇਹ ਮੈਂ ਆਪਣੇ ਮਨ ਵਿਚ ਹੀ ਕਹਿ ਰਿਹਾ ਸੀ ਕਿ ਜੇ ਇਹ ਸਚਮੁਚ ਹੀ ਬ੍ਰਹਮਗਿਆਨੀ ਸਨ ਉਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ।

ਅਜੇ ਉਨ੍ਹਾਂ ਨੂੰ ਸਰੀਰ ਛੱਡਿਆਂ ਚਾਰ ਘੰਟੇ ਹੀ ਹੋਏ ਸਨ ਉਹ ਇਕ ਦਮ ਉਠ ਕੇ ਬੈਠ ਗਏ ਕਹਿਣ ਲੱਗੇ, "ਦੇਖੋ, ਮੈਂ ਫੈਸਲਾ ਕਰ ਲਿਆ, ਮੈਂ ਅਜੇ ਨਹੀਂ ਮਰਦਾ ਕਿਉਂਕਿ ਤੁਸੀਂ ਝਗੜੀ ਜਾ ਰਹੇ ਹੋ। ਮੈਜਿਸਟਰੇਟ ਅਤੇ ਹੋਰ ਸਾਰੇ ਬੜੇ ਡਰੇ-ਡਰੇ ਉਨ੍ਹਾਂ ਵਲ ਦੇਖਣ ਲਗ ਪਏ, ਉਹ ਕਹਿਣ ਲੱਗੇ, "ਸਾਰੇ ਮੇਰੀਆਂ ਅੱਖਾਂ ਤੋਂ ਦੂਰ ਹੋ ਜਾਓ, ਤੁਸੀਂ ਹਿੰਦੂ, ਤੁਸੀਂ ਈਸਾਈ, ਮੁਸਲਮਾਨ। ਫੇਰ ਉਨ੍ਹਾਂ ਨੇ ਮੈਨੂੰ ਦੇਖਿਆ ਅਤੇ ਕਹਿਣ ਲੱਗੇ, "ਬੇਟੇ! ਤੂੰ ਚਿੰਤਾ ਨਾ ਕਰ, ਹੁਣ ਮੈਂ ਤੇਰੇ ਨਾਲ ਰਹਾਂਗਾ, ਤਿੰਨ ਦਿਨ ਤੈਨੂੰ ਸਿਖਾਵਾਂਗਾ ਵੀ ਚੌਥੇ ਦਿਨ ਮੈਂ ਆਪਣਾ ਸਰੀਰ ਚੁੱਪ ਚਾਪ ਛੱਡ ਦਿਆਂਗਾ।

ਉਚੇ ਬਜ਼ੁਰਗ ਚਿੱਟੇ ਕਪੜੇ ਪਾਏ ਹੋਏ ਉਨ੍ਹਾਂ ਨੇ ਮੈਨੂੰ ਆਪਣੀਆਂ ਬਾਰਾਂ ਵਿਚ ਲੈ ਲਿਆ ਅਤੇ ਮੈਨੂੰ ਮੁੜ ਪਗਡੰਡੀ ਉਤੇ ਪਾ ਦਿਤਾ ਕਹਿਣ ਲੱਗੇ, "ਇਹ ਇਕ ਤੀਰਥ ਹੈ ਤੂੰ ਬਿਲਕੁਲ ਸੁਰਖਿਅਤ ਹੈਂ, ਮੈਂ ਤੈਨੂੰ ਤੇਰੇ ਟਿਕਾਣੇ ਪਹੁੰਚਾ ਦਿੰਦਾ ਹਾਂ। ਉਹ ਮੇਰੇ ਨਾਲ ਕੋਈ ਦਸ ਮਿੰਟ ਚੱਲੇ। ਅਸੀਂ ਇਕ ਕਾਹਨਿਆਂ ਦੀ ਛੱਤ ਵਾਲੀ ਝੌਂਪੜੀ ਦੀ ਚਾਰ ਦੀਵਾਰੀ ਦੇ ਅੰਦਰ ਪਹੁੰਚ ਗਏ ਜਿਹੜੀ ਪੱਥਰਾਂ ਦੀ ਬਣੀ ਹੋਈ ਸੀ, ਮੈਂ ਸੋਚਿਆ ਉਹ ਮੇਰੇ ਪਿਛੇ ਆ ਰਹੇ ਹਨ, ਪਰ ਜਦੋਂ ਮੈਂ ਉਨ੍ਹਾਂ ਦਾ ਧੰਨਵਾਦ ਕਰਨ ਲਈ ਮੁੜ ਕੇ ਦੇਖਿਆ ਉਥੇ ਕੋਈ ਵੀ ਨਹੀਂ ਸੀ। ਮੈਂ ਉਚੀ ਸਾਰੀ ਆਵਾਜ਼ ਲਗਾਈ, ਮੇਰੀ ਅਵਾਜ਼ ਸੁਣ ਕੇ ਕੁਟੀਆ ਦੇ ਅੰਦਰ ਜਿਹੜੇ ਸਾਧ ਸੀ ਉਹ ਬਾਹਰ ਆ ਗਏ। ਉਹ ਮੈਨੂੰ ਦੇਖ ਕੇ ਬਹੁਤ ਖੁਸ਼ ਹੋਏ ਕਿ ਕੋਈ ਅਤਿਥੀ ਆਇਆ ਹੈ, ਮੈਨੂੰ ਕਹਿਣ ਲੱਗੇ ਮੇਰੇ ਪਿਛੇ ਪਿਛੇ ਆ ਜਾ ਜਿਸ ਕਮਰੇ ਵਿਚ ਰੋਸ਼ਨੀ ਹੋ ਰਹੀ ਹੈ ਅੱਗ ਜਲ ਰਹੀ ਹੈ। ਮੈਂ ਉਸ ਸਾਧੂ ਨੂੰ ਉਨ੍ਹਾਂ ਬਜ਼ੁਰਗਾਂ ਬਾਰੇ ਦਸਿਆ ਜਿਨ੍ਹਾਂ ਨੇ ਮੈਨੂੰ ਰਾਹ ਦਿਖਾਇਆ, ਮੈਂ ਉਨ੍ਹਾਂ ਨੂੰ ਦਸਿਆ ਉਹ ਕਿਸ ਤਰ੍ਹਾਂ ਦੇ ਲਗ ਰਹੇ ਸਨ, ਇਹ ਵੀ ਦਸਿਆ ਕਿ ਕਿਵੇਂ ਮੈਂ ਡਿੱਗਣ ਲੱਗਾ ਸੀ ਉਨ੍ਹਾਂ ਨੇ ਮੈਨੂੰ ਬਚਾਇਆ।

ਇਹ ਸੁਣ ਕੇ ਉਹ ਸਾਧੂ ਰੋਣ ਲਗ ਪਏ ਅਤੇ ਕਹਿਣ ਲੱਗੇ, "ਤੁਸੀਂ ਵਡਭਾਗੇ ਹੋ ਤੁਹਾਨੂੰ ਉਨ੍ਹਾਂ ਦੇ ਦਰਸ਼ਨ ਹੋ ਗਏ। ਕੀ ਤੁਸੀਂ ਜਾਣਦੇ ਹੋ ਮੈਂ ਇਥੇ ਕਿਉਂ ਬੈਠਾ ਹਾਂ? ਸੱਤ ਸਾਲ ਹੋਏ, ਮੈਂ ਵੀ ਬਿਲਕੁਲ ਉਥੇ ਹੀ ਰਸਤਾ ਭੁੱਲ ਗਿਆ ਸੀ ਜਿਥੇ ਤੁਸੀਂ ਡਿੱਗਣ ਲੱਗੇ ਸੀ ਉਸ ਵਕਤ ਰਾਤ ਦੇ ਗਿਆਰ੍ਹਾਂ ਵਜੇ ਸਨ, ਉਨ੍ਹਾਂ ਬਜ਼ੁਰਗਾਂ ਨੇ ਹੀ ਮੇਰੀ ਬਾਂਹ ਫੜੀ ਸੀ ਅਤੇ ਮੈਨੂੰ ਇਥੇ ਛੱਡ ਗਏ ਸਨ ਜਿਥੇ ਮੈਂ ਹੁਣ ਬੈਠਾ ਹਾਂ, ਪਰ ਮੈਂ ਉਨ੍ਹਾਂ ਨੂੰ ਫੇਰ ਕਦੀ ਨਹੀਂ ਦੇਖਿਆ, ਮੈਂ ਉਨ੍ਹਾਂ ਨੂੰ ਸਿੱਧ ਬਾਬਾ ਕਹਿੰਦਾ ਹਾਂ, ਉਨ੍ਹਾਂ ਦੀ ਪਿਆਰੀਆਂ ਬਾਹਾਂ ਨੇ ਮੈਨੂੰ ਵੀ ਬਚਾਇਆ ਸੀ।

ਦੂਸਰੇ ਦਿਨ ਸਵੇਰੇ ਮੈਂ ਉਸ ਥਾਂ ਦੇ ਆਲੇ ਦੁਆਲੇ ਸਾਰੇ ਕਿਤੇ ਦੇਖ ਲਿਆ, ਢੂੰਡ ਲਿਆ ਪਰ ਇਹੋ ਜਿਹੀ ਪਿਆਰੀ ਹਸਤੀ ਕੋਈ ਨਹੀਂ ਦਿਸੀ, ਮੈਂ ਉਸ ਪਹਾੜੀ ਉਤੇ ਵੀ ਗਿਆ ਜਿਥੋਂ ਮੈਂ ਡਿੱਗਣ ਲੱਗਾ ਸੀ ਇਹ ਬਹੁਤ ਹੀ ਖਤਰਨਾਕ ਜਗ੍ਹਾ ਸੀ ਜੇ ਮੈਂ ਡਿੱਗ ਪੈਂਦਾ ਮੈਂ ਬਚ ਨਹੀਂ ਸਕਦਾ ਸੀ। ਮੈਨੂੰ ਬਹੁਤ ਵਾਰੀ ਉਹ ਪਿਆਰੀਆਂ ਬਾਹਾਂ ਯਾਦ ਆਉਂਦੀਆਂ ਹਨ ਜਿਨ੍ਹਾਂ ਨੇ ਮੇਰੀ ਜਾਨ ਬਚਾਈ ਸੀ। ਪਿਛੋਂ ਮੈਂ ਪਿੰਡ ਵਾਲਿਆਂ ਨਾਲ ਆਪਣੇ ਅਨੁਭਵ ਦੀ ਗੱਲ ਕੀਤੀ ਉਹ ਸਾਰੇ ਬੜੀ ਚੰਗੀ ਤਰ੍ਹਾਂ ਸਿੱਧ ਬਾਬਾ ਨੂੰ ਜਾਣਦੇ ਸਨ, ਉਹ ਇਸ ਗੱਲ ਨੂੰ ਮੰਨਦੇ ਹਨ ਕਿ ਸਿੱਧ ਬਾਬਾ ਉਨ੍ਹਾਂ ਦੀਆਂ ਬੀਬੀਆਂ ਦੀ, ਬੱਚਿਆਂ ਦੀ ਰੱਖਿਆ ਕਰਦੇ ਹਨ ਪਰ ਅੱਜ ਤਕ ਕਿਸੇ ਨੇ ਉਨ੍ਹਾਂ ਨੂੰ ਦੇਖਿਆ ਨਹੀਂ। ਉਨ੍ਹੀਂ ਦਿਨੀ ਮੈਂ ਤਪਸਵੀਆਂ ਦੀ ਤਰ੍ਹਾਂ ਬੜੀ ਸਾਦਗੀ ਵਿਚ ਰਹਿੰਦਾ ਸੀ ਅਤੇ ਗੁਰੂਦੇਵ ਦੀਆਂ ਦਿਤੀਆਂ ਹਦਾਇਤਾਂ ਬੜੀ ਸੁਚੱਜੀ ਤਰ੍ਹਾਂ ਨਿਭਾਹ ਰਿਹਾ ਸੀ, ਮੈਂ ਕਦੇ ਵੀ ਆਪਣੇ ਕੋਲ ਕੁਝ ਨਹੀਂ ਰਖਦਾ ਸੀ। ਮੇਰਾ ਅਨੁਭਵ ਹੈ ਕਿ ਜਿੰਨਾਂ ਕੋਲ ਕੁਝ ਨਹੀਂ ਹੁੰਦਾ ਪਰਮਾਤਮਾ ਆਪ ਉਨ੍ਹਾਂ ਦੀ ਰੱਖਿਆ ਕਰਦਾ ਹੈ।

ਘਾਹ ਵਾਲੀ ਕੁਟੀਆ ਸ਼ਿਵ ਮੰਦਰ ਤੋਂ ਕੇਵਲ 100 ਗਜ਼ ਦੂਰ ਸੀ, ਮੰਦਰ ਜਿਹੜਾ ਜੰਗਲ ਦੇ ਅੰਦਰ ਸੀ ਉਸ ਦੇ ਆਸ ਪਾਸ ਬਹੁਤ ਦਰਖਤ ਸਨ ਉਹ

# ਅਧਿਆਇ - ਨੌਵਾਂ

# ਇਲਾਹੀ ਰੱਖਿਆ

ਅਸੀਂ ਹਿਮਾਲਿਆ ਦੇ ਸੰਤ ਨਾਲ ਨਿਵਾਸ ਪੁਸਤਕ ਦੇ ਅੱਠ ਭਾਗ ਪੜ੍ਹ ਚੁੱਕੇ ਹਾਂ, ਇਨ੍ਹਾਂ ਭਾਗਾਂ ਵਿਚ ਵੱਖਰੇ-ਵੱਖਰੇ ਅਧਿਆਤਮ ਨਿਯਮਾਂ ਬਾਰੇ ਦਸਿਆ ਗਿਆ ਹੈ ਜਿਵੇਂ ਕਿ ਪਹਿਲਾ ਕੇ ਹਿਮਾਲਿਆ ਉਤੇ ਇਹ ਕਿਸ ਤਰ੍ਹਾਂ ਰਹਿੰਦੇ ਸਨ, ਗੁਰੂ ਦੀ ਸਿਖਿਆ, ਪਰਤੱਖ ਗਿਆਨ ਦਾ ਮਾਰਗ, ਨਿਮਰਤਾ, ਭੈ ਦੀ ਵਿਜੈ, ਤਿਆਗ ਦਾ ਮਾਰਗ, ਵੱਖ-ਵੱਖ ਮਾਰਗਾਂ ਦਾ ਅਨੁਭਵ, ਮਤਾਂ ਤੋਂ ਪਰ੍ਹੇ ਇਹ ਸਭ ਕੁਝ ਪੜ੍ਹਨ ਤੋਂ ਬਾਦ ਹੁਣ ਅਸੀਂ ਇਲਾਹੀ ਰੱਖਿਆ ਬਾਰੇ ਪੜ੍ਹਾਂਗੇ।

ਆਤਮ ਸਮਰਪਣ ਸਭ ਤੋਂ ਉਚਾ ਅਤੇ ਸੌਖਾ ਗਿਆਨ ਦਾ ਮਾਰਗ ਹੈ। ਜਿਹੜਾ ਆਪਣੇ ਆਪ ਨੂੰ ਸਮਰਪਣ ਕਰ ਦਿੰਦਾ ਹੈ, ਉਸ ਉਤੇ ਇਲਾਹੀ ਸੁਰੱਖਿਆ ਸਦਾ ਬਣੀ ਰਹਿੰਦੀ ਹੈ। ਵਾਹਿਗੁਰੂ ਨਿਓਟਿਆਂ ਦੀ ਓਟ ਹੈ, ਨਿਆਸਰਿਆਂ ਦਾ ਆਸਰਾ ਹੈ।

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥***

***ਪੰਨਾ - 544***

## ਸ਼ਰਣ ਦੇਣ ਵਾਲੀਆਂ ਬਾਹਾਂ

ਹਿਮਾਲੀਆ ਦੀਆਂ ਬਹੁਤ ਸਾਰੀਆਂ ਥਾਵਾਂ ਮੈਂ ਜਾਣਦਾ ਹਾਂ ਜਿਥੇ ਰਹਿ ਕੇ ਤੁਸੀਂ ਨਿਰਵਿਘਨ ਧਿਆਨ ਲਗਾ ਸਕਦੇ ਹੋ, ਜਦੋਂ ਵੀ ਮੈਂ ਥੱਕ ਜਾਂਦਾ ਹਾਂ ਮੈਂ ਆਪਣੇ ਆਪ ਨੂੰ ਮੁੜ ਨਰੋਆ ਕਰਨਾ ਹੋਵੇ, ਮੈਂ ਸੋਚਦਾ ਹਾਂ ਹਿਮਾਲੀਆ ਥੋੜ੍ਹੀ ਦੇਰ ਰਹਿ ਆਵਾਂ। ਇਹ ਬਹੁਤ ਹੀ ਮਨਮੋਹਕ ਜਗ੍ਹਾ ਜਿਹੜੀ ਮੈਨੂੰ ਚੰਗੀ ਲਗਦੀ ਹੈ ਉਹ ਗੁੜਵਾਲ ਜ਼ਿਲੇ ਵਿਚ ਲੈਂਡਸਡਾਉਨ ਤੋਂ ਉਤਰ ਵਲ ਕੋਈ ਪੰਦਰਾਂ ਮੀਲ ਉਤੇ ਹੈ ਇਹ ਕੋਈ 6, 500 ਫੁੱਟ ਦੀ ਉਚਾਈ ਉਤੇ ਹੈ ਇਥੇ ਛੋਟਾ ਜਿਹਾ ਇਕ ਸ਼ਿਵ ਮੰਦਰ ਹੈ ਜਿਸ ਦੇ ਚਾਰੋਂ ਪਾਸੇ ਬੜੇ ਸੰਘਣੇ ਦਰਖਤ ਹਨ।

ਉਸ ਥਾਂ ਕੋਈ ਵੀ ਅੰਨ ਨਵਾਂ ਨਹੀਂ ਕਰਦਾ, ਜਦੋਂ ਤਕ ਉਸ ਮੰਦਰ 'ਚ ਨਾ ਚੜ੍ਹਾ ਲਵੇ, ਉਥੇ ਦੇ ਰਹਿਣ ਵਾਲਿਆਂ ਅਨੁਸਾਰ ਜੇ ਕੋਈ ਬਿਨ੍ਹਾਂ ਮੰਦਰ ਵਿਚ ਚੜ੍ਹਾਏ ਖਾ ਲਵੇ ਉਨ੍ਹਾਂ ਦਾ ਘਰ ਹਿਲਣ ਲਗ ਪੈਂਦਾ ਹੈ ਜਿਵੇਂ ਭੁਚਾਲ ਆ ਰਿਹਾ ਹੋਵੇ, ਉਸ ਘਰ ਦੇ ਬੰਦੇ ਕਮਲਿਆ ਵਰਗੇ ਹੋ ਜਾਂਦੇ ਹਨ। ਜਦੋਂ ਮੈਂ ਇਹ ਗੱਲ ਪਹਿਲੀ ਵਾਰੀ ਸੁਣੀ, ਮੈਂ ਚੌਦਾਂ ਸਾਲ ਦਾ ਸੀ ਮੈਨੂੰ ਇੱਛਾ ਹੋਈ, ਮੈਂ ਇਸ ਮੰਦਰ ਜਾਵਾਂ। ਮੈਂ ਸੋਚਿਆ ਲੋਕੀ ਇਹੋ ਜਿਹੀਆਂ ਗੱਲਾਂ ਬਣਾ ਲੈਂਦੇ ਹਨ ਫੇਰ ਇਹ ਫੈਲ ਜਾਂਦੀਆਂ ਹਨ, ਲੋਕੀ ਮੰਨਣ ਲਗ ਪੈਂਦੇ ਹਨ ਭਾਵੇਂ ਉਹ ਸੱਚ ਨਹੀਂ ਵੀ ਹੁੰਦੀਆਂ। ਮੈਂ ਫੈਸਲਾ ਕੀਤਾ ਮੈਂ ਆਪ ਓਥੇ ਜਾਵਾਂਗਾ, ਮੈਂ ਉਥੇ ਪਹੁੰਚ ਹੀ ਰਿਹਾ ਸੀ, ਸ਼ਾਮ ਦੇ ਕੋਈ ਸੱਤ ਵਜੇ ਹੋਣਗੇ, ਹਨ੍ਹੇਰਾ ਹੋ ਚੁੱਕਾ ਸੀ, ਮੈਂ ਪਹਾੜੀ ਦੇ ਕੰਡੇ ਚਲ ਰਿਹਾ ਸੀ, ਮੇਰੇ ਕੋਲ ਕੋਈ ਰੋਸ਼ਨੀ ਸੀ ਨਹੀਂ, ਉਨ੍ਹੀਂ ਦਿਨੀਂ ਮੈਂ ਲੱਕੜ ਦੇ ਪੌਂਟੇ ਪਾਇਆ ਕਰਦਾ ਸੀ, ਉਹ ਕਾਫੀ ਭਾਰੇ ਹੁੰਦੇ ਹਨ। ਮੈਂ ਫਿਸਲਿਆ ਅਤੇ ਬਿਲਕੁਲ ਡਿੱਗਣ ਵਾਲਾ ਹੋ ਗਿਆ, ਅਚਾਨਕ ਇਕ ਲੰਮੇ

ਕੁਝ ਵਿਦਿਆਰਥੀ ਵੀ ਸਨ ਅਸੀਂ ਇਥੇ ਛੇ ਦਿਨ ਰਹੇ, ਇਕ ਕੱਚੇ ਦੋ ਮੰਜ਼ਲੇ ਘਰ ਵਿਚ, ਇਹ ਮੰਦਰ ਤੋਂ ਥੋੜ੍ਹਾ ਹਟ ਕੇ ਸੀ, ਇਕ ਹੋਰ ਬਜ਼ੁਰਗ ਸਾਧੂ ਮੰਦਰ ਵਿਚ ਰਹਿੰਦੇ ਹਨ ਅਤੇ ਪੂਜਾ ਕਰਦੇ ਹਨ, ਉਹ ਬਹੁਤ ਆਓ ਭਗਤ ਕਰਦੇ ਹਨ, ਉਹ ਜਗ੍ਹਾ ਬੜੀ ਹੀ ਸੋਹਣੀ ਅਤੇ ਸ਼ਾਂਤਮਈ ਹੈ, ਸਾਮ੍ਹਣੇ ਉਚੀ ਪਹਾੜੀ ਉਤੇ ਜੋ ਘਾਟੀ ਦੇ ਚਾਰੋ ਪਾਸੇ ਹੈ, ਤੁਸੀਂ ਹਿਮਾਲੀਆ ਦੀਆਂ ਪਹਾੜੀਆਂ ਦੇਖ ਸਕਦੇ ਹੋ, ਬਰਫ ਨਾਲ ਢਕੀਆਂ ਪਈਆਂ, ਇਸ ਤਰ੍ਹਾਂ ਲਗਦਾ ਹੈ ਜਿਵੇਂ ਇਕ ਦੂਜੀ ਨੂੰ ਗਲਵਕੜੀ ਪਾ ਰਹੀਆਂ ਹੋਣ ਅਤੇ ਕਹਿ ਰਹੀਆਂ ਹੋਣ ਅਸੀਂ ਆਦਿ ਤੋਂ ਅੰਤ ਤਕ ਇਸ ਤਰ੍ਹਾਂ ਹੀ ਖੜ੍ਹੀਆਂ ਰਹਾਂਗੀਆਂ।

## ਦੇਵ ਲੋਕ ਵਿਚ ਰਾਹ ਭੁੱਲ ਜਾਣਾ

ਗਿਆਨਗੰਜ ਦੇ ਬਾਰੇ ਬਹੁਤ ਪੜ੍ਹ ਸੁਣ ਕੇ ਮੇਰੀ ਉਥੇ ਜਾਣ ਦੀ ਪ੍ਰਬਲ ਇੱਛਿਆ ਜਾਗ ਗਈ। ਬਹੁਤ ਸਾਰੇ ਯਾਤਰੀਆਂ ਨੇ ਇਸ ਸਥਾਨ ਬਾਰੇ ਪੜ੍ਹਿਆ ਜਾ ਸੁਣਿਆ ਹੋਇਆ ਹੈ, ਪਰ ਉਥੇ ਪਹੁੰਚਣਾ ਬਹੁਤ ਹੀ ਕਠਿਨ ਹੈ, ਕੋਈ ਵਿਰਲਾ ਹੀ ਪਹੁੰਚ ਸਕਦਾ ਹੈ। ਇਥੇ ਇਕ ਛੋਟੀ ਜਿਹੀ ਯੋਗੀਆਂ ਦੀ ਸੰਪਰਦਾ ਚਾਰੋ ਪਾਸੇ ਬਰਫ ਨਾਲ ਘਿਰੇ ਹੋਏ ਪਹਾੜਾਂ ਵਿਚ ਰਹਿੰਦੀ ਹੈ, ਇਹ ਯੋਗੀ ਬਹੁਤ ਸਾਰਾ ਸਮਾਂ ਚੁੱਪ ਰਹਿੰਦੇ ਹਨ ਉਨ੍ਹਾਂ ਦਾ ਖਾਣਾ ਕੇਵਲ ਆਲੂ ਅਤੇ ਜੌਂ ਹੁੰਦਾ ਹੈ ਜਿਹੜਾ ਉਹ ਸਾਰੇ ਸਾਲ ਲਈ ਇਕੱਠਾ ਕਰਕੇ ਰੱਖ ਲੈਂਦੇ ਹਨ। ਇਸ ਸੰਪਰਦਾ ਵਿਚ ਭਾਰਤੀ ਤਿੱਬਤੀ ਅਤੇ ਨੇਪਾਲੀ ਸਾਧੂ ਰਹਿੰਦੇ ਹਨ, ਇਹ ਪਹੁੰਚੇ ਹੋਏ ਸਾਧੂ ਹਿਮਾਲੀਆ ਦੀ ਹਦ ਜਿਹੜੀ ਤਿੱਬਤ ਅਤੇ ਪਿਥੋੜਾ ਗੜ ਨਾਲ ਲਗਦੀ ਹੈ ਉਥੇ ਰਹਿੰਦੇ ਹਨ। ਸੰਸਾਰ ਵਿਚ ਕੇਵਲ ਇਸ ਜਗ੍ਹਾਂ ਨੂੰ ਹੀ ਗਿਆਨਗੰਜ ਕਿਹਾ ਜਾ ਸਕਦਾ ਹੈ।

ਮੈਂ ਕੈਲਾਸ਼ ਪਰਬਤ ਉਤੇ ਹੋਰ ਚਾਰ ਸਾਥੀਆਂ ਤਿਆਰੀਆਂ ਕਰਕੇ ਜਾਣ ਦਾ ਫੈਸਲਾ ਕੀਤਾ। ਇਸ ਨਗਰ ਜਾਣ ਲਈ ਅਸੀਂ ਅਲਮੋੜਾ ਤੋਂ ਡੋਰਾਚੋਲ (**Dorhechol**) ਅਤੇ ਫੇਰ ਗਾਰਬੀਆਂਕ (**Garbiank**) ਅਤੇ ਉਥੋਂ ਜਦੋਂ ਅਸੀਂ ਕਾਫੀ ਦਿਨਾਂ ਬਾਦ ਰਕਸਾਸ਼ਤਲ (**Rakshastal**) ਪਹੁੰਚੇ। ਅਸੀਂ ਰਸਤਾ ਭੁੱਲ ਗਏ। ਇਹ ਜੁਲਾਈ ਦਾ ਮਹੀਨਾ ਸੀ, ਉਨ੍ਹਾਂ ਦਿਨਾਂ ਵਿਚ ਹਿਮਾਲੀਆ ਦੀ ਬਰਫ ਪੰਗਰਦੀ ਹੈ, ਜਦੋਂ ਬਰਫ ਪੰਗਰਦੀ ਹੈ, ਕਈ ਵਾਰੀ ਬਰਫ ਦੇ ਵੱਡੇ-ਵੱਡੇ ਢੇਲੇ ਰੁੜ੍ਹ ਕੇ ਆ ਜਾਂਦੇ ਹਨ, ਉਹ ਐਡੇ ਵੱਡੇ ਹੁੰਦੇ ਹਨ ਕਿ ਰਸਤਾ ਬੰਦ ਹੋ ਜਾਂਦਾ ਹੈ ਅਤੇ ਉਦੋਂ ਤਕ ਬੰਦ ਰਹਿੰਦਾ ਹੈ ਜਦੋਂ ਤਕ ਉਹ ਪੰਘਰ ਨਾ ਜਾਏ।

ਜਿਸ ਤਰ੍ਹਾਂ ਹੀ ਅਸੀਂ ਚਲ ਰਹੇ ਸੀ ਅਸੀਂ ਦੇਖਿਆ ਬਰਫ ਦਾ ਢੇਲਾ ਰੁੜ੍ਹ ਕੇ ਆਇਆ ਅਤੇ ਰਸਤਾ ਬੰਦ ਹੋ ਗਿਆ, ਸਾਡੇ ਅੱਗੇ ਵੀ ਪਿਛੇ ਵੀ। ਮੈਂ ਤਾਂ ਇਹੋ ਜਿਹੀਆਂ ਔਕੜਾਂ ਦੇਖਣ ਦਾ ਆਦੀ ਸੀ, ਪਰ ਬਾਕੀਆਂ ਲਈ ਇਹ ਨਵਾਂ ਸੀ, ਬਾਕੀ ਸਵਾਮੀ ਡਰ ਗਏ, ਉਹ ਮੈਨੂੰ ਦੋਸ਼ ਦੇਣ ਲਗ ਪਏ, ਕਿਉਂਕਿ ਮੈਂ ਹਿਮਾਲੀਆ ਤੋਂ ਸੀ ਉਹ ਕਹਿਣ ਲੱਗੇ ਮੈਂ ਹੀ ਜ਼ਿੰਮੇਵਾਰ ਹਾਂ। ਉਹ ਕਹਿਣ ਲੱਗੇ, "ਤੈਨੂੰ ਪਤਾ ਹੋਣਾ ਚਾਹੀਦਾ ਸੀ, ਤੂੰ ਪਹਾੜਾਂ ਤੋਂ ਹੈ, ਤੂੰ ਸਾਨੂੰ ਗਲਤ ਰਾਹ ਪਾਇਆ, ਸਾਡੇ ਕੋਲ ਨਾ ਹੀ ਕੁਝ ਖਾਣ ਨੂੰ ਹੈ, ਰਸਤਾ ਬੰਦ ਹੋ ਗਿਆ, ਠੰਢ ਬਹੁਤ ਹੀ ਹੈ, ਅਸੀਂ ਤਾਂ ਭੁੱਖ ਅਤੇ ਠੰਢ ਨਾਲ ਮਰ ਰਹੇ ਹਾਂ।"

ਜਗ੍ਹਾਂ ਬੜੀ ਹੀ ਪਵਿੱਤਰ ਸੀ ਮੈਨੂੰ ਪਤਾ ਲੱਗਾ ਕੋਈ ਸਿੱਧ ਉਥੇ 600 ਸਾਲ ਪਹਿਲਾਂ ਰਹਿੰਦੇ ਸੀ, ਉਹ ਉਥੇ ਦੇ ਲੋਕਾਂ ਦਾ ਪੱਥ ਪਰਦਰਸ਼ਨ ਕਰਦੇ ਸਨ ਅਤੇ ਉਨ੍ਹਾਂ ਨੂੰ ਸਿਖਿਆ ਦਿੰਦੇ ਸਨ ਪਰ ਆਪ ਸਦਾ ਚੁੱਪ ਹੀ ਰਹਿੰਦੇ ਸਨ, ਉਨ੍ਹਾਂ ਦੇ ਸਰੀਰ ਛੱਡਣ ਤੋਂ ਬਾਦ ਲੋਕਾਂ ਨੇ ਉਨ੍ਹਾਂ ਦੀ ਯਾਦ ਵਿਚ ਛੇ ਫੁੱਟ, ਛੇ ਫੁੱਟ ਦਾ ਮੰਦਰ ਬਣਾਇਆ ਜਿਥੇ ਉਹ ਰਹਿੰਦੇ ਸਨ, ਉਸ ਦੇ ਅੰਦਰ ਸ਼ਿਵਲਿੰਗ ਸੀ। ਅੱਜ ਵੀ ਪਿੰਡ ਦੇ ਲੋਕੀ ਉਸ ਮੰਦਰ ਵਿਚ ਜਾਂਦੇ ਹਨ ਘੱਟੋ-ਘੱਟ ਤਿੰਨ ਮਹੀਨੇ ਵਿਚ ਇਕ ਵਾਰੀ ਹਰ ਨਵੀਂ ਰੁੱਤੇ ਪਹਿਲੇ ਉਹ ਮੰਦਰ ਚਲੇ ਜਾਂਦੇ ਹਨ, ਬਾਬਾ ਦੀਆਂ ਯਾਦਾਂ ਨੂੰ ਫੁੱਲ ਚੜ੍ਹਾਉਂਦੇ ਹਨ। ਕਈ ਕਹਿੰਦੇ ਹਨ ਜਦੋਂ ਮੈਂ ਡਿੱਗਣ ਲੱਗਾ ਸੀ ਉਨ੍ਹਾਂ ਨੇ ਹੀ ਮੈਨੂੰ ਬਚਾਇਆ ਸੀ। ਮੈਂ ਉਸ ਮੰਦਰ ਦੇ ਕੋਲ ਉਸ ਕਮਰੇ ਵਿਚ ਕਈ ਮਹੀਨੇ ਰਿਹਾ, ਮੈਂ ਉਥੇ ਇਕੱਲੇ ਰਹਿ ਕੇ ਧਿਆਨ ਲਗਾਇਆ ਮੌਨ ਰੱਖਿਆ ਅਤੇ ਘੋਰ ਤਪਸਿਆ ਕੀਤੀ।

ਮੇਰੇ ਜਾਣ ਤੋਂ ਕੁਝ ਸਾਲ ਬਾਦ ਕੁਝ ਬ੍ਰਾਹਮਣਾਂ ਨੇ ਫੈਸਲਾ ਕੀਤਾ ਕਿ ਇਥੇ ਵੱਡਾ ਮੰਦਰ ਬਣਾਇਆ ਜਾਵੇ, ਜਿਹੜਾ ਬੜਾ ਸੋਹਣਾ, ਪੱਕਾ ਹੋਵੇ, ਪੁਰਾਣਾ ਖਤਮ ਕਰ ਦਿਤਾ ਜਾਵੇ ਏਸ ਦੀ ਥਾਂ ਹੁਣ ਮੁਰੰਮਤ ਵੀ ਨਹੀਂ ਹੋ ਸਕਦੀ। ਜਦੋਂ ਕਾਮਿਆਂ ਨੇ ਪੁਰਾਣੇ ਮੰਦਰ ਤੇ ਚੁਫੇਰੇ ਜਗ੍ਹਾਂ ਪੁੱਟਣੀ ਸ਼ੁਰੂ ਕੀਤੀ ਤਾਂ ਉਸ ਵਿਚੋਂ ਸੱਪ ਹੀ ਸੱਪ ਨਿਕਲਦੇ ਆਉਣ, ਵੱਖ-ਵੱਖ ਰੰਗਾਂ ਦੇ ਸੱਪ ਉਨ੍ਹਾਂ ਨੇ ਮਲਵੇ ਦੇ ਨਾਲ ਸੱਪ ਵੀ ਸੁਟਣੇ ਸ਼ੁਰੂ ਕਰ ਦਿਤੇ, ਪਰ ਜਿੰਨੇ ਡੂੰਘੇ ਉਹ ਪੁਟੀ ਜਾਣ ਓਨੇ ਹੀ ਵੱਧ ਸੱਪ ਨਿਕਲਦੇ ਆਉਣ। ਪਿੰਡ ਦੀ ਇਕ ਸਿਆਣੀ ਬੀਬੀ ਰੋਜ਼ ਸਵੇਰੇ ਸ਼ਾਮ ਮੰਦਰ ਆਇਆ ਕਰਦੀ ਸੀ, ਸ਼ਾਮ ਨੂੰ ਉਹ ਤਿੰਨ ਮੀਲ ਟੁਰ ਕੇ ਆਉਂਦੀ ਦੀਵਾ ਜਲਾਉਂਦੀ, ਸਵੇਰੇ ਆ ਕੇ ਦੀਵਾ ਬੁਝਾਉਂਦੀ, ਇਹ ਕ੍ਰਿਆ ਉਹ ਪਿਛਲੇ ਬੜੇ ਸਾਲਾਂ ਤੋਂ ਕਰ ਰਹੀ ਸੀ ਉਹ ਨਹੀਂ ਚਾਹੁੰਦੀ ਸੀ ਕਿ ਮੰਦਰ ਨਵਾਂ ਬਣਾਇਆ ਜਾਵੇ। ਉਸ ਨੇ ਬਣਾਉਣ ਵਾਲਿਆਂ ਨੂੰ ਚੇਤਾਵਨੀ ਵੀ ਦਿਤੀ ਸੀ, ਇਸ ਸਥਾਨ ਨੂੰ ਨਾ ਛੇੜੋ ਪਰ ਜਿਹੜਾ ਇੰਜਨੀਅਰ ਉਥੋਂ ਦਾ ਮੁਖੀ ਸੀ ਉਸ ਨੇ ਕੋਈ ਪਰਵਾਹ ਨਾ ਕੀਤੀ, ਛੇ ਦਿਨ ਥਾਂ ਪੁੱਟਣ ਤੋਂ ਬਾਦ ਸੱਪਾਂ ਦਾ ਕੋਈ ਅੰਤ ਨਹੀਂ ਦਿਸ ਰਿਹਾ ਸੀ ਜਿੰਨੇ ਵਧ ਉਹ ਕਢਦੇ ਸਵੇਰੇ ਨੂੰ ਉਸ ਤੋਂ ਵੀ ਵਧ ਨਿਕਲਦੇ। ਉਨ੍ਹਾਂ ਨੇ ਸ਼ਿਵਲਿੰਗ ਨੂੰ ਵੀ ਚਾਰੇ ਪਾਸਿਆਂ ਤੋਂ ਪੁਟਿਆ ਤਾਂ ਜੋ ਇਸ ਨੂੰ ਕੱਢਿਆ ਜਾ ਸਕੇ ਪਰ ਉਹ ਧਰਤੀ ਵਿਚ ਬਹੁਤ ਡੂੰਘਾ ਸੀ ਉਨ੍ਹਾਂ ਨੇ ਸ਼ਿਵਲਿੰਗ ਦੇ ਆਲੇ ਦੁਆਲੇ ਅੱਠ ਫੁੱਟ ਧਰਤੀ ਪੁੱਟ ਦਿਤੀ ਪਰ ਉਹ ਉਸ ਨੂੰ ਹਿਲਾ ਨਾ ਸਕੇ ਅੱਠਵੀਂ ਰਾਤ ਉਸ ਇੰਜਨੀਅਰ ਨੂੰ ਰਾਤ ਨੂੰ ਸੁਪਨਾ ਆਇਆ ਉਸ ਨੂੰ ਉਹ ਬਜ਼ੁਰਗ ਯੋਗੀ ਸੁਪਨੇ ਵਿਚ ਆਏ ਚਿੱਟੀ ਦਾੜ੍ਹੀ, ਚਿੱਟਾ ਲੰਬਾ ਚੋਗਾ ਉਸ ਨੂੰ ਕਹਿਣ ਲੱਗੇ ਇਹ ਸ਼ਿਵਲਿੰਗ ਪਵਿੱਤਰ ਹੈ ਇਸ ਨੂੰ ਹਿਲਾਉਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ ਅਤੇ ਮੰਦਰ ਨੂੰ ਵੱਡਾ ਕਰਕੇ ਨਹੀਂ ਬਣਾਉਣਾ ਚਾਹੀਦਾ, ਸੋ ਪੁਰਾਣੇ ਮੰਦਰ ਨੂੰ ਉਸ ਤਰ੍ਹਾਂ ਹੀ ਬਣਾ ਦਿਤਾ ਗਿਆ ਬਿਲਕੁਲ ਓਨੇ ਹੀ ਫੁੱਟ ਲੰਬਾ ਚੌੜਾ ਜਿੰਨਾਂ ਉਹ ਛੇ ਸੌ ਸਾਲ ਪਹਿਲਾਂ ਤੋਂ ਸੀ।

ਮੈਂ 1973 ਵਿਚ ਫੇਰ ਇਸ ਜਗ੍ਹਾ ਗਿਆ ਮੇਰੇ ਨਾਲ ਸਵਾਮੀ ਅਜੈਯ ਤੇ

ਉਸ ਨੇ ਕਿਹਾ, ਮੇਰੇ ਪਿਛੇ ਆਉਂਦੇ ਜਾਓ, ਬਰਫ ਦੇ ਤੋਦੇ ਦੇਖ ਕੇ ਲਗ ਰਿਹਾ ਸੀ ਕਿ ਕੋਈ ਰਸਤਾ ਹੈ ਹੀ ਨਹੀਂ ਪਰ ਜਦੋਂ ਅਸੀਂ ਉਸ ਦੇ ਪਿਛੇ ਟੁਰੇ ਤਾਂ ਅਸੀਂ ਦੂਸਰੇ ਪਾਸੇ ਪਹੁੰਚ ਗਏ, ਉਸ ਨੇ ਸਾਨੂੰ ਰਾਹ ਤੇ ਪਾ ਦਿਤਾ ਅਤੇ ਕਿਹਾ ਏਥੋਂ ਥੋੜ੍ਹੀ ਹੀ ਦੂਰ ਇਕ ਪਿੰਡ ਹੈ ਤੁਸੀਂ ਉਥੇ ਚਲੇ ਜਾਓ ਅਤੇ ਰਾਤ ਉਥੇ ਕੱਟ ਲਵੋ, ਫੇਰ ਇਕ ਦਮ ਅਲੋਪ ਹੋ ਗਏ, ਅਸੀਂ ਬੜੇ ਹੈਰਾਨ ਸੀ ਕਿ ਇਹ ਕੌਣ ਹੋਇਆ? ਅਸੀਂ ਉਸ ਪਿੰਡ ਵਿਚ ਰਾਤ ਰਹੇ, ਪਿੰਡ ਵਾਲੇ ਦਸ ਰਹੇ ਸਨ ਕਿ ਇਹੋ ਜਿਹੇ ਅਨੁਭਵ ਇਥੇ ਦੇਵਤਿਆਂ ਦੀ ਧਰਤੀ ਉਤੇ ਆਮ ਹੁੰਦੇ ਰਹਿੰਦੇ ਹਨ, ਇਹ ਬ੍ਰਹਮਗਿਆਨੀ ਭਟਕੇ ਹੋਏ ਮੁਸਾਫਰਾਂ ਦਾ ਪੱਥ ਪਰਦਰਸ਼ਕ ਕਰਦੇ ਰਹਿੰਦੇ ਹਨ। ਰਾਤ ਠਹਿਰ ਕੇ ਦੂਸਰੇ ਦਿਨ ਬਾਕੀ ਦੇ ਚਾਰ ਤਿਆਗੀਆਂ ਨੇ ਮੇਰੇ ਨਾਲ ਅੱਗੇ ਜਾਣੋਂ ਮਨਾ ਕਰ ਦਿਤਾ ਉਹ ਸਾਰੇ ਉਥੋਂ ਮੁੜ ਗਏ, ਉਹ ਅੱਗੇ ਨਹੀਂ ਜਾਣਾ ਚਾਹੁੰਦੇ ਸਨ ਇਹ ਸੋਚ ਕੇ ਕਿ ਅੱਗੇ ਹੋਰ ਵੀ ਵਧ ਖਤਰਾ ਹੋਵੇਗਾ। ਪਿੰਡ ਵਾਲਿਆਂ ਤੋਂ ਪੂਰਾ ਦਿਸ਼ਾ ਸੰਕੇਤ ਲੈ ਕੇ ਮੈਂ ਗਿਆਨਗੰਜ ਵਲ ਤੁਰ ਪਿਆ, ਉਥੇ ਦਾ ਇਕ ਸਾਧੂ ਬਹੁਤ ਹੀ ਦਿਆਲੂ ਸੀ, ਮੈਂ ਉਨ੍ਹਾਂ ਨਾਲ ਡੇਢ ਮਹੀਨਾ ਰਿਹਾ, ਇਹ ਸਥਾਨ ਚਾਰੋਂ ਪਾਸਿਓਂ ਬਰਫੀਲੀ ਪਹਾੜੀਆਂ ਨਾਲ ਘਿਰੀ ਹੋਈ ਹੈ ਅਤੇ ਬਹੁਤ ਹੀ ਸੋਹਣਾ ਅਤੇ ਰਮਣੀਕ ਸਥਾਨ ਹੈ, ਮੈਂ ਹੋਰ ਕੋਈ ਸਥਾਨ ਐਨਾ ਸੋਹਣਾ ਦੇਖਿਆ ਨਹੀਂ।

ਗਿਆਨਗੰਜ ਤੋਂ ਵਾਪਸ ਮੈਂ ਉਸ ਰਸਤੇ ਤੋਂ ਆਇਆ ਜਿਹੜਾ ਕੈਲਾਸ਼ ਪਰਬਤ ਤੋਂ ਮਾਨਸਰੋਵਰ ਜਾਂਦਾ ਹੈ, ਰਾਹ ਵਿਚ ਮੈਨੂੰ ਬੜੀ ਉਚੀ ਅਵਸਥਾ ਦੇ ਤਿਬਤਨ ਯੋਗੀ ਮਿਲੇ, ਇਹ ਹਫਤਾ ਮੈਂ ਲਾਮਿਆਂ (ਤਿਬਤੀ ਯੋਗੀ) ਦੇ ਕੈਂਪ ਵਿਚ ਰਿਹਾ ਜਿਹੜਾ ਕੈਲਾਸ਼ ਪਰਬਤ ਦੀ ਤਰਾਈ ਤੇ ਲੱਗਾ ਹੋਇਆ ਸੀ, ਇਸ ਅਨੁਭਵ ਨੂੰ ਮੈਂ ਹਾਲੇ ਵੀ ਬੜੇ ਪਿਆਰ ਨਾਲ ਸਮੇਟ ਕੇ ਰੱਖਿਆ ਹੋਇਆ ਹੈ, ਇਥੋਂ ਮੈਂ ਗਾਰਵੀਯੌਕ (**Garviyauk**) ਗਿਆ, ਮੈਂ ਇਕ ਚਰਵਾਹੇ ਨਾਲ ਜਿਹੜਾ ਬੱਕਰੀਆਂ ਲੈ ਕੇ ਜਾ ਰਿਹਾ ਸੀ ਤੁਰਦਾ ਰਿਹਾ, ਉਹ ਮੈਨੂੰ ਇਥੇ ਵਸਦੇ ਗੁਪਤ ਰੂਹਾਂ ਬਾਰੇ ਦਸਦਾ ਰਿਹਾ ਜਿਹੜੀਆਂ ਭੁੱਲੇ ਭਟਕੇ ਮੁਸਾਫਰਾਂ ਦਾ ਪੱਥ ਪਰਦਰਸ਼ਕ ਕਰਦੀਆਂ ਹਨ, ਉਸ ਨੇ ਬਹੁਤ ਸਾਰੇ ਅਨੁਭਵ ਮੈਨੂੰ ਸੁਣਾਏ। ਇਨ੍ਹਾਂ ਗੁਪਤ ਰੂਹਾਂ ਨੂੰ ਦੇਵਾਸ ਜਾਂ ਪੁੱਜੀਆਂ ਰੂਹਾਂ ਕਹਿੰਦੇ ਹਨ। ਕਿਹਾ ਜਾਂਦਾ ਹੈ ਇਹ ਦੇਵਾਸ ਦੋਨੋਂ ਪ੍ਰਤੱਖ ਅਤੇ ਅ-ਪ੍ਰਤੱਖ ਸੰਸਾਰ ਵਿਚ ਜਾ ਸਕਦੇ ਹਨ, ਇਹ ਸਰੀਰ ਵਿਚ ਆ ਕੇ ਸਭ ਕੁਝ ਕਰ ਸਕਦੇ ਹਨ, ਮੁਸਾਫਿਰਾਂ ਦਾ ਪੱਥ ਪਰਦਰਸ਼ਕ ਵੀ ਕਰ ਸਕਦੇ ਹਨ ਪਰ ਇਹ ਰਹਿੰਦੇ ਅਪ੍ਰਤੱਖ ਹਨ। ਇਨ੍ਹਾਂ ਦੇ ਰਹਿਣ ਦਾ ਵੀ ਇਕ ਸਥਾਨ ਹੈ, ਗੁਪਤ ਵਿਦਿਆ ਅਤੇ ਤੰਤਰ ਵਿਦਿਆ ਇਸ ਬਾਰੇ ਬਹੁਤ ਕੁਝ ਦਸਦੀ ਹੈ ਪਰ ਅੱਜ ਦਾ ਵਿਗਿਆਨ ਇਹ ਕਹਿ ਕੇ ਖਤਮ ਕਰ ਦਿੰਦਾ ਹੈ ਕਿ ਇਹ ਭੁਲੇਖੇ ਹਨ, ਕਲਪਨਾਤਮਕ ਹਨ। ਮੈਂ ਨੌਜੁਆਨਾਂ ਨੂੰ ਇਹ ਕਹਿੰਦੇ ਸੁਣਿਆ ਹੈ, ਜਿਹੜੇ ਬਜ਼ੁਰਗ ਇਨ੍ਹਾਂ ਗੱਲਾਂ ਨੂੰ ਮੰਨਦੇ ਹਨ ਉਨ੍ਹਾਂ ਨੂੰ ਜ਼ਰੂਰ ਕੋਈ ਮਹਾਂ ਭਰਾਂਤੀ ਹੁੰਦੀ ਹੋਵੇਗੀ, ਬੁਢਾਪਾ ਦੂਸਰਾ ਬਚਪਨ ਹੁੰਦਾ ਹੈ, ਉਦੋਂ ਬਹੁਤ ਮੂਰਖਤਾ ਦੀਆਂ ਗੱਲਾਂ ਹੋ ਜਾਂਦੀਆਂ ਹਨ ਪਰ ਅਧਿਆਤਮਕ ਬੰਦੇ ਬੁਢਾਪੇ ਵਿਚ ਵਧੇਰੇ ਸਿਆਣੇ ਹੋ ਜਾਂਦੇ ਹਨ, ਉਨ੍ਹਾਂ ਨੂੰ ਕਦੀ ਭਰਾਂਤੀ ਹੋ ਹੀ ਨਹੀਂ ਸਕਦੀ, ਉਹ ਆਪਣਾ ਮਨ ਸ਼ੁਧ

ਅਸੀਂ ਰਕਸ਼ਾਸਤਲ ਝੀਲ ਦੇ ਕੰਢੇ ਫਸ ਗਏ, ਨਾ ਅੱਗੇ ਕੋਈ ਰਸਤਾ ਨਾ ਪਿਛੇ। ਰਕਸ਼ਾਸਤਲ ਦਾ ਅਰਥ ਹੈ, ਰਾਕਸ਼ਾਂ ਦੀ ਝੀਲ ਕਿਉਂਕਿ ਬਰਫ ਪੰਘਰ ਰਹੀ ਸੀ ਵੱਡੇ-ਵੱਡੇ ਬਰਫ ਦੇ ਤੋਦੇ ਵੀ ਨਾਲ ਹੀ ਆ ਰਹੇ ਸਨ, ਪਾਣੀ ਚੜ੍ਹਨ ਲਗ ਪਿਆ, ਦੂਸਰੇ ਦਿਨ ਤਕ ਤਾਂ ਸਾਰੇ ਹੀ ਬੁਰੀ ਤਰ੍ਹਾਂ ਦਹਿਲ ਗਏ, ਮੈਂ ਕਿਹਾ, ਅਸੀਂ ਕੋਈ ਆਮ ਆਦਮੀ ਤਾਂ ਹਾਂ ਨਹੀਂ, ਅਸੀਂ ਤਿਆਗੀ ਹਾਂ, ਸਾਨੂੰ ਤਾਂ ਖੁਸ਼ੀ-ਖੁਸ਼ੀ ਮਰਨਾ ਚਾਹੀਦਾ ਹੈ, ਰੱਬ ਨੂੰ ਯਾਦ ਕਰੋ, ਤਾਂ ਕੁਝ ਨਹੀਂ ਹੋਣ ਵਾਲਾ।

ਹਰ ਕਿਸੇ ਨੇ ਆਪਣਾ-ਆਪਣਾ ਮੰਤਰ ਪੜ੍ਹਨਾ ਸ਼ੁਰੂ ਕਰ ਦਿਤਾ, ਅਰਦਾਸ ਕਰਨੀ ਸ਼ੁਰੂ ਕਰ ਦਿਤੀ ਪਰ ਲਗਦਾ ਸੀ ਕੁਝ ਵੀ ਇਸ ਵੇਲੇ ਕੰਮ ਨਹੀਂ ਆ ਰਿਹਾ, ਐਸੇ ਵੇਲੇ ਉਨ੍ਹਾਂ ਦੇ ਭਰੋਸੇ ਦਾ ਟੈਸਟ ਹੋ ਰਿਹਾ ਸੀ, ਭਰੋਸਾ ਉਨ੍ਹਾਂ ਕੋਲ ਸੀ ਨਹੀਂ, ਉਨ੍ਹਾਂ ਨੂੰ ਤਾਂ ਬਰਫ ਵਿਚ ਦਬੇ ਜਾਣ ਦਾ ਡਰ ਲਗ ਰਿਹਾ ਸੀ, ਮੈਂ ਮਖੌਲ ਕਰਨਾ ਸ਼ੁਰੂ ਕਰ ਦਿਤਾ ਮੈਂ ਕਿਹਾ, "ਮੰਨ ਲਓ, ਤੁਸੀਂ ਸਾਰੇ ਏਥੇ ਮਰ ਹੀ ਜਾਂਦੇ ਹੋ ਤੁਹਾਡੀਆਂ ਸੰਸਥਾਵਾਂ ਦਾ ਕੀ ਬਣੇਗਾ, ਤੁਹਾਡੀ ਪੂੰਜੀ ਦਾ, ਤੁਹਾਡੇ ਸ਼ਰਧਾਲੂਆਂ ਦਾ ਸਾਰਿਆਂ ਦਾ ਕੀ ਹੋਵੇਗਾ?

ਉਹ ਕਹਿਣ ਲੱਗੇ, "ਅਸੀਂ ਤਾਂ ਮਰ ਹੀ ਰਹੇ ਹਾਂ ਪਰ ਅਸੀਂ ਪਹਿਲਾਂ ਤੈਨੂੰ ਮਰਦਿਆਂ ਦੇਖਾਂਗੇ। ਮੇਰੇ ਮਖੌਲ ਅਤੇ ਮੇਰਾ ਇਸ ਹਾਲਾਤ ਵਿਚ ਹਸਣਾ ਅਤੇ ਸਾਰੀ ਚੀਜ਼ ਇਕ ਭਾਣਾ ਮੰਨ ਲੈਣਾ ਉਨ੍ਹਾਂ ਨੂੰ ਬਿਲਕੁਲ ਚੰਗਾ ਨਹੀਂ ਸੀ ਲਗ ਰਿਹਾ, ਉਨ੍ਹਾਂ ਨੂੰ ਤਾਂ ਹੋਰ ਗੁੱਸਾ ਆ ਰਿਹਾ ਸੀ।

ਬਹੁਤ ਘੱਟ ਬੰਦੇ ਹਸਣਾ ਜਾਣਦੇ ਹਨ, ਮੁਸ਼ਕਲ ਵਿਚ ਬਹੁਤ ਲੋਕੀ ਬੜੇ ਗੰਭੀਰ ਹੋ ਜਾਂਦੇ ਹਨ, ਮਖੌਲ ਉਹ ਗੁਣ ਹੈ ਜੋ ਜੀਵਨ ਨੂੰ ਖੁਸ਼ ਬਣਾਉਂਦਾ ਹੈ, ਇਸ ਨੂੰ ਜੀਵਨ ਵਿਚ ਉਤਾਰਨਾ ਅਤੀ ਜ਼ਰੂਰੀ ਹੈ। ਜਦੋਂ ਸੁਕਰਾਤ ਨੂੰ ਜ਼ਹਿਰ ਦਿਤਾ ਗਿਆ, ਉਨ੍ਹਾਂ ਨੇ ਬੜਾ ਮਖੌਲ ਉਡਾਇਆ, ਉਹ ਬਹੁਤ ਹਸਮੁਖ ਸੁਭਾਅ ਦੇ ਸਨ। ਜਦੋਂ ਧਤੂਰੇ ਦੀ ਜ਼ਹਿਰ (**Hemlock**) ਉਨ੍ਹਾਂ ਨੂੰ ਦਿਤੀ ਗਈ ਤਾਂ ਉਹ ਕਹਿਣ ਲੱਗੇ, ਕੀ ਮੈਂ ਇਹ ਥੋੜ੍ਹੀ ਜਿਹੀ ਪਰਮਾਤਮਾਂ ਨਾਲ ਵੰਡ ਸਕਦਾ ਹਾਂ? ਫੇਰ ਉਹ ਮੁਸਕਰਾਏ ਅਤੇ ਕਹਿਣ ਲੱਗੇ, "ਜ਼ਹਿਰ ਵਿਚ ਕੋਈ ਤਾਕਤ ਨਹੀਂ ਕਿ ਉਹ ਵਿਵੇਕੀ ਦਾਰਸ਼ਨਿਕ ਨੂੰ ਮਾਰ ਸਕੇ ਕਿਉਂਕਿ ਵਿਵੇਕੀ ਯਥਾਰਥ ਵਿਚ ਵਸਦਾ ਹੈ, ਯਥਾਰਥ ਅਟੱਲ ਹੈ, ਉਹ ਮੁਸਕਰਾਏ ਅਤੇ ਜ਼ਹਿਰ ਪੀ ਗਏ।

ਮੈਂ ਇਨ੍ਹਾਂ ਤਿਆਗੀਆਂ ਨੂੰ ਕਿਹਾ, ਜੇ ਅਸੀਂ ਜਿਉਣਾ ਹੈ ਅਤੇ ਅਸੀਂ ਠੀਕ ਰਸਤੇ ਤੇ ਹਾਂ, ਪਰਮਾਤਮਾ ਸਾਡੀ ਰੱਖਿਆ ਕਰੇਗਾ ਸਾਨੂੰ ਚਿੰਤਾ ਦੀ ਕੀ ਲੋੜ ਹੈ? ਹਨ੍ਹੇਰਾ ਪੈ ਗਿਆ ਬਰਫ ਫੇਰ ਪੈਣ ਲੱਗ ਪਈ। ਅਚਾਨਕ ਅਸੀਂ ਕੀ ਦੇਖਿਆ ਇਕ ਆਦਮੀ ਲੰਮੀ ਦਾਹੜੀ, ਚਿੱਟੇ ਕਪੜੇ ਪਾਏ ਹੋਏ, ਹੱਥ ਵਿਚ ਲਾਲਟੈਨ ਪਕੜੀ ਹੋਈ ਸਾਡੇ ਸਾਮ੍ਹਣੇ ਆ ਕੇ ਖੜ੍ਹਾ ਹੋ ਗਿਆ, ਪੁਛਿਆ ਤੁਸੀਂ ਰਸਤਾ ਭੁੱਲ ਗਏ ਹੋ? ਪਿਛਲੇ ਦੋ ਦਿਨ੍ਹਾਂ ਤੋਂ ਅਸੀਂ ਕੁਝ ਖਾਧਾ ਨਹੀਂ, ਸਾਨੂੰ ਪਤਾ ਹੀ ਨਹੀਂ ਲਗ ਰਿਹਾ ਕਿ ਅਸੀਂ ਐਥੋਂ ਨਿਕਲੀਏ ਕਿਸ ਤਰ੍ਹਾਂ? ਅਸੀਂ ਕਿਹਾ।

ਗਿਆ, ਉਥੇ ਗੰਗਾ ਬਹੁਤ ਹੀ ਤੰਗ ਹੈ, ਥੋੜ੍ਹੀ ਜਿਹੀ ਚੌੜੀ ਹੈ, ਮੈਂ ਸੌਖੀ ਤਰ੍ਹਾਂ ਟੱਪ ਗਿਆ, ਮੈਂ ਦੇਖਿਆ ਉਨ੍ਹਾਂ ਦੀ ਛੋਟੀ ਗੁਫਾ ਬਿਲਕੁਲ ਸੁਰਖਿਅਤ ਹੈ, ਉਹ ਉਥੇ ਬੈਠੇ ਮੁਸਕਰਾ ਰਹੇ ਸਨ, ਉਸ ਵਕਤ ਬੋਲ ਨਹੀਂ ਰਹੇ ਸਨ। ਸੋ ਉਨ੍ਹਾਂ ਨੇ ਉਪਰ ਹੱਥ ਕਰਕੇ ਕਿਹਾ ਹੇ, ਹੇ, ਹੇ ਫੇਰ ਉਨ੍ਹਾਂ ਨੇ ਸਲੇਟ ਉਤੇ ਲਿਖਿਆ, ਕੋਈ ਚੀਜ਼ ਵੀ ਮੈਨੂੰ ਨੁਕਸਾਨ ਨਹੀਂ ਪਹੁੰਚਾ ਸਕਦੀ, ਮੈਂ ਬਹੁਤ ਦੇਰ ਤਕ ਜੀਉਣਾ ਹੈ, ਇਹ ਸ਼ੇਰ ਅਤੇ ਬਰਫ ਦੇ ਪਰਬਤ ਮੈਨੂੰ ਨਹੀਂ ਡਰਾ ਸਕਦੇ, ਮੇਰੀ ਗੁਫਾ ਸੁਰਖਿਅਤ ਹੈ। ਇਹ ਦੇਖ ਕੇ ਕਿ ਉਹ ਠੀਕ ਹਨ, ਸੁਰਖਿਅਤ ਹਨ ਅਤੇ ਚੜ੍ਹਦੀ ਕਲਾ ਵਿਚ ਹਨ, ਮੈਂ ਆਪਣੀ ਗੁਫਾ ਵਿਚ ਵਾਪਸ ਆ ਗਿਆ। ਸਵੇਰੇ ਉਠ ਕੇ ਜਦੋਂ ਮੈਂ ਦੇਖਿਆ ਉਹ ਬਰਫ ਦਾ ਤੋਦਾ ਉਨ੍ਹਾਂ ਦੀ ਗੁਫਾ ਦੇ ਦੋਨੋਂ ਪਾਸੇ ਡਿੱਗ ਪਿਆ ਸੀ, ਦੋਨੋਂ ਪਾਸੇ ਲੰਮੇ-ਲੰਮੇ ਦਰਖਤ ਢਕੇ ਗਏ ਸਨ, ਕੇਵਲ ਉਨ੍ਹਾਂ ਦੀ ਗੁਫਾ ਹੀ ਸੁਰਖਸ਼ਿਤ ਸੀ।

ਮੈਂ ਬਹੁਤ ਵਾਰੀ ਕ੍ਰਿਸ਼ਨਾਸ਼ਰਮ ਕੋਲ ਜਾਇਆ ਕਰਦਾ ਸੀ, ਦੁਪਹਿਰ ਨੂੰ ਦੋ ਵਜੇ ਤੋਂ ਪੰਜ ਵਜੇ ਤਕ ਮੈਂ ਉਨ੍ਹਾਂ ਨੂੰ ਪ੍ਰਸ਼ਨ ਪੁਛਦਾ, ਉਹ ਉਤਰ ਦਿੰਦੇ ਸਨ, ਲਿਖ ਕੇ ਸਲੇਟ ਉਤੇ, ਉਨ੍ਹਾਂ ਦੇ ਨੇਤਰ ਮੋਟੇ ਗੋਲ, ਅੱਗ ਦੇ ਗੋਲੇ ਦੀ ਤਰ੍ਹਾਂ ਚਮਕਦੇ ਸਨ। ਉਨ੍ਹਾਂ ਦੀ ਚਮੜੀ ਹਾਥੀ ਵਰਗੀ ਮੋਟੀ ਸੀ, ਉਦੋਂ ਉਹ ਕਰੀਬ ਅੱਸੀ ਸਾਲ ਦੇ ਸਨ ਪਰ ਬਹੁਤ ਹੀ ਤੰਦਰੁਸਤ। ਮੈਂ ਬਹੁਤ ਹੈਰਾਨ ਹੁੰਦਾ ਸੀ ਉਹ ਬਿਨਾਂ ਕਿਸੇ ਕਪੜੇ-ਲੱਤੇ ਦੇ ਕਿਸ ਤਰ੍ਹਾਂ ਰਹਿੰਦੇ ਸਨ, ਬਿਨਾਂ ਕਿਸੇ ਅੱਗ ਦੇ ਉਨ੍ਹਾਂ ਕੋਲ ਕੁਝ ਨਹੀਂ ਸੀ, ਇਕ ਸਵਾਮੀ ਜੋ ਅੱਧਾ ਮੀਲ ਉਪਰ ਨੂੰ ਗੋਮੁਖ ਵਲ ਰਹਿੰਦੇ ਸਨ, ਰੋਜ਼ ਉਨ੍ਹਾਂ ਲਈ ਕੁਝ ਖਾਣ ਲਈ ਲਿਆਇਆ ਕਰਦੇ ਸਨ, ਦਿਨ ਵਿਚ ਇਕ ਵਾਰੀ ਉਹ ਭੁੰਨੇ ਹੋਏ ਆਲੂ ਅਤੇ ਇਕ ਰੋਟੀ ਖਾਂਦੇ ਸਨ।

ਉਥੇ ਹਰ ਕੋਈ ਹਰੀ ਚਾਹ ਪੀਂਦਾ ਹੈ ਜਿਸ ਵਿਚ 'ਗੰਗਾ ਤੁਲਸੀ' ਨਾਮਕ ਇਕ ਬੂਟੀ ਮਿਲਾਈ ਹੁੰਦੀ ਹੈ, ਉਥੇ ਰਹਿੰਦੇ ਸਵਾਮੀਆਂ ਨੇ ਮੈਨੂੰ ਬਹੁਤ ਸਾਰੀਆਂ ਜੜ੍ਹੀਆਂ ਬੂਟੀਆਂ ਦੇ ਸੇਵਨ ਬਾਰੇ ਦਸਿਆ ਅਤੇ ਮੇਰੇ ਨਾਲ ਗ੍ਰੰਥਾਂ ਬਾਰੇ ਵੀ ਗਲਬਾਤ ਕੀਤੀ। ਉਹ ਯੋਗੀ ਸ਼ਹਿਰਾਂ ਵਿਚ ਨਹੀਂ ਆਉਣਾ ਚਾਹੁੰਦੇ, ਹਰ ਗਰਮੀਆਂ ਵਿਚ ਲੱਖਾਂ ਯਾਤਰੀ ਗੌਮੁਖ ਜਾਂਦੇ ਹਨ, ਇਹ ਹਿਮਾਲੀਆ ਵਿਚ ਸਭ ਤੋਂ ਉਚਾਈ ਉਤੇ ਹੈ, ਉਨ੍ਹਾਂ ਦਿਨਾਂ ਵਿਚ ਛਿਆਨਵੇਂ ਮੀਲ ਤੁਰਨਾ ਪੈਂਦਾ ਸੀ, ਇਥੇ ਪਹੁੰਚਣ ਲਈ, ਜੋ ਕੋਈ ਚੜ੍ਹਦੀ ਕਲਾ ਦੀ ਦਸ਼ਾ ਦੇਖਣਾ ਚਾਹੁੰਦਾ ਸੀ, ਮਾਨਸਿਕ ਅਤੇ ਸਰੀਰਕ ਅਰੋਗਤਾ ਦੇਖਣਾ ਚਾਹੁੰਦਾ ਹੈ ਉਹ ਅੱਜ ਵੀ ਇਥੇ ਆ ਕੇ ਕੁਝ ਯੋਗੀਆਂ ਨੂੰ ਦੇਖ ਸਕਦਾ ਹੈ।

## ਇਕ ਨਾਸਤਿਕ ਸੁਆਮੀ

ਇਕ ਬਹੁਤ ਬੁਧੀਮਾਨ, ਪੜ੍ਹੇ ਲਿਖੇ ਸਵਾਮੀ ਸਨ ਪਰ ਉਹ ਪਰਮਾਤਮਾ ਨੂੰ ਨਹੀਂ ਮੰਨਦੇ ਸਨ, ਜਿਸ ਕਿਸੇ ਵਿਚ ਵੀ ਦੂਸਰਾ ਵਿਸ਼ਵਾਸ਼ ਕਰਦਾ ਦਰਸਾਉਂਦਾ, ਉਹ ਬੜੀ ਚਤੁਰਾਈ ਨਾਲ ਦਲੀਲ ਦੇ ਕੇ ਉਸ ਨੂੰ ਕੱਟ ਦਿੰਦੇ।

ਕਰ ਚੁੱਕੇ ਹੁੰਦੇ ਹਨ, ਸ਼ੁਧ ਮਨ ਨਾਲ ਉਹ ਅਨੁਭਵ ਕਰਦੇ ਹਨ ਅਤੇ ਚੇਤਨਤਾ ਦੀ ਉਡਾਰੀ ਮਾਰਦੇ ਹਨ।

ਵਿਗਿਆਨੀਆਂ ਨੇ ਜੀਵਨ ਦੇ ਬਹੁਤ ਸਾਰੇ ਪਸਾਰ ਬਾਰੇ ਨਹੀਂ ਜਾਣਿਆ, ਉਹ ਹਾਲੇ ਦਿਮਾਗ ਦੇ ਵੱਖ-ਵੱਖ ਖਾਨਿਆਂ ਬਾਰੇ ਜਾਣ ਰਹੇ ਹਨ, ਅਨੁਭਵ-ਅਤੀਤ-ਤੱਤਵ ਮਨੋਵਿਗਿਆਨ (**Transcendental Psychology**) ਅੱਜ ਦੇ ਵਿਗਿਆਨੀ ਦੇ ਵਸ ਤੋਂ ਬਾਹਰ ਦੀ ਗੱਲ ਹੈ। ਚਿਰ ਸਥਾਈ ਮਨੋਵਿਗਿਆਨ ਬਹੁਤ ਸਦੀਆਂ ਪਹਿਲਾਂ ਸਾਡੇ ਬਜ਼ੁਰਗਾਂ ਨੇ ਚਲਾਇਆ ਸੀ ਇਕ ਠੀਕ ਇਕ ਸਹੀ ਵਿਗਿਆਨ ਸੀ। ਉਸ ਸੂਖਸ਼ਮ ਗਿਆਨ ਦੀ ਨੀਂਹ ਅੰਤਰ ਗਿਆਨ, ਅੰਤਰ ਦ੍ਰਿਸ਼ਟੀ ਹੈ। ਭੌਤਿਕ ਵਿਦਿਆ ਸੀਮਤ ਹੈ, ਉਨ੍ਹਾਂ ਦੀ ਜਾਂਚ ਪਰਤੱਖ ਤੇ ਹੈ, ਸਰੀਰ ਅਤੇ ਦਿਮਾਗ ਤੇ, ਇਸ ਤੋਂ ਅੱਗੇ ਨਹੀਂ।

## ਹੰਸਾਂ ਦਾ ਦੇਸ਼

ਜਿੰਨੀ ਜਗ੍ਹਾਂ ਵੀ ਮੈਂ ਆਪਣੇ ਜੀਵਨ ਵਿਚ ਗਿਆ ਹਾਂ, ਗੰਗੋਤਰੀ ਤੋਂ ਵੱਧ ਸੁਹਾਵਣੀ ਥਾਂ ਮੈਨੂੰ ਅਜੇ ਤਕ ਹੋਰ ਕੋਈ ਨਹੀਂ ਲੱਗੀ, ਇਹ ਹੰਸਾਂ ਦਾ ਸਥਾਨ ਹੈ ਜਿਥੇ ਪਰਬਤਾਂ ਦੀਆਂ ਚੋਟੀਆਂ ਸਦਾ ਬਰਫ ਨਾਲ ਢਕੀਆਂ ਰਹਿੰਦੀਆਂ ਹਨ। ਜਦੋਂ ਮੈਂ ਹਾਲੇ ਜਵਾਨ ਸੀ ਗੰਗਾਂ ਦੇ ਦੋਨੋਂ ਕੰਢਿਆਂ ਉਤੇ ਤੀਹ ਤੋਂ ਪੰਜਾਹ ਤਕ ਇਕ ਇਕ ਗੁਫਾ ਵਿਚ ਯੋਗੀ ਰਹਿੰਦੇ ਸਨ, ਬਹੁਤ ਸਾਰੇ ਕੋਈ ਕਪੜੇ ਵੀ ਨਹੀਂ ਪਾਉਂਦੇ ਸਨ, ਬਹੁਤ ਸਾਰੇ ਤਾਂ ਅੱਗ ਵੀ ਨਹੀਂ ਸਨ ਵਰਤਦੇ, ਤਿੰਨ ਸਾਲ ਮੈਂ ਇਕੱਲਾ ਉਥੇ ਗੁਫਾ ਵਿਚ ਰਿਹਾ, ਕੋਈ 500 ਫੁੱਟ ਦੀ ਦੂਰੀ ਤੇ ਮੇਰੇ ਗੁਰਭਾਈ ਦੀ ਗੁਫਾ ਸੀ। ਮੈਂ ਘਟ ਹੀ ਕਿਸੇ ਨਾਲ ਬੋਲਦਾ ਸੀ, ਸਾਰੇ ਹੀ ਜਿਹੜੇ ਉਥੇ ਰਹਿੰਦੇ ਸੀ ਦੂਰੋਂ ਹੀ ਇਕ ਦੂਸਰੇ ਨੂੰ ਦੇਖ ਲੈਂਦੇ, ਕੋਈ ਕਿਸੇ ਲਈ ਬਾਧਾ ਨਹੀਂ ਬਣਦਾ, ਕੋਈ ਵੀ ਕਿਸੇ ਨਾਲ ਬੋਲਣ ਗੱਲਬਾਤ ਕਰਨ ਲਈ ਇੱਛਾ ਨਹੀਂ ਰਖਦੇ ਸਨ, ਉਹ ਮੇਰੇ ਜੀਵਨ ਦਾ ਬਹੁਤ ਹੀ ਭਰਪੂਰ ਸਮਾਂ ਸੀ, ਮੈਂ ਬਹੁਤ ਸਾਰਾ ਸਮਾਂ ਯੋਗਾ ਅਭਿਆਸ ਕਰਨ ਵਿਚ ਬਿਤਾਉਂਦਾ ਸਿਰਫ ਕਣਕ ਅਤੇ ਛੋਲੇ ਭਿਓਂ ਲੈਂਦਾ ਜਦੋਂ ਪੁੰਗਰ ਜਾਂਦੇ ਲੂਣ ਪਾ ਕੇ ਖਾ ਲੈਂਦਾ, ਇਹ ਹੀ ਮੇਰਾ ਅਹਾਰ ਸੀ।

ਨੇੜੇ ਹੀ ਇਕ ਗੁਫਾ ਵਿਚ ਇਕ ਬ੍ਰਹਮਗਿਆਨੀ ਰਹਿੰਦੇ ਸਨ ਉਨ੍ਹਾਂ ਦਾ ਨਾਂ ਸੀ ਕ੍ਰਿਸ਼ਨਾਸ਼ਰਮ, ਉਹ ਸਾਰੇ ਭਾਰਤ ਵਿਚ ਬਹੁਤ ਚੰਗੀ ਤਰ੍ਹਾਂ ਜਾਣੇ ਜਾਂਦੇ ਸਨ। ਇਕ ਵਾਰੀ ਰਾਤੀਂ ਕੋਈ ਬਾਰ੍ਹਾਂ ਵਜੇ ਬੜੀ ਜ਼ੋਰ-ਜ਼ੋਰ ਦੀ ਆਵਾਜ਼ ਆਈ, ਬੜੀ ਹੀ ਉਚੀ ਆਵਾਜ਼ ਸੀ ਕੰਨਾਂ ਨੂੰ ਬੋਲੇ ਕਰ ਦੇਣ ਵਾਲੀ ਅਵਾਜ਼, ਜਿਵੇਂ ਬੰਬ ਫਟ ਰਹੇ ਹੋਣ। ਉਥੇ ਨੇੜੇ ਹੀ ਇਕ ਬਰਫ ਦਾ ਤੋਦਾ ਸੀ, ਇਹ ਉਸ ਦੇ ਡਿੱਗਣ ਦੀ ਅਵਾਜ਼ ਸੀ, ਮੈਂ ਗੁਫਾ ਵਿਚੋਂ ਬਾਹਰ ਨਿਕਲਿਆ ਦੇਖਣ ਲਈ ਕਿ ਕੀ ਹੋ ਰਿਹਾ ਹੈ, ਚਾਂਦਨੀ ਰਾਤ ਸੀ, ਮੈਨੂੰ ਬਰਫ ਨਾਲ ਜੰਮੀ ਨਦੀ ਦਾ ਦੂਸਰਾ ਕਿਨਾਰਾ ਦਿਸ ਰਿਹਾ ਸੀ ਜਿਥੇ ਕ੍ਰਿਸ਼ਨਾਸ਼ਰਮ ਰਹਿੰਦੇ ਸਨ। ਜਦੋਂ ਮੈਂ ਦੇਖਿਆ ਬਰਫ ਦਾ ਪਹਾੜ ਕਿਥੇ ਡਿੱਗਿਆ ਹੈ, ਮੈਂ ਸੋਚਿਆ ਕ੍ਰਿਸ਼ਨਾਸ਼ਰਮ ਥੱਲੇ ਦੱਬੇ ਗਏ, ਮੈਂ ਛੇਤੀ ਆਪਣਾ ਤਿੱਬਤਨ ਕੋਟ ਪਾਇਆ, ਬੈਟਰੀ ਲਈ ਅਤੇ ਦੌੜ

ਇਕ ਦਿਨ ਮੈਂ ਪੁਛਿਆ, "ਤੁਸੀਂ ਹਿਮਾਲੀਆ ਦੇਖਿਆ ਹੈ?"

ਉਨ੍ਹਾਂ ਨੇ ਜਵਾਬ ਦਿਤਾ, "ਨਹੀਂ ਕਦੀ ਨਹੀਂ।"

ਮੈਂ ਉਨ੍ਹਾਂ ਨੂੰ ਕਿਹਾ, "ਗਰਮੀਆਂ ਵਿਚ ਪਹਾੜਾਂ ਤੇ ਜਾਣਾ ਸੁਹਾਵਣਾ ਅਤੇ ਸੌਖਾ ਹੁੰਦਾ ਹੈ, ਪਹਾੜ ਸੋਹਣੇ ਲਗਦੇ ਹਨ। ਮੈਂ ਸੋਚ ਰਿਹਾ ਸੀ ਜੇ ਇਹ ਕਦੀ ਮੇਰੇ ਨਾਲ ਆਉਣ ਲਈ ਮੰਨ ਜਾਣ ਤਾਂ ਮੈਂ ਚੰਗੀ ਤਰ੍ਹਾਂ ਠੀਕ ਕਰ ਦਿਆਂ।"

ਉਹ ਕਹਿਣ ਲੱਗੇ, "ਉਹ ਇਕ ਚੀਜ਼ ਹੈ ਜੋ ਮੈਨੂੰ ਪਿਆਰੀ ਲਗਦੀ ਹੈ, ਐਨੇ ਸੋਹਣੇ ਪਹਾੜ ਪਰ ਉਸ ਵਿਚ ਪਰਮਾਤਮਾ ਦੀ ਕੀ ਲੋੜ ਹੈ।"

ਮੈਂ ਸੋਚਿਆ ਮੈਂ ਇਨ੍ਹਾਂ ਨੂੰ ਇਹੋ ਜਿਹੀ ਸਥਿਤੀ ਵਿਚ ਪਾ ਦਿਆਂਗਾ ਕਿ ਇਨ੍ਹਾਂ ਨੂੰ ਰੱਬ ਤੇ ਵਿਸ਼ਵਾਸ਼ ਲਿਆਉਣਾ ਹੀ ਪਵੇਗਾ। ਮੈਂ ਸੋਚਿਆ ਇਨ੍ਹਾਂ ਨੂੰ ਔਖੇ ਰਸਤੇ ਤੋਂ ਸਭ ਤੋਂ ਉਚੇ ਪਹਾੜ ਉਤੇ ਲੈ ਜਾਇਆ ਜਾਏ, ਮੈਂ ਇਕ ਤੰਬੂ ਲੈ ਲਿਆ, ਕੁਝ ਕੁ ਬਿਸਕੁਟ ਅਤੇ ਕੁਝ ਮੇਵਾ ਲੈ ਕੇ ਅਸੀਂ ਕੈਲਾਸ਼ ਪਰਬਤ ਵਲ ਤੁਰ ਪਏ, ਮੈਂ ਪੂਰਨ ਵਿਸ਼ਵਾਸ਼ੀ ਹਾਂ, ਮੈਂ ਅਰਦਾਸ ਕੀਤੀ, ਹੇ ਵਾਹਿਗੁਰੂ! ਕੋਈ ਸਮਸਿਆ ਐਸੀ ਖੜ੍ਹੀ ਕਰੀ ਕਿ ਇਨ੍ਹਾਂ ਨੂੰ ਵਾਹਿਗੁਰੂ ਉਤੇ ਵਿਸ਼ਵਾਸ਼ ਆ ਜਾਵੇ, ਇਹ ਬਿਲਕੁਲ ਬੇਬਸ ਹੋ ਜਾਣ ਅਤੇ ਵਾਹਿਗੁਰੂ ਦੀ ਸਹਾਇਤਾ ਲਈ ਪੁਕਾਰਣ। ਮੈਂ ਜਵਾਨ ਸੀ, ਅੱਲੜ ਸੀ, ਮੈਂ ਇਨ੍ਹਾਂ ਨੂੰ ਔਖੇ ਰਸਤੇ ਤੋਂ ਲੈ ਗਿਆ ਮੈਨੂੰ ਆਪ ਨਹੀਂ ਪਤਾ ਸੀ, ਅਸੀਂ ਕਿਥੇ ਜਾ ਰਹੇ ਹਾਂ, ਛੇਤੀ ਹੀ ਅਸੀਂ ਗੁਆਚ ਗਏ। ਮੈਂ ਹਿਮਾਲੀਆ ਦਾ ਜੰਮਪਲ ਹਾਂ, ਮੈਨੂੰ ਠੰਢ ਨਹੀਂ ਲਗਦੀ, ਇਕ ਖਾਸ ਆਸਣ ਵਿਚ ਬੈਠ ਕੇ ਅਤੇ ਖਾਸ ਤਰ੍ਹਾਂ ਸਾਹ ਲੈਣ ਨਾਲ ਠੰਢ ਨਹੀਂ ਲਗਦੀ ਪਰ ਵਿਚਾਰੇ ਸਵਾਮੀ ਜੀ ਦਾ ਠੰਢ ਨਾਲ ਬੁਰਾ ਹਾਲ ਹੋ ਗਿਆ, ਉਨ੍ਹਾਂ ਨੂੰ ਠੰਢ ਵਿਚ ਰਹਿਣ ਦਾ ਸੁਭਾਅ ਨਹੀਂ ਸੀ, ਹਮਦਰਦੀ ਵਜੋਂ ਅਤੇ ਇਹ ਦਸਣ ਲਈ ਕਿ ਮੈਂ ਉਸ ਨੂੰ ਪਿਆਰ ਕਰਦਾ ਹਾਂ, ਮੈਂ ਉਸ ਨੂੰ ਆਪਣਾ ਕੰਬਲ ਵੀ ਦੇ ਦਿਤਾ, ਮੈਂ ਉਸ ਨੂੰ 14000 ਫੁੱਟ ਦੀ ਉਚਾਈ ਤਕ ਲੈ ਗਿਆ, ਉਸ ਤੋਂ ਬਾਦ ਉਹ ਕਹਿਣ ਲੱਗਾ, ਹੁਣ ਮੈਂ ਚੰਗੀ ਤਰ੍ਹਾਂ ਸਾਹ ਨਹੀਂ ਲੈ ਸਕਦਾ।

ਮੈਂ ਕਿਹਾ, "ਮੈਨੂੰ ਤਾਂ ਕੋਈ ਮੁਸ਼ਕਲ ਨਹੀਂ ਹੋ ਰਹੀ।"

ਉਹ ਕਹਿਣ ਲੱਗੇ, "ਤੂੰ ਜਵਾਨ ਹੈਂ ਤੈਨੂੰ ਕੋਈ ਫਰਕ ਨਹੀਂ ਪੈਂਦਾ।" ਮੈਂ ਕਿਹਾ, "ਹਾਰ ਨਾ ਮੰਨੋ।"

ਰੋਜ਼ ਉਹ ਮੈਨੂੰ ਫਿਲੋਸਫੀ ਪੜ੍ਹਾਉਂਦੇ, ਮੈਂ ਉਨ੍ਹਾਂ ਨੂੰ ਸੋਹਣੇ ਦ੍ਰਿਸ਼ ਵਿਚ ਲੁਭਾਉਣ ਦਾ ਜਤਨ ਕਰਦਾ ਮੈਂ ਕਹਿੰਦਾ, "ਕਿੰਨਾ ਸੋਹਣਾ ਲਗਦਾ ਹੈ ਕੁਦਰਤ ਦੇ ਐਨੇ ਕੋਲ ਹੋ ਕੇ।

ਜਦੋਂ ਸਾਨੂੰ ਪਹਾੜਾਂ ਵਿਚ ਫਿਰਦਿਆਂ ਕੋਈ ਚਾਰ ਦਿਨ ਹੋ ਗਏ ਤਾਂ ਬਰਫ ਪੈਣੀ ਸ਼ੁਰੂ ਹੋ ਗਈ, ਅਸੀਂ 15000 ਫੁੱਟ ਦੀ ਉਚਾਈ ਉਤੇ ਕੈਂਪ ਲਗਾਇਆ ਹੋਇਆ ਸੀ, ਸਾਡਾ ਤੰਬੂ ਚੋਟੀ ਜਿਹਾ ਸੀ, 4 ਫੁੱਟ ਬਾਈ 5 ਫੁਟ, ਜਦੋਂ ਦੋ ਫੁੱਟ ਬਰਫ ਪੈ ਗਈ ਮੈਂ ਕਿਹਾ, "ਤੁਹਾਨੂੰ ਪਤਾ ਹੈ ਕਿ ਏਥੇ ਕੋਈ ਸੱਤ ਅੱਠ ਫੁੱਟ ਬਰਫ ਪਏਗੀ ਸਾਡਾ ਤੰਬੂ ਵੀ ਬਰਫ ਵਿਚ ਹੀ ਦਬਿਆ ਜਾਵੇਗਾ, ਅਸੀਂ ਵੀ ਵਿਚ ਹੀ ਦਬੇ ਜਾਵਾਂਗੇ।"

ਬਹੁਤ ਸਾਰੇ ਵਿਦਵਾਨ ਉਨ੍ਹਾਂ ਤੋਂ ਦੂਰ ਹੀ ਰਹਿਣਾ ਪਸੰਦ ਕਰਦੇ ਸਨ ਪਰ ਮੇਰੇ ਨਾਲ ਉਨ੍ਹਾਂ ਦੀ ਚੰਗੀ ਮਿਤਰਤਾ ਸੀ, ਮੈਨੂੰ ਉਨ੍ਹਾਂ ਦੀ ਪੜ੍ਹਾਈ, ਲਿਖਾਈ, ਗਿਆਨ ਅਤੇ ਤਰਕ ਬਹੁਤ ਆਕਰਸ਼ਕ ਕਰਦਾ ਸੀ, ਉਨ੍ਹਾਂ ਦਾ ਸਾਰਾ ਮਨ ਅਤੇ ਸ਼ਕਤੀ ਤਰਕ ਵਲ ਹੀ ਲੱਗੀ ਰਹਿੰਦੀ ਸੀ। ਉਹ ਗਿਆਨੀ ਸਨ, ਹਠਵਾਦੀ ਸਨ।

ਉਹ ਕਹਿੰਦੇ ਸਨ, "ਮੈਨੂੰ ਸਮਝ ਨਹੀਂ ਆਉਂਦੀ ਲੋਕੀ ਮੇਰੇ ਕੋਲ ਪੜ੍ਹਨ ਲਿਖਣ ਕਿਉਂ ਨਹੀਂ ਆਉਂਦੇ।

ਮੈਂ ਆਮ ਤੌਰ ਤੇ ਉਨ੍ਹਾਂ ਨੂੰ ਕਹਿੰਦਾ, "ਤੁਸੀਂ ਉਨ੍ਹਾਂ ਦਾ ਵਿਸ਼ਵਾਸ਼ ਖਤਮ ਕਰਦੇ ਹੋ ਉਹ ਕਿਉਂ ਤੁਹਾਡੇ ਕੋਲ ਆਉਣ? ਉਹ ਤੁਹਾਡੇ ਕੋਲੋਂ ਡਰਦੇ ਹਨ।"

ਉਹ ਬੜੇ ਮੰਨੇ ਪਰਮੰਨੇ ਬੰਦੇ ਸਨ ਉਨ੍ਹਾਂ ਨੇ ਇਕ ਪੁਸਤਕ ਲਿਖੀ ਸੀ ਜਿਸ ਵਿਚ ਸਾਰੀਆਂ ਫਿਲੌਸਫੀਆਂ ਨੂੰ ਨਖੇਦਿਆ ਗਿਆ ਸੀ, ਮਾਨਸਿਕ ਘੋਲ ਵਾਸਤੇ ਬਹੁਤ ਚੰਗੀ ਪੁਸਤਕ ਹੈ, ਇਸ ਦਾ ਨਾਂ ਹੈ, ਖਟ ਦਰਸ਼ਨ ਜਾਂ ਭਾਰਤੀ ਫਿਲੌਸਫੀ ਦੀਆਂ ਛੇ ਪ੍ਰਣਾਲੀਆਂ। '**Khat Dharshana or Six Systems of Indian Philosophy.**' ਤਿਬਤੀ ਅਤੇ ਚੀਨੀ ਉਨ੍ਹਾਂ ਦੀ ਵਿਦਵਤਾ ਦਾ ਬੜਾ ਸਤਿਕਾਰ ਕਰਦੇ ਹਨ, ਉਨ੍ਹਾਂ ਨੂੰ ਚੀਨ ਸੱਦਿਆ, ਉਨ੍ਹਾਂ ਨੇ ਸੋਚਿਆ ਜੇ ਭਾਰਤ ਵਰਸ਼ ਵਿਚ ਕੋਈ ਵਿਦਵਾਨ ਹੈ ਤਾਂ ਕੇਵਲ ਇਹ ਹੀ ਹੈ।

ਉਹ ਰੱਬ ਨੂੰ ਨਹੀਂ ਮੰਨਦੇ ਸਨ ਫੇਰ ਵੀ ਉਹ ਪ੍ਰਚਾਰਕ ਸਨ। ਉਹ ਕਹਿੰਦੇ ਸਨ ਮੈਂ ਪ੍ਰਚਾਰਕ ਪ੍ਰਥਾ ਖਤਮ ਕਰਨ ਲਈ ਹੀ ਪ੍ਰਚਾਰਕ ਬਣਿਆ ਹਾਂ, ਉਹ ਸਭ ਐਵੇਂ ਹੀ ਹਨ, ਇਹ ਸਾਰੇ ਸਮਾਜ ਉਤੇ ਭਾਰੀ ਬੋਝ ਹਨ, ਮੈਨੂੰ ਕੁਛ ਵੀ ਠੀਕ ਨਹੀਂ ਲੱਗਿਆ ਇਹੋ ਹੀ ਮੈਂ ਸੰਸਾਰ ਨੂੰ ਦਸਣਾ ਹੈ, ਉਹ ਕਹਿੰਦੇ ਸਨ ਜੇ ਕੋਈ ਮੈਨੂੰ ਇਹ ਪਰਤੱਖ ਕਰਕੇ ਦਿਖਾ ਦੇਵੇ ਕਿ ਰੱਬ ਹੈ, ਮੈਂ ਉਸ ਦਾ ਸ਼ਿਸ਼ ਬਣ ਜਾਵਾਂਗਾ।

ਇਕ ਵਾਰੀ ਉਸ ਨੇ ਮੈਨੂੰ ਪੁਛਿਆ, "ਕੀ ਤੁਸੀਂ ਮੇਰੀ ਕਸਮ ਜਾਣਦੇ ਹੋ?"

ਮੈਂ ਉਤਰ ਦਿਤਾ ਜਿਹੜਾ ਤੁਹਾਨੂੰ ਆਪਣਾ ਸ਼ਿਸ਼ ਬਣਾਏਗਾ, ਉਹ ਵੱਡਾ ਮੂਰਖ ਹੀ ਹੋਵੇਗਾ।

ਉਹ ਕਹਿਣ ਲੱਗੇ, "ਇਸ ਗੱਲ ਤੋਂ ਤੁਹਾਡਾ ਕੀ ਭਾਵ ਹੈ?"

ਮੈਂ ਜਵਾਬ ਦਿਤਾ ਤੁਹਾਡੇ ਇਸ ਮੂਰਖ ਮਨ ਦਾ ਕੋਈ ਕੀ ਕਰ ਸਕਦਾ ਹੈ? ਤੁਸੀਂ ਤਾਂ ਆਪਣੇ ਮਨ ਨੂੰ ਇਕੋ ਪਾਸਿਓ ਤਿੱਖਾ ਕਰੀਂ ਗਏ ਹੋ, ਦੂਸਰਾ ਪਾਸਾ ਦੇਖਿਆ ਹੀ ਨਹੀਂ।"

ਉਹ ਅੱਗੋਂ ਤੁਰੰਤ ਬੋਲੇ, "ਤੂੰ ਮੂਰਖ ਹੈਂ? ਤੂੰ ਵੀ ਤਾਂ ਅਣਜਾਣੀਆਂ ਗੱਲਾਂ ਕਰਦਾ ਹੈ, ਜੋ ਤੁਸੀਂ ਦਸਦੇ ਹੋ, ਕੇਵਲ ਇਕ ਮਿਥਿਆ ਹੈ।

ਮੈਂ ਵਾਹਿਗੁਰੂ ਅੱਗੇ ਅਰਦਾਸ ਕੀਤੀ, ਭਾਵੇਂ ਕੁਝ ਵੀ ਕਿਉਂ ਨਾ ਹੋ ਜਾਵੇ ਭਾਵੇਂ ਮੈਨੂੰ ਜਾਨ ਕਿਉਂ ਨਾ ਦੇਣੀ ਪਵੇ, ਮੈਂ ਇਸ ਨੂੰ ਕੁਝ ਡੂੰਘਾ ਸੱਚ ਦਿਖਾ ਕੇ ਰਹਾਂਗਾ।

ਉਨ੍ਹਾਂ ਨੂੰ ਮੇਰੇ ਉਤੇ ਵਿਸ਼ਵਾਸ਼ ਆਉਣ ਲਗ ਗਿਆ, "ਉਹ ਕਹਿਣ ਲੱਗੇ, ਜੇ ਸੂਰਜ ਨਾ ਚੜ੍ਹਿਆ, ਮੈਂ ਤੈਨੂੰ ਮਾਰ ਦਿਆਂਗਾ, ਕਿਉਂਕਿ ਮੈਂ ਆਪਣੀ ਕਸਮ ਤੋੜ ਰਿਹਾ ਹਾਂ।"

ਭੈ ਵਿਚ ਆ ਕੇ ਇਹੋ ਜਿਹਾ ਬੰਦਾ ਛੇਤੀ ਹੀ ਆਪਣੀ ਸ਼ਰਧਾ ਛਡ ਜਾਂਦਾ ਹੈ, ਉਹ ਅੱਖਾਂ ਵਿਚ ਹੰਝੂ ਭਰ ਕੇ ਅਰਦਾਸ ਕਰਨ ਲਗ ਪਏ। ਮੈਂ ਸੋਚਿਆ ਜੇ ਪੰਜ ਮਿੰਟ ਵਿਚ ਬਰਫ ਨਾ ਬੰਦ ਹੋਈ ਤਾਂ ਇਨ੍ਹਾਂ ਦਾ ਹਿਰਦਾ ਹੋਰ ਵੀ ਕਠੋਰ ਹੋ ਜਾਵੇਗਾ। ਮੈਂ ਵੀ ਅਰਦਾਸ ਕੀਤੀ।

ਵਾਹਿਗੁਰੂ ਦੀ ਮਿਹਰ ਹੋਈ, ਪੂਰੇ ਪੰਜ ਮਿੰਟ ਬਾਦ ਬਰਫ ਬੰਦ ਹੋ ਗਈ, ਸੂਰਜ ਚਮਕ ਆਇਆ, ਉਹ ਹੈਰਾਨ ਹੋ ਗਏ, ਮੈਂ ਵੀ ਹੈਰਾਨ ਹੋ ਗਿਆ। ਉਹ ਪੁਛਣ ਲੱਗੇ, "ਕੀ ਅਸੀਂ ਜੀਉਂਦੇ ਰਹਾਂਗੇ?"

ਮੈਂ ਕਿਹਾ, "ਹਾਂ, ਵਾਹਿਗੁਰੂ ਦੀ ਮਿਹਰ ਹੈ, ਉਨ੍ਹਾਂ ਦਾ ਹੁਕਮ ਹੈ ਅਸੀਂ ਜੀਉਂਦੇ ਰਹੀਏ, ਉਹ ਕਹਿਣ ਲੱਗੇ, "ਹੁਣ ਮੈਨੂੰ ਪਤਾ ਲੱਗਾ, ਕੋਈ ਐਸੀ ਸ਼ਕਤੀ ਹੈ ਜਿਸ ਬਾਰੇ ਮੈਂ ਸਮਝਿਆ ਨਹੀਂ, ਜਿਸ ਨੂੰ ਜਾਣਿਆ ਨਹੀਂ।"

ਉਸ ਤੋਂ ਬਾਦ ਉਨ੍ਹਾਂ ਨੇ ਕਸਮ ਖਾਧੀ ਕਿ ਰਹਿੰਦਾ ਜੀਵਨ ਉਹ ਚੁੱਪ ਹੀ ਰਹਿਣਗੇ। ਉਹ ਇੱਕੀ ਸਾਲ ਉਸ ਤੋਂ ਬਾਦ ਰਹੇ ਪਰ ਉਹ ਕਿਸੇ ਨਾਲ ਬੋਲੇ ਨਹੀਂ, ਜੇ ਕੋਈ ਵਾਹਿਗੁਰੂ ਦੀ ਗੱਲ ਕਰਦਾ, ਉਹ ਅਨੰਦ ਵਿਚ ਆ ਕੇ ਰੋਂਦੇ। ਉਸ ਤੋਂ ਬਾਦ ਉਨ੍ਹਾਂ ਨੇ ਹੋਰ ਪੁਸਤਕਾਂ ਵੀ ਲਿਖੀਆਂ, ਮਹਿਮਾ ਸਤੋਤਰ (**Hymns of the Lord**) ਤੇ ਵਿਆਖਿਆ ਵੀ ਲਿਖੀ।

ਮਾਨਸਿਕ ਘੋਲ ਤੋਂ ਬਾਦ, ਸਾਨੂੰ ਪਤਾ ਲਗਦਾ ਹੈ ਬੁੱਧੀ ਤੋਂ ਪਰ੍ਹੇ ਵੀ ਕੁਝ ਹੈ। ਇਕ ਉਹ ਪੱਧਰ ਆਉਂਦਾ ਹੈ ਕਿ ਬੁੱਧੀ ਕੰਮ ਨਹੀਂ ਕਰਦੀ, ਕੇਵਲ ਅਨੁਭਵ ਹੀ ਸਾਡਾ ਮਾਰਗ ਦਰਸ਼ਨ ਕਰਦਾ ਹੈ। ਬੁੱਧੀ ਘੋਖਦੀ ਹੈ, ਨਾਪਦੀ ਹੈ, ਨਿਰਣਾ ਕਰਦੀ ਹੈ, ਸਵੀਕਾਰ ਕਰਦੀ ਹੈ ਜਾਂ ਫੇਰ ਨਿਖੇਦਦੀ ਹੈ, ਇਹ ਮਨ ਦੇ ਕੇਂਦਰ ਵਿਚ ਹੁੰਦਾ ਹੈ ਪਰ ਅਨੁਭਵ ਵਿਚ ਇਕ ਪਰਸਪਰ ਵਹਿਣ ਹੈ, ਸਵੈ ਪਰੇਰਿਤ, ਜਿਹੜਾ ਤੁਹਾਡੇ ਅੰਦਰੋਂ ਫੁਟਦਾ ਹੈ। ਇਹ ਸੋਮਾ ਕੇਵਲ ਉਦੋਂ ਹੀ ਚਾਲੂ ਹੁੰਦਾ ਹੈ ਜਦੋਂ ਮਨ ਸ਼ਾਂਤ ਸੰਤੁਲਿਤ ਤੇ ਸੁਚਿਤਤਾ ਵਿਚ ਆ ਜਾਵੇ, ਉਹ ਪਵਿੱਤਰ ਅੰਤਰਦ੍ਰਿਸ਼ਟੀ ਚੇਤਨਤਾ ਦਾ ਵਿਸਤਾਰ ਕਰਕੇ, ਪਰਤੱਖ ਗਿਆਨ ਪ੍ਰਗਟ ਕਰਦਾ ਹੈ। ਜੀਵਨ ਦਾ ਮਨੋਰਥ ਸਾਮ੍ਹਣੇ ਆ ਜਾਂਦਾ ਹੈ, ਗਿਆਨ ਹੋ ਜਾਂਦਾ ਹੈ, ਅਗਿਆਨ ਦੂਰ ਹੋ ਜਾਂਦਾ ਹੈ। ਬਹੁਤ ਸਾਰੇ ਅਨੁਭਵਾਂ ਪਿਛੋਂ, ਪਰਤੱਖ ਗਿਆਨ ਮਾਰਗ ਪਰਦਰਸ਼ਕ ਬਣ ਜਾਂਦਾ ਹੈ, ਅੰਤਰਦ੍ਰਿਸ਼ਟੀ ਸਹਿਜ ਹੀ ਆਉਣ ਲਗ ਪੈਂਦੀ ਹੈ।

ਇਕ ਦਮ ਮੈਨੂੰ ਵਿਚਾਰ ਆਇਆ, ਨਾਲ ਹੀ ਮੈਨੂੰ ਤੁਲਸੀਦਾਸ ਜੀ ਦਾ ਉਚਾਰਿਆ ਬਚਨ ਵੀ ਯਾਦ ਆਇਆ, ਪਰਮਾਤਮਾ ਦੇ ਡਰ ਤੋਂ ਬਿਨਾਂ ਪਰਮਾਤਮਾ ਨਾਲ ਪ੍ਰੇਮ ਨਹੀਂ ਹੋ ਸਕਦਾ, ਪ੍ਰੇਮ ਤੋਂ ਬਿਨਾਂ ਪ੍ਰਤੱਖ ਗਿਆਨ ਹੋ ਨਹੀਂ ਸਕਦਾ। ਭੈ, ਪਰਮਾਤਮਾ ਬਾਰੇ ਚੇਤਨਤਾ ਜਗਾਉਂਦਾ ਹੈ, ਸੰਸਾਰ ਦਾ ਡਰ,

ਉਹ ਕਹਿਣ ਲੱਗੇ, "ਇਸ ਤਰ੍ਹਾਂ ਨਾ ਕਹੋ, ਮੈਂ ਕਿਹਾ, ਮੈਂ ਤਾਂ ਸਚ ਹੀ ਦਸ ਰਿਹਾ ਹਾਂ।"

"ਕੀ ਅਸੀਂ ਵਾਪਸ ਜਾ ਸਕਦੇ ਹਾਂ?"

"ਕੋਈ ਰਸਤਾ ਹੀ ਨਹੀਂ, ਸਵਾਮੀ ਜੀ।"

"ਅਸੀਂ ਕੀ ਕਰਾਂਗੇ?"

ਮੈਂ ਉਤਰ ਦਿਤਾ, "ਮੈਂ ਅਰਦਾਸ ਕਰਦਾ ਹਾਂ ਵਾਹਿਗੁਰੂ ਅੱਗੇ।

ਉਹ ਕਹਿਣ ਲੱਗੇ, "ਮੈਂ ਤਾਂ ਯਥਾਰਥ ਨੂੰ ਹੀ ਮੰਨਦਾ ਹਾਂ, ਮੈਂ ਬੇਵਕੂਫੀਆਂ ਵਿਚ ਵਿਸ਼ਵਾਸ਼ ਨਹੀਂ ਕਰਦਾ, ਜੋ ਤੂੰ ਕਹਿ ਰਿਹਾ ਹੈ।

ਮੈਂ ਕਿਹਾ, "ਮੇਰੇ ਵਾਹਿਗੁਰੂ ਦੀ ਕ੍ਰਿਪਾ ਨਾਲ ਬਰਫ ਬੰਦ ਹੋ ਜਾਏਗੀ, ਜੇ ਤੁਸੀਂ ਆਪਣੀ ਫਿਲੋਸਫੀ ਬੁੱਧੀ ਨਾਲ ਰੋਕ ਸਕਦੇ ਹੋ ਤਾਂ ਜੀ ਸਦਕੇ ਕਰੋ, ਕੋਸ਼ਿਸ਼ ਕਰੋ।

ਉਹ ਕਹਿਣ ਲੱਗੇ, "ਮੈਨੂੰ ਇਹ ਕਿਸ ਤਰ੍ਹਾਂ ਪਤਾ ਲੱਗੇਗਾ ਕਿ ਤੇਰੀ ਅਰਦਾਸ ਨਾਲ ਬਰਫ ਬੰਦ ਹੋਈ, ਬਰਫ ਤਾਂ ਭਾਵੇਂ ਉਸ ਤਰ੍ਹਾਂ ਹੀ ਬੰਦ ਹੋ ਗਈ ਹੋਵੇ।

ਹੁਣ ਤਕ ਇਸ ਵਾਦ-ਵਿਵਾਦ ਹੁੰਦਿਆਂ ਬਰਫ ਤੰਬੂ ਦੇ ਚਾਰੋਂ ਤਰਫ ਚਾਰ ਫੁੱਟ ਹੋ ਚੁਕੀ ਸੀ, ਉਨ੍ਹਾਂ ਦਾ ਸਾਹ ਵੀ ਘੁਟਿਆ ਜਾਣ ਲਗ ਪਿਆ ਸੀ, ਮੈਂ ਬਰਫ ਵਿਚ ਛੇਕ ਕਰ ਦਿੰਦਾ ਹਾਂ ਤਾ ਕਿ ਅਸੀਂ ਸਾਹ ਲੈ ਸਕੀਏ ਪਰ ਉਹ ਤਾਂ ਫੇਰ ਛੇਤੀ ਹੀ ਬੰਦ ਹੋ ਜਾਏਗਾ ਮੈਨੂੰ ਇੰਨਾਂ ਜ਼ਰੂਰ ਪਤਾ ਸੀ ਕਿ ਕੁਛ ਨਾ ਕੁਛ ਤਾਂ ਜ਼ਰੂਰ ਹੋਵੇਗਾ, ਜਾਂ ਤਾਂ ਅਸੀਂ ਮਰ ਜਾਵਾਂਗੇ ਜਾਂ ਫੇਰ ਇਹ ਵਾਹਿਗੁਰੂ ਉਤੇ ਵਿਸ਼ਵਾਸ਼ ਲੈ ਆਉਣਗੇ।

ਆਖਰਕਾਰ ਉਹ ਕਹਿਣ ਲੱਗੇ, "ਕੁਝ ਕਰ, ਤੇਰਾ ਮਾਸਟਰ ਗੁਰੂ ਬਹੁਤ ਵੱਡਾ ਹੈ, ਮੈਂ ਉਨ੍ਹਾਂ ਦੀ ਬਹੁਤ ਵਾਰੀ ਬੇਇਜ਼ਤੀ ਕੀਤੀ ਹੈ, ਸ਼ਾਇਦ ਇਸ ਕਰਕੇ ਹੀ ਮੈਨੂੰ ਇਹ ਭੁਗਤਣਾ ਪੈ ਰਿਹਾ ਹੈ।" ਹੁਣ ਤਕ ਉਹ ਬਹੁਤ ਡਰ ਗਏ ਸਨ।

ਮੈਂ ਕਿਹਾ, "ਜੇ ਤੁਸੀਂ ਅਰਦਾਸ ਕਰਨੀ ਸ਼ੁਰੂ ਕਰੋ ਤਾਂ ਪੰਜ ਮਿੰਟ ਵਿਚ ਬਰਫ ਰੁਕ ਜਾਏਗੀ, ਸੂਰਜ ਨਿਕਲ ਆਏਗਾ, ਜੇ ਤੁਸੀਂ ਨਹੀਂ ਅਰਦਾਸ ਕਰੋਗੇ ਤੁਸੀਂ ਤਾਂ ਮਰੋਗੇ ਹੀ ਮਰੋਗੇ ਮੈਨੂੰ ਨਾਲ ਮਾਰ ਦਿਓਗੇ, ਮੈਨੂੰ ਵਾਹਿਗੁਰੂ ਨੇ ਇਹ ਹੀ ਹੁਣ ਕਿਹਾ ਹੈ।"

ਉਹ ਕਹਿਣ ਲੱਗੇ, "ਸੱਚ? ਤੁਸੀਂ ਇਹ ਕਿਸ ਤਰ੍ਹਾਂ ਸੁਣ ਰਹੇ ਹੋ?"

ਮੈਂ ਕਿਹਾ, "ਉਹ ਮੇਰੇ ਨਾਲ ਗੱਲ ਕਰ ਰਹੇ ਹਨ।"

ਮੈਂ ਸਭ ਕੁਝ ਭੁੱਲ ਭੁਲਾ ਗਿਆ।

ਜਦੋਂ ਮੈਂ ਅਠਾਈ ਸਾਲ ਦਾ ਹੋਇਆ ਮੇਰੇ ਗੁਰੂਦੇਵ ਨੇ ਮੈਨੂੰ ਇਕ ਪਹਾੜ ਉਤੇ ਜਾਣ ਲਈ ਕਿਹਾ, ਜਿਹੜਾ 11, 000 ਫੁੱਟ ਦੀ ਉਚਾਈ ਉਤੇ ਸੀ, ਰਿਸ਼ੀਕੇਸ਼ ਤੋਂ ਕੋਈ ਸੱਠ ਮੀਲ ਦੂਰ ਸੀ, ਮੈਂ ਦੁਰਗਾ ਪੂਜਾ ਕੀਤੀ, ਆਪਣੀਆਂ ਖੜ੍ਹਾਵਾਂ ਪਾਈਆਂ, ਧੋਤੀ ਬੰਨੀ, ਸ਼ਾਲ ਦੀ ਬੁੱਕਲ ਮਾਰੀ, ਪਾਣੀ ਦਾ ਭਾਂਡਾ ਲਿਆ ਤੇ ਤੁਰ ਪਿਆ। ਮੈਂ ਪਹਾੜਾਂ ਤੇ ਖੁਲ੍ਹਾ ਫਿਰਿਆ ਕਰਦਾ ਸੀ, ਮਾਤਾ ਦੇ ਮੰਤਰ ਪੜ੍ਹਦਾ, ਭੇਟਾ ਗਾਉਂਦਾ, ਪਹਾੜ ਮੇਰਾ ਘਰ ਸੀ, ਇਕ ਵਾਰੀ ਮੈਂ 20, 000 ਫੁੱਟ ਦੀ ਉਚਾਈ ਉਤੇ ਪਹੁੰਚ ਗਿਆ, ਮੈਨੂੰ ਪੂਰਾ ਭਰੋਸਾ ਸੀ ਮੈਂ ਹੋਰ ਵੀ ਉਪਰ ਜਾ ਸਕਦਾ ਹਾਂ, ਬਿਨਾਂ ਕਿਸੇ ਔਖਿਆਈ ਦੇ।

ਇਕ ਦਿਨ ਮੈਂ ਗਾ ਰਿਹਾ ਸੀ, ਇਕੱਲਾ ਮੈਂ ਇਕ ਬੜੀ ਡੂੰਘੀ ਘਾਟੀ ਦੇ ਨੇੜੇ ਜਾ ਰਿਹਾ ਸੀ, ਮੈਂ ਆਪਣੇ ਆਪ ਨੂੰ ਬਾਦਸ਼ਾਹ ਸਮਝ ਰਿਹਾ ਸੀ, ਉਸ ਇਕਾਂਤ ਵਿਚ ਮੈਂ ਉਪਰ ਜਾ ਰਿਹਾ ਸੀ, ਇਕ ਦਮ ਮੇਰਾ ਪੈਰ ਚੀੜ ਦੀਆਂ ਪੱਤੀਆਂ ਉਤੋਂ ਫਿਸਲਿਆ ਤੇ ਥੱਲੇ ਰੁੜਦਾ ਹੀ ਚਲਾ ਗਿਆ, ਮੈਂ ਸੋਚਿਆ ਲੈ ਮੈਂ ਖਤਮ ਹੋ ਗਿਆ, ਪਰ ਜਦੋਂ ਕੋਈ 500 ਫੁੱਟ ਥੱਲੇ ਧੜੰਮ ਕਰਕੇ ਗਿਆ, ਮੈਂ ਇਕ ਛੋਡੀ ਜਿਹੀ ਕੰਡਿਆਲੀ ਝਾੜੀ ਨਾਲ ਅੜ ਗਿਆ, ਕੰਡੇ ਮੇਰੇ ਪੇਟ ਵਿਚ ਬੁਰੀ ਤਰ੍ਹਾਂ ਚੁਭ ਗਏ, ਉਸ ਝਾੜੀ ਦੇ ਥੱਲੇ ਬਹੁਤ ਡੂੰਘਾ ਸੀ, ਝਾੜੀ ਮੇਰੇ ਭਾਰ ਨਾਲ ਝੁਕ ਗਈ, ਇਕ ਵਾਰੀ ਮੈਂ ਪਹਾੜ ਵਲ ਦੇਖਾਂ, ਇਕ ਵਾਰੀ ਥੱਲੇ ਵਗਦੀ ਗੰਗਾ ਨੂੰ ਦੇਖਾਂ, ਮੈਂ ਅੱਖਾਂ ਬੰਦ ਕਰ ਲਈਆਂ ਪਰ ਜਦ ਖੋਲ੍ਹੀਆਂ ਕੀ ਦੇਖਿਆ ਖ਼ੂਨ ਵਗ ਰਿਹਾ ਹੈ, ਪੇਟ ਵਿਚੋਂ ਜਿਥੇ ਕੰਡਿਆ ਵਾਲੀ ਝਾੜੀ ਦੀ ਟਾਹਣੀ ਚੁੱਭੀ ਹੋਈ ਸੀ, ਇਹ ਤਾਂ ਕੁਝ ਨਹੀਂ ਸੀ ਪਰ ਮੌਤ ਸਿਰ ਤੇ ਖੜ੍ਹੀ ਸੀ।

ਮੈਂ ਸਾਰੇ ਮੰਤਰ ਉਚਾਰੇ ਜਿੰਨੇ ਵੀ ਮੈਨੂੰ ਆਉਂਦੇ ਸਨ, ਈਸਾ ਜੀ ਦੇ ਮੰਤਰ, ਬੋਧੀ ਮੰਤਰ, ਸਭ ਚੇਤੇ ਕੀਤੇ, ਮੈਂ ਕਈ ਮੱਠਾਂ ਵਿਚ ਗਿਆ ਹੋਇਆ ਸੀ, ਬਹੁਤ ਸਾਰੇ ਮੰਤਰ ਮੈਨੂੰ ਯਾਦ ਸਨ ਪਰ ਕਿਸੇ ਨੇ ਕੁਝ ਨਾ ਕੀਤਾ, ਬੜੇ ਦੇਵੀ ਦੇਵਤੇ ਵੀ ਧਿਆਏ, ਫੇਰ ਮੈਂ ਕਿਹਾ, ਓ ਦੁਨੀਆਂ ਦੇ ਮਾਲਕ, ਮੇਰੀ ਸਹਾਇਤਾ ਕਰੋ, ਕੋਈ ਮਦਦ ਨਾ ਆਈ। ਮੈਂ ਅਜੇ ਤਕ ਆਪਣਾ ਹੌਸਲਾ ਨਹੀਂ ਸੀ ਹਾਰਿਆ, ਜਦੋਂ ਮੈਂ ਆਪਣਾ ਆਪ ਸੰਭਾਲਿਆ ਮੈਨੂੰ ਯਾਦ ਆਇਆ, ਮੈਂ ਮਰਨ ਨਹੀਂ ਲੱਗਾ, ਮੇਰੀ ਆਤਮਾ ਦੀ ਕੋਈ ਮ੍ਰਿਤੂ ਕੋਈ ਨਹੀਂ, ਮੈਂ ਅਟਲ ਹਾਂ, ਮੈਂ ਡਰ ਕਿਉਂ ਰਿਹਾ ਹਾਂ, ਮੈਂ ਤਾਂ ਆਪਣੇ ਆਪ ਨੂੰ ਇਹ ਸਰੀਰ ਸਮਝ ਬੈਠਾ ਹਾਂ।

ਮੈਂ ਉਸ ਝਾੜੀ ਉਤੇ ਕੋਈ ਵੀਹ ਮਿੰਟ ਲੇਟਿਆ ਰਿਹਾ, ਫਿਰ ਮੈਨੂੰ ਯਾਦ ਆਇਆ, ਜੋ ਗੁਰੂਦੇਵ ਨੇ ਕਿਹਾ ਸੀ ਉਨ੍ਹਾਂ ਨੇ ਮੈਨੂੰ ਕਿਹਾ ਸੀ, ਜਦੋਂ ਵੀ ਤੂੰ ਮੈਨੂੰ ਯਾਦ ਕਰੇਂਗਾ, ਤੈਨੂੰ ਮੇਰੀ ਲੋੜ ਹੋਵੇਗੀ, ਮੈਂ ਜ਼ਰੂਰ ਪਹੁੰਚਾਂਗਾ, ਕਿਸੇ ਨਾ ਕਿਸੇ ਭੇਸ ਵਿਚ ਪਰ ਤੂੰ ਇਹ ਆਦਤ ਨਹੀਂ ਪਾਉਣੀ, ਮੈਂ ਸੋਚਿਆ ਮੈਂ ਆਪਣਾ ਹੌਸਲਾ ਤਾਂ ਦੇਖ ਲਿਆ ਹੈ ਹੁਣ ਮੈਂ ਆਪਣੇ ਗੁਰੂ ਨੂੰ ਵੀ ਦੇਖ ਹੀ ਲਵਾਂ। ਇਹ ਸ਼ਿਸ਼ ਲਈ ਇਕ ਬੜਾ ਸੁਭਾਵਿਕ ਹੁੰਦਾ ਹੈ, ਉਹ ਗੁਰੂ ਦੇ ਨੁਕਸ ਦੇਖਣਾ ਚਾਹੁੰਦਾ ਹੈ, ਆਪਣੀਆਂ ਕਮਜ਼ੋਰੀਆਂ ਨੂੰ ਨਹੀਂ ਦੇਖਣਾ ਚਾਹੁੰਦਾ, ਹਰ

ਡਰ ਵਧਾਉਂਦਾ ਹੈ। ਇਹ ਸਵਾਮੀ ਸ਼ਰਧਾ ਨਾਲ ਭਰਪੂਰ ਹੋ ਕੇ, ਚੇਤਨਤਾ ਭਰਪੂਰ ਅਨੁਭਵ ਕਰਕੇ ਪਰਮਾਤਮਾ ਦੇ ਭੈ ਵਿਚ ਆ ਗਏ। ਮਾਨਸਿਕ ਉਛਲ ਕੁੱਦ ਕੇਵਲ ਇਕ ਕਸਰਤ ਹੈ ਜੋ ਭੈ ਪੈਦਾ ਕਰਦੀ ਹੈ ਪਰ ਪਰਮਾਤਮਾ ਦਾ ਪਿਆਰ ਸਾਰੇ ਭੈ ਅਤੇ ਬੰਧਨਾਂ ਤੋਂ ਮੁਕਤ ਕਰਦਾ ਹੈ।

## ਮੌਤ ਦਾ ਸਾਮ੍ਹਣਾ

ਇਸ ਘਟਨਾ ਦਾ ਪਹਿਲਾ ਭਾਗ ਉਦੋਂ ਦਾ ਹੈ ਜਦੋਂ ਮੈਂ ਸੱਤ ਸਾਲ ਦਾ ਸੀ ਅਤੇ ਦੂਸਰਾ ਭਾਗ ਉਦੋਂ ਦਾ ਹੈ ਜਦੋਂ ਮੈਂ ਅਠਾਈ ਸਾਲ ਦਾ ਸੀ।

ਜਦੋਂ ਮੈਂ ਸੱਤ ਸਾਲ ਦਾ ਸੀ, ਬਨਾਰਸ ਤੋਂ ਬਹੁਤ ਸਾਰੇ ਪੰਡਤ ਬੁਲਾਏ ਗਏ, ਉਹ ਮੇਰਾ ਭਵਿੱਖ ਦੱਸਣ, ਮੈਂ ਬੂਹੇ ਦੇ ਬਾਹਰ ਖੜ੍ਹਾ ਸਭ ਕੁਝ ਸੁਣ ਰਿਹਾ ਸੀ। ਉਨ੍ਹਾਂ ਸਭ ਨੇ ਕਿਹਾ, ਇਹ ਬੱਚਾ ਅਠਾਈ ਸਾਲ ਦੀ ਉਮਰ ਵਿਚ ਮਰ ਜਾਏਗਾ, ਉਨ੍ਹਾਂ ਨੇ ਠੀਕ ਤਰੀਕ ਵੀ ਦੇ ਦਿਤੀ।

ਮੈਂ ਐਨਾ ਡਰ ਗਿਆ, ਮੈਂ ਰੋਣ ਲਗ ਪਿਆ, ਫੇਰ ਮੈਂ ਸੋਚਿਆ, ਮੇਰੇ ਕੋਲ ਤਾਂ ਐਨਾ ਥੋੜ੍ਹਾ ਸਮਾਂ ਹੈ, ਮੈਂ ਤਾਂ ਬਿਨਾਂ ਕੁਝ ਕੀਤੇ ਹੀ ਮਰ ਜਾਵਾਂਗਾ, ਮੈਂ ਆਪਣਾ ਮਨੋਰਥ ਕਿਸ ਤਰ੍ਹਾਂ ਪੂਰਾ ਕਰੇਗਾ? ਮੇਰੇ ਗੁਰੂਦੇਵ, ਮੇਰੇ ਕੋਲ ਆਏ, ਕਹਿਣ ਲੱਗੇ, "ਤੂੰ ਕਿਉਂ ਰੋ ਰਿਹਾ ਹੈਂ?"

"ਮੈਂ ਮਰ ਜਾਵਾਂਗਾ," ਮੈ ਕਿਹਾ।"

ਉਹ ਪੁਛਣ ਲੱਗੇ, "ਇਹ ਗੱਲ ਤੈਨੂੰ ਕਿਸ ਨੇ ਕਹੀ ਹੈ?"

ਮੈਂ ਕਿਹਾ, "ਇਨ੍ਹਾਂ ਸਭ ਨੇ ਕਹੀ ਹੈ, ਮੈਂ ਅੰਦਰ ਬੈਠੇ ਸਾਰੇ ਜੋਤਸ਼ੀਆਂ ਵਲ ਇਸ਼ਾਰਾ ਕਰਦੇ ਕਿਹਾ।"

ਉਨ੍ਹਾਂ ਨੇ ਮੇਰਾ ਹੱਥ ਫੜਿਆ, ਕਹਿਣ ਲੱਗੇ, "ਆ ਮੇਰੇ ਨਾਲ।" ਉਹ ਮੈਨੂੰ ਉਸ ਕਮਰੇ ਵਿਚ ਲੈ ਗਏ, ਜਿਥੇ ਜੋਤਸ਼ੀ ਬੈਠੇ ਸੀ, ਤੁਸੀਂ ਕਹਿ ਰਹੇ ਹੋ ਇਹ ਬੱਚਾ ਅਠਾਈ ਸਾਲ ਦੀ ਉਮਰ ਵਿਚ ਮਰ ਜਾਏਗਾ?"

ਸਾਰੇ ਇਕੱਠੇ ਬੋਲੇ, "ਬਿਲਕੁਲ।"

"ਕੀ ਤੁਸੀਂ ਠੀਕ ਕਹਿ ਰਹੇ ਹੋ?"

"ਹਾਂ, ਇਹ ਅਠਾਈ ਸਾਲ ਦੀ ਆਯੂ ਵਿਚ ਮਰ ਜਾਏਗਾ, ਕੋਈ ਤਾਕਤ ਨਹੀਂ ਇਸ ਨੂੰ ਬਚਾ ਸਕਦੀ।"

ਮੇਰੇ ਗੁਰੂਦੇਵ ਨੇ ਮੇਰੇ ਵਲ ਮੂੰਹ ਕੀਤਾ ਅਤੇ ਕਹਿਣ ਲੱਗੇ, "ਤੈਨੂੰ ਦਸਾਂ ਇਹ ਸਾਰੇ ਹੀ ਤੇਰੇ ਤੋਂ ਪਹਿਲਾਂ ਚੜ੍ਹਾਈ ਕਰ ਜਾਣਗੇ, ਤੂੰ ਬਹੁਤ ਸਾਲ ਜੀਏਂਗਾ, ਮੈਂ ਤੈਨੂੰ ਆਪਣੇ ਸਾਲ ਦੇ ਦਿਆਂਗਾ।"

ਉਹ ਕਹਿਣ ਲੱਗੇ, "ਇਹ ਕਿਵੇਂ ਹੋ ਸਕਦਾ ਹੈ?"

ਮੇਰੇ ਗੁਰੂ ਦੇਵ ਕਹਿਣ ਲੱਗੇ, "ਤੁਹਾਡੀ ਭਵਿੱਖ ਬਾਣੀ ਗਲਤ ਹੈ, ਇਸ ਤੋਂ ਉਪਰ ਵੀ ਕੁਝ ਹੈ।" ਉਹ ਮੈਨੂੰ ਕਹਿਣ ਲੱਗੇ, "ਤੂੰ ਚਿੰਤਾ ਨਾ ਕਰ ਪਰ ਉਸ ਦਿਨ ਤੈਨੂੰ ਮੌਤ ਦਾ ਸਾਮ੍ਹਣਾ ਜ਼ਰੂਰ ਕਰਨਾ ਪਵੇਗਾ, ਸਮਾਂ ਬੀਤ ਗਿਆ

ਕੇ ਮੇਰੇ ਜ਼ਖਮ ਉਤੇ ਲਾਈਆਂ, ਉਹ ਮੈਨੂੰ ਨੇੜੇ ਦੀ ਗੁਫਾ ਵਿਚ ਲੈ ਗਏ ਤੇ ਕੁਝ ਲੋਕਾਂ ਨੂੰ ਕਹਿ ਗਏ ਕਿ ਮੇਰੀ ਦੇਖ ਭਾਲ ਕਰਨ। ਉਹ ਕਹਿਣ ਲੱਗੇ, "ਮੌਤ ਵੀ ਟਾਲੀ ਜਾ ਸਕਦੀ ਹੈ।" ਫੇਰ ਉਹ ਚਲੇ ਗਏ, ਦੋ ਹਫਤਿਆਂ ਵਿਚ ਮੇਰਾ ਜ਼ਖਮ ਠੀਕ ਹੋ ਗਿਆ ਪਰ ਉਸ ਦਾ ਨਿਸ਼ਾਨ ਹਾਲੇ ਵੀ ਹੈ।

ਉਸ ਅਨੁਭਵ ਵਿਚ ਮੈਂ ਦੇਖਿਆ ਕਿ ਸੱਚਾ ਨਿਸੁਆਰਥੀ ਗੁਰੂ ਕਿਵੇਂ ਤੁਹਾਡੀ ਸਹਾਇਤਾ ਕਰਦਾ ਹੈ, ਸ਼ਿਸ਼ ਭਾਵੇਂ ਕਿੰਨੀ ਦੂਰ ਹੀ ਕਿਉਂ ਨਾ ਹੋਵੇ। ਮੈਂ ਜਾਨਿਆ ਕਿ ਗੁਰੂ ਸ਼ਿਸ਼ ਦਾ ਰਿਸ਼ਤਾ ਕਿੰਨਾ ਪਵਿੱਤਰ ਅਤੇ ਉਚਾ ਹੈ, ਏਸ ਨੂੰ ਵਰਨਣ ਨਹੀਂ ਕੀਤਾ ਜਾ ਸਕਦਾ।

ਵੇਲੇ ਗੁਰੂ ਨੂੰ ਹੀ ਪਰਖਣਾ ਚਾਹੁੰਦਾ ਹੈ।

ਕਿਉਂਕਿ ਖੂਨ ਬਹੁਤ ਨਿਕਲ ਚੁਕਾ ਸੀ ਮੈਨੂੰ ਚੱਕਰ ਆ ਰਹੇ ਸਨ, ਸਭ ਕੁਝ ਮੈਨੂੰ ਧੁੰਧਲਾ ਦਿਸ ਰਿਹਾ ਸੀ, ਮੈਂ ਬੇਹੋਸ਼ ਹੋ ਰਿਹਾ ਸੀ, ਮੈਂ ਕੁਝ ਬੀਬੀਆਂ ਦੀ ਆਵਾਜ਼ ਸੁਣੀ, ਉਹ ਘਾਹ ਕੱਟਣ ਆਈਆਂ ਸੀ, ਇਕ ਨੇ ਥੱਲੇ ਦੇਖਿਆ ਤੇ ਕਹਿਣ ਲੱਗੀ ਉਹ ਦੇਖੋ, ਬੰਦਾ ਮਰਿਆ ਪਿਆ।

ਮੈਂ ਸੋਚਿਆ, ਜੇ ਇਨ੍ਹਾਂ ਨੇ ਸੋਚ ਲਿਆ ਕਿ ਮੈਂ ਮਰਿਆ ਪਿਆ ਹਾਂ, ਇਹ ਮੈਨੂੰ ਏਥੇ ਹੀ ਛੱਡ ਕੇ ਚਲੀਆ ਜਾਣਗੀਆਂ, ਮੈਂ ਕਿਸ ਤਰ੍ਹਾਂ ਉਨ੍ਹਾਂ ਨੂੰ ਦਸ ਸਕਦਾ ਸੀ ਕਿ ਮੈਂ ਹਾਲੇ ਜੀਉਂਦਾ ਹਾਂ? ਮੇਰਾ ਸਿਰ ਥੱਲੇ ਸੀ, ਮੇਰੀ ਲੱਤਾਂ ਉਪਰ ਸੀ, ਉਹ ਮੇਰੇ ਕੋਲੋਂ ਕੁਛ ਸੌ ਫੁਟਾਂ ਤੇ ਦੂਰ ਸਨ, ਮੈਂ ਬੋਲ ਤਾਂ ਨਹੀਂ ਸਕਦਾ ਸੀ ਮੈਂ ਆਪਣਾ ਪੈਰ ਹਿਲਾਇਆ।

ਉਹ ਕਹਿਣ ਲੱਗੀਆ, "ਨਹੀਂ, ਨਹੀਂ, ਉਹ ਮਰਿਆ ਨਹੀਂ ਪਿਆ ਉਹ ਤਾਂ ਲੱਤਾਂ ਹਿਲਾ ਰਿਹਾ ਹੈ, ਉਹ ਜੀਉਂਦਾ ਹੀ ਹੋਣਾ ਹੈ, ਉਹ ਬੜੀਆਂ ਹੌਂਸਲੇ ਵਾਲੀਆਂ ਸੀ ਉਹ ਹੇਠਾਂ ਆਈਆਂ, ਉਨ੍ਹਾਂ ਨੇ ਮੇਰੇ ਲੱਕ ਦੁਆਲੇ ਰੱਸੀ ਬੰਨ੍ਹੀ ਅਤੇ ਮੈਨੂੰ ਉਪਰ ਖਿਚ ਲਿਆ। ਜਿਹੜੀ ਟਹਿਣੀ ਮੇਰੇ ਪੇਟ ਵਿਚ ਖੁਭ ਸੀ ਉਹ ਹਾਲੇ ਉਸੇ ਤਰ੍ਹਾਂ ਹੀ ਸੀ, ਮੈਂ ਕਿਹਾ ਏਸ ਵੇਲੇ ਤਾਂ ਮੈਨੂੰ ਹੌਂਸਲਾ ਕਰਨਾ ਹੀ ਪਵੇਗਾ, ਮੈਂ ਪੇਟ ਨੂੰ ਦਬਾਇਆ ਅਤੇ ਉਹ ਟਹਿਣੀ ਖਿੱਚ ਕੇ ਕੱਢ ਦਿਤੀ, ਉਹ ਮੈਨੂੰ ਉਤੇ ਲੈ ਆਈਆਂ ਤੇ ਪਗਡੰਡੀ ਉਤੇ ਪਾ ਦਿਤਾ। ਉਨ੍ਹਾਂ ਮੈਨੂੰ ਪੁਛਿਆ, ਕੀ ਮੈਂ ਤੁਰ ਸਕਦਾ ਹਾਂ, ਮੈਂ ਕਿਹਾ, ਹਾਂ। ਪਹਿਲਾਂ ਮੈਨੂੰ ਆਪਣੀ ਹੀ ਹਾਲਤ ਦਾ ਅੰਦਾਜ਼ਾ ਨਹੀਂ ਹੋਇਆ, ਉਸ ਟਹਿਣੀ ਨੇ ਮੇਰਾ ਅੰਦਰ ਛਿਲ ਦਿਤਾ ਸੀ। ਉਨ੍ਹਾਂ ਨੇ ਸੋਚਿਆ, ਇਹ ਸਵਾਮੀ ਹੈ, ਆਪਣੀ ਦੇਖਭਾਲ ਕਰ ਹੀ ਲਵੇਗਾ। ਉਨ੍ਹਾਂ ਨੇ ਕਿਹਾ, ਪਿਛੇ-ਪਿਛੇ ਟੁਰਿਆ ਆ, ਜਦੋਂ ਤਕ ਪਿੰਡ ਨਾ ਆ ਜਾਵੇ। ਪਿੰਡ ਆ ਗਿਆ, ਉਹ ਆਪੋ ਆਪਣੇ ਘਰੀ ਚਲੀਆਂ ਗਈਆਂ, ਮੈਂ ਚੱਲਣ ਦੀ ਕੋਸ਼ਿਸ਼ ਕੀਤੀ ਪਰ ਮੈਂ ਬੇਹੋਸ਼ ਹੋ ਕੇ ਡਿੱਗ ਪਿਆ। ਮੈਂ ਗੁਰੂਦੇਵ ਦਾ ਧਿਆਨ ਕੀਤਾ ਤੇ ਕਿਹਾ ਮੈਂ ਤਾਂ ਗਿਆ, ਮੇਰਾ ਜੀਵਨ ਹੁਣ ਖਤਮ ਹੈ ਤੁਸੀਂ ਮੈਨੂੰ ਪਾਲਿਆ ਪੋਸਿਆ, ਮੇਰੇ ਲਈ ਸਭ ਕੁਝ ਕੀਤਾ, ਹੁਣ ਮੈਂ ਮਰਨ ਲੱਗਾਂ, ਬਿਨਾਂ ਗਿਆਨ ਪ੍ਰਾਪਤੀ ਦੇ।

ਅਚਾਨਕ ਮੈਂ ਦੇਖਿਆ ਗੁਰੂਦੇਵ ਖੜ੍ਹੇ ਸੀ, ਮੈਂ ਸੋਚਿਆ ਮੈਨੂੰ ਭੁਲੇਖਾ ਪੈ ਰਿਹਾ ਹੈ। ਮੈਂ ਪੁਛਿਆ, "ਕੀ ਤੁਸੀਂ ਸੱਚੀ ਮੁਚੀ ਹੀ ਇਥੇ ਮੇਰੇ ਕੋਲ ਹੈ? ਮੈਂ ਸੋਚਿਆ ਤੁਸੀਂ ਮੈਨੂੰ ਛੱਡ ਗਏ ਹੋ।"

ਉਹ ਕਹਿਣ ਲੱਗੇ, ਤੂੰ ਘਬਰਾਉਂਦਾ ਕਿਉਂ ਹੈਂ? ਤੈਨੂੰ ਕੁਝ ਨਹੀਂ ਹੋਣ ਲੱਗਾ, ਤੈਨੂੰ ਚੇਤੇ ਨਹੀਂ ਇਹ ਦਿਨ, ਤਾਰੀਖ, ਤੇਰੀ ਮੌਤ ਦੀ ਘੜੀ ਸੀ, ਸੋ ਅੱਜ ਤੂੰ ਉਹ ਭੁਗਤ ਲਿਆ, ਹੁਣ ਸਭ ਕੁਝ ਠੀਕ ਹੈ, ਤੂੰ ਬਿਲਕੁਲ ਠੀਕ ਹੈਂ?"

ਹੌਲੀ-ਹੌਲੀ ਮੈਨੂੰ ਹੋਸ਼ ਆਈ, ਉਨ੍ਹਾਂ ਨੇ ਕੋਈ ਪੱਤੀਆਂ ਲਿਆਦੀਆਂ, ਕੁੱਟ

ਇਕ ਦਿਨ ਸਵਾਮੀ ਮੈਨੂੰ ਕਹਿਣ ਲੱਗੇ, "ਅੱਜ ਮੈਂ ਤੈਨੂੰ ਕੁਝ ਕਰਕੇ ਦਿਖਾਵਾਂਗਾ, ਕਚਹਿਰੀ ਜਾਹ ਅਤੇ ਕੋਈ ਇਹੋ ਜਿਹਾ ਬੰਦਾ ਢੂੰਡ ਲਿਆ ਜਿਸ ਉਤੇ ਬੇਕਸੂਰੇ ਹੀ ਅਤਿਆਚਾਰ ਹੋ ਰਹੇ ਹਨ।"

ਮੈਂ ਇਕ ਵਕੀਲ ਨੂੰ ਪੁਛਿਆ, "ਕੀ ਤੁਸੀਂ ਮੈਨੂੰ ਇਹੋ ਜਿਹਾ ਕੋਈ ਬੰਦਾ ਦਸ ਸਕਦੇ ਹੋ, ਜਿਹੜਾ ਬੇਕਸੂਰੇ ਹੀ ਸਜ਼ਾ ਭੁਗਤ ਰਿਹਾ ਹੈ।"

ਉਹ ਕਹਿਣ ਲੱਗਾ, "ਹਾਂ, ਮੇਰੇ ਕੋਲ ਇਕ ਇਹੋ ਜਿਹਾ ਕੇਸ ਹੈ।"

ਮੈਂ ਵਾਪਿਸ ਗਿਆ, ਸਵਾਮੀ ਜੀ ਕਹਿਣ ਲੱਗੇ, "ਅੱਛਾ! ਇਹ ਬੰਦਾ ਛੁਟ ਜਾਏਗਾ, ਮੈਂ ਤੈਨੂੰ ਜਜਮੈਂਟ ਦਾ ਇਕ ਇਕ ਅੱਖਰ ਦਸ ਦਿੰਦਾ ਹਾਂ ਜੋ ਲਿਖਾਈ ਜਾਏਗੀ। ਉਨ੍ਹਾਂ ਨੇ ਮੈਨੂੰ ਉਹ ਜਜਮੈਂਟ ਲਿਖਾ ਦਿਤੀ, ਉਹ ਆਪ ਭਾਵੇਂ ਵਕੀਲ ਨਹੀਂ ਸਨ, ਕਹਿਣ ਲੱਗੇ, ਮੈਂ ਇਸ ਵਿਚ ਜਾਣ ਬੁਝ ਕੇ ਤਿੰਨ ਗਲਤੀਆਂ ਕੀਤੀਆਂ ਹਨ, ਇਹ ਜਜਮੈਂਟ ਬਿਲਕੁਲ ਮੇਰੇ ਡਿਕਟੇਸ਼ਨ ਦੀ ਤਰ੍ਹਾਂ ਹੀ ਹੋਵੇਗੀ ਅਤੇ ਉਸ ਵਿਚ ਇਹ ਤਿੰਨ ਗਲਤੀਆਂ ਵੀ ਹੋਣਗੀਆਂ, ਮੈਂ ਉਸ ਡਿਕਟੇਸ਼ਨ ਨੂੰ ਟਾਈਪ ਕਰ ਦਿਤਾ।

ਜਦੋਂ ਬਾਦ ਵਿਚ ਜਜਮੈਂਟ ਦਿਤੀ ਗਈ ਇਕ-ਇਕ ਅੱਖਰ ਕੌਮਾ, ਫੁੱਲ ਸਟਾਪ, ਉਸ ਤਰ੍ਹਾਂ ਹੀ ਸੀ ਉਹ ਕਹਿਣ ਲੱਗੇ, ਮੇਰੀ ਡਿਕਟੇਸ਼ਨ ਨਾਲ ਮਿਲਾਓ, ਤੁਸੀਂ ਦੇਖੋਗੇ ਉਹੀ ਦੋ ਕੌਮੇ ਅਤੇ ਇਕ ਸਮਾਂ ਨਹੀਂ ਲਿਖੇ ਗਏ, ਮੈਂ ਦੇਖਿਆ ਡਿਕਟੇਸ਼ਨ ਦਾ ਹਰ ਅੱਖਰ ਉਸ ਤਰ੍ਹਾਂ ਹੀ ਸੀ ਜਿਸ ਤਰ੍ਹਾਂ ਸਵਾਮੀ ਜੀ ਨੇ ਲਿਖਾਇਆ ਸੀ।

ਮੈਂ ਕਿਹਾ, "ਸਵਾਮੀ ਜੀ! ਤੁਸੀਂ ਤਾਂ ਸੰਸਾਰ ਦੀ ਦਸ਼ਾ ਬਦਲ ਸਕਦੇ ਹੋ।"

ਉਹ ਕਹਿਣ ਲੱਗੇ, "ਮੈਂ ਇਹ ਤਾਂ ਨਹੀਂ ਕਹਿ ਸਕਦਾ, ਨਾ ਹੀ ਇਹ ਮੇਰਾ ਉਦੇਸ਼ ਹੈ, ਮੈਂ ਤਾਂ ਕੇਵਲ ਇਹ ਹੀ ਦਿਖਾਉਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਗੱਲ ਨੂੰ ਸਮਝ ਸਕੋ ਕਿ ਤੁਸੀਂ ਕਿਤੇ ਬੈਠੇ ਵੀ ਚੰਗਾ ਕੰਮ ਕਰਾਉਣ ਲਈ ਦੂਸਰੇ ਦਾ ਮਨ ਪ੍ਰਭਾਵਿਤ ਕਰ ਸਕਦੇ ਹੋ, ਭਾਵੇਂ ਕਿੰਨੀ ਦੂਰ ਵੀ ਹੋਵੋ, ਸਹਾਇਤਾ ਕੀਤੀ ਜਾ ਸਕਦੀ ਹੈ।

ਮੈਂ ਪੁਛਿਆ, "ਤੁਹਾਡੀ ਇਸ ਸ਼ਕਤੀ ਦਾ ਰਾਜ਼ ਕੀ ਹੈ?" ਮੈਂ ਤੈਨੂੰ ਰਾਜ਼ ਦਸ ਦਿਆਗਾਂ ਪਰ ਤੂੰ ਉਸ ਦਾ ਅਭਿਆਸ ਕਰਨਾ ਨਹੀਂ ਚਾਹੇਂਗਾ। ਮੈਂ ਅਭਿਆਸ ਕੀਤਾ, ਮੈਨੂੰ ਅੱਛਾ ਵੀ ਲੱਗਾ ਪਰ ਫੇਰ ਮੈਂ ਛੱਡ ਦਿਤਾ, ਇਕ ਤਾਂ ਸਮਾਂ ਬਹੁਤ ਲਗਦਾ ਸੀ, ਇਕ ਬਾਕੀ ਚੀਜ਼ਾਂ ਨੂੰ ਤੁਹਾਨੂੰ ਛੱਡਣਾ ਪੈਂਦਾ ਸੀ।

ਉਹ ਸਵਾਮੀ ਬਹੁਤ ਦਿਆਲੂ ਸਨ ਉਨ੍ਹਾਂ ਨੇ ਮੈਨੂੰ ਗਣਿਤ ਰਾਹੀਂ ਫਿਲੋਸਫੀ ਵੀ ਪੜ੍ਹਾਈ। ਹਰ ਇਕ ਹਿੰਦਸਾ ਉਪਨਿਸ਼ਦ ਦੇ ਅਧਾਰ ਤੇ ਉਨ੍ਹਾਂ ਨੇ ਮੈਨੂੰ ਸਮਝਾਇਆ। ਜ਼ੀਰੋ ਤੋਂ ਲੈ ਕੇ ਇਕ ਸੌ ਤਕ ਉਨ੍ਹਾਂ ਨੇ ਫਿਲੌਸਫੀ ਦੇ ਆਧਾਰ ਨਾਲ ਹਿਸਾਬ ਦੇ ਅਰਥ ਸਮਝਾਏ।

ਹਿਸਾਬ ਦਾ ਹਿੰਦਸਾ ਅਤੇ ਹੋਰ ਸਾਰੇ ਹਿੰਦਸੇ ਇਕ ਦੀ ਹੀ ਗੁਣਾਂ ਹਨ, ਬਿਲਕੁਲ ਇਸ ਤਰ੍ਹਾਂ ਹੀ ਸੱਚ ਕੇਵਲ ਇਕ ਹੀ ਹੈ, ਬਾਕੀ ਨਾ ਉਸ ਇਕ ਦੀ ਗੁਣਾਂ ਹੀ ਹਨ, ਸੋਟੀ ਨਾਲ ਗੰਗਾ ਦੇ ਕੰਢੇ ਪਏ ਹੋਏ ਰੇਤੇ ਉਤੇ ਲਕੀਰਾਂ ਵਾਹ

# ਅਧਿਆਇ - ਦੱਸਵਾਂ

# ਮਾਨਸਿਕ ਸ਼ਕਤੀਆਂ

ਅਸੀਂ ਇਸ ਪੁਸਤਕ ਦੇ ਦੱਸ ਭਾਗ ਪੜ੍ਹ ਚੁਕੇ ਹਾਂ, ਜਿਨ੍ਹਾਂ ਵਿਚ ਵੱਖ-ਵੱਖ ਪੱਖ ਦਰਸਾਏ ਗਏ ਹਨ। ਇਹ ਦਸਵਾਂ ਭਾਗ ਹੈ - ਮਾਨਸਿਕ ਸ਼ਕਤੀਆਂ ਦਾ।

ਮਨ ਸ਼ਕਤੀਆਂ ਦਾ ਭੰਡਾਰ ਹੈ, ਇਸ ਵਿਚ ਛੁਪੀਆਂ ਸ਼ਕਤੀਆਂ ਨੂੰ ਵਰਤੋਂ ਵਿਚ ਲਿਆ ਕੇ ਤੁਸੀਂ ਸੰਸਾਰ ਦੀ ਕੋਈ ਵੀ ਕਾਮਯਾਬੀ ਹਾਸਲ ਕਰ ਸਕਦੇ ਹੋ। ਮਨ ਨੂੰ ਜੇ ਸੋਧ ਲਿਆ ਜਾਵੇ, ਇਕਤ੍ਰਿਤ ਕਰ ਲਿਆ ਜਾਵੇ, ਅੰਤਰਮੁਖੀ ਕਰਕੇ ਇਹ ਅਤੀ ਗਹਿਰਾ ਜਾ ਸਕਦਾ ਹੈ, ਡੂੰਘਾ ਜਾ ਸਕਦਾ ਹੈ। ਇਹ ਸਭ ਤੋਂ ਉਤਮ ਤੇ ਸੂਖਮ ਸਾਜ਼ ਹੈ।

## ਰੇਤ ਉਤੇ ਦਿਤੀ ਗਈ ਸਿਖਿਆ

ਜੇ ਤੁਸੀਂ ਪੂਰੀ ਇਕਾਗਰਤਾ ਨਾਲ, ਮਨ ਚਿਤ ਇਕਾਗਰ ਕਰਕੇ ਕਿਸੇ ਵਲ ਦੇਖੋ, ਤਾਂ ਬੜੀ ਛੇਤੀ ਦੂਸਰੇ ਨੂੰ ਪ੍ਰਭਾਵਿਤ ਕਰ ਸਕਦੇ ਹੋ, ਇਹ ਗੱਲ ਮੈਨੂੰ ਇਕ ਸਵਾਮੀ ਜੀ ਨੇ ਦੱਸੀ ਸੀ ਜਦੋਂ ਮੈਂ ਛੋਟਾ ਹੁੰਦਾ ਸੀ, ਉਨ੍ਹਾਂ ਦਾ ਨਾਂ ਚਕਰਵਰਤੀ ਸੀ। ਉਹ ਭਾਰਤ ਦੇ ਮੰਨੇ ਹੋਏ ਗਣਿਤ ਸ਼ਾਸ਼ਤਰੀ ਸਨ ਅਤੇ **chakarvarti Mathematics** ਪੁਸਤਕ ਦੇ ਰਚੇਤਾ ਸੀ, ਉਹ ਵੀ ਮੇਰੇ ਗੁਰੂਦੇਵ ਦੇ ਸ਼ਿਸ਼ ਸਨ, ਉਨ੍ਹਾਂ ਦਾ ਕਹਿਣਾ ਸੀ ਕਿ ਦੇਖਣਾ ਬਹੁਤ ਹੀ ਸ਼ਕਤੀ ਵਾਲਾ ਹੋ ਸਕਦਾ ਹੈ ਜਿਸ ਨਾਲ ਕਿਸੇ ਨੂੰ ਵੀ ਪ੍ਰਭਾਵਿਤ ਕੀਤਾ ਜਾ ਸਕਦਾ ਹੈ, ਇਸ ਨੂੰ ਤ੍ਰਾਟਕ ਵੀ ਕਹਿੰਦੇ ਹਨ।

ਜਦੋਂ ਬਾਹਰੀ ਮਨ ਨੂੰ ਕਿਸੇ ਚੀਜ਼ ਉਤੇ ਇਕਾਗਰ ਕੀਤਾ ਜਾਂਦਾ ਹੈ, ਉਸ ਨੂੰ ਦ੍ਰਿਸ਼ਟੀ ਜਮਾਉਣੀ, ਧਿਆਨ ਨਾਲ ਦੇਖਣਾ ਕਿਹਾ ਜਾ ਸਕਦਾ ਹੈ, ਜਦੋਂ ਮਨ ਨੂੰ ਅੰਤਰ ਇਕਾਗਰ ਕੀਤਾ ਜਾਵੇ ਤਾਂ ਇਸ ਨੂੰ ਇਕਾਗਰਤਾ, ਇਕੱਤਰੀਕਰਨ ਕਿਹਾ ਜਾਂਦਾ ਹੈ। ਇਕਾਗਰ ਮਨ ਦੀਆਂ ਅਥਾਹ ਸ਼ਕਤੀਆਂ ਹਨ, ਦੇਖਣ ਦੇ ਵੱਖ-ਵੱਖ ਤਰੀਕੇ ਹਨ, ਹਰ ਇਕ ਆਪਣੀ ਵੱਖਰੀ-ਵੱਖਰੀ ਸ਼ਕਤੀ ਮਨ ਨੂੰ ਦਿੰਦਾ ਹੈ। ਤੁਸੀਂ ਕਿਸੇ ਚੀਜ਼ ਨੂੰ ਵੀ ਦੇਖ ਸਕਦੇ ਹੋ, ਦੋਨੋਂ ਭਰਵੱਟਿਆਂ ਦੇ ਵਿਚ ਦੀ ਥਾਂ ਦੋਨੋਂ ਨਾਸਿਕਾ ਦੇ ਵਿਚ, ਮੋਮਬੱਤੀ ਦੀ ਰੋਸ਼ਨੀ ਨੂੰ, ਪ੍ਰਭਾਤ ਦੇ ਸੂਰਜ ਨੂੰ, ਚੰਦਰਮਾ ਨੂੰ ਪਰ ਇਹ ਸਭ ਕੁਝ ਕਰਨ ਲਈ ਕੁਝ ਸਾਵਧਾਨੀ ਵਰਤਣੀ ਚਾਹੀਦੀ ਹੈ ਨਹੀਂ ਤਾਂ ਮਾਨਸਿਕ ਅਤੇ ਸਰੀਰਕ ਵਿਕਾਰ ਪੈਦਾ ਹੋ ਸਕਦੇ ਹਨ।

ਸੋਚਣ ਸ਼ਕਤੀ ਸਾਰੇ ਸੰਸਾਰ ਵਿਚ ਮੰਨੀ ਹੋਈ ਹੈ, ਇਕਾਗਰ ਮਨ ਕੀ ਨਹੀਂ ਕਰ ਸਕਦਾ, ਪਰ ਜਦੋਂ ਅਸੀਂ ਇਸ ਨੂੰ ਸੰਸਾਰਕ ਉਪਲਬਧੀਆਂ ਵਿਚ ਲਗਾ ਲੈਂਦੇ ਹਾਂ, ਅਸੀਂ ਸੁਆਰਥੀ ਕਾਮਨਾਵਾਂ ਵਿਚ ਫਸ ਜਾਂਦੇ ਹਾਂ। ਬਹੁਤ ਸਾਰੇ ਇਸ ਰਸਤੇ ਤੇ ਚਲਣ ਵਾਲੇ ਰਿੱਧੀਆਂ ਸਿੱਧੀਆਂ ਦਾ ਸ਼ਿਕਾਰ ਬਣ ਜਾਂਦੇ ਹਨ, ਆਪਣਾ (**goal**) ਮੰਤਵ ਭੁੱਲ ਹੀ ਜਾਂਦੇ ਹਨ। ਸ਼ਾਂਤੀ, ਸਵੈ ਪੂਰਨਤਾ ਭੁੱਲ ਹੀ ਜਾਂਦੇ ਹਨ।

ਅਘੌਰ ਇਕ ਬੜੀ ਵਚਿਤ੍ਰ ਵਿਦਿਆ ਹੈ ਜਿਸ ਦਾ ਜ਼ਿਕਰ ਤੁਹਾਨੂੰ ਕਿਤਾਬਾਂ ਵਿਚ ਨਹੀਂ ਮਿਲਦਾ, ਮਸਾਂ ਹੀ ਕੋਈ ਯੋਗੀ ਇਸ ਨੂੰ ਸਮਝ ਸਕਦਾ ਹੈ। ਇਹ ਇਕ ਗੁਪਤ ਮਾਰਗ ਹੈ, ਇਹ ਚੰਦਰਮਾ ਦਾ ਵਿਗਿਆਨ ਹੈ, ਇਸ ਨੂੰ ਚਿਕਿਤਸਾ ਲਈ ਵਰਤਿਆ ਜਾਂਦਾ ਹੈ। ਇਸ ਵਿਗਿਆਨ ਰਾਹੀਂ ਜੀਵਨ ਦੀ ਅਤੀ ਸੂਖਸ਼ਮ ਨਿਯੰਤਰਣ ਸ਼ਕਤੀ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ, ਇਹ ਪ੍ਰਾਣਾਂ ਤੋਂ ਵੱਧ ਉਹ ਸੂਖਸ਼ਮ ਸ਼ਕਤੀ ਜੋ ਇਥੇ ਦੇ ਜੀਵਨ ਅਤੇ ਮਰਨ ਉਪਰਾਂਤ ਜੀਵਨ ਵਿਚ ਇਕ ਸੇਤੂ ਦਾ ਕੰਮ ਕਰਦੀ ਹੈ। ਬਹੁਤ ਹੀ ਘੱਟ ਯੋਗੀ ਹਨ ਜਿਹੜੇ ਅਘੌਰੀ ਵਿਗਿਆਨ ਦਾ ਅਭਿਆਸ ਕਰਦੇ ਹਨ। ਜਿਹੜੇ ਡਰਦੇ ਹਨ ਉਹ ਲੋਕੀ ਉਨ੍ਹਾਂ ਤੋਂ ਦੂਰ ਹੀ ਰਹਿੰਦੇ ਹਨ ਕਿਉਂਕਿ ਉਹ ਕਾਫੀ ਵਚਿੱਤਰ ਹੁੰਦੇ ਹਨ।

ਸ੍ਰੀ ਨਗਰ ਦੇ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕੀ ਅਘੌਰੀ ਬਾਬਾ ਤੋਂ ਬੜੇ ਡਰਦੇ ਸਨ, ਕਦੀ ਵੀ ਕੋਈ ਉਸ ਦੇ ਨੇੜੇ ਨਹੀਂ ਸੀ ਜਾਂਦਾ। ਪਹਿਲਾਂ-ਪਹਿਲਾਂ ਜਦੋਂ ਵੀ ਕੋਈ ਗਿਆ ਉਨ੍ਹਾਂ ਨੇ ਉਸ ਨੂੰ ਗਾਲ੍ਹਾਂ ਕੱਢੀਆਂ ਅਤੇ ਪੱਥਰ ਮਾਰੇ, ਉਹ ਕੋਈ ਛੇ ਫੁੱਟ ਪੰਜ ਇੰਚ ਲੰਮੇ ਉਚੇ ਸਨ, ਬੜਾ ਹੀ ਗੱਠਿਆ ਹੋਇਆ ਸੁਡੌਲ ਸਰੀਰ ਸੀ, ਕੋਈ 75 ਸਾਲ ਦੀ ਉਨ੍ਹਾਂ ਦੀ ਆਯੂ ਸੀ, ਉਨ੍ਹਾਂ ਦੇ ਬਾਲ ਲੰਮੇ ਅਤੇ ਦਾੜ੍ਹੀ ਲੰਮੀ ਸੀ, ਉਹ ਟਾਟ ਦੀ ਧੋਤੀ ਬੰਨ੍ਹਦੇ ਸਨ, ਉਨ੍ਹਾਂ ਦੀ ਗੁਫਾ ਵਿਚ ਕੁਝ ਵੀ ਨਹੀਂ ਸੀ ਸਿਵਾਏ ਕੁਛ ਬੋਰੀਆਂ ਦੇ।

ਮੈਂ ਉਨ੍ਹਾਂ ਨੂੰ ਮਿਲਣ ਗਿਆ, ਇਹ ਸੋਚਿਆ ਸੀ ਮੈਂ ਰਾਤ ਉਥੇ ਕਟਾਂਗਾ ਅਤੇ ਉਨ੍ਹਾਂ ਪਾਸੋਂ ਕੁਝ ਸਿਖਾਂਗਾ ਵੀ। ਮੈਂ ਉਥੇ ਦੇ ਪੰਡਤ ਨੂੰ ਰਸਤਾ ਪੁਛਿਆ, ਪੰਡਤ ਕਹਿਣ ਲੱਗਿਆ, "ਇਹ ਅਘੋਰੀ ਕੋਈ ਸੰਤ ਨਹੀਂ ਇਹ ਤਾਂ ਗੰਦਾ ਹੈ, ਤੁਸੀਂ ਉਨ੍ਹਾਂ ਨੂੰ ਮਿਲਣਾ ਤਾਂ ਨਹੀਂ ਚਾਹੁੰਦੇ? ਇਹ ਪੰਡਤ ਮੇਰੇ ਗੁਰੂਦੇਵ ਨੂੰ ਜਾਣਦੇ ਸਨ, ਮੈਂ ਉਨ੍ਹਾਂ ਨੂੰ ਮਨਾ ਲਿਆ ਕਿ ਉਹ ਮੈਨੂੰ ਬਾਬਾ ਦੀ ਗੁਫਾ ਵਿਚ ਲੈ ਜਾਣ।

ਅਸੀਂ ਸ਼ਾਮ ਨੂੰ ਹਨ੍ਹੇਰਾ ਹੋਣ ਤੋਂ ਪਹਿਲਾਂ ਪੁੱਜੇ, ਅਸੀਂ ਦੇਖਿਆ ਕਿ ਅਘੋਰੀ ਗੰਗਾ ਅਤੇ ਆਪਣੀ ਗੁਫਾ ਦੇ ਵਿਚਕਾਰ ਪੱਥਰ ਉਤੇ ਬੈਠੇ ਸੀ, ਉਨ੍ਹਾਂ ਨੇ ਸਾਨੂੰ ਇਕ ਪਾਸੇ ਬੈਠਣ ਲਈ ਕਿਹਾ ਫੇਰ ਉਨ੍ਹਾਂ ਨੇ ਪੰਡਤ ਨੂੰ ਕਿਹਾ, ਮੇਰੀ ਪਿੱਠ ਪਿਛੇ ਤਾਂ ਤੂੰ ਮੈਨੂੰ ਗਾਲ੍ਹਾਂ ਕੱਢਦਾ ਹੈਂ, ਬੁਰਾ ਭਲਾ ਕਹਿੰਦਾ ਹੈਂ, ਮੇਰੇ ਸਾਮ੍ਹਣੇ ਮੇਰੇ ਅੱਗੇ ਹੱਥ ਜੋੜਦਾ ਹੈਂ। ਪੰਡਤ ਉਥੋਂ ਜਾਣਾ ਚਾਹੁੰਦਾ ਸੀ ਪਰ ਅਘੋਰੀ ਕਹਿਣ ਲੱਗੇ, "ਨਹੀਂ ਤੂੰ ਮੈਨੂੰ ਗੰਗਾ ਵਿਚੋਂ ਪਾਣੀ ਲਿਆ ਦੇ।" ਜਦੋਂ ਪੰਡਤ ਪਾਣੀ ਲੈ ਆਇਆ ਡਰਦਾ-ਡਰਦਾ, ਅਘੋਰੀ ਨੇ ਉਸ ਨੂੰ ਇਕ ਟੋਕਾ ਦਿੰਦਿਆ ਕਿਹਾ, "ਦਰਿਆ ਵਿਚ ਅਰਥੀ ਤੈਰ ਰਹੀ ਹੈ, ਉਸ ਨੂੰ ਖਿੱਚ ਕੇ ਕਿਨਾਰੇ ਤੇ ਕਰਕੇ ਉਸ ਦਾ ਪੱਟ ਅਤੇ ਪਿੰਜਨੀ ਵੱਢ ਕੇ ਕੁਝ ਕਿਲੋ ਮਾਸ ਲੈ ਆ ਮੇਰੇ ਕੋਲ। ਅਘੋਰੀ ਦੇ ਇਨ੍ਹਾਂ ਬਚਨਾਂ ਨੇ ਪੰਡਤ ਦੇ ਪੈਰਾਂ ਥੱਲਿਓ ਜ਼ਮੀਨ ਕੱਢ ਦਿਤੀ, ਉਹ ਬਹੁਤ ਡਰ ਗਿਆ, ਮੈਂ ਵੀ ਬਹੁਤ ਡਰ ਗਿਆ, ਪੰਡਤ ਐਨਾ ਡਰ ਗਿਆ ਕਿ ਜੋ ਅਘੋਰੀ ਨੇ ਕਿਹਾ ਉਹ ਕਰਨਾ ਹੀ ਨਹੀਂ ਸੀ ਚਾਹੁੰਦਾ, ਪਰ ਅਘੋਰੀ ਬਹੁਤ ਗੁੱਸੇ ਵਿਚ ਆ ਗਏ ਅਤੇ ਕਹਿਣ ਲੱਗੇ ਜਾਂ ਤਾਂ ਤੂੰ ਉਸ ਅਰਥੀ ਦਾ ਮਾਸ ਕੱਟ ਕੇ ਲਿਆ ਨਹੀਂ ਤਾਂ ਮੈਂ ਤੇਰੇ ਟੁਕੜੇ ਕਰਕੇ ਤੇਰਾ ਮਾਸ ਕੱਟ ਲਵਾਂਗਾ। ਜੋ

ਕੇ ਉਨ੍ਹਾਂ ਨੇ ਤਿਕੋਨ ਬਣਾ ਕੇ ਦਸਿਆ, ਜੀਵਨ ਕਿਵੇਂ ਇਕ ਸਾਰ ਤਿਕੋਨ ਹੈ। ਇਕ ਪਾਸਾ ਸਰੀਰਕ, ਦੂਸਰੀ ਤਿਕੋਨ ਦੀ ਲਕੀਰ ਅੰਤਰ ਦੀਆਂ ਦਸ਼ਾਵਾਂ ਅਤੇ ਤੀਸਰੀ ਬਾਹਰੀ ਸੰਸਾਰ, ਕਿਵੇਂ ਇਕ ਸਾਰ ਤਿਕੋਨ ਬਣਾਉਂਦਾ ਹੈ, ਜਿਵੇਂ ਕਿ ਸਾਰੇ ਹਿੰਦਸੇ ਉਸ ਵਿਚੋਂ ਨਿਕਲੇ ਹਨ, ਜਿਸ ਨੂੰ ਨਾਪਿਆ ਨਹੀਂ ਜਾ ਸਕਦਾ, ਇਸ ਤਰ੍ਹਾਂ ਹੀ ਇਹ ਸਾਰਾ ਸੰਸਾਰ, ਉਸ ਅਮਿਤ ਦਾ ਹੀ ਪਸਾਰਾ ਹੈ। ਜੀਵਨ ਇਕ ਚੱਕਰ ਹੈ ਜਿਸ ਨੂੰ ਉਹ ਜ਼ੀਰੋ ਜਾਂ ਗੋਲ ਦਾਇਰੇ ਦੀ ਮਿਸਾਲ ਨਾਲ ਸਮਝਾਉਂਦੇ, ਇਹ ਗੋਲ ਚੱਕਰ ਇਕ ਬਿੰਦੂ ਤੋਂ ਬਣਿਆ ਹੈ। ਉਹ ਇਕ ਹੋਰ ਮਿਸਾਲ ਵੀ ਦਿੰਦੇ, ਦੋ ਬਿੰਦੂ ਹਨ ਜੰਮਣਾ ਤੇ ਮਰਨਾ। ਜੀਵਨ ਉਹ ਰੇਖਾ ਹੈ, ਜਿਹੜੀ ਇਨ੍ਹਾਂ ਦੋਹਾਂ ਨੂੰ ਮਿਲਾਉਂਦੀ ਹੈ ਜੀਵਨ ਦਾ ਉਹ ਹਿੱਸਾ ਜਿਹੜਾ ਦਿਸਦਾ ਨਹੀਂ, ਉਹ ਇਕ ਅਣਮੁਕਦੀ ਰੇਖਾ ਹੈ।

ਹਿਸਾਬ ਪੜ੍ਹਨ ਲਈ ਜਿਹੜੀ ਮੇਰੇ ਅੰਦਰ ਹਾਰ ਪੈਦਾ ਹੋ ਗਈ ਸੀ, ਉਹ ਜਾਂਦੀ ਰਹੀ। ਉਸ ਤੋਂ ਬਾਦ ਮੈਂ ਹਿਸਾਬ ਬੜੇ ਸ਼ੌਂਕ ਨਾਲ ਪੜ੍ਹਨ ਲਗ ਪਿਆ, ਮੈਂ ਦੇਖਿਆ, ਗਣਿਤ ਇਕ ਪ੍ਰਤੱਖ ਸਪਸ਼ਟ ਵਿਗਿਆਨ ਹੈ, ਜਿਹੜਾ ਸਾਰੇ ਵਿਗਿਆਨ ਦੀ ਜੜ੍ਹ ਹੈ, ਪਰ ਗਣਿਤ ਦੀ ਆਪਣੀ ਜੜ੍ਹ ਸਾਂਖਯ ਫਿਲੌਸਫੀ ਵਿਚ ਹੈ, ਸਾਂਖਯ ਫਿਲੌਸਫੀ ਸਭ ਤੋਂ ਪੁਰਾਣੀ ਫਿਲੌਸਫੀ ਹੈ ਜਿਸ ਰਾਹੀਂ ਸਰੀਰ ਨੂੰ ਜਾਣਿਆ ਜਾਂਦਾ ਹੈ, ਸਰੀਰ ਦੇ ਹਿੱਸਿਆਂ ਨੂੰ ਮਨ ਦੇ ਸਰੂਪ ਨੂੰ ਅਤੇ ਮਨ ਦੀਆਂ ਕ੍ਰਿਆਵਾਂ ਨੂੰ ਸਮਝਿਆ ਜਾਂਦਾ ਹੈ, ਯੋਗ ਉਹ ਵਿਗਿਆਨ ਹੈ, ਜਿਹੜਾ ਤੁਹਾਨੂੰ ਸੂਖਸ਼ਮ ਚੇਤਨਤਾ ਤਕ ਪਹੁੰਚਾਉਂਦਾ ਹੈ, ਸਾਂਖਯ ਨੂੰ ਪੜ੍ਹ ਕੇ ਮੇਰੇ ਮਨ ਦੇ ਸਾਰੇ ਸ਼ੰਕੇ ਮਿਟ ਗਏ, ਮੇਰੇ ਧਾਰਮਿਕ ਗ੍ਰੰਥ ਚੰਗੀ ਤਰ੍ਹਾਂ ਸਮਝ ਆ ਗਏ।

ਉਨ੍ਹਾਂ ਦੀ ਸਿਖਿਆ ਦਾ ਆਖਰੀ ਦਿਨ ਬੜਾ ਹੀ ਵਚਿਤਰ ਸੀ, ਉਹ ਕਹਿਣ ਲੱਗੇ, ਪਹਿਲੇ ਜ਼ੀਰੋ ਬਣਾ ਇਸ ਦੇ ਪਿਛੇ ਏਕਾ ਲਗਾ, 01 ਹਰ ਜ਼ੀਰੋ ਦੀ ਕੀਮਤ ਤਾਂ ਹੀ ਹੈ ਜੇ ਉਸ ਨੂੰ ਜ਼ੀਰੋ ਤੋਂ ਪਹਿਲਾਂ ਲਗਾਇਆ ਜਾਵੇ, ਸੰਸਾਰ ਦੀਆਂ ਸਾਰੀਆਂ ਪਦਾਰਥਾਂ ਜ਼ੀਰੋ ਦੀ ਤਰ੍ਹਾਂ ਹੀ ਹਨ, ਉਸ ਇਕ ਨੂੰ ਜਾਣੇ ਬਿਨਾਂ ਇਨ੍ਹਾਂ ਪਦਾਰਥਾਂ ਦੀ ਕੋਈ ਕੀਮਤ ਨਹੀਂ, ਜਦੋਂ ਅਸੀਂ ਉਸ ਇਕ ਨੂੰ ਯਾਦ ਕਰਦੇ ਹਾਂ, ਉਦੋਂ ਹੀ ਜੀਵਨ ਮਨੋਰਥਮਈ ਉਦੇਸ਼ਮਈ ਬਣਦਾ ਹੈ ਨਹੀਂ ਤਾਂ ਇਹ ਇਕ ਬੋਝ ਹੀ ਹੈ।

ਇਹ ਸਵਾਮੀ ਫੇਰ ਹਿਮਾਲੀਆ ਵਿਚ ਹੋਰ ਅੱਗੇ ਚਲੇ ਗਏ, ਮੈਂ ਮੁੜ ਉਨ੍ਹਾਂ ਨੂੰ ਕਦੀ ਨਹੀਂ ਮਿਲ ਸਕਿਆ, ਮੈਂ ਅਭਾਰੀ ਹਾਂ, ਉਨ੍ਹਾਂ ਗੁਰੂ ਜਨਾਂ ਦਾ ਜਿਨ੍ਹਾਂ ਨੇ ਆਪਣਾ ਕੀਮਤੀ ਸਮਾਂ ਮੈਨੂੰ ਸਿਖਾਉਣ ਵਿਚ ਪੜ੍ਹਾਉਣ ਵਿਚ ਲਗਾਇਆ।

## ਰੂਪਾਂਤਰਣ ਕਰਨਾ

1942 ਮੈਂ ਬਦਰੀਨਾਥ ਦੀ ਯਾਤਰਾ ਲਈ ਨਿਕਲਿਆ, ਇਹ ਹਿਮਾਲੀਆ ਦਾ ਇਕ ਬਹੁਤ ਮਸ਼ਹੂਰ ਤੀਰਥ ਸਥਾਨ ਹੈ, ਰਸਤੇ ਵਿਚ ਇਕ ਜਗ੍ਹਾ ਹੈ ਸ੍ਰੀ ਨਗਰ, ਉਹ ਗੰਗਾ ਦੇ ਕਿਨਾਰੇ ਹੈ, ਸ੍ਰੀ ਨਗਰ ਤੋਂ ਪੰਜ ਮੀਲ ਦੀ ਦੂਰੀ ਤੇ ਇਕ ਸ਼ਕਤੀ ਮੰਦਰ ਹੈ, ਉਸ ਤੋਂ ਦੋ ਮੀਲ ਥੱਲੇ ਅਘੋਰੀ ਬਾਬਾ ਦੀ ਗੁਫਾ ਹੈ।

ਜਿਹੜੀ ਬਚ ਗਈ ਅਘੋਰੀ ਨੇ ਕਿਹਾ ਇਹ ਪਿੰਡ ਵਿਚ ਵੰਡ ਦੇਵੋ। ਇਹ ਅਘੋਰੀ ਨੇ ਕਰਕੇ ਦਿਖਾਇਆ ਸੀ ਸਾਨੂੰ, ਸਾਡੇ ਤੇ ਕੋਈ ਜਾਦੂ ਨਹੀਂ ਸੀ ਕੀਤਾ, ਪੰਡਤ ਤਾਂ ਇਕੱਲਾ ਹਨ੍ਹੇਰੇ ਵਿਚ ਪਿੰਡ ਵਲ ਤੁਰ ਪਿਆ, ਤਿੰਨ ਮੀਲ ਉਤੇ ਪਿੰਡ ਸੀ। ਮੈਂ ਤਾਂ ਰਾਤ ਅਘੋਰੀ ਨਾਲ ਕੱਟਣ ਦਾ ਫੈਸਲਾ ਕਰ ਲਿਆ, ਮੈਂ ਜਾਨਣਾ ਚਾਹੁੰਦਾ ਸੀ ਕਿ ਅਘੋਰੀ ਨੇ ਮਾਸ ਦੇ ਰਸਗੁੱਲੇ ਕਿਵੇਂ ਬਣਾਏ ਅਤੇ ਉਨ੍ਹਾਂ ਦੇ ਅਜੀਬ ਰਹਿਣ ਦੇ ਤਰੀਕੇ ਨੂੰ ਜਾਨਣਾ ਚਾਹੁੰਦਾ ਸੀ। ਉਸ ਮਿਰਤਕ ਦਾ ਮਾਸ ਕਿਉਂ ਚਾੜ੍ਹਿਆ ਗਿਆ ਅਤੇ ਉਹ ਰਸਗੁੱਲੇ ਕਿਵੇਂ ਬਣ ਗਏ? ਉਹ ਇਥੇ ਇਸ ਤਰ੍ਹਾਂ ਇਕੱਲੇ ਕਿਉਂ ਰਹਿੰਦੇ ਹਨ? ਮੈਂ ਇਸ ਸਭ ਕੁਝ ਤੋਂ ਹੈਰਾਨ ਸੀ। ਮੈਂ ਇਹੋ ਜਿਹਾ ਲੋਕਾਂ ਬਾਰੇ ਸੁਣਿਆ ਜ਼ਰੂਰ ਸੀ ਪਰ ਮਿਲਿਆ ਪਹਿਲੀ ਵਾਰੀ ਸੀ, ਦੋ ਘੰਟੇ ਧਿਆਨ ਵਿਚ ਬੈਠਣ ਤੋਂ ਬਾਦ ਮੈਂ ਗ੍ਰੰਥਾਂ ਬਾਰੇ ਗੱਲਬਾਤ ਸ਼ੁਰੂ ਕੀਤੀ, ਉਹ ਬਹੁਤ ਗਿਆਨੀ ਸਨ, ਲਾਇਕ ਸਨ, ਉਨ੍ਹਾਂ ਦੀ ਸੰਸਕ੍ਰਿਤ ਬੜੀ ਔਖੀ ਸੀ। ਜਦੋਂ ਵੀ ਉਹ ਬੋਲਦੇ ਮੈਨੂੰ ਸਮਝਣ ਲਈ ਸਮਾਂ ਲਗਦਾ। ਫੇਰ ਮੈਂ ਜਵਾਬ ਦਿੰਦਾ। ਬੇਸ਼ਕ ਉਹ ਬਹੁਤ ਗਿਆਨੀ ਸਨ ਪਰ ਉਨ੍ਹਾਂ ਦਾ ਤਰੀਕਾ ਬਾਕੀ ਸਾਧੂਆਂ ਤੋਂ ਬਿਲਕੁਲ ਵੱਖਰਾ ਅਤੇ ਅੱਡਰਾ ਸੀ।

ਅਘੋਰ ਵਿਦਿਆ ਅਥਰਵੇਦ ਵਿਚ ਦਸੀ ਗਈ ਹੈ, ਪਰ ਮੈਂ ਕਿਸੇ ਗ੍ਰੰਥ ਵਿਚ ਨਹੀਂ ਪੜ੍ਹਿਆ ਕਿ ਇਨਸਾਨ ਦਾ ਮਾਸ ਖਾਣਾ ਚਾਹੀਦਾ ਹੈ, ਮੈਂ ਉਨ੍ਹਾਂ ਨੂੰ ਪੁਛਿਆ, ਤੁਸੀਂ ਇਸ ਤਰ੍ਹਾਂ ਰਹਿੰਦੇ ਹੋ ਅਤੇ ਇਨਸਾਨ ਦਾ ਮਾਸ ਖਾਂਦੇ ਹੋ?

ਉਹ ਕਹਿਣ ਲੱਗੇ, "ਤੁਸੀਂ ਇਸ ਨੂੰ ਮਰਿਆ ਕਿਉਂ ਕਹਿੰਦੇ ਹੋ, ਇਹ ਤਾਂ ਇਨਸਾਨ ਹੈ ਹੀ ਨਹੀਂ, ਹੁਣ ਇਹ ਉਹ ਵਸਤ ਹੈ ਜਿਹੜੀ ਹੁਣ ਵਰਤੀ ਨਹੀਂ ਜਾ ਰਹੀ, ਤੁਸੀਂ ਇਸ ਨੂੰ ਇਨਸਾਨ ਨਾਲ ਜੋੜ ਰਹੇ ਹੋ, ਇਸ ਦੀ ਵਰਤੋਂ ਕੋਈ ਹੋਰ ਨਹੀਂ ਕਰੇਗਾ ਪਰ ਮੈਂ ਕਰਾਂਗਾ, ਮੈਂ ਇਕ ਵਿਗਿਆਨੀ ਹਾਂ, ਤਜਰਬਾ ਕਰ ਰਿਹਾ ਹਾਂ, ਮੈਂ ਪਦਾਰਥ ਅਤੇ ਸ਼ਕਤੀ ਦਾ ਲੁਕਿਆ ਗੂੜ੍ਹਾ ਤੱਤ ਜਾਨਣ ਦੀ ਕੋਸ਼ਿਸ਼ ਕਰ ਰਿਹਾ ਹਾਂ, ਮੇਰਾ ਗੁਰੂ ਮੇਰੀ ਮਾਂ ਕੁਦਰਤ ਹੈ, ਕੁਦਰਤ ਦੇ ਕਿੰਨੇ ਰੂਪ ਹਨ, ਮੈਂ ਤਾਂ ਉਸ ਦਾ ਅਸੂਲ ਵਰਤ ਕੇ ਆਪਣੇ ਆਲੇ-ਦੁਆਲੇ ਪਦਾਰਥ ਹੀ ਬਦਲ ਰਿਹਾ ਹਾਂ, ਮੈਂ ਤਾਂ ਉਸ ਪੰਡਤ ਲਈ ਇਹ ਕਾਰਜ ਖਾਸ ਤੌਰ ਤੇ ਕੀਤਾ ਤਾਂ ਕਿ ਦੂਸਰੇ ਜ਼ਰਾ ਦੂਰ ਹੀ ਰਹਿਣ ਤਾਂ ਚੰਗਾ ਹੈ। ਇਸ ਗੁਫਾ ਵਿਚ ਮੇਰਾ ਤੇਰ੍ਹਵਾਂ ਸਾਲ ਹੈ, ਅੱਜ ਤਕ ਕੋਈ ਨਹੀਂ ਆਇਆ, ਲੋਕੀ ਮੇਰੇ ਤੋਂ ਡਰਦੇ ਹਨ, ਮੇਰੀ ਸ਼ਕਲ ਤੋਂ ਡਰਦੇ ਹਨ, ਉਹ ਸੋਚਦੇ ਹਨ ਮੈਂ ਗੰਦਾ ਹਾਂ, ਮੈਂ ਮੱਛੀਆਂ ਅਤੇ ਮੁਰਦੇ ਖਾਂਦਾ ਹਾਂ, ਮੈਂ ਪੱਥਰ ਮਾਰਦਾ ਹਾਂ ਪਰ ਮੈਂ ਕਦੀ ਵੀ ਕਿਸੇ ਨੂੰ ਮਾਰਿਆ ਨਹੀਂ, ਕਿਸੇ ਨੂੰ ਸੱਟ ਨਹੀਂ ਲੱਗੀ।

ਉਨ੍ਹਾਂ ਦਾ ਬਾਹਰੀ ਵਤੀਰਾ ਬੜਾ ਹੀ ਅੱਖੜ ਸੀ ਪਰ ਉਨ੍ਹਾਂ ਨੇ ਮੈਨੂੰ ਦਸਿਆ ਕਿ ਉਹ ਜਾਣ ਬੁੱਝ ਕੇ ਇਸ ਤਰ੍ਹਾਂ ਕਰ ਰਹੇ ਹਨ। ਇਕ ਤਾਂ ਇਸ ਕਰਕੇ ਕਿ ਕੋਈ ਵੀ ਉਨ੍ਹਾਂ ਨੂੰ ਵਿਘਨ ਨਾ ਪਾਏ, ਦੂਸਰਾ ਤਾਂ ਕਿ ਉਹ ਆਪਣੇ ਖਾਣ ਪੀਣ ਲਈ ਦੂਸਰਿਆਂ ਤੇ ਨਿਰਭਰ ਨਾ ਰਹਿਣ। ਉਹ ਕੋਈ ਨੀਮ ਪਾਗਲ ਨਹੀਂ ਸੀ ਪਰ ਲੋਕਾਂ ਨਾਲ ਉਹ ਇਸ ਤਰ੍ਹਾਂ ਕਰਦੇ ਸਨ ਜਿਵੇਂ ਉਹ ਨੀਮ ਪਾਗਲ

ਤੈਨੂੰ ਠੀਕ ਲਗਦਾ ਹੈ ਕਰ ਲੈ?

ਵਿਚਾਰਾ ਪੰਡਤ ਘਬਰਾਇਆ ਹੋਇਆ ਡਰਦਾ ਥੱਲੇ ਅਰਥੀ ਕੋਲ ਗਿਆ, ਮਾਸ ਕੱਟਣ ਲਗ ਪਿਆ, ਉਹ ਐਨਾ ਘਬਰਾਇਆ ਹੋਇਆ ਸੀ ਕਿ ਉਸ ਨੇ ਆਪਣੀਆਂ ਖੱਬੇ ਹੱਥ ਦੀਆਂ ਦੋ ਉਂਗਲੀਆਂ ਵੀ ਨਾਲ ਹੀ ਕੱਟ ਲਈਆਂ। ਉਨ੍ਹਾਂ ਵਿਚੋਂ ਬਹੁਤ ਖ਼ੂਨ ਵਗ ਰਿਹਾ ਸੀ। ਉਸ ਨੇ ਉਹ ਮਾਸ ਲਿਆ ਕੇ ਬਾਬਾ ਨੂੰ ਦੇ ਦਿਤਾ, ਨਾ ਤਾਂ ਮੈਂ ਆਪਣੀ ਹੋਸ਼ੋ ਹਵਾਸ ਵਿਚ ਸੀ ਅਤੇ ਨਾ ਹੀ ਪੰਡਤ। ਜਦੋਂ ਪੰਡਤ ਕੋਲ ਆਇਆ, ਅਘੋਰੀ ਨੇ ਉਸ ਦੀਆਂ ਉਂਗਲੀਆਂ ਨੂੰ ਛੋਹਿਆ, ਉਹ ਇਕ ਦਮ ਠੀਕ ਹੋ ਗਈਆਂ, ਕੋਈ ਦਾਗ ਵੀ ਨਹੀਂ ਰਿਹਾ, ਅਘੋਰੀ ਨੇ ਪੰਡਤ ਨੂੰ ਆਦੇਸ਼ ਦਿਤਾ ਕਿ ਉਹ ਮਾਸ ਦੇ ਟੁਕੜਿਆਂ ਨੂੰ ਮਿੱਟੀ ਦੇ ਭਾਂਡੇ ਵਿਚ ਪਾ ਦੇਵੇ ਅਤੇ ਅੱਗ ਤੇ ਰੱਖ ਦੇਵੇ, ਪੱਥਰ ਨਾਲ ਢਕ ਦੇਵੇ। ਕੀ ਤੂੰ ਜਾਣਦਾ ਨਹੀਂ ਇਸ ਨੌਜੁਆਨ ਸਵਾਮੀ ਨੂੰ ਭੁੱਖ ਲਗੀ ਹੋਈ ਹੈ, ਤੂੰ ਵੀ ਕੁਝ ਖਾਣਾ ਹੈ?

ਅਸੀਂ ਦੋਨਾਂ ਨੇ ਕਿਹਾ, "ਸ੍ਰੀ ਮਾਨ! ਅਸੀਂ ਤਾਂ ਸਾਕਾਹਾਰੀ ਹਾਂ।"

ਬਾਬਾ ਇਹ ਗੱਲ ਸੁਣ ਕੇ ਖਿਝ ਗਿਆ ਤੇ ਕਹਿਣ ਲੱਗਾ, "ਤੁਸੀਂ ਸੋਚਦੇ ਹੋ, ਮੈਂ ਮਾਸਾਹਾਰੀ ਹਾਂ?" ਤੁਸੀਂ ਇਥੇ ਦੇ ਲੋਕਾਂ ਨਾਲ ਸਹਿਮਤ ਹੋ ਨਾ ਕਿ ਮੈਂ ਗੰਦਾ ਹਾਂ? ਮੈਂ ਵੀ ਸ਼ਾਕਾਹਾਰੀ ਹਾਂ।

ਦਸ ਮਿੰਟਾਂ ਬਾਦ ਉਹ ਪੰਡਤ ਨੂੰ ਕਹਿਣ ਲੱਗੇ, "ਉਹ ਭਾਡਾਂ ਲੈ ਕੇ ਆ।" ਉਨ੍ਹਾਂ ਨੇ ਦੋ ਵੱਡੇ-ਵੱਡੇ ਪੱਤੇ ਲਿਆਂਦੇ ਅਤੇ ਕਹਿਣ ਲੱਗੇ, "ਇਨ੍ਹਾਂ ਨੂੰ ਬਛਾ ਲਓ, ਰੋਟੀ ਖਾਣ ਲਈ।" ਪੰਡਤ ਨੇ ਕੰਬਦੇ ਹੱਥਾਂ ਨਾਲ ਉਹ ਪੱਤੇ ਵਿਛਾ ਲਏ, ਫੇਰ ਅਘੋਰੀ ਅੰਦਰ ਗਏ ਤਿੰਨ ਮਿੱਟੀ ਦੇ ਪਿਆਲੇ ਲੈ ਆਏ, ਜਦੋਂ ਉਹ ਅੰਦਰ ਗਏ ਪੰਡਤ ਕਹਿਣ ਲੱਗਾ, "ਲਗਦਾ ਹੈ ਮੈਂ ਤਾਂ ਹੁਣ ਮਰ ਹੀ ਜਾਣਾ ਹੈ, ਇਹ ਤਾਂ ਸਭ ਕੁਝ ਜੋ ਮੈਂ ਕੀਤਾ ਹੈ ਸਿਖਿਆ ਹੈ ਸਭ ਕਾਸੇ ਦੀ ਨਖੇਦੀ ਹੈ, ਮੈਨੂੰ ਤਾਂ ਆਤਮ ਹੱਤਿਆ ਕਰ ਲੈਣੀ ਚਾਹੀਦੀ ਹੈ, ਤੂੰ ਮੈਨੂੰ ਕਰ ਕੀ ਦਿਤਾ? ਤੂੰ ਮੈਨੂੰ ਇਥੇ ਲੈ ਕੇ ਕਿਉਂ ਆਇਆ?"

ਮੈਂ ਕਿਹਾ, "ਚੁੱਪ, ਅਸੀਂ ਬਚ ਤਾਂ ਸਕਦੇ ਨਹੀਂ ਸੋ ਦੇਖੀਏ ਤਾਂ ਸਹੀ ਕਿ ਹੁਣ ਹੁੰਦਾ ਕੀ ਹੈ?"

ਅਘੋਰੀ ਨੇ ਪੰਡਤ ਨੂੰ ਆਦੇਸ਼ ਦਿਤਾ ਕਿ ਖਾਣਾ ਪਰੋਸੇ, ਜਦੋਂ ਪੰਡਤ ਨੇ ਪੱਥਰ ਦਾ ਢੱਕਣ ਚੁਕਿਆ ਤੇ ਮੇਰੇ ਪਿਆਲੇ ਵਿਚ ਪਾਉਣ ਲੱਗਾ, ਅਸੀਂ ਹੈਰਾਨ ਰਹਿ ਗਏ ਕਿ ਉਸ ਵਿਚ ਤਾਂ ਰਸਗੁੱਲੇ ਸਨ, ਜਿਹੜੇ ਪਨੀਰ ਅਤੇ ਖੰਡ ਤੋਂ ਬਣਦੇ ਹਨ, ਮੈਨੂੰ ਇਹ ਬਹੁਤ ਪਸੰਦ ਸਨ। ਜਦੋਂ ਮੈਂ ਬਾਬਾ ਦੀ ਗੁਫਾ ਵਲ ਤੁਰਿਆ ਆ ਰਿਹਾ ਸੀ, ਮੈਂ ਰਸਗੁੱਲਿਆ ਦਾ ਹੀ ਸੋਚ ਰਿਹਾ ਸੀ। ਮੈਂ ਕਿਹਾ ਇਹ ਤਾਂ ਬੜੀ ਅਜੀਬ ਗੱਲ ਹੈ। ਅਘੋਰੀ ਕਹਿਣ ਲੱਗਾ, "ਇਸ ਮਿਠਾਈ ਵਿਚ ਕੋਈ ਮਾਸ ਨਹੀਂ ਹੈ।"

ਮੈਂ ਵੀ ਖਾਧੀ, ਪੰਡਤ ਨੂੰ ਵੀ ਖਾਣੀ ਪਈ, ਬਹੁਤ ਹੀ ਸਵਾਦ ਸੀ,

ਸ਼ਕਤੀ ਅਤੇ ਸ਼ਕਤੀ ਨੂੰ ਪਦਾਰਥ ਵਿਚ ਬਦਲਣ ਦਾ ਸਿਧਾਂਤ ਜਾਣਦੇ ਹਨ।

ਬੌਧਿਕ ਪੱਖੋਂ, ਗਿਆਨ ਪੱਖੋਂ ਜੋ ਉਹ ਕਹਿ ਰਹੇ ਸਨ ਮੈਂ ਬਿਲਕੁਲ ਸਹਿਮਤ ਸੀ, ਪਰ ਜੋ ਉਹ ਕਰ ਰਹੇ ਸਨ ਮੈਂ ਉਸ ਨੂੰ ਮਾਨਤਾ ਨਹੀਂ ਸੀ ਦਿੰਦਾ, ਮੈਂ ਉਨ੍ਹਾਂ ਤੋਂ ਵਿਦਿਆ ਲਈ ਉਨ੍ਹਾਂ ਨੂੰ ਮੁੜ ਮਿਲਣ ਦਾ ਵਾਅਦਾ ਕੀਤਾ, ਪਰ ਮੈਂ ਗਿਆ ਨਹੀਂ। ਮੈਂ ਉਸ ਪੰਡਤ ਬਾਰੇ ਜਾਨਣਾ ਚਾਹੁੰਦਾ ਸੀ ਜੋ ਡਰਦਾ-ਡਰਦਾ ਮੁੜਿਆ ਸੀ, ਪਿੰਡ ਮੈਂ ਮੁੜਦੇ ਵੇਲੇ ਉਸ ਕੋਲ ਗਿਆ, ਮੈਂ ਹੈਰਾਨ ਹੋ ਗਿਆ ਦੇਖ ਕੇ, ਉਹ ਬਿਲਕੁਲ ਬਦਲਿਆ ਹੋਇਆ ਸੀ, ਉਹ ਅਘੋਰੀ ਬਾਬਾ ਦਾ ਸ਼ਿਸ਼ ਬਣਨਾ ਸੋਚ ਰਿਹਾ ਸੀ।

## ਮੇਰਾ ਗਧਾ ਕਿਥੇ ਹੈ ?

ਮੈਂ, ਮਾਓ, ਵਿਚ ਜੋ ਕਿ ਮਧਿਆ ਪਰਦੇਸ਼ ਵਿਚ ਇਕ ਛੋਟਾ ਜਿਹਾ ਨਗਰ ਹੈ ਉਥੇ ਇਕ ਛੋਟੀ ਜਿਹੀ ਝੌਂਪੜੀ ਵਿਚ ਰਹਿੰਦਾ ਸੀ, ਉਹ ਝੌਂਪੜੀ ਤੁਰਦੇ-ਫਿਰਦੇ ਸਵਾਮੀਆਂ ਵਾਸਤੇ ਹੀ ਬਣਾਈ ਹੋਈ ਸੀ, ਬਹੁਤ ਸਾਰਾ ਸਮਾਂ ਮੈਂ ਅੰਦਰ ਹੀ ਬਿਤਾਉਂਦਾ ਆਪਣਾ ਯੋਗਿਕ ਵਿਆਮ ਕਰਦਾ ਜਾਂ ਫੇਰ ਧਿਆਨ ਵਿਚ ਬੈਠਾ ਰਹਿੰਦਾ, ਸਿਰਫ ਥੋੜ੍ਹੀ ਦੇਰ ਲਈ ਸਵੇਰ ਅਤੇ ਸ਼ਾਮ ਨੂੰ ਹਵਾ ਲੈਣ ਲਈ ਬਾਹਰ ਆਉਂਦਾ।

ਨੇੜੇ ਹੀ ਇਕ ਧੋਬੀ ਰਹਿੰਦਾ ਸੀ ਉਸ ਦਾ ਕੋਈ ਬੱਚਾ ਨਹੀਂ ਸੀ, ਪਤਨੀ ਨਹੀਂ ਸੀ, ਕੇਵਲ ਇਕ ਗਧਾ ਹੀ ਸੀ। ਇਕ ਦਿਨ ਉਸ ਦਾ ਗਧਾ ਗੁਆਚ ਗਿਆ, ਉਸ ਨੂੰ ਐਨੀ ਚਿੰਤਾ ਹੋਈ ਕਿ ਉਹ ਚੁੱਪ ਕਰ ਗਿਆ, ਬੌਂਦਲ ਗਿਆ। ਲੋਕੀ ਸਮਝਣ ਲਗ ਪਏ ਉਹ ਸਮਾਧੀ ਵਿਚ ਚਲਾ ਗਿਆ ਹੈ।

ਭਾਰਤ ਵਿਚ ਸਮਾਧੀ ਦੇ ਨਾਂ ਤੇ ਲੋਕੀ ਕੁਝ ਵੀ ਕਰ ਦੇਣਗੇ, ਇਥੇ ਤਕ ਕਿ ਘਰ ਘਾਟ ਵੇਚ ਕੇ ਉਸ ਮਨੁੱਖ ਨੂੰ ਅਰਪਣ ਕਰਨ ਲਈ ਤਿਆਰ ਹੋ ਜਾਂਦੇ ਹਨ ਜਿਹੜਾ ਸਮਾਧੀ ਦੀ ਅਵਸਥਾ ਤੇ ਪਹੁੰਚ ਜਾਵੇ। ਉਹ ਸਮਝਦੇ ਹਨ ਚੜ੍ਹਾਵਾ ਚੜ੍ਹਾਉਣਾ, ਪਿਆਰ ਅਤੇ ਸ਼ਰਧਾ ਪ੍ਰਗਟਾਉਣੀ ਹੀ ਹੈ, ਉਹ ਧੋਬੀ ਇਕੋ ਤਰ੍ਹਾਂ ਦੋ ਦਿਨ ਬੈਠਾ ਰਿਹਾ, ਲੋਕੀ ਪੈਸੇ ਫੁੱਲ ਫਲ ਆਦਿ ਉਸ ਦੇ ਅੱਗੇ ਚੜ੍ਹਾਉਣ ਲਗ ਪਏ, ਦੋ ਬੰਦਿਆਂ ਨੇ ਆਪਣੇ ਆਪ ਨੂੰ ਉਸ ਦੇ ਚੇਲੇ ਵੀ ਬਣਾ ਲਿਆ ਅਤੇ ਪੈਸੇ ਵੀ ਇਕੱਠੇ ਕਰਨ ਲਗ ਪਏ, ਉਹ ਧੋਬੀ ਟਸ ਤੋਂ ਮਸ ਨਹੀਂ ਹੋਇਆ। ਚੇਲਿਆਂ ਨੇ ਦੂਸਰਿਆਂ ਨੂੰ ਪ੍ਰੇਰਿਤ ਕਰਨਾ ਸ਼ੁਰੂ ਕਰ ਦਿਤਾ ਕਿ ਆਓ। ਚੇਲੇ ਇਹ ਦਸਣਾ ਚਾਹ ਰਹੇ ਸੀ ਕਿ ਉਹ ਇਕ ਵੱਡੇ ਗੁਰੂ ਦੇ ਸ਼ਿਸ਼ ਹਨ, ਸੁਣ-ਸੁਣਾ ਕੇ ਉਹ ਦਿਨਾਂ ਵਿਚ ਹੀ ਵੱਡਾ ਬਣ ਗਿਆ।

ਮੈਨੂੰ ਵੀ ਕਿਸੇ ਨੇ ਖਬਰ ਦਿਤੀ ਕਿ ਜਿਥੇ ਮੈਂ ਰਹਿੰਦਾ ਹਾਂ ਨੇੜੇ ਹੀ ਇਕ ਬੜਾ ਆਦਮੀ ਸਮਾਧੀ ਲਾਈ ਬੈਠਾ ਹੈ। ਮੈਂ ਉਸ ਨੂੰ ਦੇਖਣ ਗਿਆ, ਮੈਂ ਦੇਖਿਆ ਸੱਚੀ ਹੀ ਇਕ ਬੰਦਾ ਅੱਖਾਂ ਬੰਦ ਕਰੀਂ ਬੈਠਾ ਸੀ, ਬਹੁਤ ਸਾਰੇ ਲੋਕੀ ਉਸ ਦੇ ਆਲੇ ਦੁਆਲੇ ਬੈਠੇ ਸਨ ਅਤੇ ਕਹਿ ਰਹੇ ਸਨ ਹੇ ਪਰਮਾਤਮਾ! ਇਸ ਨੂੰ ਹੋਸ਼ ਵਿਚ ਲਿਆ, ਹਰੇ ਰਾਮ, ਹਰੇ ਰਾਮ, ਹਰੇ ਕ੍ਰਿਸ਼ਨ, ਹਰੇ ਕ੍ਰਿਸ਼ਨ।

ਮੈਂ ਪੁਛਿਆ, "ਤੁਸੀਂ ਕੀ ਕਰ ਰਹੇ ਹੋ ?"

ਹੋਣ, ਉਨ੍ਹਾਂ ਦਾ ਰਹਿਣਾ ਪੂਰਾ ਸ੍ਵੈਨਿਰਭਰ ਸੀ, ਉਹ ਉਸ ਗੁਫਾ ਵਿਚ ਇੱਕੀ ਸਾਲ ਰਹੇ ਪਰ ਕਦੇ ਵੀ ਕੋਈ ਮਿਲਣ ਨਹੀਂ ਆਇਆ।

ਅਸੀਂ ਸਾਰੀ ਰਾਤ ਜਾਗਦੇ ਰਹੇ, ਉਹ ਮੈਨੂੰ ਦਸਦੇ ਰਹੇ, ਉਨ੍ਹਾਂ ਨੇ ਮੈਨੂੰ ਅਘੋਰ ਮਾਰਗ ਬਾਰੇ ਸਭ ਕੁਝ ਦਸਿਆ, ਮੈਂ ਇਸ ਮਾਰਗ ਤੇ ਨਹੀਂ ਚਲਣਾ ਚਾਹੁੰਦਾ ਸੀ ਪਰ ਮੈਂ ਉਸ ਬਾਰੇ ਜਾਨਣਾ ਚਾਹੁੰਦਾ ਸੀ ਅਤੇ ਉਹ ਇਸ ਤਰ੍ਹਾਂ ਕਿਉਂ ਰਹਿੰਦੇ ਹਨ, ਇਸ ਬਾਰੇ ਵੀ ਜਾਨਣਾ ਚਾਹੁੰਦਾ ਸੀ, ਉਹ ਪਦਾਰਥ ਦਾ ਮੂਲ ਰੂਪ ਬਦਲ ਦਿੰਦੇ ਸਨ, ਜਿਵੇਂ ਕਿ ਇਕ ਚਟਾਨ ਨੂੰ ਖੰਡ ਦਾ ਡਲਾ ਬਣਾ ਦੇਣਗੇ, ਰੋਜ਼ ਨਿਤ ਨਵਾਂ ਉਹ ਤਜਰਬਾ ਕਰਦੇ, ਉਹ ਕਹਿਣ ਲੱਗੇ ਰੇਤ ਨੂੰ ਹੱਥ ਲਗਾਓ, ਉਹ ਰੇਤ ਦੇ ਕਣ ਬਦਾਮ ਤੇ ਕਾਜੂ ਬਣ ਗਏ, ਮੈਂ ਇਸ ਵਿਦਿਆ ਬਾਰੇ ਸੁਣਿਆ ਹੋਇਆ ਸੀ ਮੈਂ ਇਸਦਾ ਮੂਲ ਸਿਧਾਂਤ ਵੀ ਜਾਣਦਾ ਸੀ ਪਰ ਮੈਨੂੰ ਉਸ ਉਤੇ ਕੋਈ ਵਿਸ਼ਵਾਸ਼ ਨਹੀਂ ਸੀ ਆਇਆ, ਮੈਂ ਬਹੁਤਾ ਇਸ ਨੂੰ ਜਾਨਣ ਦੀ ਕੋਸ਼ਿਸ਼ ਵੀ ਨਹੀਂ ਕੀਤੀ, ਪਰ ਇਸ ਦੇ ਸਿਧਾਂਤਾਂ ਬਾਰੇ ਪੂਰੀ ਤਰ੍ਹਾਂ ਜਾਣੂੰ ਹਾਂ।

ਦੁਪਹਿਰ ਨੂੰ ਤੁਰਨ ਤੋਂ ਪਹਿਲਾਂ ਉਨ੍ਹਾਂ ਨੇ ਜ਼ੋਰ ਪਾਇਆ ਕਿ ਜਾਣ ਤੋਂ ਪਹਿਲਾਂ ਮੈਂ ਜ਼ਰੂਰ ਕੁਝ ਖਾ ਕੇ ਹੀ ਜਾਵਾਂ। ਇਸ ਵਾਰੀ ਉਨ੍ਹਾਂ ਨੇ ਉਸ ਮਿੱਟੀ ਦੇ ਭਾਂਡੇ ਵਿਚੋਂ ਹੋਰ ਮਿਠਾਈ ਕੱਢੀ। ਉਹ ਮੇਰੇ ਤੇ ਬਹੁਤ ਹੀ ਕ੍ਰਿਪਾਲੂ ਸਨ, ਸਾਰਾ ਸਮਾਂ ਉਹ ਮੇਰੇ ਨਾਲ ਤਾਂਤਰ ਵਿਦਿਆ ਦੀਆਂ ਹੀ ਗੱਲਾਂ ਕਰਦੇ ਰਹੇ। ਉਹ ਕਹਿਣ ਲੱਗੇ, "ਇਹ ਵਿਗਿਆਨ ਖਤਮ ਹੋ ਰਿਹਾ ਹੈ, ਬੜੇ ਲੋਕੀ ਇਸ ਦਾ ਅਭਿਆਸ ਕਰਨਾ ਨਹੀਂ ਚਾਹੁੰਦੇ। ਸੋ ਸਮਾਂ ਆਏਗਾ, ਇਹ ਵਿਦਿਆ ਖਤਮ ਹੋ ਜਾਵੇਗੀ।" ਮੈਂ ਪੁਛਿਆ, "ਇਹ ਸਭ ਕੁਝ ਕਰਨ ਦਾ ਲਾਭ ਕੀ ਹੈ?" ਉਹ ਕਹਿਣ ਲੱਗੇ, "ਤੁਹਾਡਾ ਲਾਭ ਤੋਂ ਕੀ ਭਾਵ ਹੈ? ਇਹ ਇਕ ਵਿਗਿਆਨ ਹੈ ਅਤੇ ਵਿਗਿਆਨੀ ਨੂੰ ਇਸ ਦਾ ਅਭਿਆਸ ਅਤੇ ਵਰਤੋਂ ਕਰਨੀ ਚਾਹੀਦੀ ਹੈ, ਲੋਕਾਂ ਨੂੰ ਠੀਕ ਕਰਨ ਲਈ ਹੋਰ ਗੱਲਾਂ ਲਈ ਅਤੇ ਦਸਣਾ ਚਾਹੀਦਾ ਹੈ ਕਿ ਪਦਾਰਥ ਨੂੰ ਕਿਵੇਂ ਸ਼ਕਤੀ ਵਿਚ ਬਦਲਿਆ ਜਾ ਸਕਦਾ ਹੈ ਅਤੇ ਸ਼ਕਤੀ ਨੂੰ ਕਦੋਂ ਪਦਾਰਥ ਵਿਚ। ਸ਼ਕਤੀ ਅਤੇ ਪਦਾਰਥ ਦਾ ਮੂਲ ਸਿਧਾਂਤ ਇਕ ਹੀ ਹੈ, ਹਰ ਇਕ ਪਦਾਰਥ ਅਤੇ ਸ਼ਕਤੀ ਦਾ ਮੂਲ ਤੱਤ ਇਕ ਹੀ ਹੈ, ਇਕ ਹੀ ਡੋਰ ਵਿਚ ਸਭ ਬਧੇ ਹੋਏ ਹਨ ਅਤੇ ਸੰਸਾਰ ਨੂੰ ਉਸ ਬਾਰੇ ਪਤਾ ਨਹੀਂ ਹੈ, ਵਿਗਿਆਨੀਆਂ ਨੂੰ ਵੀ ਇਸ ਦਾ ਗਿਆਨ ਨਹੀਂ ਹੈ, ਵੇਦਾਂਤ ਅਤੇ ਪੁਰਾਣੇ ਵਿਗਿਆਨਾਂ ਵਿਚ ਇਸ ਬਾਰੇ ਬਹੁਤ ਕੁਝ ਦਸਿਆ ਗਿਆ ਹੈ, ਉਹ ਡੋਰ ਜਿਸ ਵਿਚ ਸਾਰਾ ਬ੍ਰਹਿਮੰਡ ਪਰੋਤਾ ਹੈ ਉਸ ਬਾਰੇ ਦਸਿਆ ਗਿਆ ਹੈ। ਜੋਤ ਇਕ ਹੀ ਹੈ, ਸ਼ਕਤੀ ਇਕ ਹੀ ਹੈ, ਨਾਮ ਵੱਖਰੇ-ਵੱਖਰੇ ਹਨ, ਉਸੇ ਜੋਤ ਦੇ ਵੱਖ-ਵੱਖ ਰੂਪ ਹਨ, ਦੋ ਪਦਾਰਥਾਂ ਨੂੰ ਸਮਝਣਾ ਔਖਾ ਨਹੀਂ ਕਿਉਂਕਿ ਉਨ੍ਹਾਂ ਦਾ ਸਰੋਤ ਇਕ ਹੈ। ਜਦੋਂ ਪਾਣੀ ਜੰਮ ਜਾਂਦਾ ਹੈ ਉਹ ਬਰਫ ਬਣ ਜਾਂਦੀ ਹੈ, ਜਦੋਂ ਉਹ ਸੁਕਣ ਲਗਦਾ ਹੈ ਤਾਂ ਉਸ ਦੀਆਂ ਬੂੰਦਾਂ ਬਣ ਜਾਂਦੀਆਂ ਹਨ, ਬੱਚਿਆਂ ਨੂੰ ਨਹੀਂ ਪਤਾ ਕਿ ਇਹ ਤਿੰਨ ਇਕ ਹੀ ਪਦਾਰਥ ਦੇ ਵੱਖ-ਵੱਖ ਰੂਪ ਹਨ, ਮੂਲ ਰੂਪ ਵਿਚ ਕੋਈ ਅੰਤਰ ਨਹੀਂ ਹੈ। ਅੱਜ ਦੇ ਵਿਗਿਆਨੀ ਵੀ ਬੱਚਿਆਂ ਵਰਗੇ ਹੀ ਹਨ, ਉਹ ਉਸ ਇਕ ਤੱਤ ਨੂੰ ਨਹੀਂ ਜਾਣਦੇ ਨਾ ਹੀ ਪਦਾਰਥ ਨੂੰ

ਤਿਆਗੀ ਜ਼ਰੂਰੀ ਹੈ। ਪ੍ਰਾਰੰਭਿਕ ਪੌੜੀਆਂ ਹਨ - ਕਥਨੀ, ਕਰਨੀ, ਖਾਣ ਦੀਆਂ ਆਦਤਾਂ ਤੇ ਕਾਬੂ, ਬਾਕੀ ਸਾਰੀਆਂ ਗਿਆਨ ਇੰਦ੍ਰੀਆਂ ਤੇ ਕਾਬੂ, ਅਤਿ ਆਵਸ਼ਕ ਹੈ। ਜਿਹੜੇ ਪਹਿਲਾਂ ਆਪਣੇ ਆਪ ਨੂੰ ਸੋਧ ਕੇ ਧਿਆਨ ਲਗਾਉਂਦੇ ਹਨ ਉਨ੍ਹਾਂ ਨੂੰ ਫਲ ਛੇਤੀ ਪ੍ਰਾਪਤ ਹੁੰਦੇ ਹਨ, ਉਨ੍ਹਾਂ ਨੂੰ ਠੀਕ ਮਾਰਗ ਤੇ ਇਸ ਮਾਰਗ ਦੀਆਂ ਸ਼ਕਤੀਆਂ ਦਾ ਬਹੁਤ ਛੇਤੀ ਹੀ ਪਤਾ ਲਗ ਜਾਂਦਾ ਹੈ, ਫੇਰ ਇਹ ਅਨੁਭਵ ਉਨ੍ਹਾਂ ਦੇ ਪੱਥ ਪਰਦਰਸ਼ਕ ਬਣ ਜਾਂਦੇ ਹਨ ਅਤੇ ਚੇਤਨਤਾ ਹੋਰ ਡੂੰਘੀ ਤੇ ਵਿਸਤ੍ਰਿਤ ਹੋ ਜਾਂਦੀ ਹੈ। ਅਣਸੋਧਿਆ, ਅਪਵਿਤਰ ਮਨ ਕੋਈ ਠੀਕ ਰਸਤਾ ਨਹੀਂ ਦਿਖਾ ਸਕਦਾ ਪਰ ਧਿਆਨ ਵਿਚ ਲਗਾ ਚਿੰਤਨਸ਼ੀਲ ਮਨ ਹੀ ਸਿਰਜਨਾਤਮਕ ਹੋ ਸਕਦਾ ਹੈ। ਚਿੰਤਾ ਅਤੇ ਧਿਆਨ ਦੋਨੋਂ ਹੀ ਅਚੇਤ ਮਨ ਤੇ ਡੂੰਘਾ ਪ੍ਰਭਾਵ ਪਾਉਂਦੇ ਹਨ। ਚਿੰਤਾ ਕਈ ਮਨੋ ਸਰੀਰਕ ਰੋਗ ਪੈਦਾ ਕਰਦੀ ਹੈ, ਧਿਆਨ ਮਨ ਨੂੰ ਕਈ ਪੱਧਰਾਂ ਤੇ ਸੁਚੇਤ ਬਣਾਉਂਦਾ ਹੈ। ਜੇ ਜਗਿਆਸੂ ਨੂੰ ਠੀਕ ਤਰ੍ਹਾਂ ਧਿਆਨ ਲਗਾਉਣਾ ਆਉਂਦਾ ਹੋਵੇ ਤਾਂ ਉਹ ਸਾਰੀਆਂ ਚਿੰਤਾ ਤੋਂ ਮੁਕਤ ਹੋ ਸਕਦਾ ਹੈ। ਨਫਰਤ ਅਤੇ ਚਿੰਤਾ ਹੋਰ ਬੜੀਆਂ ਹੀ ਨਖੇਧੀ ਭਰੀਆਂ ਸ਼ਕਤੀਆਂ ਹਨ ਜਿਹੜੀਆਂ ਮਨ ਨੂੰ ਕਾਬੂ ਕਰਦੀਆਂ ਹਨ। ਧਿਆਨ ਅਤੇ ਚਿੰਤਨ ਮਨ ਦਾ ਵਿਸਤਾਰ ਕਰਦੇ ਹਨ।

ਵਿਚਾਰਾ ਧੋਬੀ ਭਾਵੇਂ ਸ਼ਾਂਤੀ ਨਾਲ ਬੈਠਾ ਸੀ ਪਰ ਉਹ ਬਹੁਤ ਸੰਤਾਪ ਵਿਚ ਸੀ, ਉਹ ਐਨਾ ਪਰੇਸ਼ਾਨ ਸੀ ਕਿ ਉਹ ਆਪਣਾ ਸੰਤੁਲਨ ਗੁਆ ਬੈਠਾ ਸੀ, ਉਸ ਨੂੰ ਇਹ ਵੀ ਪਤਾ ਨਹੀਂ ਸੀ ਕਿ ਉਹ ਕਿਥੇ ਹੈ? ਸਮਾਧੀ ਵਿਚ ਸੁਚੇਤ ਮਨ ਨੂੰ ਉਚੇਰੇ ਲਿਜਾਇਆ ਜਾਂਦਾ ਹੈ, ਜਾਣੂੰ ਕਰਾਇਆ ਜਾਂਦਾ ਹੈ, ਜਿਹੜੇ ਜਗਿਆਸੂ ਮਨ ਨੂੰ ਸੋਧੇ ਬਿਨਾਂ ਸਮਾਧੀ ਲਗਾਉਣਾ ਚਾਹੁੰਦੇ ਹਨ, ਉਨ੍ਹਾਂ ਲਈ ਕਈ ਔਕੜਾਂ ਖੜ੍ਹੀਆਂ ਹੋ ਜਾਂਦੀਆਂ ਹਨ। ਸਮਾਧੀ ਸਦਾ ਹੀ ਸੁਚੇਤ ਅਤੇ ਸੋਧੇ ਮਨ ਤੋਂ ਹੀ ਉਪਜ ਸਕਦੀ ਹੈ। ਚਿੰਤਾ ਮਨ ਨੂੰ ਤੰਗ ਕਰਦੀ ਹੈ ਛੋਟਾ ਕਰਦੀ ਹੈ। ਧਿਆਨ ਵਿਸਤਾਰ ਕਰਦਾ ਹੈ, ਮਨੁੱਖ ਦੀ ਚੇਤਨਤਾ ਦੇ ਪਸਾਰੇ ਦਾ ਮੇਲ ਅਨੁਭਵ-ਅਤੀਤ-ਤਤਵ ਚੇਤਨਤਾ ਨਾਲ ਹੋਣ ਨੂੰ ਹੀ ਸਮਾਧੀ ਕਿਹਾ ਜਾਂਦਾ ਹੈ।

## ਉਹ ਦੂਸਰਾ ਗੋਪੀਨਾਥ ਕੌਣ ਸੀ?

ਮੈਂ ਗੰਗਾ ਦੇ ਉਸ ਪਾਰ ਛੇ ਮੀਲ ਦੂਰ ਕਾਨ੍ਹਪੁਰ ਰਹਿ ਰਿਹਾ ਸੀ। ਉਥੇ ਇਕ ਬਾਗ ਵਿਚ ਮੈਂ ਠਹਿਰਿਆ ਹੋਇਆ ਸੀ, ਉਨ੍ਹੀਂ ਦਿਨੀਂ ਮੈਂ ਸੰਸਾਰ ਤੋਂ ਦੂਰ ਹੀ ਰਹਿੰਦਾ ਸੀ ਕਦੀ ਮੈਂ ਸ਼ਹਿਰ ਨਹੀਂ ਸੀ ਜਾਂਦਾ, ਪਰ ਬਹੁਤ ਸਾਰੇ ਲੋਕੀ ਮੈਨੂੰ ਮਿਲਣਾ ਚਾਹੁੰਦੇ ਸਨ, ਉਹ ਫਲ ਲੈ ਕੇ ਆਉਂਦੇ, ਮੇਰੇ ਅੱਗੇ ਰੱਖ ਕੇ ਬੈਠ ਜਾਂਦੇ, ਉਨ੍ਹਾਂ ਤੋਂ ਬਚਣ ਲਈ ਮੈਂ ਕੁਝ ਮਾਲਾ ਰੱਖੀਆਂ ਹੋਈਆਂ ਸਨ ਜਦੋਂ ਉਹ ਆਉਂਦੇ, ਮੈਂ ਕਹਿੰਦਾ, ਪਹਿਲਾਂ ਬੈਠ ਕੇ ਇਹ ਮੰਤਰ 2000 ਵਾਰੀ ਜਪੋ ਫੇਰ ਮੈਂ ਗੱਲ ਕਰਾਂਗਾ, ਬਹੁਤ ਸਾਰੇ ਮਿਲਣ ਵਾਲੇ ਮਾਲਾ ਰੱਖ ਕੇ ਚਲੇ ਜਾਂਦੇ ਸਨ।

ਇਕ ਆਦਮੀ ਸੀ ਜਿਸ ਦਾ ਨਾਮ ਸੀ ਗੋਪੀ ਨਾਥ ਸੀ ਉਹ ਰਿਜ਼ਰਵ ਬੈਂਕ ਵਿਚ ਖਜ਼ਾਨਚੀ ਸੀ, ਉਹ ਚਾਰ ਬੰਦਿਆਂ ਨਾਲ ਇਕ ਦਿਨ ਦੁਪਹਿਰ ਨੂੰ ਆ ਗਿਆ, ਉਹ ਬੈਠ ਗਏ ਅਤੇ ਮੰਤਰ ਦਾ ਉਚਾਰਣ ਸ਼ੁਰੂ ਕਰ ਦਿਤਾ, ਉਹ

ਉਹ ਕਹਿਣ ਲੱਗੇ, "ਇਹ ਸਾਡਾ ਗੁਰੂ ਹੈ ਅਤੇ ਇਸ ਨੇ ਸਮਾਧੀ ਲਗਾਈ ਹੋਈ ਹੈ।"

ਮੈਂ ਬੜਾ ਉਤਸੁਕ ਹੋ ਗਿਆ, ਮੈਂ ਸੋਚਿਆ, "ਮੈਂ ਦੇਖਾਂ ਤਾਂ ਸਹੀ ਜਦੋਂ ਇਹ ਸਮਾਧੀ ਤੋਂ ਉਠੇਗਾ ਕੀ ਕਰੇਗਾ?"

ਦੋ ਦਿਨਾਂ ਬਾਅਦ ਉਸ ਨੇ ਆਪਣੀਆਂ ਅੱਖਾਂ ਖੋਲ੍ਹੀਆਂ, ਹਰ ਕੋਈ ਉਸ ਵਲ ਦੇਖ ਰਿਹਾ ਸੀ, ਦੇਖੀਏ ਹੁਣ ਇਹ ਕਿਹੜੇ ਗੂੜ੍ਹ ਗਿਆਨ ਦੀ ਗੱਲ ਕਰਦਾ ਹੈ? ਪਰ ਉਹ ਸਮਾਧੀ ਤੋਂ ਉਠਿਆ ਅਤੇ ਕਹਿਣ ਲੱਗਾ ਮੇਰਾ ਗਧਾ ਕਿਥੇ ਹੈ?

ਕਿਸ ਇੱਛਾ ਨਾਲ ਤੁਸੀਂ ਸਮਾਧੀ ਵਿਚ ਬੈਠਦੇ ਹੋਂ, ਇਹ ਬਹੁਤ ਜ਼ਰੂਰੀ ਹੈ, ਜਦੋਂ ਇਕ ਮੂਰਖ ਸੌਂਦਾ ਹੈ ਤਾਂ ਉਹ ਮੂਰਖ ਹੀ ਉਠਦਾ ਹੈ ਪਰ ਜੇ ਕੋਈ ਗਿਆਨ ਲਈ ਆਪਾ ਚੀਨਣ ਲਈ ਧਿਆਨ ਲਗਾਉਂਦਾ ਹੈ, ਉਹ ਸੰਤ ਬਣ ਜਾਂਦਾ ਹੈ।

ਦੋਨਾਂ ਵਿਚ ਬਹੁਤ ਅੰਤਰ ਹੈ, ਇਕ ਉਹ ਜਿਹੜੇ ਗੁਲਤਾਨ ਹੋ ਜਾਂਦੇ ਹਨ, ਬਾਂਵਰੇ ਜਿਹੇ ਹੋ ਜਾਂਦੇ ਹਨ, ਉਦਾਸ ਹੋ ਜਾਂਦੇ ਹਨ। ਦੂਸਰੇ ਉਹ ਜਿਹੜੇ ਸੱਚੀ-ਮੁਚੀਂ ਧਿਆਨ ਲਗਾਉਂਦੇ ਹਨ, ਅਤਿ ਦੀ ਚਿੰਤਾ ਵੀ ਮਨ ਨੂੰ ਇਕ ਗੱਲ ਤੇ ਕੇਂਦਰਤ ਕਰ ਦਿੰਦੀ ਹੈ, ਪਰ ਉਹ ਮਨ ਦੀ ਕੇਂਦਰਤਾ ਨਿਖੇਧਾਤਮਕ ਹੁੰਦੀ ਹੈ। ਧਿਆਨ ਨਾਲ ਮਨ ਚੰਗੇ ਪਾਸੇ ਕੇਂਦਰਤ ਹੋ ਕੇ ਅੰਤਰਮੁਖੀ ਹੁੰਦਾ ਹੈ। ਬਾਹਰੀ ਚਿੰਨ ਭਾਵੇਂ ਦੋਨਾਂ ਦੇ ਇਕੋ ਜਿਹੇ ਹੀ ਹੋਣ। ਚਿੰਤਾ ਸਰੀਰ ਨੂੰ ਗਤੀਹੀਣ ਕਰਕੇ ਤਣਾਅ ਪੈਦਾ ਕਰ ਦਿੰਦੀ ਹੈ। ਧਿਆਨ ਨਾਲ ਸਰੀਰ ਢਿੱਲਾ, ਸਥਿਰ ਅਤੇ ਸ਼ਾਂਤ ਹੁੰਦਾ ਹੈ। ਸਮਾਧੀ ਲਈ ਮਨ ਦੀ ਪਵਿੱਤਰਤਾ ਬਹੁਤ ਜ਼ਰੂਰੀ ਹੈ, ਚਿੰਤਾ ਰਹਿਤ ਹੋਣਾ ਅਵਸ਼ਕ ਹੈ, ਜਦੋਂ ਚਿੰਤਾ ਹੁੰਦੀ ਹੈ ਮਨ ਢਿੱਲਾ ਪੈ ਕੇ ਢੀਠ ਹੋ ਜਾਂਦਾ ਹੈ। ਪਰ ਜੇ ਮਹਾਂਪੁਰਖ ਸੰਸਾਰਕ ਕਸ਼ਟਾਂ ਤੇ ਚਿੰਤਨ ਕਰਨ, ਉਹ ਚਿੰਤਾ ਨਹੀਂ ਹੋਇਆ ਕਰਦੀ, ਉਹ ਪਿਆਰ ਭਰੀ ਨਿਸੁਆਰਥੀ ਸੰਸਾਰਕ ਸੰਭਾਲ ਹੋਇਆ ਕਰਦੀ ਹੈ, ਇਸ ਤਰ੍ਹਾਂ ਉਨ੍ਹਾਂ ਦਾ ਮਨ ਬ੍ਰਹਿਮੰਡ ਨਾਲ ਜੁੜਦਾ ਹੈ, ਜਦੋਂ ਮਨ ਇਕ ਗੱਲ ਦੇ ਪਿੱਛੇ ਲੱਗਾ ਰਹੇ, ਉਹ ਚਿੰਤਾ ਬਣ ਜਾਂਦੀ ਹੈ, ਜਦੋਂ ਮਨ ਨੂੰ ਦੂਸਰਿਆਂ ਦੀ ਅਪਦਾ ਦਾ ਗਿਆਨ ਹੁੰਦਾ ਹੈ ਉਹ ਚੰਗੇ ਪਾਸੇ ਦਾ ਚਿੰਤਨ ਸ਼ੁਰੂ ਕਰ ਦਿੰਦਾ ਹੈ। ਦੋਨੋਂ ਤਰ੍ਹਾਂ ਮਨ ਇਕਾਗਰ ਹੁੰਦਾ ਹੈ ਪਰ ਚਿੰਤਨ ਨਾਲ ਚੇਤਨਤਾ ਦਾ ਪਸਾਰਾ ਹੁੰਦਾ ਹੈ। ਜਦੋਂ ਜੌਨ ਨੂੰ ਪਾਟਮੋਸ (**Patmos**) ਦੇ ਜਜ਼ੀਰੇ ਤੇ ਇਕੱਲਾ ਛੱਡ ਦਿਤਾ ਗਿਆ, ਉਹ ਚਿੰਤਾ ਕਰਨ ਲਗ ਗਿਆ ਕਿ ਉਸ ਦੇ ਗੁਰੂ ਦਾ ਪ੍ਰਵਚਨ ਹੁਣ ਸੰਸਾਰ ਤਕ ਨਹੀਂ ਪਹੁੰਚੇਗਾ। ਇਹ ਚਿੰਤਾ ਉਸ ਦੇ ਆਪਣੇ ਵਾਸਤੇ ਨਹੀਂ ਸੀ। ਇਹ ਇਕ ਬ੍ਰਹਿਮੰਡ ਦੀ ਚਿੰਤਾ ਸੀ ਜਿਸ ਤੇ ਉਸ ਨੇ ਇਕਾਗਰ ਕਰਕੇ ਚਿੰਤਨ ਕੀਤਾ। ਚਿੰਤਨ ਵਿਸਤਾਰ ਹੈ, ਚਿੰਤਾ ਸਮੇਟਨਾ ਹੈ।

ਜਿਹੜੀ ਸ਼ਕਤੀ ਨਖੇਧੀ ਵਾਲੇ ਪਾਸੇ ਜਾ ਸਕਦੀ ਹੈ ਉਸ ਨੂੰ ਮੋੜ ਕੇ ਚੰਗੇ ਪਾਸੇ ਵੀ ਲਾਇਆ ਜਾ ਸਕਦਾ ਹੈ। ਇਸ ਕਰਕੇ ਇਹ ਜ਼ਰੂਰੀ ਹੈ ਕਿ ਮਨ ਨੂੰ ਪਵਿੱਤਰ ਕਰਕੇ ਇਕਾਗਰ ਕੀਤਾ ਜਾਵੇ, ਧਿਆਨ ਲਗਾਇਆ ਜਾਏ। ਮਨ ਨੂੰ ਸੋਧੇ ਬਿਨਾਂ ਧਿਆਨ ਲਗਾ ਕੇ ਗਿਆਨ ਪ੍ਰਾਪਤ ਨਹੀਂ ਹੋ ਸਕਦਾ,

ਪਰੇਸ਼ਾਨ ਸਨ ਕਿਉਂਕਿ ਉਨ੍ਹਾਂ ਨੂੰ ਇਹ ਸਭ ਬਹੁਤ ਹੀ ਅਜੀਬ ਲਗ ਰਿਹਾ ਸੀ, ਵਿਸ਼ਵਾਸ਼ ਕਰਨਾ ਔਖਾ ਹੋ ਰਿਹਾ ਸੀ, ਗੋਪੀਨਾਥ ਆਪਣਾ ਸੰਤੁਲਨ ਗੁਆ ਬੈਠਾ ਸੀ ਉਹ ਕਹਿੰਦਾ, ਗੋਪੀਨਾਥ ਤਾਂ ਮੈਂ ਹਾਂ, ਪਰ ਦੂਸਰਾ ਗੋਪੀਨਾਥ ਕੌਣ ਸੀ, ਕਿਹੜਾ ਸੀ, ਜਿਸ ਨੇ ਆ ਕੇ ਸਾਰੇ ਕਾਜ ਕੀਤੇ, ਅਗਲੇ ਦਿਨ ਜਦੋਂ ਉਹ ਦਫਤਰ ਗਿਆ, ਉਹ ਕਿਸੇ ਨਾਲ ਗੱਲ ਨਹੀਂ ਸੀ ਕਰ ਰਿਹਾ, ਉਹ ਘੜੀ ਘੜੀ ਇਕੋ ਹੀ ਗੱਲ ਕਹਿੰਦਾ, ਮੈਂ ਇਕੋ ਗੋਪੀਨਾਥ ਹਾਂ, ਕੀ ਤੁਸੀਂ ਮੈਨੂੰ ਦਸ ਸਕਦੇ ਹੋ ਦੂਸਰਾ ਗੋਪੀਨਾਥ ਕੌਣ ਸੀ? ਤਿੰਨ ਸਾਲ ਉਸ ਨੂੰ ਇਹੋ ਹੀ ਖਪਤ ਰਿਹਾ, ਉਸ ਨੂੰ ਦਫਤਰ ਦੀ ਨੌਕਰੀ ਤੋਂ ਅਸਤੀਫਾ ਦੇਣਾ ਪਿਆ, ਇਸੇ ਖਪਤ ਕਰਕੇ।

ਉਸ ਦੀ ਪਤਨੀ ਮੈਨੂੰ ਮਿਲਣ ਆਈ ਪਰ ਮੈਂ ਕੁਛ ਨਾ ਕਰ ਸਕਿਆ ਮੈਂ ਪੁਛਿਆ, "ਉਹ ਤੇਰੇ ਨਾਲ ਗੱਲਬਾਤ ਕਰਦਾ ਹੈ?"

ਉਹ ਕਹਿਣ ਲੱਗੀ, "ਹਾਂ ਕਰਦਾ ਹੈ ਪਰ ਸਾਰਾ ਸਮਾਂ ਇਹ ਹੀ ਪੁਛਦਾ ਹੈ, ਮੈਨੂੰ ਦੱਸੋ ਉਹ ਦੂਸਰਾ ਗੋਪੀਨਾਥ ਕੌਣ ਸੀ, ਕੀ ਉਹ ਬਿਲਕੁਲ ਮੇਰੇ ਵਰਗਾ ਹੀ ਲਗਦਾ ਸੀ?"

ਇਸ ਘਟਨਾ ਤੋਂ ਬਾਅਦ ਬੜੇ ਹੀ ਲੋਕੀ ਮੈਨੂੰ ਮਿਲਣ ਆਉਂਦੇ, ਤੁਸੀਂ ਬੜੇ ਉਚੇ ਮਹਾਤਮਾ ਹੋ, ਬੜੇ ਕੌਤਕ ਕਰਦੇ ਹੋ, ਮੈਂ ਕਹਿੰਦਾ, "ਤੁਸੀਂ ਐਵੇਂ ਹੀ ਮੇਰੀ ਪ੍ਰਸੰਸਾ ਕਰਦੇ ਹੋ, ਨਾ ਮੈਨੂੰ ਅਤੇ ਨਾ ਹੀ ਉਨ੍ਹਾਂ ਨੂੰ ਪਤਾ ਹੈ ਕਿ ਵਾਸਤਵ ਵਿਚ ਹੋਇਆ ਕੀ ਹੈ, ਸਚਮੁਚ ਹੀ ਮੈਨੂੰ ਨਹੀਂ ਪਤਾ ਸੀ ਕਿ ਕੀ ਹੋਇਆ, ਕਿਸ ਤਰ੍ਹਾਂ ਹੋਇਆ।"

ਪਿਛੋਂ ਮੈਂ ਗੁਰੂਦੇਵ ਨੂੰ ਪੁਛਿਆ, "ਇਹ ਕੀ ਸੀ?"

ਮੇਰੇ ਗੁਰੂਦੇਵ ਕਹਿਣ ਲੱਗੇ, "ਉਨ੍ਹਾਂ ਨੂੰ ਪੱਕਾ ਭਰੋਸਾ ਹੈ ਸਾਡੇ ਵਿਚੋਂ ਇਕ ਮਹਾਤਮਾ ਨੇ ਹੀ ਗੋਪੀਨਾਥ ਦੀ ਸਹਾਇਤਾ ਕੀਤੀ ਹੈ ਕਿਉਂਕਿ ਉਹ ਮੰਤਰ ਜਪਣ ਵਿਚ ਬਿਲਕੁਲ ਲੀਨ ਸੀ।"

ਸਾਰਾ ਜੀਵਨ ਮੇਰਾ ਇਹ ਅਨੁਭਵ ਰਿਹਾ ਹੈ ਕਿ ਮਹਾਤਮਾ ਲੋਕ ਮਹਾਂਪੁਰਖ ਬੜੇ ਹੀ ਦਿਆਲੂ ਕ੍ਰਿਪਾਲੂ ਹੁੰਦੇ ਹਨ, ਉਹ ਸਦਾ ਹੀ ਆਪਣੇ ਪਿਆਰਿਆਂ ਦੀ ਰੱਖਿਆ ਕਰਦੇ ਹਨ, ਜਿਥੋਂ ਤਕ ਮੈਨੂੰ ਪਤਾ ਹੈ, ਮਹਾਤਮਾ ਹਿਮਾਲਿਆ ਪਰਬਤ ਤੇ ਰਹਿੰਦੇ ਹੋਏ ਹਰ ਥਾਂ ਦਰਸ਼ਨ ਦੇ ਸਕਦੇ ਹਨ ਹਰ ਥਾਂ ਜਾ ਸਕਦੇ ਹਨ, ਸੰਸਾਰ ਵਿਚ ਕਿਤੇ ਵੀ ਪ੍ਰਗਟ ਹੋ ਸਕਦੇ ਹਨ।

## ਇਕ ਮਨੋਵਿਗਿਆਨਕ ਨਾਲ ਅਨੁਭਵ

1973 ਵਿਚ ਰਿਸ਼ੀਕੇਸ਼ ਜਾਂਦੇ ਹੋਏ ਅਸੀਂ ਦਿੱਲੀ ਇਕ ਹੋਟਲ ਵਿਚ ਠਹਿਰੇ। ਉਥੇ ਮੈਨੂੰ ਡ. ਰੁਡੋਲਫ ਬੈਲਨਟਾਈਨ (**Dr. Rudolph Ballentine**) ਜੋ ਕਿ ਇਕ ਮਨੋਵਿਗਿਆਨਕ ਚਿਕਤਸਿਕ ਹਨ, ਉਹ ਮਿਲੇ, ਉਹ ਦਵਾਈਆਂ ਦੇ ਪ੍ਰੋਫੈਸਰ ਵੀ ਰਹਿ ਚੁੱਕੇ ਸਨ ਅਮਰੀਕਾ ਵਿਚ। ਉਹ ਪਾਕਿਸਤਾਨ ਅਤੇ ਮੱਧ ਪੂਰਬੀ ਦੇਸ਼ਾਂ ਦਾ ਦੌਰਾ ਕਰਕੇ ਆਏ ਸਨ। ਬੈਲਨਟਾਈਨ ਮੈਨੂੰ ਆਪਣਾ ਕੁਝ ਅਨੁਭਵ ਦਸਣ ਲਗ ਪਏ ਜਿਹੜਾ ਉਨ੍ਹਾਂ ਨੂੰ ਦਿੱਲੀ ਦੇ ਕਨਾਟ ਪਲੇਸ ਵਿਚ ਹੋਇਆ। ਉਹ ਤੁਰੇ ਜਾ

ਐਨੇ ਲੀਨ ਹੋ ਗਏ ਕਿ ਸਮੇਂ ਦਾ ਪਤਾ ਹੀ ਨਾ ਲੱਗਾ, ਰਾਤ ਦੇ ਨੌਂ ਵਜੇ ਜਦੋਂ ਉਸ ਦੀਆਂ ਅੱਖਾਂ ਖੁਲ੍ਹੀਆਂ ਉਹ ਕਹਿਣ ਲੱਗਾ, ਬਹੁਤ ਮਾੜਾ ਹੋ ਗਿਆ ਹੈ।

ਸਭ ਨੇ ਪੁਛਿਆ, "ਕੀ ਹੋਇਆ?"

ਉਹ ਕਹਿਣ ਲੱਗਾ, "ਮੇਰੀ ਭਤੀਜੀ ਦਾ ਵਿਆਹ ਸੀ ਸੱਤ ਵਜੇ ਵਿਆਹ ਵਿਚ ਦੇਣ ਵਾਲਾ ਗਹਿਣਾ ਗੱਟਾ ਸਾਰਾ ਮੇਰੇ ਕੋਲ ਪਿਆ ਹੈ ਤੇ ਚਾਬੀਆਂ ਵੀ ਮੇਰੇ ਕੋਲ ਹਨ, ਸਵਾਮੀ ਜੀ ਤੁਸੀਂ ਮੈਨੂੰ ਕੀ ਕਰ ਦਿਤਾ?"

ਮੈਂ ਜਵਾਬ ਦਿਤਾ, "ਮੈਂ ਕੁਝ ਨਹੀਂ ਕੀਤਾ, ਇਥੇ ਦੇ ਵਾਤਾਵਰਣ ਨੇ ਤੈਨੂੰ ਜੋ ਕੀਤਾ ਉਹ ਹੀ ਹੋਇਆ, ਜੋ ਵੀ ਇਥੇ ਆਉਂਦਾ ਹੈ ਉਸ ਨੂੰ ਹੀ ਇਹ ਹੋ ਜਾਂਦਾ ਹੈ, ਤੂੰ ਚੁੱਪ ਕਰਕੇ ਬੈਠ, ਸੰਸਾਰ ਨੂੰ ਭੁੱਲ ਜਾਹ, ਤੂੰ ਉਸ ਅਰਾਮ ਦਾ ਅਨੁਭਵ ਕਰ, ਤੂੰ ਚਿੰਤਾ ਕਿਉਂ ਕਰਦਾ ਹੈ?"

ਪਰ ਜਿਹੜੇ ਗਹਿਣੇ ਦੇਣੇ ਹਨ, ਉਹ ਮੇਰੀ ਅਲਮਾਰੀ ਵਿਚ ਹਨ, ਚਾਬੀ ਮੇਰੇ ਕੋਲ ਹੈ। ਮੈਂ ਕਿਹਾ, "ਕੀ ਤੂੰ ਸੱਚੀ ਹੀ ਆਪਣੇ ਆਪ ਨੂੰ ਮੰਤਰ ਜਪਦਾ ਭੁੱਲ ਗਿਆ ਸੀ?"

ਉਹ ਕਹਿਣ ਲੱਗਾ, "ਤਾਂ ਹੀ ਤਾਂ ਮੈਂ ਹੁਣ ਤਕ ਇਥੇ ਬੈਠਾ ਹਾਂ।"

"ਫੇਰ ਤੂੰ ਚਿੰਤਾ ਨਾ ਕਰ, ਪਰਮਾਤਮਾ ਨੇ ਆਪ ਹੀ ਸਭ ਕੁਝ ਠੀਕ ਕਰ ਦਿਤਾ ਹੋਵੇਗਾ, ਜੇ ਪ੍ਰਭੂ ਦਾ ਨਾਮ ਜਪਣ ਨਾਲ ਕੁਝ ਬੁਰਾ ਹੁੰਦਾ ਹੈ ਤਾਂ ਹੋ ਜਾਵੇ, ਨਾ ਜਪ ਕੇ ਤਾਂ ਕੋਈ ਵੱਡੀ ਆਫਤ ਹੀ ਆਉਣੀ ਸੀ।

ਉਹ ਆਪਣੀ ਬੱਘੀ ਵਿਚ ਬੈਠੇ ਤੇ ਸ਼ਹਿਰ ਮੁੜ ਗਏ, ਉਹ ਸਾਰਿਆਂ ਨੂੰ ਪੁਛ ਰਿਹਾ ਸੀ ਕੀ ਹੋਇਆ ਲੋਕੀ ਉਸ ਦੀ ਚਿੰਤਾ ਨੂੰ ਦੇਖ ਕੇ ਬੜੇ ਹੈਰਾਨ ਹੋਏ ਉਹ ਕਹਿਣ ਲੱਗੇ ਤੈਨੂੰ ਹੋਇਆ ਕੀ ਹੈ? ਵਿਆਹ ਹੋ ਗਿਆ ਹੈ ਸਭ ਕੁਝ ਠੀਕ ਹੈ।

ਉਹ ਕਹਿਣ ਲੱਗਾ, "ਮੈਂ ਤਾਂ ਗੰਗਾ ਦੇ ਦੂਸਰੇ ਪਾਰ ਬੈਠਾ ਸੀ, ਚਾਬੀਆਂ ਮੇਰੇ ਕੋਲ ਸਨ, ਗਹਿਣੇ ਕਿਸ ਨੇ ਕੱਢ ਕੇ ਦਿਤੇ?"

ਉਹ ਕਹਿਣ ਲੱਗੇ, "ਗਹਿਣੇ ਤੂੰ ਕੱਢ ਕੇ ਦਿਤੇ, ਕੀ ਤੂੰ ਆਪਣੀ ਯਾਦਦਾਸ਼ਤ ਖਤਮ ਕਰ ਬੈਠਾ ਹੈਂ?"

ਉਸ ਦੀ ਪਤਨੀ ਨੇ ਆ ਕੇ ਕਿਹਾ, "ਗਹਿਣੇ ਤੁਸੀਂ ਦਸ ਮਿੰਟ ਵਿਆਹ ਤੋਂ ਪਹਿਲੇ ਦਿਤੇ, ਹੁਣ ਤਾਂ ਵਿਆਹ ਸੰਪੰਨ ਹੋ ਗਿਆ ਹੈ, ਬਰਾਤ ਖਾਣਾ ਖਾ ਰਹੀ ਹੈ।"

ਪਰ ਚਾਰ ਬੰਦੇ ਜਿਹੜੇ ਗੋਪੀ ਨਾਥ ਦੇ ਨਾਲ ਸਨ ਉਨ੍ਹਾਂ ਨੇ ਦਸਿਆ ਕਿ ਗੋਪੀ ਨਾਥ ਉਥੇ ਨਹੀਂ ਸੀ, ਉਹ ਤਾਂ ਮੰਤਰ ਉਚਾਰ ਰਿਹਾ ਸੀ ਗੰਗਾ ਪਾਰ, ਉਹ ਕਹਿਣ ਲੱਗੇ, ਜਾਂ ਤਾਂ ਤੁਸੀਂ ਬੇਵਕੂਫ ਹੋ ਜਾਂ ਅਸੀਂ, ਉਹ ਸਾਰੇ ਕਾਫੀ

ਉਥੇ ਨਹੀਂ ਪਹੁੰਚਦੇ ਜਿਥੇ ਪੂਰਨ ਸਾਧੂ ਰਹਿੰਦੇ ਹਨ, ਇਹੋ ਜਿਹੇ ਬਹਰੂਪੀਏ ਆਧਿਆਤਮਵਾਦ ਦੇ ਨਾਮ ਤੇ ਧੱਬਾ ਹਨ।

ਡਾ. ਬੈਲਨਟਾਈਨ ਫੇਰ ਸਾਡੇ ਨਾਲ ਤੁਰ ਪਏ। ਅਸੀਂ ਜਦੋਂ ਵਾਪਸ ਚਲੇ ਗਏ, ਉਹ ਰਿਸ਼ੀਕੇਸ਼ ਰਹੇ, ਹੋਰ ਥਾਵਾਂ ਤੇ ਵੀ ਗਏ, ਭਾਰਤ ਦੇ ਵੱਖ-ਵੱਖ ਵੈਦਕ ਕਾਲਜਾਂ ਵਿਚ ਵੀ ਗਏ, ਮੁੜ ਉਹ ਅਮਰੀਕਾ ਫੇਰ ਸਾਡੇ ਕੋਲ ਆਏ ਅਤੇ ਹੋਨਸਡੇਲ ਦੀ ਸੰਸਥਾ ਵਿਚ (**Combined therapy program**) ਦੇ ਮੁਖੀ ਵਜੋਂ ਕਾਰਜਸ਼ੀਲ ਹਨ।

ਰਹੇ ਸਨ, ਉਨ੍ਹਾਂ ਨੇ ਆਪਣਾ ਨਾਂ ਸੁਣਿਆ ਇਕ ਅਜਨਬੀ ਉਨ੍ਹਾਂ ਨੂੰ ਉਨ੍ਹਾਂ ਦੇ ਨਾਮ ਨਾਲ ਬੁਲਾ ਰਿਹਾ ਸੀ, ਇਨ੍ਹਾਂ ਨੇ ਮੁੜ ਕੇ ਦੇਖਿਆ। ਉਸ ਨੇ ਉਨ੍ਹਾਂ ਦੀ ਇਕ ਦੋਸਤ ਦਾ ਨਾਮ ਵੀ ਇਨ੍ਹਾਂ ਨੂੰ ਦਸਿਆ ਜੋ ਵਲੈਤ ਰਹਿੰਦੀ ਸੀ।

ਡਾਕਟਰ ਨੇ ਪੁਛਿਆ, "ਤੁਸੀਂ ਇਹ ਗੱਲਾਂ ਕਿਸ ਤਰ੍ਹਾਂ ਜਾਣਦੇ ਹੋ?"

ਉਹ ਕਹਿਣ ਲੱਗਾ, "ਤੁਸੀਂ ਇਸ ਤਰੀਕ ਨੂੰ ਜਨਮੇ ਸੀ, ਤੁਹਾਡੇ ਦਾਦੇ ਦੇ ਨਾਮ ਇਹ ਸੀ, ਫੇਰ ਉਸ ਨੇ ਉਹ ਗੱਲ ਦੱਸੀ ਜਿਹੜੀ ਸਿਵਾਏ ਡਾ. ਬੈਲਨਟਾਈਨ ਤੋਂ ਕਿਸੇ ਨੂੰ ਪਤਾ ਹੀ ਨਹੀਂ ਸੀ।

ਡਾ. ਨੇ ਸੋਚਿਆ ਇਹ ਉਹੋ ਹੀ ਹੈ ਜਿਸ ਲਈ ਮੈਂ ਭਾਰਤ ਆਇਆ ਹਾਂ।

ਉਹ ਕਹਿਣ ਲੱਗਾ, "ਮੈਨੂੰ ਪੰਜ ਡਾਲਰ ਦਿਓ, ਡਾ. ਬੈਲਨਟਾਈਨ ਨੇ ਦੇ ਦਿਤੇ।"

ਉਹ ਬੰਦਾ ਏਧਰ ਓਧਰ ਦੇਖ ਰਿਹਾ ਸੀ ਕਿ ਕੋਈ ਦੇਖ ਤਾਂ ਨਹੀਂ ਰਿਹਾ, ਕੋਈ ਪੁਲਿਸ ਵਾਲਾ ਤਾਂ ਨਹੀਂ ਦੇਖ ਰਿਹਾ, ਜੇ ਪੁਲਿਸ ਦੇਖ ਲੈਂਦੀ, ਉਸ ਨੇ ਉਦੋਂ ਹੀ ਉਸ ਨੂੰ ਫੜ ਲੈਣਾ ਸੀ, ਉਹ ਕਹਿਣ ਲੱਗਾ, "ਤੁਸੀਂ ਇਥੇ ਹੀ ਠਹਿਰੋ, ਮੈਂ ਹੁਣੇ ਹੀ ਆਇਆ, ਡਾ. ਉਥੇ ਅੱਧਾ ਘੰਟਾ ਇੰਤਜ਼ਾਰ ਕਰਦੇ ਰਹੇ ਕੋਈ ਉਥੇ ਮੁੜ ਕੇ ਨਹੀਂ ਆਇਆ।

ਡਾ. ਬੈਲਨਟਾਈਨ ਕਹਿਣ ਲੱਗੇ, "ਸਵਾਮੀ ਜੀ, ਉਹ ਬਹੁਤ ਵੱਡਾ ਆਦਮੀ ਸੀ।"

ਮੈਂ ਪੁਛਿਆ, "ਉਸ ਨੇ ਕੀ ਕੀਤਾ?"

ਉਸ ਨੇ ਉਤਰ ਦਿਤਾ, "ਉਸ ਨੇ ਮੇਰੀਆਂ ਸਾਰੀਆਂ ਜ਼ਾਤੀ ਗੱਲਾਂ ਦੱਸੀਆਂ, ਮੈਂ ਤਾਂ ਕੇਵਲ ਇਕ ਅਜਨਬੀ ਸੀ।"

ਮੈਂ ਉਤਰ ਦਿਤਾ, "ਤੁਹਾਨੂੰ ਇਹ ਸਾਰੀਆਂ ਗੱਲਾਂ ਪਤਾ ਸੀ ਨਾ?"

"ਹਾਂ"

ਫੇਰ ਉਸ ਨੇ ਕੀ ਵੱਡੀ ਗੱਲ ਕੀਤੀ, ਜੇ ਕਿਸੇ ਨੂੰ ਪਤਾ ਹੋਵੇ ਤੁਸੀਂ ਕੀ ਸੋਚ ਰਹੇ ਹੋ, ਉਸਦਾ ਪਤਾ ਲਗਾਣਾ ਕੋਈ ਔਖਾ ਨਹੀਂ, ਇਹੋ ਜਿਹਾ ਗਿਆਨ ਕਿਸੇ ਕਿਸਮ ਨਾਲ ਤੁਹਾਡਾ ਵਿਸਥਾਰ ਨਹੀਂ ਕਰਦਾ, ਇਹ ਗਿਆਨ ਤੁਹਾਨੂੰ ਥੋੜ੍ਹੀ ਦੇਰ ਲਈ ਹੈਰਾਨ ਕਰ ਸਕਦਾ ਹੈ, ਚੌਂਕਾਂ ਸਕਦਾ ਹੈ ਪਰ ਕਿਸੇ ਪ੍ਰਕਾਰ ਵੀ ਆਤਮ ਮਾਰਗ ਤੇ ਤੁਹਾਡੀ ਸਹਾਇਤਾ ਨਹੀਂ ਕਰ ਸਕਦਾ।

ਇਹੋ ਜਿਹੇ ਢਕਵਜੀ ਤੁਹਾਨੂੰ ਹਰ ਜਗ੍ਹਾ ਮਿਲ ਜਾਂਦੇ ਹਨ, ਬਹੁਤ ਵਾਰੀ ਉਨ੍ਹਾਂ ਨੇ ਸਾਧੂ ਦਾ ਰੂਪ ਹੀ ਧਾਰਨ ਕੀਤਾ ਹੁੰਦਾ ਹੈ, ਤੁਹਾਨੂੰ ਤੁਹਾਡਾ ਭਵਿੱਖ ਦਸਦੇ ਫਿਰਦੇ ਹਨ, ਉਹ ਇਹੋ ਜਿਹੇ ਟੋਟਕੇ ਤੁਹਾਨੂੰ ਆਕਰਸ਼ਿਤ ਕਰਨ ਲਈ ਸਿੱਖ ਲੈਂਦੇ ਹਨ ਅਤੇ ਆਪਣੀ ਰੋਜ਼ੀ ਰੋਟੀ ਕਮਾਉਂਦੇ ਰਹਿੰਦੇ ਹਨ, ਅਜਨਬੀ ਉਨ੍ਹਾਂ ਨੂੰ ਅਸਲੀ ਸਾਧੂ ਹੀ ਸਮਝ ਬੈਠਦੇ ਹਨ, ਇਹੋ ਜਿਹੇ ਮੁਸਾਫਰ ਅਜਨਬੀ ਕਦੇ ਵੀ

ਹੈ ਪਰ ਮੈਂ ਬੁੜ ਬੁੜ ਕਰਦਾ ਹੀ ਰਿਹਾ। ਉਹ ਬੀਬੀ ਮੈਨੂੰ ਆਪਣੇ ਘਰੋਂ ਕੱਢਣ ਨੂੰ ਫਿਰਦੀ ਰਹੀ, ਇਹ ਪਹਿਲੀ ਵਾਰੀ ਸੀ ਮੈਂ ਕਿਸੇ ਨੂੰ ਮਾਤਾ ਨਿਕਲੀ ਦੇਖੀ ਸੀ। ਉਸ ਬੱਚੇ ਦੇ ਸਾਰੇ ਸਰੀਰ ਤੇ ਗੜ੍ਹਮ ਬਣੇ ਪਏ ਸਨ, ਉਸ ਦੇ ਮੂੰਹ ਤੇ ਵੀ ਸਾਰੀ ਜਗ੍ਹਾ ਤੋਂ ਪਸ ਨਿਕਲ ਰਹੀ ਸੀ, ਮੇਰੇ ਗੁਰੂਦੇਵ ਕਹਿਣ ਲੱਗੇ, "ਚਿੰਤਾ ਨਾ ਕਰੋ ਤੁਹਾਡਾ ਬੱਚਾ ਦੋ ਮਿੰਟਾਂ ਵਿਚ ਅਰੋਗ ਹੋ ਜਾਵੇਗਾ। ਉਨ੍ਹਾਂ ਨੇ ਪਾਣੀ ਦਾ ਗਿਲਾਸ ਲਿਆ, ਮੰਜੇ ਦੇ ਚਾਰੋ ਪਾਸੇ ਤਿੰਨ ਚੱਕਰ ਲਗਾਏ ਤੇ ਪਾਣੀ ਪੀ ਲਿਆ, ਫੇਰ ਉਨ੍ਹਾਂ ਨੇ ਬੀਬੀ ਵਲ ਦੇਖ ਕੇ ਕਿਹਾ, ਚਿੰਤਾ ਨਾ ਕਰੋ, ਉਹ ਹੁਣ ਠੀਕ ਹੋ ਰਿਹਾ ਹੈ, ਹੈਰਾਨੀ ਦੀ ਗੱਲ ਹੈ ਉਹ ਗੜ੍ਹਮ ਸਾਰੇ ਬੈਠਣੇ ਸ਼ੁਰੂ ਹੋ ਗਏ ਪਰ ਮੈਨੂੰ ਬੜਾ ਦੁਖ ਹੋਇਆ ਜਦੋਂ ਉਹ ਗੁਰੂਦੇਵ ਦੇ ਸਰੀਰ ਤੇ ਬਣਨੇ ਸ਼ੁਰੂ ਹੋ ਗਏ। ਮੈਂ ਡਰ ਗਿਆ ਤੇ ਰੋਣ ਲਗ ਪਿਆ, ਉਨ੍ਹਾਂ ਨੇ ਬੜੇ ਧੀਰਜ ਨਾਲ ਕਿਹਾ, ਤੂੰ ਚਿੰਤਾ ਨਾ ਕਰ ਮੈਨੂੰ ਕੁਛ ਨਹੀਂ ਹੋਣ ਲੱਗਾ, ਦੋ ਮਿੰਟਾਂ ਵਿਚ ਬੱਚੇ ਦਾ ਚਿਹਰਾ ਠੀਕ ਹੋ ਗਿਆ ਅਸੀਂ ਉਥੋਂ ਆ ਗਏ, ਅਸੀਂ ਇਕ ਕੇਲੇ ਦੇ ਦਰਖਤ ਥੱਲੇ ਆ ਗਏ, ਛੇਤੀ ਹੀ ਗੁਰੂਦੇਵ ਦੇ ਮੂੰਹ ਤੋਂ ਉਹ ਗੜ੍ਹਮ ਹਟ ਕੇ ਦਰਖਤ ਤੇ ਨਿਕਲਣ ਲਗ ਪਏ, ਦਸ ਮਿੰਟ ਬਾਦ ਦਰਖਤ ਵੀ ਸਾਫ ਹੋ ਗਿਆ, ਜਦੋਂ ਮੈਂ ਦੇਖਿਆ ਗੁਰੂਦੇਵ ਠੀਕ ਹੋ ਗਏ ਮੈਂ ਰੋ ਪਿਆ ਤੇ ਉਨ੍ਹਾਂ ਨੂੰ ਘੁੱਟ ਕੇ ਜੱਫੀ ਪਾਈ।

ਮੁੜ ਕੇ ਇਸ ਤਰ੍ਹਾਂ ਨਾ ਕਰਨਾ, ਮੈਂ ਜੋਦੜੀ ਕੀਤੀ, ਤੁਸੀਂ ਮੈਨੂੰ ਬਿਲਕੁਲ ਚੰਗੇ ਨਹੀਂ ਲਗ ਰਹੇ ਸੀ ਮੈਨੂੰ ਤੁਹਾਡੇ ਕੋਲੋਂ ਡਰ ਲਗ ਰਿਹਾ ਸੀ, ਫੇਰ ਲੋਕੀ ਸਾਨੂੰ ਲੱਭਣ ਲਗ ਪਏ, ਮੈਂ ਪੁਛਿਆ ਕੀ ਅਸੀਂ ਕੁਛ ਮਾੜਾ ਕੀਤਾ ਹੈ?

ਉਹ ਕਹਿਣ ਲੱਗੇ, "ਨਹੀਂ, ਤੂੰ ਮੇਰੇ ਨਾਲ ਆ ਜਾ, ਉਨ੍ਹਾਂ ਨੇ ਮੇਰਾ ਹੱਥ ਫੜ ਲਿਆ ਅਸੀਂ ਫੇਰ ਗੰਗਾ ਦੇ ਕਿਨਾਰੇ ਚੱਲਣ ਲਗ ਪਏ। ਅੰਤ ਵਿਚ ਅਸੀਂ ਇਕ ਘਰ ਦੇ ਅੱਗੇ ਰੁਕੇ ਉਥੇ ਸਾਨੂੰ ਰੋਟੀ ਮਿਲੀ ਫੇਰ ਅਸੀਂ ਇਕ ਵਿਹੜੇ ਵਿਚ ਗਏ ਜਿਥੇ ਕੋਈ ਨਹੀਂ ਸੀ ਅਸੀਂ ਰੋਟੀ ਖਾਧੀ ਤੇ ਆਰਾਮ ਕੀਤਾ।

ਮਹਾਤਮਾ ਲੋਕਾਂ ਨੂੰ ਦੂਸਰੇ ਦੇ ਕਸ਼ਟ ਲੈਣ ਵਿਚ ਖੁਸ਼ੀ ਮਹਿਸੂਸ ਹੁੰਦੀ ਹੈ, ਆਮ ਬੰਦਾ ਇਹ ਗੱਲ ਨਹੀਂ ਸਮਝ ਸਕਦਾ, ਮਾਨਵ ਇਤਿਹਾਸ ਵਿਚ ਇਹੋ ਜਿਹੀਆਂ ਬਹੁਤ ਮਿਸਾਲਾਂ ਮਿਲ ਜਾਣਗੀਆਂ ਜਿਥੇ ਅਧਿਆਤਮ ਆਗੂਆਂ ਨੇ ਦੂਸਰਿਆਂ ਲਈ ਕਸ਼ਟ ਝੇਲੇ। ਇਹੋ ਜਿਹਾ ਮਹਾਤਮਾ ਮਹਾਂਪੁਰਖ ਆਪਣੇ ਆਪ ਵਿਚ ਇਕ ਮਿਸਾਲ ਬਣ ਜਾਇਆ ਕਰਦੇ ਹਨ ਅਤੇ ਦੂਸਰੇ ਉਨ੍ਹਾਂ ਦੇ ਪਦ ਚਿੰਨਾਂ ਤੇ ਚੱਲਣ ਦੀ ਕੋਸ਼ਿਸ਼ ਕਰਦੇ ਹਨ। ਜਦੋਂ ਇਕ ਦੀ ਚੇਤਨਤਾ ਵਿਸਤ੍ਰਿਤ ਰੂਪ ਲੈ ਕੇ ਬ੍ਰਹਿਮੰਡ ਚੇਤਨਤਾ ਬਣ ਜਾਂਦੀ ਹੈ, ਦੂਸਰਿਆਂ ਦੇ ਦੁੱਖ ਨੂੰ ਲੈ ਲੈਣਾ ਜਾਂ ਉਨ੍ਹਾਂ ਦਾ ਦੁਖ ਵੰਡ ਲੈਣਾ ਇਕ ਸੁਖੀ ਅਨੁਭਵ ਬਣ ਜਾਂਦਾ ਹੈ। ਉਨ੍ਹਾਂ ਲਈ ਇਹ ਕੋਈ ਦੁਖ ਨਹੀਂ ਹੁੰਦੇ, ਲੋਕੀ ਭਾਵੇਂ ਉਸ ਨੂੰ ਦੁਖ ਹੀ ਸਮਝਦੇ ਹਨ, ਦੁਖ ਉਦੋਂ ਤਕ ਹੀ ਹੈ ਜਦੋਂ ਤਕ ਤੁਸੀਂ ਆਪਣੀ ਚੇਤਨਾ ਸਮੇਟ ਕੇ ਰਖਦੇ ਹੋ, ਮਹਾਂਪੁਰਖ ਆਪਣੇ ਦੁਖ ਨੂੰ ਤਾਂ ਦੁਖ ਸਮਝਦੇ ਹੀ ਨਹੀਂ ਦੂਸਰਿਆਂ ਦੇ ਦੁਖ ਵਿਚ ਉਹ ਬਹੁਤ ਦੁਖੀ ਹੁੰਦੇ ਹਨ।

ਦੁਖ, ਸੁਖ ਵਿਪਰੀਤ ਹਨ, ਉਨ੍ਹਾਂ ਦਾ ਅਨੁਭਵ ਇੰਦ੍ਰੀਆਂ ਰਾਹੀਂ ਸੰਸਾਰ ਵਿਚ ਰਹਿੰਦਿਆਂ ਹੀ ਹੁੰਦਾ ਹੈ ਜਿਨ੍ਹਾਂ ਦੀ ਚੇਤਨਤਾ ਇੰਦ੍ਰੀਆਂ ਤੋਂ ਪਰ੍ਹੇ ਉਪਰ

# ਅਧਿਆਇ- ਗਿਆਰ੍ਹਵਾਂ

# ਅਰੋਗ ਹੋਣ ਦੀ ਸ਼ਕਤੀ

ਹੁਣ ਤਕ ਅਸੀਂ ਹਿਮਾਲੀਆ ਦੇ ਸੰਤਾਂ ਸੰਗ ਨਿਵਾਸ ਦੇ ਦਸ ਭਾਗ ਪੜ੍ਹ ਚੁਕੇ ਹਾਂ, ਜਿਸ ਵਿਚ ਸਵਾਮੀ ਜੀ ਨੇ ਵੱਖ-ਵੱਖ ਵਿਸ਼ਿਆਂ ਤੋਂ ਸਾਨੂੰ ਜਾਣੂੰ ਕਰਵਾਇਆ ਹੈ। ਹੁਣ ਅਸੀਂ ਗਿਆਰ੍ਹਵਾਂ ਭਾਗ ਪੜ੍ਹਨ ਜਾ ਰਹੇ ਹਾਂ ਇਸ ਵਿਚ ਸਵਾਮੀ ਜੀ ਸਾਨੂੰ ਅਰੋਗ ਹੋਣ ਦੀਆਂ ਸ਼ਕਤੀਆਂ ਬਾਰੇ ਜਾਣੂੰ ਕਰਵਾ ਰਹੇ ਹਨ। ਅਰੋਗ ਹੋਣ ਦੀ ਸ਼ਕਤੀ ਹਰ ਸਰੀਰ ਵਿਚ ਦਬੀ ਪਈ ਹੈ, ਲੋੜ ਹੈ ਉਸ ਨੂੰ ਪ੍ਰਗਟ ਕਰਨ ਦੀ, ਉਸ ਨੂੰ ਪ੍ਰਗਟ ਕਰਕੇ ਤੁਸੀਂ ਅਰੋਗ ਹੋ ਸਕਦੇ ਹੋ, ਪੂਰੀ ਤਰ੍ਹਾਂ ਨਿਸੁਆਰਥੀ ਮਨੁੱਖ ਕਿਸੇ ਨੂੰ ਵੀ ਅਰੋਗ ਕਰ ਸਕਦਾ ਹੈ। ਸਭ ਤੋਂ ਉੱਤਮ ਅਰੋਗ ਹੋਣਾ ਹੈ, ਸਾਰੇ ਸੰਤਾਪਾਂ ਤੋਂ ਛੁਟਕਾਰਾ ਪਾਉਣਾ।

## ਅਰੋਗ ਹੋਣ ਦੀ ਸ਼ਕਤੀ ਨਾਲ ਮੇਰਾ ਪਹਿਲਾ ਅਨੁਭਵ

ਮੈਂ ਬਾਰ੍ਹਾਂ ਸਾਲ ਦਾ ਸੀ, ਮੈਂ ਗੁਰੂਦੇਵ ਨਾਲ ਭਾਰਤ ਦੇ ਮੈਦਾਨ ਵਿਚ ਪੈਦਲ ਸਫਰ ਕਰ ਰਿਹਾ ਸੀ, ਅਸੀਂ ਈਟਾ ਦੇ ਸਟੇਸ਼ਨ ਤੇ ਰੁਕੇ, ਗੁਰੂਦੇਵ ਸਟੇਸ਼ਨ ਮਾਸਟਰ ਕੋਲ ਗਏ ਤੇ ਕਹਿਣ ਲੱਗੇ, "ਮੇਰਾ ਬੱਚਾ ਮੇਰੇ ਨਾਲ ਹੈ, ਉਸ ਨੂੰ ਭੁੱਖ ਲੱਗੀ ਹੈ, ਕ੍ਰਿਪਾ ਕਰਕੇ ਸਾਨੂੰ ਕੋਈ ਖਾਣ ਪੀਣ ਦੀ ਭੇਟ ਕਰੋ, ਸਟੇਸ਼ਨ ਮਾਸਟਰ ਘਰ ਗਿਆ ਜਦੋਂ ਉਹ ਘਰ ਪਹੁੰਚਿਆ ਉਸਦੀ ਪਤਨੀ ਰੋ ਰਹੀ ਸੀ ਤੇ ਕਹਿਣ ਲੱਗੀ ਤੁਹਾਨੂੰ ਪਤਾ ਹੈ, ਸਾਡਾ ਇਕੋ ਇਕ ਬੱਚਾ ਹੈ ਉਸ ਨੂੰ ਮਾਤਾ ਨਿਕਲ ਆਈ ਹੈ, ਤੁਹਾਨੂੰ ਸਾਧੂਆਂ ਨੂੰ ਰੋਟੀ ਪਾਣੀ ਦੇਣ ਦੀ ਫਿਕਰ ਕਿਸ ਤਰ੍ਹਾਂ ਹੋ ਸਕਦੀ ਹੈ? ਮੇਰਾ ਪੁੱਤਰ ਮਰ ਰਿਹਾ ਹੈ, ਤੁਸੀਂ ਇਥੋਂ ਜਾਓ, ਮੈਂ ਬਹੁਤ ਦੁਖੀ ਹਾਂ।

ਉਹ ਮੂੰਹ ਲਟਕਾ ਕੇ ਆ ਗਏ ਤੇ ਮਾਫੀ ਮੰਗੀ, "ਮੈਂ ਕੀ ਕਰ ਸਕਦਾ ਹਾਂ? ਮੇਰੀ ਪਤਨੀ ਕਹਿੰਦੀ ਹੈ ਜੇ ਉਹ ਸੱਚਮੁਚ ਸਵਾਮੀ ਹੈ, ਉਹ ਮੇਰੀ ਹਾਲਤ ਕਿਉਂ ਨਹੀਂ ਸਮਝਦੇ ਤੇ ਮੇਰੇ ਬੱਚੇ ਨੂੰ ਠੀਕ ਕਿਉਂ ਨਹੀਂ ਕਰਦੇ? ਕੀ ਮੇਰੇ ਪਤੀ ਦੀ ਹੋਸ਼ ਠਿਕਾਣੇ ਹੈ? ਸਾਡਾ ਇਕੋ ਇਕ ਬੱਚਾ ਮਰਨ ਕਿਨਾਰੇ ਪਿਆ ਹੈ, ਉਸ ਨੂੰ ਸਾਧੂ ਦੇ ਰੋਟੀ ਪਾਣੀ ਦੀ ਚਿੰਤਾ ਲੱਗੀ ਪਈ ਹੈ।

ਮੇਰੇ ਗੁਰੂਦੇਵ ਮੁਸਕਰਾਏ ਤੇ ਮੈਨੂੰ ਇਸ਼ਾਰਾ ਕੀਤਾ ਕਿ ਪਿਛੇ-ਪਿਛੇ ਆ ਜਾ ਉਹ ਸਟੇਸ਼ਨ ਮਾਸਟਰ ਦੇ ਘਰ ਚਲੇ ਗਏ, ਉਹ ਇਕ ਚਨੌਤੀ ਦੀ ਘੜੀ ਸੀ ਤੇ ਗੁਰੂਦੇਵ ਨੂੰ ਚਨੌਤੀ ਸਦਾ ਚੰਗੀ ਲਗਦੀ ਸੀ। ਮੈਂ ਬੁੜ ਬੁੜ ਕੀਤੀ ਤੇ ਕਿਹਾ ਮੈਨੂੰ ਹੁਣ ਭੁੱਖ ਲੱਗੀ ਹੈ, ਸਾਨੂੰ ਰੋਟੀ ਕਿਥੇ ਮਿਲੇਗੀ?

ਉਹ ਕਹਿਣ ਲੱਗੇ, "ਤੈਨੂੰ ਉਡੀਕਣਾ ਪਵੇਗਾ।"

ਇਹ ਮੇਰੀ ਆਮ ਸ਼ਿਕਾਇਤ ਸੀ, ਕਈ ਵਾਰੀ ਮੈਂ ਰੋ ਪੈਂਦਾ ਤੇ ਕਹਿੰਦਾ, "ਤੁਸੀਂ ਮੈਨੂੰ ਸਮੇਂ ਸਿਰ ਰੋਟੀ ਨਹੀਂ ਦਿੰਦੇ ਤੇ ਰੋਂਦੇ ਰੋਂਦੇ ਮੈਂ ਦੌੜ ਜਾਂਦਾ ਪਰ ਉਹ ਤਾਂ ਮੈਨੂੰ ਸਬਰ ਸਿਖਾ ਰਹੇ ਸਨ।

ਉਹ ਕਹਿਣ ਲੱਗੇ, "ਤੂੰ ਹਾਲੇ ਘਬਰਾਇਆ ਪਿਆ ਹੈਂ, ਪੰਜ ਮਿੰਟ ਠਹਿਰ ਤੇਰੀ ਘਬਰਾਹਟ ਹਟ ਜਾਵੇਗੀ। ਇਸ ਹਾਲਤ ਵਿਚ ਠਹਿਰਨਾ ਹੀ ਚੰਗਾ ਹੁੰਦਾ

ਰੋਕ ਹੀ ਲੈਂਦੇ ਸਨ ਤੇ ਬਿਠਾ ਲੈਂਦੇ ਸਨ, ਮੈਂ ਹਰਿਦਵਾਰ ਸਟੇਸ਼ਨ ਦੇ ਬਾਹਰ ਉਤਰ ਗਿਆ ਮੇਰੇ ਕੋਲ ਕੋਈ ਪੈਸਾ ਨਹੀਂ ਸੀ ਤੇ ਗੱਡੀ ਚੱਲਣ ਵਿਚ ਕੇਵਲ ਅੱਧਾ ਘੰਟਾ ਬਾਕੀ ਸੀ, ਮੈਂ ਆਪਣੀ ਘੜੀ ਵਲ ਦੇਖਿਆ ਤੇ ਸੋਚਿਆ ਹੁਣ ਇਸ ਨੂੰ ਹੀ ਵੇਚ ਕੇ ਟਿਕਟ ਲੈ ਲੈਂਦਾ ਹਾਂ, ਮੈਂ ਇਕ ਭਾਈ ਕੋਲ ਰੇਲਵੇ ਸਟੇਸ਼ਨ ਤੇ ਗਿਆ ਤੇ ਪੁਛਿਆ ਕਿ ਜੇ ਉਹ ਮੇਰੀ ਘੜੀ ਖਰੀਦ ਲੈਣ ਤਾਂ ਮੈਂ ਕਾਨ੍ਹਪੁਰ ਜਾਣ ਲਈ ਟਿਕਟ ਲੈ ਸਕਾਂ, ਮੈਨੂੰ ਬੜੀ ਹੈਰਾਨੀ ਹੋਈ ਜਦੋਂ ਉਹ ਕਹਿਣ ਲੱਗੇ, "ਮੇਰੇ ਪੁੱਤਰ ਨੇ ਮੇਰੇ ਨਾਲ ਆਉਣਾ ਸੀ ਉਹ ਆ ਨਹੀਂ ਸਕਿਆ, ਉਸ ਦਾ ਟਿਕਟ ਮੇਰੇ ਕੋਲ ਹੈ, ਕ੍ਰਿਪਾ ਕਰਕੇ ਤੁਸੀਂ ਲੈ ਲਓ, ਪੈਸੇ ਮੈਨੂੰ ਨਹੀਂ ਚਾਹੀਦੇ, ਨਾ ਹੀ ਤੁਹਾਡੀ ਘੜੀ ਚਾਹੀਦੀ ਹੈ।

ਮੈਂ ਗੱਡੀ ਵਿਚ ਬੈਠਿਆ ਤੇ ਇਕ ਬੀਬੀ ਨਾਲ ਮਿਲਾਪ ਹੋ ਗਿਆ ਜੋ ਕਿ ਡਾ. ਮਿਤਰਾ ਦੀ ਰਿਸ਼ਤੇਦਾਰ ਸੀ ਅਤੇ ਕਾਨ੍ਹਪੁਰ ਹੀ ਜਾ ਰਹੀ ਸੀ, ਉਸ ਨੇ ਮੇਰੇ ਬਾਰੇ ਤੇ ਗੁਰੂਦੇਵ ਬਾਰੇ ਡਾ. ਮਿਤਰਾ ਪਾਸੋਂ ਸੁਣਿਆ ਹੋਇਆ ਸੀ, ਉਨ੍ਹਾਂ ਨੇ ਮੈਨੂੰ ਕੁਝ ਖਾਣ ਨੂੰ ਦੇ ਦਿਤਾ, ਸਾਰੀ ਰਾਤ ਅਸੀਂ ਗੱਡੀ ਵਿਚ ਰਹੇ, ਸਵੇਰੇ ਗੱਡੀ ਕਾਨ੍ਹਪੁਰ ਪਹੁੰਚ ਗਈ, ਸਟੇਸ਼ਨ ਤੇ ਕੋਈ ਭੀੜ ਨਹੀਂ ਸੀ ਮੈਂ ਦੱਸ ਮਿੰਟ ਵਿਚ ਸਟੇਸ਼ਨ ਤੋਂ ਬਾਹਰ ਆ ਗਿਆ, ਬਾਹਰ ਨਿਕਲਿਆ ਤਾਂ ਮੈਨੂੰ ਇਕ ਸੱਜਣ ਮਿਲ ਗਏ ਜੋ ਮੈਨੂੰ ਚੰਗੀ ਤਰ੍ਹਾਂ ਜਾਣਦੇ ਸਨ ਉਨ੍ਹਾਂ ਨੇ ਨੇੜੇ ਹੀ ਕਾਰ ਖੜ੍ਹੀ ਕੀਤੀ ਹੋਈ ਸੀ ਉਹ ਜਿਸ ਨੂੰ ਲੈਣ ਆਏ ਸੀ ਉਹ ਆਏ ਨਹੀਂ ਸਨ, ਉਹ ਦਿੱਲੀ ਤੋਂ ਹੀ ਗੱਡੀ ਨਹੀਂ ਸਨ ਫੜ ਸਕੇ ਇਹ ਸੱਜਣ ਮੈਨੂੰ ਆਪਣੇ ਘਰ ਲੈ ਜਾਣਾ ਚਾਹੁੰਦੇ ਸਨ ਮੈਂ ਕਿਹਾ ਮੈਂ ਪਹਿਲਾਂ ਡਾ. ਮਿਤਰਾ ਦੇ ਘਰ ਜਾਣਾ ਹੈ।

ਜਦੋਂ ਮੈਂ ਡਾ. ਮਿਤਰਾ ਦੇ ਘਰ ਪਹੁੰਚਿਆ ਬੂਹਾ ਖੜਕਾਇਆ ਅੰਦਰ ਗਿਆ ਤਾਂ ਕੀ ਦੇਖਦਾ ਹਾਂ ਡਾ. ਮਿਤਰਾ ਨੂੰ ਤਿੰਨ ਡਾਕਟਰ ਬੈਠੇ ਦੇਖ ਰਹੇ ਹਨ, ਸ੍ਰੀ ਮਤੀ ਮਿਤਰਾ ਮੈਨੂੰ ਦੇਖ ਕੇ ਖੁਸ਼ ਹੋ ਗਏ ਤੇ ਕਹਿਣ ਲੱਗੇ, ਹੁਣ ਤੁਸੀਂ ਆ ਗਏ ਹੋ, ਮੈਂ ਆਪਣਾ ਪਤੀ ਤੁਹਾਡੇ ਹਵਾਲੇ ਕਰਦੀ ਹਾਂ। ਇਹ ਹੁੰਦੀ ਹੈ ਪੂਰਨ ਸ਼ਰਧਾ, ਪੂਰਨ ਵਿਸ਼ਵਾਸ਼ ਜਿਹੜਾ ਭਾਰਤ ਦੇ ਸਾਧੂ ਸੰਤਾਂ ਤੇ ਉਨ੍ਹਾਂ ਦੇ ਸ਼ਰਧਾਲੂ ਰਖਦੇ ਹਨ।

ਮੈਂ ਕਿਹਾ, "ਮੈਂ ਕੋਈ ਡਾਕਟਰ ਨਹੀਂ ਹਾਂ, ਮੈਂ ਤਾਂ ਇਨ੍ਹਾਂ ਨੂੰ ਦੇਖਣ ਹੀ ਆਇਆ ਹਾਂ।" ਮੈਂ ਡਾ. ਮਿਤਰਾ ਕੋਲ ਗਿਆ ਉਨ੍ਹਾਂ ਨੂੰ ਬੈਠਣ ਦੀ ਆਗਿਆ ਨਹੀਂ ਸੀ ਕਿਉਂਕਿ ਨਾਸਕਾ ਤੋਂ ਖ਼ੂਨ ਨਿਕਲ ਰਿਹਾ ਸੀ।

ਜਦੋਂ ਡਾ. ਮਿਤਰਾ ਨੇ ਮੈਨੂੰ ਦੇਖਿਆ ਪੁਛਣ ਲੱਗੇ, "ਗੁਰੂਦੇਵ ਕਿਸ ਤਰ੍ਹਾਂ ਹਨ?" ਮੈਂ ਉਨ੍ਹਾਂ ਦੀ ਗੱਲ੍ਹ ਤੇ ਪਿਆਰ ਭਰਿਆ ਹੱਥ ਫੇਰਿਆ ਥੋੜ੍ਹੀ ਦੇਰ ਬਾਦ ਨਾਸਕਾ ਵਿਚੋਂ ਖ਼ੂਨ ਆਉਣਾ ਬੰਦ ਹੋ ਗਿਆ। ਇਕ ਡਾਕਟਰ ਕਹਿਣ ਲੱਗੇ, "ਮੇਰੇ ਉਸ ਪਿਆਰ ਭਰੇ ਹੱਥ ਲਾਉਣ ਨਾਲ ਉਥੇ ਜਿਹੜਾ ਨਾੜੀ ਰਾਹੀਂ ਖ਼ੂਨ ਆ ਰਿਹਾ ਸੀ ਉਹ ਬੰਦ ਹੋ ਗਈ ਤੇ ਖ਼ੂਨ ਆਉਣਾ ਬੰਦ ਹੋ ਗਿਆ।"

ਪਹੁੰਚ ਚੁਕੀ ਹੈ ਉਹ ਇਨ੍ਹਾਂ ਵਿਪਰੀਤ ਤੋਂ ਉਪਰ ਉਠ ਚੁਕੇ ਹਨ। ਇਹੋ ਜਿਹੇ ਸਾਧਨ ਹਨ ਜਿਨ੍ਹਾਂ ਨਾਲ ਤੁਸੀਂ ਮਨ ਨੂੰ ਸਮੇਟ ਕੇ ਚੇਤਨਤਾ ਦੇ ਬਿੰਦੂ ਤੇ ਇਕਾਗਰ ਕਰ ਸਕਦੇ ਹੋ ਅਤੇ ਇਸ ਤਰ੍ਹਾਂ ਕਰਨ ਨਾਲ ਮਨ ਕੋਈ ਸੁਖ ਦੁਖ ਮਹਿਸੂਸ ਨਹੀਂ ਕਰਦਾ, ਇਹੋ ਜਿਹੇ ਮਨ ਵਿਚ ਇਕ ਪ੍ਰਬਲ ਇੱਛਾ ਪੈਦਾ ਹੋ ਸਕਦੀ ਹੈ ਜਿਹੜੀ ਅਰੋਗ ਕਰਨ ਲਈ ਵਰਤੀ ਜਾ ਸਕਦੀ ਹੈ। ਇਹੋ ਜਿਹੀਆਂ ਕਰਨ ਦੀਆਂ ਸ਼ਕਤੀਆਂ ਸਾਰੀਆਂ ਮਨੁੱਖ ਦੀ ਚੇਤਨਤਾ ਤੋਂ ਹੀ ਆਉਂਦੀਆਂ ਹਨ, ਜਿਸ ਵਕਤ ਅਰੋਗ ਕਰਨ ਵਾਲਾ ਉਸ ਸ਼ਕਤੀ ਬਾਰੇ ਸਤਰਕ ਹੋ ਜਾਂਦਾ ਹੈ, ਚੇਤਨ ਹੋ ਜਾਂਦਾ ਹੈ, ਉਹ ਕੁਦਰਤੀ ਸਰੋਤ ਬੰਦ ਹੋ ਜਾਂਦਾ ਹੈ। ਅਰੋਗ ਕਰਨ ਦੀ ਸ਼ਕਤੀ ਬੜੀ ਹੀ ਸੁਭਾਵਿਕ ਹੈ ਦੂਸਰਿਆਂ ਦੀ ਅਰੋਗਤਾ ਵੀ ਉਸੇ ਇੱਛਾ ਸ਼ਕਤੀ ਨਾਲ ਹੁੰਦੀ ਹੈ ਜਿਹੜੀ ਸੰਸਾਰਕ ਮਨ ਤੋਂ ਉਚੀ ਤੇ ਸੁੱਚੀ ਹੁੰਦੀ ਹੈ।

## ਗੁਰੂਦੇਵ ਨੇ ਮੈਨੂੰ ਕਿਸੇ ਨੂੰ ਅਰੋਗਤਾ ਦੇਣ ਲਈ ਭੇਜਿਆ

ਇਕ ਦਿਨ ਸਵੇਰੇ ਅਸੀਂ ਆਪਣੀ ਗੁਫਾ ਦੇ ਬਾਹਰ ਬੈਠੇ ਸੀ ਅਚਾਨਕ ਉਹ ਕਹਿਣ ਲੱਗੇ ਤੂੰ ਬੱਸ ਫੜਨੀ ਹੈ ਤੇ ਬੱਸ ਮਿਲੇਗੀ ਸੱਤ ਮੀਲ ਦੂਰ ਤੋਂ, ਸੋ ਤੂੰ ਹੁਣ ਛੇਤੀ ਕਰ। ਉਹ ਆਮ ਤੌਰ ਤੇ ਮੇਰੇ ਨਾਲ ਏਸ ਤਰ੍ਹਾਂ ਹੀ ਕਰਦੇ ਸਨ, ਅਚਾਨਕ ਮੈਨੂੰ ਜਾਣ ਲਈ ਕਹਿ ਦਿੰਦੇ ਸਨ, ਕਈ ਵਾਰੀ ਮੈਨੂੰ ਪਤਾ ਵੀ ਨਹੀਂ ਸੀ ਹੁੰਦਾ ਕਿਉਂ, ਬਹੁਤ ਵਾਰੀ ਮੈਨੂੰ ਉਥੇ ਜਾ ਕੇ ਹੀ ਪਤਾ ਲਗਦਾ ਸੀ ਮੈਨੂੰ ਕਿਉਂ ਭੇਜਿਆ ਗਿਆ ਹੈ। ਮੈਂ ਉਠਿਆ ਪਾਣੀ ਦਾ ਭਾਂਡਾ ਜੋ ਸਦਾ ਮੇਰੇ ਕੋਲ ਹੁੰਦਾ ਮੈਂ ਚੁਕਿਆ ਉਹ ਕਹਿਣ ਲੱਗੇ, "ਹਰਿਦਵਾਰ ਰੇਲ ਰੋਡ ਦੀ ਬੱਸ ਲੈ ਲਈ, ਟਿਕਟ ਤੈਨੂੰ ਮਿਲ ਜਾਏਗਾ, ਉਥੋਂ ਤੂੰ ਕਾਨ੍ਹਪੁਰ ਚਲਾ ਜਾਈਂ, ਡਾ. ਮਿਤਰਾ ਮੰਜੇ ਤੇ ਪਏ ਹਨ ਉਨ੍ਹਾਂ ਦੇ ਦਿਮਾਗ ਦੀ ਨਾੜੀ ਫਟ ਗਈ ਹੈ ਉਹ ਮੈਨੂੰ ਯਾਦ ਕਰ ਰਹੇ ਹਨ, ਉਨ੍ਹਾਂ ਦੀ ਸੱਜੀ ਨਾਸਿਕਾ 'ਚੋਂ ਬਰਾਬਰ ਖੂਨ ਜਾ ਰਿਹਾ ਹੈ, ਉਨ੍ਹਾਂ ਦੀ ਪਤਨੀ ਉਨ੍ਹਾਂ ਨੂੰ ਹਸਪਤਾਲ ਨਹੀਂ ਲੈ ਜਾਣ ਦੇ ਰਹੀ, ਉਨ੍ਹਾਂ ਦੇ ਜੀਜਾ ਜੀ ਡਾ. ਬਾਸੂ ਨੂੰ ਪਤਾ ਹੈ ਕਿ ਡਾ. ਮਿਤਰਾ ਦੇ ਦਿਮਾਗ ਦੀ ਨਾੜੀ ਫੱਟ ਗਈ ਹੈ, ਉਥੇ ਦਿਮਾਗ ਦਾ ਉਪਰੇਸ਼ਨ ਕਰਨ ਦੀ ਕੋਈ ਸਹੂਲਤ ਨਹੀਂ।

ਮੈਂ ਪੁਛਿਆ, "ਮੈਂ ਕੀ ਕਰਾਂਗਾ?"

ਕੇਵਲ ਪਿਆਰ ਭਰਿਆ ਹੱਥ ਉਸ ਦੀ ਗੱਲ੍ਹ ਤੇ ਫੇਰੀ ਆਪਣੇ ਆਪ ਨੂੰ ਅਰੋਗਤਾ ਬਖਸ਼ਣ ਵਾਲਾ ਨਾ ਸਮਝੀ, ਆਪਣੇ ਆਪ ਨੂੰ ਕੇਵਲ ਇਕ ਸਾਧਨ ਸਮਝੀ, ਮੈਂ ਉਸ ਨੂੰ ਤੇ ਉਸ ਦੀ ਪਤਨੀ ਨੂੰ ਵਾਦਾ ਕੀਤਾ ਹੋਇਆ ਹੈ ਕਿ ਮੈਂ ਸਦਾ ਉਨ੍ਹਾਂ ਦੀ ਸਹਾਇਤਾ ਕਰਾਂਗਾ, ਹੁਣ ਤੂੰ ਛੇਤੀ ਚਲਾ ਜਾ।

ਮੈਂ ਕਿਹਾ, "ਮੈਂ ਬੜਾ ਹੈਰਾਨ ਹਾਂ ਕਿਵੇਂ ਤੁਸੀਂ ਮੇਰੀ ਤਰਫੋਂ ਵਾਦੇ ਕਰ ਦਿੰਦੇ ਹੋ ਮੈਨੂੰ ਪਤਾ ਵੀ ਨਹੀਂ ਹੁੰਦਾ, ਮੈਂ ਐਨੇ ਲੰਬੇ ਸਫਰ ਤੇ ਜਾਣ ਲਈ ਹਿਚਕਿਚਾ ਰਿਹਾ ਸੀ ਪਰ ਮੈਂ ਗੁਰੂਦੇਵ ਦਾ ਹੁਕਮ ਤਾਂ ਨਹੀਂ ਟਾਲ ਸਕਦਾ ਸੀ, ਮੈਂ ਸੱਤ ਮੀਲ ਤੁਰ ਕੇ ਬੱਸ ਲੈਣ ਲਈ ਗਿਆ ਤੇ ਉਥੇ ਖੜ੍ਹਾ ਰਿਹਾ ਜਦੋਂ ਤਕ ਹਰਿਦਵਾਰ ਰਿਸ਼ੀਕੇਸ਼ ਦੀ ਬੱਸ ਨਹੀਂ ਆਈ। ਆਮ ਤੌਰ ਤੇ ਡਰਾਈਵਰ ਸਵਾਮੀ ਨੂੰ ਦੇਖ ਕੇ

ਪਾਰ ਕਰ ਜਾਂਦੇ ਹਨ।

ਮਨੁੱਖ ਕੋਲ ਅਰੋਗ ਹੋਣ ਦੀਆਂ ਸਾਰੀਆਂ ਸ਼ਕਤੀਆਂ ਹਨ ਪਰ ਉਹ ਇਨ੍ਹਾਂ ਨੂੰ ਵਰਤਣਾ ਨਹੀਂ ਜਾਣਦਾ, ਜਦੋਂ ਅਰੋਗ ਹੋਣ ਦੀ ਸ਼ਕਤੀ ਨਾਲ ਉਸ ਦਾ ਮਿਲਾਪ ਹੁੰਦਾ ਹੈ ਉਹ ਅਰੋਗ ਹੋ ਜਾਂਦਾ ਹੈ, ਸਾਰੀਆਂ ਸ਼ਕਤੀਆਂ ਉਸ ਵਾਹਿਗੁਰੂ ਦੀਆਂ ਹੀ ਹਨ, ਮਨੁੱਖ ਕੇਵਲ ਇਕ ਸਾਧਨ ਹੈ।

## ਅਰੋਗ ਹੋਣ ਦੇ ਆਧੁਨਿਕ ਤਰੀਕੇ

ਭੂਤਾਂ ਪ੍ਰੇਤਾਂ ਦਾ ਚੰਬੜਨਾ ਐਨਾ ਹੀ ਪੁਰਾਣਾ ਹੈ ਜਿੰਨਾਂ ਸਾਡਾ ਸਭਿਆਚਾਰ, ਅਜੇ ਵੀ ਅਸੀਂ ਸੁਣਦੇ ਹਾਂ ਕਿ ਉਸਨੂੰ ਭੂਤ ਚੰਬੜਿਆ ਹੋਇਆ ਹੈ, ਜਾਂ ਉਸ ਨੂੰ ਕੋਈ ਰੂਹ। ਇਹ ਗੱਲਾਂ ਆਮ ਹੀ ਹਨ। 1960 ਤੋਂ ਲੈ ਕੇ ਅੱਜ ਤਕ ਮੈਂ ਬਹੁਤ ਫਿਰਿਆ, ਬਹੁਤ ਸਾਰੇ ਦੇਸ਼ਾਂ ਵਿਚ ਗਿਆ ਹਾਂ, ਮੈਂ ਦੇਖਿਆ ਹੈ ਕਿ ਅਗਿਆਨੀ ਹੀ ਨਹੀਂ ਪੜ੍ਹੇ ਲਿਖੇ ਪ੍ਰਚਾਰਕ ਵੀ ਇਨ੍ਹਾਂ ਭੂਤਾਂ ਪ੍ਰੇਤਾਂ ਵਿਚ ਵਿਸ਼ਵਾਸ਼ ਰਖਦੇ ਹਨ ਪਰ ਇਹ ਭੂਤ ਚੰਬੜਨਾ ਇਹ ਕੇਵਲ ਇਕ ਮਾਨਸਿਕ ਅਸੰਤੁਲਨ ਹੈ ਇਹੋ ਜਹਿਆਂ ਨੂੰ ਪਾਠ ਪੂਜਾ ਅਤੇ ਹੋਰ ਰਵਾਇਤਾਂ ਨਾਲ ਠੀਕ ਕੀਤਾ ਜਾ ਸਕਦਾ ਹੈ। ਸੰਸਾਰ ਦੀਆਂ ਬਹੁਤ ਸਾਰੀਆਂ ਕੌਮਾਂ ਵਿਚ ਇਹੋ ਜਿਹੀਆਂ ਰਸਮਾਂ ਹਾਲੇ ਵੀ ਕੀਤੀਆਂ ਜਾਂਦੀਆਂ ਹਨ ਭਾਵੇਂ ਲੁਕ ਛੁਪ ਕੇ ਹੀ, ਬਹੁਤ ਸਾਰਿਆਂ ਹਾਲਾਤਾਂ ਵਿਚ ਇਹ ਦਬੀ ਹੋਈ ਲਿੰਗ ਵਾਸ਼ਨਾ ਹੀ ਹੁੰਦੀ ਹੈ, ਹੋਰ ਕਾਰਣ ਜਿਵੇਂ ਕੋਈ ਚੀਜ਼ ਜਾਂ ਕਿਸੇ ਦਾ ਖੁਸ ਜਾਣ ਦਾ ਡਰ, ਜਾਂ ਇਹ ਡਰ ਕਿ ਮੈਂ ਉਹ ਪ੍ਰਾਪਤ ਨਹੀਂ ਕਰ ਸਕਦਾ ਜੋ ਮੈਂ ਚਾਹੁੰਦਾ ਹਾਂ।

ਭਾਰਤ ਵਿਚ ਕਈ ਇਹੋ ਜਿਹੀਆਂ ਜਗ੍ਹਾਂ ਹਨ ਜਿਥੇ ਇਹੋ ਜਿਹੇ ਲੋਕਾਂ ਨੂੰ ਲਿਆਇਆ ਜਾਂਦਾ ਹੈ ਜਿਨ੍ਹਾਂ ਨੂੰ ਭੂਤਾਂ ਪ੍ਰੇਤਾਂ ਨੇ ਵਸ ਕੀਤਾ ਹੋਵੇ, ਚਿਕਤਿਸਕ ਬੜੇ ਹੀ ਘਟੀਆ ਤਰੀਕੇ ਵਰਤਦੇ, ਇਥੋਂ ਤਕ ਕਿ ਮਾਰਨਾ ਕੁਟਣ ਤਕ ਵੀ ਇਕ ਚਿਕਤਸਿਕ ਜਿਸ ਨੂੰ ਵਾਕਿਯਾ ਕਹਿੰਦੇ ਹਨ (**Vakya**) ਇਸ ਤਰ੍ਹਾਂ ਅੱਗੇ ਵਧਦਾ ਹੈ ਜਿਵੇਂ ਉਸ ਨੂੰ ਵੀ ਕਿਸੇ ਨੇ ਵਸ ਕੀਤਾ ਹੋਵੇ ਪਰ ਦੇਵਤਾ ਤੇ ਭੂਤ ਨੇ ਨਹੀਂ। ਕਈ ਵਾਰੀ ਬੜੀ ਇਕਾਗਰਤਾ ਨਾਲ ਚਲ ਰਹੇ ਸਾਰੇ ਇਸ ਚੱਕਰ ਵਿਚ ਵਾਕਿਯਾ ਬਲਦੀ ਅੱਗ ਵਿਚ ਵੀ ਛਲਾਂਗ ਮਾਰਦਾ ਹੈ ਕੇਵਲ ਇਹ ਦੱਸਣ ਲਈ ਕਿ ਉਹ ਕਿੰਨਾਂ ਸ਼ਕਤੀਸ਼ਾਲੀ ਹੈ, ਮੰਤਰ ਪੜ੍ਹਦਾ ਹੈ ਤੇ ਰੋਗੀ ਨੂੰ ਭੂਤ ਦੇ ਵਸ ਤੋਂ ਛੁਡਾਉਂਦਾ ਹੈ, ਇਹੋ ਜਿਹੇ ਬਹੁਤ ਲੋਕ ਹਿਮਾਲੀਆ ਵਿਚ ਇਥੇ ਉਥੇ ਮਿਲ ਜਾਣਗੇ।

ਥੋੜ੍ਹੇ ਸਾਲ ਹੋਏ ਡਾ. ਐਲਮਰ ਗਰੀਨ (**Dr. Elmer Green, Alyee Green**) ਤੇ ਉਨ੍ਹਾਂ ਦੇ ਹੋਰ ਸਾਥੀ ਮੈਨਿੰਜਰ ਸੰਸਥਾ (**Menninger Foundation**) ਤੋਂ ਇਕ ਬੜਾ ਹੀ ਖਾਸ ਕਿਸਮ ਦਾ ਯੰਤਰ ਲੈ ਕੇ ਆਏ ਸਨ, ਯੋਗੀਆਂ ਦੀ ਜਾਂਚ ਕਰਨ ਲਈ, ਉਹ ਰਿਸ਼ੀਕੇਸ਼ ਮੇਰੇ ਆਸ਼ਰਮ ਵੀ ਆਏ, ਮੇਰਾ ਆਸ਼ਰਮ ਬਿਲਕੁਲ ਗੰਗਾ ਦੇ ਕਿਨਾਰੇ ਹੈ, ਉਹ ਇਕ ਸਾਲ ਆਪਣੇ ਪ੍ਰੋਗਰਾਮ ਤੋਂ ਲੇਟ ਪਹੁੰਚੇ, ਉਨ੍ਹਾਂ ਯੋਗੀਆਂ ਨੂੰ ਤਾਂ ਨਹੀਂ ਮਿਲ ਸਕੇ ਜਿਹੜੇ ਪਹਿਲਾਂ ਆਏ

ਮੈਨੂੰ ਕੋਈ ਪਤਾ ਨਹੀਂ ਕਿ ਮੈਂ ਕੀ ਕੀਤਾ ਸੀ ਮੈਂ ਤਾਂ ਕੇਵਲ ਆਪਣੇ ਗੁਰੂਦੇਵ ਦਾ ਆਦੇਸ਼ ਹੀ ਮੰਨਿਆ ਸੀ। ਡਾ. ਮਿਤਰਾ ਦਾ ਇਕ ਦਮ ਠੀਕ ਹੋ ਜਾਣਾ ਸਾਰੇ ਸ਼ਹਿਰ ਵਿਚ ਫੈਲ ਗਿਆ, ਸੈਂਕੜੇ ਹੀ ਮਰੀਜ਼ ਮੈਨੂੰ ਲੱਭਣ ਲਗ ਪਏ ਮੈਂ ਉਥੋਂ ਤੁਰ ਪਿਆ ਅਤੇ ਹਰਿਦਵਾਰ ਪਹੁੰਚ ਗਿਆ, ਉਥੋਂ ਮੈਂ ਗੁਰੂਦੇਵ ਕੋਲ ਪਹੁੰਚਿਆ ਮੈਂ ਗੁਰੂਦੇਵ ਨੂੰ ਬੜੇ ਵਿਅੰਗ ਨਾਲ ਕਿਹਾ, ਮੈਨੂੰ ਪਤਾ ਲਗ ਗਿਆ ਹੈ ਕਿ ਖੂਨ ਕਿਵੇਂ ਬੰਦ ਕੀਤਾ ਜਾ ਸਕਦਾ ਹੈ।

ਉਹ ਮੇਰੇ ਤੇ ਬਹੁਤ ਹੱਸੇ ਤੇ ਕਹਿਣ ਲੱਗੇ, "ਜਿਸ ਡਾਕਟਰ ਨੇ ਇਹ ਤੈਨੂੰ ਦਸਿਆ ਹੈ ਉਹ ਕਾਫੀ ਅਣਜਾਣ ਹੈ ਕਈ ਤਰ੍ਹਾਂ ਦੇ ਅਤੇ ਕਈ ਪੱਧਰ ਦੇ ਦੁਖ ਹੁੰਦੇ ਹਨ ਪਰ ਅਗਿਆਨ ਸਾਰੇ ਦੁਖਾਂ ਦੀ ਮਾਂ ਹੈ।

ਬਹੁਤ ਵਾਰੀ ਮੈਨੂੰ ਅਚਾਨਕ ਜਾਣਾ ਪੈਂਦਾ, ਜੋ ਵੀ ਮੇਰੇ ਗੁਰੂਦੇਵ ਦਾ ਆਦੇਸ਼ ਹੁੰਦਾ ਉਸ ਅਨੁਸਾਰ ਨਾ ਮੈਨੂੰ ਆਪਣਾ ਟਿਕਾਣਾ ਪਤਾ ਹੁੰਦਾ ਨਾ ਹੀ ਉਦੇਸ਼। ਮੇਰੇ ਇਸ ਤਰ੍ਹਾਂ ਬਹੁਤ ਸਾਰੇ ਅਨੁਭਵ ਹਨ, ਮੈਂ ਇਸ ਨਤੀਜੇ ਤੇ ਪਹੁੰਚਿਆ ਮਹਾਤਮਾਵਾਂ ਦੇ, ਸਾਧੂਆਂ ਦੇ ਤਰੀਕੇ ਨਿਆਰੇ ਹੀ ਹੁੰਦੇ ਹਨ ਆਮ ਬੰਦਾ ਨਹੀਂ ਸਮਝ ਸਕਦਾ, ਮੈਂ ਜਿਸ ਤਰ੍ਹਾਂ ਉਹ ਕਹਿੰਦੇ ਉਸ ਤਰ੍ਹਾਂ ਕਰਦਾਂ, ਅਨੁਭਵ ਤੋਂ ਮੈਨੂੰ ਗਿਆਨ ਮਿਲਦਾ ਜਿਸਦਾ ਮਨ ਸ਼ਰਤ ਬੰਦ ਨਾ ਹੋਵੇ ਉਸ ਨੂੰ ਭੂਤ, ਭਵਿੱਖ, ਵਰਤਮਾਨ ਸਭ ਦਾ ਪਤਾ ਹੁੰਦਾ ਹੈ, ਇਨ੍ਹਾਂ ਸ਼ਰਤਾਂ ਨੂੰ ਸਮਾਂ, ਸਥਾਨ ਤੇ ਕਾਰਣ ਕਿਹਾ ਜਾਂਦਾ ਹੈ। ਆਮ ਇਨਸਾਨ ਇਨ੍ਹਾਂ ਦੀ ਤਹਿ ਤਕ ਨਹੀਂ ਪਹੁੰਚ ਸਕਦਾ ਪਰ ਮਹਾਂਪੁਰਖ ਅਵੱਸ਼ ਹੀ ਪਹੁੰਚ ਸਕਦੇ ਹਨ, ਆਮ ਬੰਦੇ ਵਾਸਤੇ ਇਹ ਵਿਗਿਆਨ ਸਮਝਣਾ ਔਖਾ ਹੈ, ਪਰ ਜਿਹੜੇ ਇਸ ਰਸਤੇ ਤੇ ਹਨ ਉਨ੍ਹਾਂ ਲਈ ਕੋਈ ਔਖਾ ਨਹੀਂ।

ਮੈਂ ਇਕ ਵਾਰੀ ਗੁਰੂਦੇਵ ਨੂੰ ਪੁਛਿਆ ਕਿ ਕੀ ਆਮ ਆਦਮੀ ਇਨ੍ਹਾਂ ਬੰਧਨਾਂ ਤੋਂ ਛੁਟਕਾਰਾ ਪਾ ਸਕਦਾ ਹੈ ਜਾਂ ਉਸ ਨੂੰ ਸਾਰੀ ਉਮਰ ਹਿਮਾਲੀਆ ਵਿਚ ਰਹਿ ਕੇ ਹੀ ਇਸ ਸ਼ਕਤੀ ਦਾ ਨਿਰਮਾਣ ਕਰਨਾ ਪੈਂਦਾ ਹੈ।

ਉਹ ਕਹਿਣ ਲੱਗੇ, "ਜੇ ਮਨੁੱਖ ਆਪਣੇ ਜੀਵਨ ਦਾ ਉਦੇਸ਼ ਯਾਦ ਰੱਖੇ ਅਤੇ ਆਪਣੇ ਸਾਰੇ ਕਰਮ ਉਸ ਉਦੇਸ਼ ਲਈ ਕਰੇ ਫੇਰ ਕੋਈ ਵੀ ਚੀਜ਼ ਅਸੰਭਵ ਨਹੀਂ ਰਹਿੰਦੀ। ਜਿਹੜੇ ਜੀਵਨ ਮਨੋਰਥ ਨਹੀਂ ਜਾਣਦੇ ਉਹ ਬੜੀ ਸੌਖੀ ਤਰ੍ਹਾਂ ਸੰਤਾਪ ਦੀਆਂ ਘੁੰਮਣ ਘੇਰੀਆਂ ਵਿਚ ਫਸ ਜਾਂਦੇ ਹਨ।

ਇਹ ਇਕ ਕਾਨੂੰਨ ਹੈ ਕਿ ਤੁਸੀਂ ਕਰਮ ਕੀਤੇ ਬਿਨਾਂ ਨਹੀਂ ਰਹਿ ਸਕਦੇ ਪਰ ਇਹ ਵੀ ਸੱਚ ਹੈ ਕਿ ਕਰਮ ਮਨੁੱਖ ਨੂੰ ਗੁਲਾਮ ਬਣਾ ਦਿੰਦੇ ਹਨ, ਜੇ ਕਰਮ ਸੁਚੱਜੀ ਤਰ੍ਹਾਂ ਨਿਸੁਆਰਥੀ ਹੋ ਕੇ ਕੀਤੇ ਜਾਣ ਫੇਰ ਕਰਮ ਬੰਧਨ ਨਹੀਂ ਬਣਦੇ, ਪਿਆਰ ਨਾਲ ਕੀਤੇ ਗਏ ਸਾਰੇ ਕਰਮ ਸੁਤੰਤਰਤਾ ਦੇ ਕਾਰਨ ਬਣ ਜਾਂਦੇ ਹਨ, ਕਰਮ ਕਰਨੇ ਬੜੇ ਹੀ ਅਵੱਸ਼ਕ ਹਨ ਉਸ ਤੋਂ ਬਹੁਤਾ ਜ਼ਰੂਰੀ ਹੈ ਪਿਆਰ, ਪਿਆਰ ਤੋਂ ਬਿਨਾਂ ਕੀਤਾ ਗਿਆ ਕਰਮ ਬੰਧਨ ਬਣ ਜਾਂਦਾ ਹੈ ਵਡਭਾਗੇ ਹਨ ਉਹ ਜਿਹੜੇ ਨਿਸੁਆਰਥੀ ਹੋ ਕੇ ਸੇਵਾ ਕਰਦੇ ਹਨ ਤੇ ਇਹ ਮ੍ਰਿਗ ਤ੍ਰਿਸ਼ਨਾ ਦਾ ਮਾਇਆ ਜਾਲ

ਨੇ ਲੋਹੇ ਦੀ ਖੂੰਟੀ ਅੱਗ ਵਿਚ ਰੱਖ ਕੇ ਲਾਲ ਕਰ ਲਈ, ਫੇਰ ਉਹ ਲਾਲ ਖੂੰਟੀ ਉਸ ਨੇ ਡਾਕਟਰ ਦੀ ਪੁੜਪੁੜੀ ਉਤੇ ਜਿਥੇ ਬੂਟੀ ਮਸਲ ਕੇ ਰੱਖੀ ਸੀ ਉਸ ਦੇ ਉਤੇ ਲਗਾ ਦਿਤੀ ਡਾਕਟਰ ਨੇ ਚੀਖ ਮਾਰੀ ਤੇ ਉਛਲਿਆ, ਮੈਂ ਵੀ ਹੈਰਾਨ ਹੋ ਗਿਆ, ਬੀਬੀ ਚੁਪ ਚਾਪ ਆਪਣੇ ਘਰ ਮੁੜ ਗਈ, ਡਾਕਟਰ ਦਾ ਸਿਰ ਦਰਦ ਬਿਲਕੁਲ ਠੀਕ ਹੋ ਚੁੱਕਾ ਸੀ।

ਇਹੋ ਜਿਹੇ ਇਲਾਜ ਆਮ ਤੌਰ ਤੇ ਪਿੰਡਾਂ ਵਿਚ ਕੀਤੇ ਜਾਂਦੇ ਹਨ। ਡਾਕਟਰ ਮੈਨੂੰ ਪੁੱਛਣ ਲੱਗਾ ਇਹ ਕਿਹੜੀ ਵਿਦਿਆ ਹੈ, ਵਿਗਿਆਨ ਹੈ, ਮੈਂ ਇਸ ਦੇ ਬਾਰੇ ਸਿਖਣਾ ਚਾਹੁੰਦਾ ਹਾਂ। ਮੈਂ ਉਸ ਨੂੰ ਬਹੁਤਾ ਉਤਸ਼ਾਹ ਨਹੀਂ ਦਿਤਾ, ਮੈਂ ਭਾਵੇਂ ਮੰਨਦਾ ਹਾਂ ਕਿ ਇਹੋ ਜਿਹੇ ਇਲਾਜ ਠੀਕ ਕਰ ਦਿੰਦੇ ਹਨ ਪਰ ਇਹ ਬਹੁਤੇ ਵਿਗਿਆਨਕ ਨਹੀਂ ਹਨ, ਇਹ ਵੀ ਜਾਣ ਲੈਣਾ ਬੜਾ ਔਖਾ ਹੈ ਕਿਹੜੇ ਠੀਕ ਹਨ, ਕਿਹੜੇ ਕੇਵਲ ਵਹਿਮ ਹਨ। ਡਾਕਟਰ ਨੇ ਭਾਵੇਂ ਬਹੁਤ ਕਿਹਾ ਅਤੇ ਫੇਰ ਉਹ ਗੜ੍ਹਵਾਲ ਚਲਾ ਗਿਆ ਜਿਥੇ ਉਸ ਨੇ ਪਹਾੜੀ ਵੈਦ ਭੈਰਵ ਦੱਤ ਕੋਲੋਂ ਸਿਖਿਆ ਉਨ੍ਹਾਂ ਨੂੰ 3000 ਤੋਂ ਵੱਧ ਕਿਸਮ ਦੀਆਂ ਬੂਟੀਆਂ ਦੀ ਪਛਾਣ ਸੀ। ਜਦੋਂ ਉਹ ਡਾਕਟਰ ਮੈਨੂੰ ਛੇ ਮਹੀਨੇ ਦੇ ਬਾਦ ਮਿਲਿਆ ਉਹ ਕਹਿਣ ਲੱਗਾ, ਮੈਂ ਹੁਣ ਦਸ ਸਕਦਾ ਹਾਂ ਕਿ ਉਹ ਇਲਾਜ ਕੀ ਸੀ ਜੋ ਉਸ ਬੀਬੀ ਨੇ ਮੇਰੇ ਤੇ ਕੀਤਾ ਸੀ। ਇਕ ਚੀਨੀ ਨੇ ਤਿੱਬਤਨ ਮੁਸਾਫਰਾਂ ਤੋਂ ਲਿਆਂਦਾ ਹੈ ਇਹ **acupuncture** ਹੈ। ਚਰਕ ਜੋ ਪੁਰਾਣਾ ਭਾਰਤੀ ਦਵਾਈਆਂ ਦਾ ਮਾਹਿਰ ਸੀ ਉਸ ਨੇ ਇਸ ਵਿਦਿਆ ਨੂੰ ਸੂਚੀ ਵਿਦਿਆ ਸੂਈ ਜਾਂ ਹਿੰਦੀ ਵਿਚ ਸੂਈਆਂ ਮਾਰਨ ਦਾ ਇਲਾਜ ਦਸਿਆ ਹੈ।

ਮੈਂ ਕਿਹਾ ਤੁਸੀਂ ਇਕ ਕਿਸਮ ਦੀ ਸਿਰ ਦਰਦ ਤੋਂ ਛੁਟਕਾਰਾ ਪਾਇਆ ਹੈ ਪਰ ਦੂਸਰੇ ਕਿਸਮ ਦੀ ਸਹੇੜ ਲਈ ਹੈ ਇਨ੍ਹਾਂ ਦੇਸੀ ਇਲਾਜਾਂ ਬਾਰੇ ਜਾਨਣ ਦੀ, ਪਿੰਡ ਦੇ ਲੋਕੀ ਬਹੁਤ ਕੁਝ ਜਾਣਦੇ ਤੇ ਵਰਤਦੇ ਹਨ ਪਰ ਚੰਗਾ ਇਹੋ ਹੀ ਹੈ ਅਸੀਂ ਵਰਤਣ ਤੋਂ ਪਹਿਲਾਂ ਜਾਣ ਲਈਏ ਸਮਝ ਲਈਏ, ਸਾਡਾ ਮਨ ਖੁਲ੍ਹਾ ਤੇ ਸਾਫ ਹੋਣਾ ਚਾਹੀਦਾ ਹੈ।

ਧਾਤੂ ਤੋਂ ਬਣੀਆਂ ਦਵਾਈਆਂ ਪੱਛਮ ਵਿਚ ਨਹੀਂ ਵਰਤੀਆ ਜਾਂਦੀਆਂ, ਭਾਵੇਂ ਸਾਡੇ ਕੋਲ ਦਵਾਈ ਬਣਾਉਣ ਦੇ ਸਾਰੇ ਤਰੀਕੇ ਹਨ, ਜਿਹੜੀਆਂ ਦਵਾਈਆਂ ਮਰੀਜ਼ਾਂ ਨੂੰ ਠੀਕ ਕਰ ਸਕਦੀਆਂ ਸਨ ਪਰ ਦਵਾਈਆਂ ਹਰ ਬਿਮਾਰੀ ਦਾ ਦਾਰੂ ਨਹੀਂ ਹੋ ਸਕਦੀਆਂ। ਆਯੁਰਵੈਦਿਕ ਤਰੀਕੇ ਵਿਚ ਬਹੁਤ ਸਾਰੀਆਂ ਜੜੀਆਂ ਬੂਟੀਆਂ ਵਰਤੀਆਂ ਜਾਂਦੀਆਂ ਹਨ ਹੋਰ ਵੀ ਕਈ ਤਰੀਕੇ ਹਨ, ਪਾਣੀ ਪੀਣਾ, ਗਰਮ ਭਾਫ ਦੇਣਾ, ਵੱਖ-ਵੱਖ ਰੰਗ ਵਰਤਣੇ ਧੁੱਪੇ ਬੈਠਣਾ, ਫਲਾਂ ਦਾ ਰਸ, ਫਲਾਂ ਸਬਜ਼ੀਆਂ ਹੋਰ ਬਹੁਤ ਕੁਝ ਇਹ ਆਯੁਰਵੈਦਿਕ ਤਰੀਕੇ ਦਾ ਅਧਾਰ ਹਨ, ਆਯੁਰਵੈਦਿਕ ਦੇ ਦੋ ਤਰੀਕੇ ਹਨ ਇਕ ਹੈ ਨੀਦਾਨਾ (**Nidana**) ਅਤੇ ਪਾਥਿਆ (**Pathya**) ਚਿਕਤਸਕ ਖਾਣ ਪੀਣ ਸੌਣ ਤੇ ਹਵਾ ਪਾਣੀ ਬਦਲਣ ਲਈ ਕਹਿੰਦੇ ਹਨ ਬਜਾਏ ਹਸਪਤਾਲਾਂ ਦੇ ਘੁਟੇ ਹਾਲਾਤਾਂ ਵਿਚ ਰੱਖਣ ਦੇ।

ਮੈਂ ਕਈ ਵਾਰੀ ਹੈਰਾਨ ਹੁੰਦਾ ਹਾਂ ਕਿ ਹਿਮਾਲੀਆ ਦੇ ਲੋਕੀ ਕਿਵੇਂ ਐਨੇ

ਸੀ ਤੇ ਆਪਣੇ ਉਤੇ ਤਜਰਬੇ ਕਰਾਉਣ ਲਈ ਤਿਆਰ ਵੀ ਸੀ। ਮੈਂ ਇਕ ਸਵਾਮੀ ਨੂੰ, ਜਿਸਦਾ ਨਾਮ ਹਰੀ ਸਿੰਘ ਸੀ, ਉਸ ਨੂੰ ਚੌਕੀਦਾਰ ਰੱਖਿਆ, ਨਾਲ ਹੀ ਉਹ ਆਪਣੇ ਉਤੇ ਤਜਰਬਾ ਕਰਾਉਣ ਲਈ ਵੀ ਤਿਆਰ ਸੀ। ਚਾਲੀ ਬੰਦੇ ਅਮਰੀਕਾ ਤੋਂ ਆ ਕੇ ਮੇਰੇ ਆਸ਼ਰਮ ਵਿਚ ਰਹਿ ਰਹੇ ਸਨ। ਉਹ ਆਪਣੇ ਨਾਲ ਫਿਲਮ ਬਣਾਉਣ ਵਾਲੇ ਵੀ ਲੈ ਕੇ ਆਏ ਸੀ। ਡਾ. ਗਰੀਨ ਦੀ ਪਾਰਟੀ ਨੇ ਫਿਲਮ ਲੈਣੀ ਸ਼ੁਰੂ ਕੀਤੀ। ਹਰੀ ਸਿੰਘ ਨੇ ਇਕ ਬਲੇਡ ਅੱਗ ਵਿਚ ਪਾਇਆ ਜਦੋਂ ਉਹ ਲਾਲ ਸੁਰਖ ਹੋ ਗਿਆ ਉਸ ਨੇ ਉਹ ਕੱਢ ਕੇ ਆਪਣੀ ਜੀਭ ਤੇ ਰੱਖ ਲਿਆ, ਬਿਲਕੁਲ ਉਸੇ ਤਰ੍ਹਾਂ ਦੀ ਆਵਾਜ਼ ਵੀ ਆਈ ਜਿਵੇਂ ਭਖਦੇ ਤਵੇ ਤੇ ਪਾਣੀ ਦੀਆਂ ਛਿਟਾ ਪਾ ਦੇਓ, ਪਰ ਉਸਦੀ ਜੀਭ ਨੂੰ ਕੁਝ ਨਹੀਂ ਹੋਇਆ। ਨਾ ਉਸ ਦੀ ਜੀਭ ਸੜੀ, ਨਾ ਹੀ ਕੋਈ ਦਾਗ ਪਿਆ। ਇਹੋ ਜਿਹੇ ਕਈ ਤਮਾਸ਼ੇ ਆਮ ਤੌਰ ਤੇ ਕਈ ਲੋਕੀ ਕਰਦੇ ਹਨ ਪਰ ਉਹ ਯੋਗੀ ਨਹੀਂ ਹੁੰਦੇ। ਪਰ ਲੋਕ ਉਨ੍ਹਾਂ ਨੂੰ ਯੋਗੀ ਸਮਝਦੇ ਹਨ। ਬਹੁਤ ਵਾਰੀ ਬਾਹਰ ਦੇ ਲੋਕੀ ਜਗਿਆਸਾ ਲੈ ਕੇ ਆਉਂਦੇ ਹਨ ਤੇ ਹਿਮਾਲੀਆ ਦੀ ਤਰਾਈ ਤੇ ਇਹੋ ਜਿਹੇ ਤਮਾਸ਼ਬੀਨਾਂ ਨੂੰ ਲੱਭਦੇ ਹਨ, ਇਹ ਘਟਨਾ ਆਮ ਹਨ ਤੇ ਠੀਕ ਵੀ ਪਰ ਇਹ ਯੋਗ ਦਾ ਭਾਗ ਨਹੀਂ, ਨਾ ਹੀ ਯੋਗ ਦੇ ਸਕੂਲ ਵਿਚ ਸਿਖਾਈਆਂ ਜਾਂਦੀਆਂ ਹਨ।

ਇਕ ਵਾਰੀ 1945 ਵਿਚ ਇਕ ਦਿਮਾਗ ਦਾ ਡਾਕਟਰ ਆਸਟਰੇਲੀਆ ਤੋਂ ਆਇਆ ਸੀ ਉਹ ਮੇਰੇ ਪਹਾੜ ਦੇ ਘਰ ਵਿਚ ਆਇਆ, ਮੇਰੇ ਨਾਲ ਦਸ ਦਿਨ ਰਿਹਾ ਵੀ, ਉਨ੍ਹਾਂ ਦਿਨਾਂ ਵਿਚ ਕੋਈ-ਕੋਈ ਹਸਪਤਾਲ ਤੇ ਡਿਸਪੈਂਸਰੀਆਂ ਸਨ ਹੁਣ ਭਾਵੇਂ ਭਾਰਤੀ ਸਰਕਾਰ ਕਈ ਸਿਹਤ ਕੇਂਦਰ ਤੇ ਹਸਪਤਾਲ ਖੋਲ੍ਹ ਰਹੀ ਹੈ, ਜਿਥੇ ਛੋਟੀਆਂ ਬੀਮਾਰੀਆਂ ਦੇ ਇਲਾਜ ਹੋ ਸਕਣ, ਮੈਂ ਸੋਚਿਆ ਇਹ ਡਾਕਟਰ ਪਿੰਡ ਦੇ ਬੰਦਿਆਂ ਨੂੰ ਅਰੋਗ ਕਰਨ ਵਿਚ ਕੋਈ ਸਹਾਇਤਾ ਕਰੇਗਾ ਕੋਈ ਦਵਾਈਆਂ ਦਸੇਗਾ। ਉਹ ਹਿਮਾਲੀਆ ਇਸ ਕਰਕੇ ਆਇਆ ਸੀ ਇਕ ਤਾਂ ਮੈਨੂੰ ਮਿਲਣ, ਦੂਸਰਾ ਆਪਣੇ ਪੁਰਾਣੇ ਸਿਰ ਦਰਦ ਤੋਂ ਛੁਟਕਾਰਾ ਪਾਉਣ। ਐਨੀ ਸਿਰ ਦਰਦ ਸੀ ਕਿ ਉਸ ਦਾ ਜੀਣਾ ਔਖਾ ਹੋਇਆ ਪਿਆ ਸੀ। ਉਹ ਭਾਵੇਂ ਆਪ ਵੀ ਡਾਕਟਰ ਸੀ, ਦੂਸਰੇ ਡਾਕਟਰਾਂ ਨੇ ਉਸ ਦਾ ਮੁਆਇਨਾਂ ਕੀਤਾ ਸੀ ਪਰ ਸਿਰ ਦਰਦ ਦਾ ਕਾਰਣ ਕੋਈ ਨਹੀਂ ਸੀ ਲੱਭ ਸਕਿਆ, ਨਾ ਕੋਈ ਸਿਰ ਦਰਦ ਦਾ ਇਲਾਜ ਕਰ ਸਕਿਆ ਸੀ।

ਇਕ ਬੁੱਢੀ ਔਰਤ ਜੋ ਮੇਰੇ ਲਈ ਦੁੱਧ ਲੈ ਕੇ ਆਇਆ ਕਰਦੀ ਸੀ ਉਸ ਨੂੰ ਮੇਰੇ ਕਮਰੇ ਵਿਚ ਦੇਖ ਕੇ ਹਸ ਪਈ ਕਹਿਣ ਲੱਗੀ, "ਇਹ ਡਾਕਟਰ ਹੈ?" ਜੇ ਤੁਸੀਂ ਆਗਿਆ ਦਿਓ ਤਾਂ ਮੈਂ ਦੋ ਮਿੰਟਾਂ ਵਿਚ ਇਸ ਦਾ ਸਿਰ ਦਰਦ ਦੂਰ ਕਰ ਸਕਦੀ ਹਾਂ। ਮੈਂ ਕਿਹਾ, "ਜ਼ਰੂਰ" ਉਹ ਇਕ ਬੂਟੀ ਲੈ ਕੇ ਆਈ ਉਹ ਪਹਾੜ ਵਿਚ ਆਮ ਵਰਤੀ ਜਾਂਦੀ ਹੈ ਉਸ ਵਿਚੋਂ ਅੱਗ ਪੈਦਾ ਕੀਤੀ ਜਾਂਦੀ ਹੈ ਚਟਾਨਾਂ ਦੇ ਟਕਰਾਉਣ ਨਾਲ ਜਦੋਂ ਅੱਗ ਨਿਕਲਦੀ ਹੈ ਉਸ ਵਿਚ ਉਹ ਬੂਟੀ ਪੈਦਾ ਹੁੰਦੀ ਹੈ। ਉਸ ਨੇ ਉਸ ਬੂਟੀ ਨੂੰ ਮਚੋੜਿਆ ਤੇ ਥੋੜ੍ਹੀ ਜਿਹੀ ਡਾਕਟਰ ਦੀ ਪੁੜਪੁੜੀ ਉਤੇ ਰੱਖ ਦਿਤੀ ਤੇ ਕਹਿਣ ਲੱਗੀ, "ਵਿਸ਼ਵਾਸ਼ ਰੱਖੋ ਤੁਹਾਡਾ ਸਿਰ ਦਰਦ ਸਦਾ ਲਈ ਖਤਮ ਹੋ ਜਾਵੇਗਾ, ਲੇਟ ਜਾਓ, ਜਦੋਂ ਉਹ ਲੇਟਿਆ ਉਸ

ਕਿਸ ਤਰ੍ਹਾਂ ਹੋ ਸਕਦਾ ਹੈ ਕਿ ਤੁਹਾਡੇ ਭਰਾ ਨੂੰ ਮਰਨ ਲਈ ਇਹੋ ਜਿਹੀ ਪਵਿੱਤਰ ਥਾਂ ਮਿਲ ਜਾਏ। ਇਹ ਨਹੀਂ ਹੋ ਸਕਦਾ? ਉਹ ਮਰਨ ਨਹੀਂ ਲੱਗਾ, ਜਾਹ ਮੈਨੂੰ ਤੰਗ ਨਾ ਕਰ। ਮੈਂ ਸਵੇਰੇ ਉਠਿਆ, ਦੇਖਿਆ ਜੈਪੁਰੀਆ ਦਾ ਭਰਾ ਬਿਲਕੁਲ ਠੀਕ ਸੀ, ਮੇਰੇ ਇਹ ਸ਼ਬਦ ਇਕ ਮਖੌਲ ਹੀ ਬਣ ਗਿਆ, ਜੇ ਪਵਿੱਤਰ ਆਤਮਾਵਾਂ ਸਾਧੂ ਸੰਤਾਂ ਦਾ ਇਹ ਭਾਗ ਨਹੀਂ ਕਿ ਉਹ ਬਦਰੀਨਾਥ ਵਰਗੀ ਜਗ੍ਹਾ ਤੇ ਆ ਕੇ ਪ੍ਰਾਣ ਤਿਆਗਣ ਤਾਂ ਇਕ ਵਪਾਰੀ ਕਿਸ ਤਰ੍ਹਾਂ ਐਨਾ ਵਡਭਾਗਾ ਹੋ ਸਕਦਾ ਹੈ ਕਿ ਉਹ ਆਪਣੇ ਪ੍ਰਾਣ ਇਥੇ ਤਿਆਗੇ ਐਨੀ ਸ਼ਾਂਤੀ ਭਰੀ ਮੌਤ ਉਸ ਨੂੰ ਕਿਸ ਤਰ੍ਹਾਂ ਨਸੀਬ ਹੋ ਸਕਦੀ ਹੈ, ਇਹ ਨਹੀਂ ਹੋ ਸਕਦਾ।"

ਦੂਸਰੇ ਦਿਨ ਸਵੇਰੇ ਸਾਰੇ ਮੰਦਰ ਗਏ। ਆਸ ਪਾਸ ਜਿੰਨੇ ਸਵਾਮੀ ਰਹਿੰਦੇ ਸੀ ਉਨ੍ਹਾਂ ਨੂੰ ਮਿਲੇ, ਸ਼ਾਮ ਦੇ ਪੰਜ ਵਜੇ ਮੈਨੂੰ ਦਸਿਆ ਗਿਆ ਸ੍ਰੀ ਮਤੀ ਜੈਪੁਰੀਆ ਨੂੰ ਖੂਨ ਦੇ ਮਰੋੜ ਲੱਗੇ ਹੋਏ ਹਨ, ਉਹ ਬਹੁਤ ਛੋਟੇ ਕੱਦ ਦੇ, ਬੜੀ ਪਿਆਰੀ ਬੀਬੀ ਸੀ, ਉਹ ਸਦਾ ਹੀ ਮੇਰੇ ਅਰਾਮ ਦਾ ਧਿਆਨ ਰੱਖਦੀ ਸੀ, ਮੈਂ ਉਸ ਨੂੰ ਮਾਂ ਕਹਿੰਦਾ ਸੀ। ਮੈਨੂੰ ਦੁਖ ਹੋਇਆ, ਮੈਂ ਦੌੜਿਆ-ਦੌੜਿਆ ਦੇਖਣ ਗਿਆ, ਉਸ ਦਾ ਚਿਹਰਾ ਪੀਲਾ ਪੈ ਚੁਕਾ ਸੀ, ਉਹ ਐਨਾ ਥੱਕ ਚੁਕੀ ਸੀ ਕਿ ਮਸਾਂ ਹੀ ਬੋਲ ਸਕਦੀ ਸੀ ਉਸ ਦੇ ਦੋਨੋਂ ਪੁੱਤਰ ਉਸ ਕੋਲ ਬੈਠੇ ਸਨ ਪਰ ਉਨ੍ਹਾਂ ਨੂੰ ਇਹ ਨਹੀਂ ਸੀ ਪਤਾ ਕਿ ਉਹ ਬਚ ਜਾਏਗੀ, ਡਾਕਟਰਾਂ ਨੇ ਦਵਾਈਆਂ ਦਿਤੀਆਂ ਪਰ ਕੋਈ ਅਸਰ ਹੀ ਨਹੀਂ ਹੋਇਆ। ਉਸ ਦਾ ਸਾਹ ਉਖੜਿਆ ਹੋਇਆ ਸੀ, ਡਾਕਟਰ ਜਵਾਬ ਦੇ ਚੁੱਕੇ ਸੀ, ਮੈਂ ਆਪਣਾ ਹੱਥ ਉਸ ਦੇ ਮੱਥੇ ਉਤੇ ਰੱਖ ਦਿਤਾ, ਬੜੀ ਸਹਾਨੂਭੂਤੀ ਹਮਦਰਦੀ ਕੀਤੀ। ਮੈਨੂੰ ਸਮਝ ਨਹੀਂ ਆ ਰਿਹਾ ਸੀ ਕਿ ਮੈਂ ਕੀ ਕਰਾਂ, ਇਕ ਦਮ ਮੈਂ ਦੇਖਿਆ, ਇਕ ਉਚਾ ਲੰਮਾ ਸਵਾਮੀ ਮੈਨੂੰ ਆਵਾਜ਼ਾਂ ਦੇ ਰਿਹਾ ਸੀ। ਸੋ ਮੇਰਾ ਧਿਆਨ ਉਖੜ ਗਿਆ, ਉਹ ਪੁਛਣ ਲੱਗਾ ਕਿਥੇ ਹੈ ਡਾਕਟਰ? ਡਾਕਟਰ ਸਾਮ੍ਹਣੇ ਆ ਗਿਆ, ਤੁਹਾਡੀਆਂ ਦਵਾਈਆਂ ਬਸ ਐਨਾ ਹੀ ਕਰ ਸਕਦੀਆਂ ਹਨ? ਤੁਸੀਂ ਤਾਂ ਦਵਾਈ ਦੇ ਦੇ ਲੋਕਾਂ ਨੂੰ ਮਾਰ ਰਹੇ ਹੋ, ਕਿੰਨਾਂ ਘਟੀਆ ਗਿਆਨ ਹੈ ਤੁਹਾਡਾ।

ਡਾਕਟਰ ਗੁੱਸੇ ਵਿਚ ਆ ਕੇ ਕਹਿਣ ਲੱਗੇ, ਕਿਸੇ ਤਰ੍ਹਾਂ ਤੁਸੀਂ ਦੋ ਸਵਾਮੀ ਇਨ੍ਹਾਂ ਨੂੰ ਠੀਕ ਨਹੀਂ ਕਰ ਸਕਦੇ? ਮੈਂ ਮੰਨਦਾਂ ਮੈਂ ਹਾਰ ਗਿਆ, ਦੂਸਰੇ ਡਾਕਟਰ ਵੀ ਹਾਰ ਗਏ।

ਜੈਪੁਰੀਆ ਆਪਣੀ ਪਤਨੀ ਨੂੰ ਬਹੁਤ ਪਿਆਰ ਕਰਦੇ ਸਨ। ਉਹ ਕਮਰੇ ਦੇ ਇਕ ਕੋਨੇ ਵਿਚ ਖੜ੍ਹੇ ਸਨ, ਪੁੱਤਰ ਤੇ ਜਵਾਈ ਵੀ ਰੋ ਰਹੇ ਸਨ। ਮੈਂ ਦੇਖਿਆ ਉਹ ਨੌਜਵਾਨ ਸਵਾਮੀ ਹੱਸੇ ਤੇ ਕਹਿਣ ਲੱਗੇ, ਕੋਈ ਫੁੱਲ ਹੈ, ਇਥੇ ਲੋਕੀ ਮੰਦਰ ਫੁੱਲ ਚੜ੍ਹਾਉਂਦੇ ਹਨ, ਇਕ ਬੰਦਾ ਲਾਲ ਗੁਲਾਬ ਲੈ ਆਇਆ, ਸਵਾਮੀ ਨੇ ਸ੍ਰੀ ਮਤੀ ਜੈ ਪੁਰੀਆ ਨੂੰ ਕਿਹਾ, ਉਠ ਕੇ ਬੈਠੋ, ਉਨ੍ਹਾਂ ਨੇ ਉਸ ਨੂੰ ਬਾਂਹ ਤੋਂ ਖਿਚਿਆ ਤੇ ਬੈਠਾਇਆ ਤੇ ਪਾਣੀ ਵਿਚ ਗੁਲਾਬ ਦੀਆਂ ਪੱਤੀਆਂ ਪਾ ਕੇ ਉਨ੍ਹਾਂ ਦੇ ਮੂੰਹ ਵਿਚ ਉਲਟਾ ਦਿਤਾ, ਨਾਲ ਕੁਝ ਮੰਤਰ ਪੜ੍ਹਿਆ। ਜੋ ਕਿਸੇ ਦੀ ਸਮਝ ਨਹੀਂ ਆਇਆ। ਫੇਰ ਉਨ੍ਹਾਂ ਨੇ ਉਸ ਨੂੰ ਬਿਸਤਰੇ ਤੇ ਲਿਟਾ ਦਿਤਾ, ਉਤੇ ਕੰਬਲ ਦੇ ਦਿਤਾ, ਸਾਰਿਆਂ ਨੂੰ ਕਿਹਾ, ਕਮਰੇ 'ਚੋਂ ਬਾਹਰ ਨਿਕਲ ਜਾਓ ਤੇ ਕਹਿਣ ਲੱਗੇ, "ਇਨ੍ਹਾਂ ਨੂੰ ਹੁਣ ਬੜੀ ਗੂੜ੍ਹੀ ਨੀਂਦ ਆ ਜਾਣੀ ਹੈ।"

ਰਿਸ਼ਟ ਪੁਸ਼ਟ ਰਹਿੰਦੇ ਹਨ, ਲੰਬੀ ਆਯੂ ਭੋਗਦੇ ਹਨ, ਭਾਵੇਂ ਅਜੋਕੀਆਂ ਕੋਈ ਸੁਵਿਧਾ ਉਨ੍ਹਾਂ ਕੋਲ ਉਪਲਬਧ ਨਹੀਂ ਹਨ ਬਹੁਤ ਸਾਰੀਆਂ ਇਹੋ ਜਿਹੀਆਂ ਬੀਮਾਰੀਆਂ ਹਨ ਜਿਨ੍ਹਾਂ ਦਾ ਡਾਕਟਰਾਂ ਕੋਲ ਕੋਈ ਇਲਾਜ ਨਹੀਂ ਪਰ ਇਹ ਪਹਾੜੀ ਲੋਕਾਂ ਨੂੰ ਹੁੰਦੀਆਂ ਵੀ ਨਹੀਂ ਸ਼ਾਇਦ ਤਾਜ਼ਾ ਖਾਣਾ ਤਾਜ਼ੀ ਹਵਾ, ਸਭ ਤੋਂ ਵੱਧ ਆਪਣੀ ਖੁਲ੍ਹੀ ਸੋਚ ਕੋਈ ਚਿੰਤਾ ਨਹੀਂ ਇਹ ਹੀ ਉਨ੍ਹਾਂ ਦੀ ਅੱਛੀ ਸਿਹਤ ਦਾ ਕਾਰਣ ਹਨ। ਲੱਖਾਂ ਲੋਕੀ ਜਿਹੜੇ ਮਨੋ ਸਰੀਰਕ ਰੋਗਾਂ ਨਾਲ ਗ੍ਰਸੇ ਪਏ ਹਨ ਉਨ੍ਹਾਂ ਨੂੰ ਠੀਕ ਖੁਰਾਕ, ਜੂਸ, ਨਿਸਲ ਹੋਣ ਦੇ ਤਰੀਕਿਆਂ ਨਾਲ, ਸਾਹ ਠੀਕ ਲੈਣ ਦੇ ਤਰੀਕਿਆਂ ਨਾਲ ਅਤੇ ਧਿਆਨ ਲਗਾਉਣ ਨਾਲ ਠੀਕ ਕੀਤਾ ਜਾ ਸਕਦਾ ਹੈ। ਪਰਹੇਜ਼ ਤੇ ਇਲਾਜ ਦੇ ਦੂਸਰਿਆਂ ਤਰੀਕਿਆਂ ਨੂੰ ਲਾਂਭੇ ਨਹੀਂ ਕਰਨਾ ਚਾਹੀਦਾ।

## ਹਿਮਾਲੀਆ ਦੇ ਆਸ਼ਰਮ ਵਿਚ ਚਿਕਿਤਸਾ

ਕੁਝ ਕੁ ਵਪਾਰੀ ਤੇ ਹੋਰ ਲੋਕਾਂ ਨੇ ਜਿਸ ਵਿਚ ਡਾਕਟਰ ਵੀ ਸਨ ਫੈਸਲਾ ਕੀਤਾ ਕਿ ਬਦਰੀਨਾਥ ਦੇਖਿਆ ਜਾਵੇ। ਸ੍ਰੀ ਜੈ ਪੁਰੀਆ ਕਾਨ੍ਹਪੁਰ ਦੇ ਮੰਨੇ ਹੋਏ ਵਪਾਰੀ ਨੇ। ਇਸ ਨੇ ਸਭ ਦਾ ਪ੍ਰਬੰਧ ਕਰਨਾ ਆਪਣੇ ਜ਼ਿਮੇਂ ਲੈ ਲਿਆ। ਡਾ. ਸ਼ਰਮਾ ਨਾਲ ਬਤੌਰੇ ਡਾਕਟਰ ਚੱਲੇ। ਕੁਲ ਚਾਲੀ ਬੰਦੇ ਇਕੱਠੇ ਹੋਏ। ਉਨ੍ਹਾਂ ਬਹੁਤ ਕਿਹਾ ਕਿ ਮੈਂ ਵੀ ਨਾਲ ਚਲਾਂ, ਨਾਲ-ਨਾਲ ਸਾਰਿਆਂ ਨੂੰ ਕੁਝ ਦਸਦਾ ਵੀ ਚੱਲਾਂ। ਸਿਵਾਏ ਜੈਪੁਰੀਆਂ ਦੇ ਉਹ ਡਾਂਡੀ ਵਿਚ ਬੈਠ ਕੇ ਗਏ। ਬਾਕੀ ਅਸੀਂ ਸਾਰੇ ਕਰਨ ਪਰਿਆਗ ਤੋਂ ਪੈਦਲ ਹੀ ਗਏ। ਕਈ ਦਿਨ ਦੇ ਸਫਰ ਤੋਂ ਬਾਦ ਅਸੀਂ ਬਦਰੀਨਾਥ ਪਹੁੰਚੇ। ਕਿਉਂਕਿ ਉਨ੍ਹਾਂ ਵਿਚੋਂ ਬਹੁਤਿਆਂ ਨੂੰ ਤੁਰਨ ਦੀ ਆਦਤ ਨਹੀਂ ਸੀ, ਖਾਸ ਤੌਰ ਤੇ ਪਹਾੜ ਤੇ ਤੁਰਨ ਦੀ, ਸਾਰੇ ਹੀ ਬੁਰੀ ਤਰ੍ਹਾਂ ਥੱਕ ਗਏ, ਟੁੱਟ ਭੱਜ ਗਏ। ਸਾਰਿਆਂ ਦੇ ਦਰਦਾਂ ਹੋ ਰਹੀਆਂ ਸਨ, ਤਕਰੀਬਨ ਸਾਰਿਆਂ ਦੇ ਗੋਡੇ ਗਿੱਟੇ ਸੁੱਜ ਗਏ ਸਨ, ਬਦਰੀਨਾਥ ਪਹੁੰਚ ਕੇ ਸਾਰੇ ਹੀ ਗਰਮ ਚਸ਼ਮਿਆਂ ਵਿਚ ਇਸ਼ਨਾਨ ਕਰਨ ਲਈ ਦੌੜੇ, ਸੂਰਜ ਡੁੱਬਣ ਵਾਲਾ ਸੀ, ਮੇਰਾ ਕਮਰਾ ਇਕ ਪਾਸੇ ਚੁੱਪ ਜਿਹੀ ਥਾਂ ਤੇ ਸੀ, ਵੈਸੇ ਉਸ ਸਰ੍ਹਾਂ ਵਿਚ ਬਹੁਤ ਸਾਰੇ ਮੁਸਾਫਿਰ ਠਹਿਰੇ ਹੋਏ ਸਨ।

ਮੈਨੂੰ ਰਾਤ ਨੂੰ ਜਾਗਣ ਦੀ ਆਦਤ ਹੈ। ਮੈਂ ਦਿਨ ਦੇ ਇਕ ਵਜੇ ਤੋਂ ਸਾਢੇ ਤਿੰਨ ਵਜੇ ਤਕ ਆਰਾਮ ਕਰਦਾ ਹਾਂ ਇਹ ਮੇਰੀ ਪੱਕੀ ਆਦਤ ਬਣ ਚੁਕੀ ਹੈ। ਮੇਰੇ ਜੀਵਨ ਦਾ ਹਿੱਸਾ ਬਣ ਚੁਕੀ ਹੈ, ਸਵੇਰ ਦੇ ਢਾਈ ਵਜੇ ਕਿਸੇ ਨੇ ਮੇਰਾ ਦਰਵਾਜ਼ਾ ਖੜਕਾਇਆ ਤੇ ਕਹਿਣ ਲੱਗਾ, "ਸਵਾਮੀ ਜੀ! ਕ੍ਰਿਪਾ ਕਰਕੇ ਬਾਹਰ ਆਓ, ਮੇਰੇ ਭਰਾ ਨੂੰ ਦਿਲ ਦਾ ਦੌਰਾ ਪੈ ਗਿਆ ਹੈ, ਡਾਕਟਰ ਕੁਝ ਕਰ ਸਕਣ ਤੋਂ ਅਸਮਰਥ ਹਨ, ਕ੍ਰਿਪਾ ਕਰਕੇ ਕੁਝ ਕਰੋ।" ਸ੍ਰੀ ਜੈ ਪੁਰੀਆ ਜੀ ਕਹਿ ਰਹੇ ਸਨ। ਉਹ ਮੈਨੂੰ ਬਹੁਤ ਪਿਆਰ ਕਰਦੇ ਹਨ ਪਰ ਅੰਮ੍ਰਿਤ ਵੇਲਾ ਕੇਵਲ ਮੇਰੇ ਆਪਣੇ ਲਈ ਹੀ ਹੁੰਦਾ ਹੈ, ਮੈਂ ਧਿਆਨ ਵਿਚ ਹੁੰਦਾ ਹਾਂ ਇਸ ਤਰ੍ਹਾਂ ਦਾ ਵਿਘਨ ਮੇਰੀ ਇੱਛਾ ਸ਼ਕਤੀ ਘੱਟ ਕਰਦਾ ਹੈ। ਮੈਨੂੰ ਪਤਾ ਸੀ, ਕਾਫੀ ਡਾਕਟਰਾਂ ਪਾਸ ਆਕਸੀਜਨ ਵੀ ਹੈ, ਦਵਾਈਆਂ ਵੀ ਹਨ ਸੋ ਬੂਹਾ ਖੋਲ੍ਹਣ ਦੀ ਬਜਾਏ ਮੈਂ ਅੰਦਰੋਂ ਹੀ ਕਿਹਾ, ਅਸੀਂ ਸਵਾਮੀ, ਯੋਗੀ ਇਸ ਗੱਲ ਦੀ ਇੱਛਾ ਕਰਦੇ ਹਾਂ ਕਿ ਸਾਨੂੰ ਇਹੋ ਜਿਹੇ ਥਾਂ ਮੌਤ ਆਏ ਪਰ ਕਦੀ ਨਹੀਂ ਇਸ ਤਰ੍ਹਾਂ ਹੁੰਦਾ, ਇਹ

ਹਨ ਤੇ ਨਿਰਲੇਪ ਰਹਿ ਸਕਦੇ ਹਨ।

ਮੈਂ ਬਦਰੀਨਾਥ ਵਾਲੀ ਪਾਰਟੀ ਨੂੰ ਅਲਵਿਦਾ ਕਿਹਾ, ਮੈਂ ਆਪਣੇ ਮਿਤਰ ਨਾਲ ਰਹਿ ਗਿਆ, ਪਰਵਾਟੀਕਾਰ ਮਹਾਰਾਜ ਦਾ ਸੰਗੀਤ ਸੁਨਣ ਲਈ, ਇਕ ਬੜੇ ਉਚੇ ਮਹਾਤਮਾ ਸਨ, ਅਸੀਂ ਛੇ ਦਿਨ ਹੋਰ ਫਲਾਹਾਰੀ ਬਾਬਾ ਦੀ ਗੁਫਾ ਵਿਚ ਠਹਿਰੇ। (ਇਹ ਕੇਵਲ ਫਲ ਹੀ ਖਾਂਦੇ ਸਨ) ਰੋਜ਼ ਸ਼ਾਮ ਨੂੰ ਅਸੀਂ ਸੰਗੀਤ ਸੁਣਨ ਥੱਲੇ ਉਤਰ ਆਉਂਦੇ ਸਾਂ, ਉਹ ਬਚਿਤੱਰ ਵੀਣਾ ਵਜਾਇਆ ਕਰਦੇ ਸਨ, ਵਚਿੱਤਰ ਵੀਣਾ ਦੀਆਂ ਬਹੁਤ ਸਾਰੀਆਂ ਤਾਰਾਂ ਹੁੰਦੀਆਂ ਹਨ, ਕੋਈ 500 ਲੋਕੀ ਡਿਊੜੀ ਵਿਚ ਬੈਠੇ ਹੁੰਦੇ ਸਨ ਉਹ ਵੀਣਾ ਦਾ ਸੁਰ ਤਾਲ ਠੀਕ ਕਰਦੇ ਤੇ ਨਾਲ ਹੀ ਕਹਿੰਦੇ, ਪਿਆਰਿਓ! ਮੈਂ ਆਪਣੇ ਸੁਰ ਤਾਲ ਠੀਕ ਕਰਨ ਲੱਗਾ ਹਾਂ, ਤੁਹਾਨੂੰ ਆਪਣੇ ਜੀਵਨ ਦੀਆਂ ਤਾਰਾਂ ਚੰਗੀ ਤਰ੍ਹਾਂ ਮਿਲਾਉਣੀਆਂ ਚਾਹੀਦੀਆਂ ਹਨ। ਇਹ ਵੀ ਇਕ ਸੁਚੱਜਤਾ ਹੈ ਕਿ ਪਹਿਲਾਂ ਸਾਜ਼ ਨੂੰ ਠੀਕ ਕਰੋ, ਫੇਰ ਉਸ ਨੂੰ ਸੁਚੱਜੀ ਤਰ੍ਹਾਂ ਪਕੜੋ, ਹੁਣ ਤੁਸੀਂ ਆਪਣੇ ਆਪ ਨੂੰ ਸਾਜ਼ ਬਣਾ ਲਵੋ, ਉਸ ਬ੍ਰਹਮ ਦੇ ਸੁਰ ਆਪਣੇ ਵਿਚ ਵੱਜਣ ਦਿਓ, ਤੁਸੀਂ ਕੇਵਲ ਆਪਣੇ ਆਪ ਨੂੰ ਅਰਪਿਤ ਕਰ ਦਿਓ, ਆਪਣੇ ਜੀਵਨ ਦੀਆਂ, ਸਰੀਰ ਦੀਆਂ ਤਾਰਾਂ ਨੂੰ ਠੀਕ ਕਰਕੇ ਸੁਰ ਤਾਲ ਮਿਲਾ ਕੇ ਇਸ ਜੀਵਨ ਰੂਪੀ ਸਰੀਰ ਦੇ ਸਾਜ਼ ਨੂੰ ਉਸ ਮਹਾਨ ਗਵੱਈਏ ਦੇ ਅਰਪਿਤ ਕਰ ਦਿਓ।

ਕੁਝ ਲੋਕੀ ਉਨ੍ਹਾਂ ਦੀ ਗੱਲ ਸਮਝ ਜਾਂਦੇ ਸਨ ਕੁਝ ਨਹੀਂ ਸਨ ਸਮਝਦੇ। ਮੈਂ ਤੇ ਮੇਰਾ ਮਿਤਰ ਇਕ ਕੋਨੇ ਵਿਚ ਬੈਠੇ ਸੀ, ਅਸੀਂ ਉਨ੍ਹਾਂ ਦੇ ਸ਼ਬਦ ਸੁਣ ਕੇ ਸੁਚੇਤ ਹੋ ਗਏ। ਉਨ੍ਹਾਂ ਨੇ ਵੀਣਾ ਚੁਕੀ, ਬਾਂਹ ਤੇ ਰੱਖੀ, ਅੱਖਾਂ ਬੰਦ ਕੀਤੀਆਂ ਤੇ ਵਜਾਉਣੀ ਸ਼ੁਰੂ ਕਰ ਦਿਤੀ। ਜੇ ਕਿਤੇ, ਸਿਤਾਰ, ਗਿਟਾਰ ਹੋਰ ਜਿੰਨੇ ਵੀ ਤਾਰਾਂ ਵਾਲੇ ਸਾਜ਼ ਹਨ ਜੇ ਉਹ ਸਾਰੇ ਵੀ ਇਕੱਠੇ ਕਰਕੇ ਵਜਾਏ ਜਾਂਦੇ ਤਾਂ ਵੀ ਐਨੇ ਸੋਹਣੇ ਸੁਰ ਨਹੀਂ ਸੀ ਨਿਕਲ ਸਕਦੇ, ਸਰੋਤਿਆਂ ਨੂੰ ਗਾਉਣ ਦਾ ਪਤਾ ਨਹੀਂ ਸੀ ਸੁਰ ਤਾਲ ਦਾ ਪਤਾ ਨਹੀਂ ਸੀ ਤਾਂ ਵੀ ਸਾਰੇ ਝੂੰਮ ਰਹੇ ਸਨ। ਉਨ੍ਹਾਂ ਨੇ ਵੀਣਾ ਢਾਈ ਘੰਟੇ ਵਜਾਈ, ਉਹ ਇਕ ਸੰਗੀਤਕਾਰ ਸਨ ਜਿਨ੍ਹਾਂ ਨੇ ਮੈਨੂੰ ਇਹ ਸਮਝਾਇਆ, ਸੰਗੀਤ ਕਿੰਨਾ ਸ਼ਾਂਤਮਈ ਤੇ ਖੇੜਾ ਦੇਣ ਵਾਲਾ ਹੋ ਸਕਦਾ ਹੈ, ਮੈਂ ਤਾਂ ਇਸ ਨੂੰ ਸੰਗੀਤ ਨਾਲ ਧਿਆਨ ਲਗਾਉਣਾ ਕਹਾਂਗਾ, ਸੰਗੀਤਮਈ ਸਮਾਧੀ ਕਹਾਂਗਾ।

ਸਾਰੀਆਂ ਸੂਖਸ਼ਮ ਕਲਾ ਵਿਚੋਂ ਸੰਗੀਤ ਸਭ ਤੋਂ ਸੂਖਸ਼ਮ ਹੈ, ਸੰਗੀਤ ਕੇਵਲ ਗਾਣੇ ਨਹੀਂ, ਸ਼ਬਦ ਨਹੀਂ ਧੁਨ ਨਹੀਂ ਪਰ ਸਭ ਤੋਂ ਸੂਖਸ਼ਮ ਆਵਾਜ਼ ਜਿਸ ਨੂੰ 'ਨਾਦ' ਕਹਿੰਦੇ ਹਨ ਉਹ ਹੈ ਉਹ ਝਰਨਾਹਟ ਜਿਹੜੀ ਇਕ ਦਮ ਤੁਹਾਡੇ ਇਕ ਇਕ ਕਣ ਵਿਚ ਵਸ ਕੇ ਤੁਹਾਨੂੰ ਝੂੰਮਣ ਲਗਾ ਦੇਵੇ, ਨਾਦ ਤੋਂ ਬਿਨਾਂ ਕੋਈ ਨਰਿਤ ਨਹੀਂ ਹੋ ਸਕਦਾ, ਨਾਦ ਦੇ ਕਾਰਣ ਹੀ ਜੀਵਨ ਦੀ ਰੌ ਰੁਮਕਦੀ ਹੈ ਤੇ ਸਰੀਰ ਦੇ ਹਰ ਹਿੱਸੇ ਨੂੰ ਲਚਕ ਦੇ ਕੇ ਹਰ ਵਾਤਾਵਰਣ ਵਿਚ ਨਵਾਂ ਅਨੁਭਵ ਦਿੰਦੀ ਹੈ।

ਸਭ ਤੋਂ ਪਹਿਲਾਂ ਨਾਦ ਹੀ ਸੀ, ਜੀਵਨ ਦੀ ਸਰਬ ਵਿਆਪੀ ਲਹਿਰ ਤੋਂ ਪਹਿਲਾਂ ਨਾਦ ਹੀ ਆਦਿ ਤੋਂ ਅੰਤ ਤਕ ਹੈ, ਪਿਆਰੇ ਨੂੰ ਮਿਲਣ ਦੇ ਅਨੰਦ ਵਿਚ ਇਹ ਇਕ ਹੋ ਜਾਂਦੀ ਹੈ। ਆਦਿ ਤੋਂ ਅੰਤ ਤਕ ਇਕ ਹੀ ਅਵਾਜ਼ ਹੈ

ਸਭ ਨੇ ਸੋਚਿਆ ਗੂੜ੍ਹੀ ਨੀਂਦ ਤੋਂ ਭਾਵ ਹੈ ਮਰਨਾ, ਉਹ ਸਾਰੇ ਰੋਣ ਪਿੱਟਣ ਲਗ ਪਏ, ਅਸੀਂ ਦੋਨੋਂ ਉਨ੍ਹਾਂ ਤੇ ਹਸ ਰਹੇ ਸੀ, ਜਿਹੜਾ ਉਨ੍ਹਾਂ ਨੂੰ ਚੰਗਾ ਨਹੀਂ ਲੱਗਾ। ਉਨ੍ਹਾਂ ਦਾ ਪੁੱਤਰ ਕਹਿਣ ਲੱਗਾ, "ਤੁਸੀਂ ਤਾਂ ਲਾਪਰਵਾਹ ਬੰਦੇ ਹੋ, ਤੁਹਾਡਾ ਕੀ ਹੈ, ਮੇਰੀ ਤਾਂ ਮਾਂ ਮਰ ਗਈ, ਤੁਹਾਡਾ ਕੀ ਗਿਆ, ਤੁਸੀਂ ਮਖੌਲ ਉਡਾ ਰਹੇ ਹੋ। ਅਸੀਂ ਦੋਨੋਂ ਬਾਹਰ ਖੜ੍ਹੇ ਹੋ ਗਏ ਕਿ ਕਦੋਂ ਉਹ ਬੀਬੀ ਉਠਦੀ ਹੈ, ਟੱਬਰ ਦੇ ਲੋਕੀ ਦਾਹ ਸੰਸਕਾਰ ਦੀ ਤਿਆਰੀ ਕਰਨ ਲਗ ਪਏ, ਅੱਧੇ ਘੰਟੇ ਬਾਦ ਸਵਾਮੀ ਜੀ ਨੇ ਜੈਪੁਰੀਆ ਨੂੰ ਕਿਹਾ, ਤੁਸੀਂ ਅੰਦਰ ਜਾਓ, ਆਪਣੀ ਪਤਨੀ ਕੋਲ, ਉਨ੍ਹਾਂ ਨੇ ਅੰਦਰ ਜਾ ਕੇ ਦੇਖਿਆ ਉਹ ਬਿਲਕੁਲ ਠੀਕ ਠਾਕ ਉਠ ਕੇ ਇਸ ਤਰ੍ਹਾਂ ਬੈਠੇ ਸੀ ਜਿਵੇਂ ਕੁਝ ਹੋਇਆ ਹੀ ਨਾ ਹੋਵੇ।

ਮੈਂ ਇਨ੍ਹਾਂ ਦਵਾਈਆਂ ਦੇ ਖਿਲਾਫ ਨਹੀਂ, ਜੋ ਠੀਕ ਕਰਦੀਆਂ ਹਨ, ਪਰ ਮੈਂ ਰੋਗ ਤੋਂ ਬਚਾਉਣ ਵਾਲੀਆਂ ਦਵਾਈਆਂ ਜ਼ਿਆਦਾ ਚੰਗੀਆਂ ਸਮਝਦਾ ਹਾਂ, ਇਸ ਤੋਂ ਵੀ ਇਕ ਉਚਾ ਤਰੀਕਾ ਹੈ ਲੋਕਾਂ ਦੀ ਮਦਦ ਕਰਨ ਦਾ, ਉਹ ਹੈ ਇੱਛਾ ਸ਼ਕਤੀ ਦੀ ਵਰਤੋਂ। ਇਥੇ ਇੱਛਾ ਸ਼ਕਤੀ ਤੋਂ ਭਾਵ ਉਹ ਇੱਛਾ ਸ਼ਕਤੀ ਜਿਹੜੀ ਇਕਾਗਰ ਧਿਆਨ ਨਾਲ ਪੈਦਾ ਕੀਤੀ ਜਾਵੇ, ਅੱਜ ਦੀ ਚਿਕਿਤਸਾ ਵਿਚ ਇਹ ਬਿਲਕੁਲ ਹੀ ਨਹੀਂ। ਉਸ ਨੌਜਵਾਨ ਸਵਾਮੀ ਨੇ ਡਾਕਟਰ ਦੀ ਚਣੌਤੀ ਤੇ ਉਸ ਬੀਬੀ ਨੂੰ ਰਾਜ਼ੀ ਕਰਨਾ ਸਵੀਕਾਰ ਕਰ ਲਿਆ ਸੀ, ਮੇਰਾ ਅਨੁਭਵ ਹੈ ਕਿ ਡਾਕਟਰ ਦੀ ਦਵਾਈ ਜਾਂ  ਦੇਖਣ ਨਾਲੋਂ ਡਾਕਟਰ ਦਾ ਵਤੀਰਾ, ਇੱਛਾ ਸ਼ਕਤੀ ਦੀ ਵਰਤੋਂ ਵਧੇਰੇ ਲੋੜੀਂਦੀ ਹੈ, ਇਹ ਦਵਾਈ ਨਾਲੋਂ ਕਿਤੇ ਜ਼ਰੂਰੀ ਹੈ। ਜਿੰਨਾਂ ਜ਼ਿਆਦਾ ਡਾਕਟਰ ਇਸ ਗੱਲ ਨੂੰ ਸਮਝਣਗੇ, ਉਨਾਂ ਹੀ ਉਹ ਮੇਰੇ ਨਾਲ ਸਹਿਮਤ ਹੋਣਗੇ। ਉਹ ਮਾਨਵਤਾ ਦੀ ਸਹਾਇਤਾ ਦਵਾਈਆਂ ਤੋਂ ਵੱਧ ਲੋਕਾਂ ਨੂੰ ਪਰਹੇਜ਼ ਦੱਸ ਕੇ ਕਰ ਸਕਦੇ ਹਨ। ਇਸ ਤਰ੍ਹਾਂ ਬਹੁਤੇ ਮਰੀਜ਼ਾਂ ਨੂੰ ਆਪਣੇ ਅੰਦਰ ਦੀਆਂ ਸ਼ਕਤੀਆਂ ਦਾ ਪਤਾ ਲੱਗੇਗਾ ਜਿਸ ਨਾਲ ਉਹ ਆਪਣੇ ਆਪ ਨੂੰ ਠੀਕ ਕਰ ਸਕਦੇ ਹਨ।

ਤੁਹਾਨੂੰ ਯਕੀਨ ਨਹੀਂ ਆਏਗਾ। ਫੇਰ ਕਿੰਨੀਆਂ ਅਸੀਸਾਂ ਦਿਤੀਆਂ ਸਾਨੂੰ ਸਾਰਿਆਂ ਨੂੰ, ਫੇਰ ਕੋਈ ਪੈਸੇ ਦੇਣੇ ਚਾਹੁੰਦਾ ਸੀ, ਕੋਈ ਮਕਾਨ ਬਣਾ ਕੇ ਤੇ ਕੋਈ ਕਾਰ ਲੈ ਕੇ ਦੇਣਾ ਚਾਹੁੰਦਾ ਸੀ, ਅਸੀਂ ਉਨ੍ਹਾਂ ਤੇ ਮੁਸਕਰਾਈ ਜਾ ਰਹੇ ਸੀ। ਮੈਂ ਦੇਖਿਆ ਹੈ ਅਮੀਰ ਹਰ ਚੀਜ਼ ਦੀ ਕੀਮਤ ਦੇਣੀ ਚਾਹੁੰਦੇ ਹਨ, ਉਹ ਤਾਂ ਜਿਵੇਂ ਤਿਆਗੀਆਂ ਨੂੰ ਰਿਸ਼ਵਤ ਦੇਣਾ ਚਾਹੁੰਦੇ ਹੋਣ, ਜਿਹੜੇ ਸੱਚਮੁਚ ਤਿਆਗ ਦੇ ਰਸਤੇ ਤੇ ਹਨ ਉਨ੍ਹਾਂ ਨੂੰ ਪੈਸਾ ਕੁਝ ਨਹੀਂ ਕਰ ਸਕਦਾ, ਉਹ ਤਾਂ ਅਧਿਆਤਮਕ ਅਮੀਰੀ ਚਾਹੁੰਦੇ ਹਨ, ਦੂਸਰੀ ਅਮੀਰੀ ਤਾਂ ਉਨ੍ਹਾਂ ਨੇ ਤਿਆਗ ਦਿਤੀ ਹੈ। ਜਦੋਂ ਉਹ ਇਸ ਅਮੀਰੀ ਦਾ ਮੁਕਾਬਲਾ ਆਪਣੀ ਅਮੀਰੀ ਨਾਲ ਕਰਦੇ ਹਨ, ਫੇਰ ਉਨ੍ਹਾਂ ਨੂੰ ਵਿਸ਼ੇ ਵਿਕਾਰ ਨਹੀਂ ਲੁਭਾ ਸਕਦੇ ਜਿਹੜੇ ਤਿਆਗ ਮਾਰਗ ਤੇ ਰੁਕਾਵਟ ਹਨ। ਪਹਿਲੇ-ਪਹਿਲੇ ਜਿਹੜੇ ਗਰੀਬੀ ਵਿਚ ਰਹਿੰਦੇ ਹਨ, ਤਿਆਗ ਦਾ ਅਭਿਆਸ ਕਰਦੇ ਹਨ ਉਹ ਜ਼ਰੂਰ ਕਦੀ ਕਦੀ ਧੋਖਾ ਖਾ ਜਾਂਦੇ ਹਨ। ਕਈਆਂ ਨੂੰ ਬੜਾ ਧੱਕਾ ਲਗਦਾ ਹੈ, ਕਈ ਮਾਨਸਿਕ ਸੰਤੁਲਨ ਗੁਆ ਬੈਠਦੇ ਹਨ, ਸੰਸਾਰਕ ਪਦਾਰਥ ਬੜੇ ਹੀ ਲੁਭਾਏਮਾਨ ਹਨ, ਇਨ੍ਹਾਂ ਨਾਲ ਮੋਹ ਹੀ ਸਾਰੇ ਅਗਿਆਨ ਦੀ ਮਾਂ ਹੈ। ਇਕਾਗਰ ਮਨ, ਸ਼ਕਤੀਸ਼ਾਲੀ ਇੱਛਾ ਸਭ ਤੋਂ ਜ਼ਰੂਰੀ ਹੈ। ਗੁਰੂ ਕ੍ਰਿਪਾ ਮਿਹਰ ਕਰਦੀ ਹੈ ਤੇ ਉਹ ਲੋਭ ਮੋਹ ਤੋਂ ਉਪਰ ਉਠ ਸਕਦੇ

ਮੈਂ ਪੁਛਿਆ, "ਉਹ ਕਿਸ ਤਰ੍ਹਾਂ? ਪਹਾੜ ਕਿਸ ਤਰ੍ਹਾਂ ਗੱਲਾਂ ਕਰ ਸਕਦੇ ਹਨ?" ਉਨ੍ਹਾਂ ਨੇ ਉਤਰ ਦਿਤਾ, "ਤੂੰ ਪਹਾੜਾਂ ਵਿਚ ਜੰਮਿਆ ਪਲਿਆ ਹੈਂ ਭਾਵ ਇਹ ਹੋਇਆ ਹਮੇਸ਼ਾ ਦੀ ਤਰ੍ਹਾਂ ਦੀਵੇ ਤਲੇ ਅੰਧੇਰਾ, ਇਕ ਗੱਲ ਯਾਦ ਰੱਖ ਇਹ ਪਹਾੜ ਪਵਿੱਤਰ ਹਨ, ਇਹ ਜਗਿਆਸੂ ਲਈ ਅਧਿਆਤਮਕ ਵਾਤਾਵਰਣ ਪੈਦਾ ਕਰਦੇ ਹਨ, ਇਹ ਤਾਂ ਸਾਰਿਆਂ ਨੂੰ ਆਪਣਾ ਸੁਹੱਪਣ ਦਿਖਾਉਂਦੇ ਹਨ ਪਰ ਉਨ੍ਹਾਂ ਲਈ ਹੀ ਇਹ ਸੋਹਣੇ ਹਨ ਜਿਹੜੇ ਦੇਖ ਸਕਣ, ਤੂੰ ਇਨ੍ਹਾਂ ਦੇਵਤਿਆਂ ਨੂੰ ਸਰ੍ਹਾਣਾ ਭੁੱਲ ਗਿਆ ਹੈ, ਉਹ ਇਨ੍ਹਾਂ ਬਰਫ ਨਾਲ ਢਕੇ ਪਹਾੜਾਂ ਦੇ ਗੁਣ ਗਾਉਂਦੇ ਹੀ ਰਹੇ।

ਮੈਂ ਉਨ੍ਹਾਂ ਨਾਲ ਥੋੜ੍ਹੇ ਦਿਨ ਰਿਹਾ, ਮੈਂ ਸ਼ਾਮਾਦੇਵੀ ਚਲਾ ਗਿਆ ਜਿਹੜੀ ਕੇਸਰਾ ਦੇਵੀ ਤੋਂ ਤੀਹ ਮੀਲ ਦੂਰ ਸੀ। ਉਥੇ ਇਕ ਸਵਾਮੀ ਕਲਾ ਸ਼ਕਤੀ ਮੰਦਰ ਵਿਚ ਰਹਿੰਦਾ ਸੀ, ਮੈਂ ਉਸ ਨਾਲ ਥੋੜ੍ਹੀ ਦੇਰ ਰਹਿਣਾ ਚਾਹੁੰਦਾ ਸੀ, ਮੇਰੀ ਪਹੁੰਚ ਤੋਂ ਥੋੜ੍ਹੀ ਦੇਰ ਬਾਦ ਹੀ ਨਾਨਤੈਨ ਬਾਬਾ ਹਿਮਾਲੀਆ ਦਾ ਬਹੁਤ ਚੰਗਾ ਸਾਧੂ ਵੀ ਓਥੇ ਪਹੁੰਚ ਗਿਆ। ਪਹਿਲੇ ਮੈਂ ਉਸ ਨਾਲ ਬਾਰੇਸਵਰ ਅਤੇ ਰਾਮਗੜ੍ਹ ਦੀਆਂ ਗੁਫਾ ਵਿਚ ਨਾਲ ਰਿਹਾ ਹੋਇਆ ਸੀ, ਜਿਹੜੇ ਸਵਾਮੀ ਸ਼ਕਤੀ ਮੰਦਰ ਵਿਚ ਰਹਿੰਦੇ ਸਨ ਉਹ ਇਹ ਦਸਦੇ ਸਨ ਕਿ ਮੈਂ ਸੰਮਬਾਰੀ ਬਾਬਾ ਦਾ ਚੇਲਾ ਹਾਂ, ਉਹ ਬਹੁਤ ਉਚੇ ਮਹਾਤਮਾ ਹੋਏ ਹਨ, ਕੋਈ ਚਾਲੀ ਸਾਲ ਪਹਿਲੇ ਉਨ੍ਹਾਂ ਦਿਨਾਂ ਵਿਚ ਸੰਮਬਾਰੀ ਬਾਬਾ ਤੇ ਹਰੀਆਖਾਨ ਬਾਬਾ ਬਹੁਤ ਵਾਰੀ ਇਕੱਠੇ ਦੇਖੇ ਜਾਂਦੇ ਸਨ। ਮੇਰੇ ਗੁਰੂਦੇਵ ਤੇ ਹਰੀਆਖਾਨ ਬਾਬਾ ਇਕੋ ਗੁਰੂ ਦੇ ਸ਼ਿਸ਼ ਸਨ, ਦੋਨੋਂ ਭਾਰਤ ਵਿਚ ਜੰਮੇ ਪਰ ਆਮ ਤੌਰ ਤੇ ਤਿੱਬਤ ਵਿਚ ਹੀ ਰਹੇ। ਸੋ ਮੇਰੇ ਗੁਰੂਦੇਵ ਤੇ ਹਰੀਆਖਾਨ ਬਾਬਾ ਨੂੰ ਬਾਬਾ ਜੀ ਹੀ ਕਿਹਾ ਜਾਂਦਾ ਸੀ ਇਸ ਪਿਆਰ ਭਰੇ ਸ਼ਬਦ ਦਾ ਅਰਥ ਹੈ ਦਾਦਾ ਜੀ ਤੇ ਆਮ ਤੌਰ ਤੇ ਬੁੱਢੇ ਸੰਤਾਂ ਲਈ ਵਰਤਿਆ ਜਾਂਦਾ ਹੈ। ਅੱਜ ਵੀ ਜੇ ਤੁਸੀਂ ਜਾਓ ਤਾਂ ਨੈਪਾਲ, ਨੈਨੀਤਾਲ, ਕਾਸ਼ੀਪੁਰ ਤੇ ਅਲਮੋੜਾ ਤੁਹਾਨੂੰ ਕੋਈ ਨਾ ਕੋਈ ਜ਼ਰੂਰ ਇਨ੍ਹਾਂ ਮਹਾਤਮਾ ਦੀਆਂ ਬਾਤਾਂ ਸੁਣਾਏਗਾ ਕਿ ਉਹ ਕਿੰਨੀਆਂ ਰਿਧੀਆਂ ਸਿਧੀਆਂ ਦੇ ਮਾਲਕ ਸਨ, ਕਿੰਨੀਆਂ ਅਧਿਆਤਮਕ ਸ਼ਕਤੀਆਂ ਦੇ ਮਾਲਕ ਕਿੰਨੀਆਂ ਕਰਾਮਾਤਾਂ ਕਰ ਸਕਦੇ ਸਨ। ਜਦੋਂ ਅਸੀਂ ਉਥੇ ਸੀ ਤਾਂ ਜਿਥੇ ਅਸੀਂ ਠਹਿਰੇ ਸੀ ਉਹ ਕਿੰਨੀ ਦੇਰ ਗੁਰੂਦੇਵ ਦੀਆਂ ਗੱਲਾਂ ਕਰਦਾ ਰਿਹਾ।

ਜਿਸਦੇ ਘਰ ਅਸੀਂ ਠਹਿਰੇ ਸੀ ਉਹ ਇਕ ਸਿੱਧ ਸੀ ਉਸ ਨੂੰ ਰੋਗ ਠੀਕ ਕਰਨ ਲਈ ਜਾਣਿਆ ਜਾਂਦਾ ਸੀ, ਜਦੋਂ ਵੀ ਕੋਈ ਮੰਦਰ ਆਉਣ ਲਗਦਾ ਉਸ ਨੂੰ ਪਤਾ ਹੁੰਦਾ, ਕੌਣ ਆ ਰਿਹਾ ਹੈ, ਬਿਨਾਂ ਜਾਣੇ ਉਹ ਅਜਨਬੀਆਂ ਨੂੰ ਨਾਂ ਨਾਲ ਬੁਲਾ ਲੈਂਦਾ ਸੀ, ਉਸ ਨੂੰ ਇਹ ਚੰਗਾ ਨਹੀਂ ਲਗਦਾ ਸੀ ਕਿ ਕੋਈ ਉਸ ਨੂੰ ਤੰਗ ਕਰੇ ਇਸ ਕਰਕੇ ਉਹ ਕਦੀ ਕਦੀ ਗੁੱਸੇ ਹੋਣ ਦਾ ਡਰਾਮਾ ਕਰਿਆ ਕਰਦਾ ਸੀ ਪਰ ਅੰਦਰੋਂ ਬੜਾ ਹੀ ਕੋਮਲ ਦਿਲ ਸੀ, ਪਿੰਡ ਦੇ ਲੋਕੀ ਉਸ ਨੂੰ ਦੁਰਬਾਸ਼ਾ ਕਹਿੰਦੇ ਸਨ (ਦੁਰਬਾਸ਼ਾ ਰਿਸ਼ੀ ਗੁੱਸੇ ਵਾਲੇ ਸੀ ਤੇ ਸਰਾਪ ਹੀ ਦਿੰਦੇ

ਪਰ ਵੱਖ-ਵੱਖ ਸੁਰ ਹਨ ਜੋ ਸਤਿ ਸੁਰ ਸਤਿ ਚੇਤਨਤਾ ਦੇ ਪੱਧਰ ਦਸਦੇ ਹਨ ਤੇ ਅੰਤ ਵਿਚ ਸੋਮੇ ਤਕ ਪਹੁੰਚਦੇ ਹਨ ਜਿਥੋਂ ਜੀਵਨ ਸਰੋਤ ਨਿਕਲਦਾ ਹੈ। ਜਿਸ ਦਾ ਸਾਰਾ ਪਸਾਰਾ ਹੈ ਇਕ ਪਾਸੇ ਇਸ ਨੂੰ ਸੰਗੀਤ ਕਿਹਾ ਜਾਂਦਾ ਹੈ, ਦੂਸਰੇ ਪਾਸੇ ਨਰਿਤ, ਤੀਸਰੇ ਪਾਸੇ ਪੇਂਟਿੰਗ, ਚੌਥੇ ਪਾਸੇ ਕਵਿਤਾ, ਆਵਾਜ਼ ਦੀ ਇਕ ਹੋਰ ਵੀ ਕਿਸਮ ਹੈ ਜਿਸ ਨੂੰ ਆਵਾਜ਼ ਰਹਿਤ ਆਵਾਜ਼ ਕਹਿੰਦੇ ਹਨ, ਇਹ ਅਵਾਜ਼ ਕੇਵਲ ਅੰਦਰ ਹੀ ਸੁਣਦੀ ਹੈ ਇਸ ਨੂੰ ਅਨਹਦ ਨਾਦ ਕਹਿੰਦੇ ਹਨ ਜਦੋਂ ਇਹ ਗਲੇ ਵਿਚੋਂ ਨਿਕਲਦੀ ਹੈ ਇਸ ਨੂੰ ਸੰਗੀਤ ਕਹਿੰਦੇ ਹਨ। ਕਬੀਰ ਜੀ ਕਹਿੰਦੇ ਹਨ, "ਹੇ ਸਾਧੂ! ਅਗਿਆਨ ਦਾ ਪੜਦਾ ਚੁਕ, ਤੇਰਾ ਮੇਲ ਪਿਆਰੇ ਨਾਲ ਹੋ ਜਾਵੇਗਾ, ਅੰਦਰ ਪਿਆਰ ਦੀ ਜੋਤ ਜਲਾ, ਤੂੰ ਉਸ ਨਾਲ ਇਕ ਹੋ ਜਾਏਂਗਾ, ਉਥੇ ਤੈਨੂੰ ਅਨਹਦ ਨਾਦ ਸੁਣੇਗਾ।

ਭਗਤੀ ਮਾਰਗ ਤੇ ਯੋਗੀ ਇਹ ਅਵਾਜ਼ ਸੁਣਨ ਲਗ ਪੈਂਦੇ ਹਨ ਜਿਸ ਨੂੰ ਅਵਾਜ਼ ਰਹਿਤ ਅਵਾਜ਼ ਕਹਿੰਦੇ ਹਨ, ਇਹ ਉਹ ਸਥਾਈ ਸੰਗੀਤ ਹੈ ਜੋ ਹਰ ਹਿਰਦੇ ਵਿਚ ਵਜਦਾ ਹੈ। ਪਰ ਅਸੀਂ ਕਿੰਨੇ ਇਸ ਸੰਗੀਤ ਨੂੰ ਸੁਣ ਸਕਦੇ ਹਾਂ? ਸੱਚੇ ਸੰਗੀਤਕਾਰ ਪਰਾ (ਬੋਲੀ ਦੀ ਸਭ ਤੋਂ ਗਹਿਰੀ ਧੁਨ) ਭਾਵ ਵਿਚ ਡੁੱਬ ਕੇ ਉਸ ਪਿਆਰੇ ਦੇ ਗੀਤ ਗਾਉਂਦੇ ਹਨ। ਇਹ ਭਗਤੀ ਸੰਗੀਤ ਭਾਵਨਾ ਨੂੰ ਪਰੇਰ ਕੇ ਜਗਿਆਸੂ ਨੂੰ ਅਨੰਦ ਦੀ ਅਵਸਥਾ ਤਕ ਲੈ ਜਾਂਦਾ ਹੈ। ਇਸ ਨੂੰ ਸੰਗੀਤਮਈ ਸਮਾਧੀ ਕਹਿੰਦੇ ਹਨ, ਕੋਈ ਸਵੈ ਯਤਨ ਕਰਨ ਦੀ ਲੋੜ ਨਹੀਂ, ਲੋੜੀਂਦਾ ਹੈ ਪਿਆਰ। ਇਸ ਮਾਰਗ ਤੇ ਪਿਆਰੇ ਲਈ ਪਿਆਰ ਦੀ ਲੋੜ ਹੈ, ਭਗਤੀ ਦਾ ਮਾਰਗ ਸਭ ਤੋਂ ਸੌਖਾ ਮਾਰਗ ਹੈ ਤੇ ਅਧਿਆਤਮਵਾਦ ਦੇ ਸਿਰੇ ਤੇ ਲੈ ਜਾਂਦਾ ਹੈ, ਸੰਗੀਤ ਰਾਹੀਂ ਪ੍ਰਗਟ ਕੀਤਾ ਪਿਆਰ, ਪਿਆਰ ਦੀ ਸਮਾਧੀ ਹੈ, ਹੌਲੀ-ਹੌਲੀ ਮਨ ਇਕਾਗਰ ਹੋ ਜਾਂਦਾ ਹੈ ਇਕ ਦਿਨ ਜਗਿਆਸੂ ਨੂੰ ਅਨਹਦ ਨਾਦ ਸੁਣਨ ਲਗ ਪੈਂਦਾ ਹੈ, ਅਨੇਕਾਂ ਪਰੇਰਿਕ ਆਵਾਜ਼ਾਂ ਹਨ ਉਨ੍ਹਾਂ ਦੀ ਸਹਾਇਤਾ ਨਾਲ ਜਗਿਆਸੂ ਅਨੰਦ ਦੀ ਅਵਸਥਾ ਵਿਚ ਲੀਨ ਹੋ ਜਾਂਦਾ ਹੈ। ਭਗਤੀ ਦੇ ਮਾਰਗ ਤੇ ਸੰਗੀਤ ਆਤਮਾ ਨੂੰ ਸਾਕਾਰ ਕਰਨ ਦਾ ਪ੍ਰਤੀਕ ਬਣ ਜਾਂਦਾ ਹੈ, ਵੀਣਾ ਵਜਾਉਣ ਤੋਂ ਬਾਦ ਪਰਵਾਤੀਕਾਰ ਮਹਾਰਾਜ ਫੇਰ ਚੁੱਪ ਕਰ ਗਏ।

## ਗੁਰੂਦੇਵ ਦੇ ਚਰਨਾਂ ਵਿਚ

ਮੈਂ ਅਲਮੋੜਾ ਕਸਾਰ ਦੇਵੀ ਗਿਆ, ਉਥੇ ਮੈਨੂੰ ਇਕ ਮੁਨਵਰ ਜਿਹੜਾ ਪੱਛਮ ਤੋਂ ਆਇਆ ਹੋਇਆ ਸੀ, ਉਹ ਮਿਲਿਆ ਤੇ ਇਕ ਬੋਧੀ ਪਾਦਰੀ, ਇਹ ਇਕ ਛੋਟੇ ਜਿਹੀ ਕੁਟੀਆ ਵਿਚ ਰਹਿ ਰਹੇ ਸਨ ਤੇ ਹਿਮਾਲੀਆ ਦੀਆਂ ਪਹਾੜੀਆਂ ਦਾ ਅਨੰਦ ਮਾਣ ਰਹੇ ਸਨ। ਉਹ ਹਰ ਸਮੇਂ ਪਹਾੜਾਂ ਨਾਲ ਗੱਲਾਂ ਕਰਦੇ ਰਹਿੰਦੇ ਤੇ ਕਹਿੰਦੇ ਹਿਮਾਲੀਆ ਪਹਾੜ ਵਿਚ ਬਹੁਤ ਫਰਕ ਹੈ, ਇਹ ਐਲਪਸ ਦੀ ਤਰ੍ਹਾਂ ਜਾਂ ਹੋਰ ਪਹਾੜਾਂ ਦੀ ਤਰ੍ਹਾਂ ਨਹੀਂ ਹੈ, ਇਹ ਬੋਲਦਾ ਹੈ ਅਸੀਂ ਗੱਲ ਕਰਦੇ ਹਾਂ ਤਾਂ ਜਵਾਬ ਦਿੰਦਾ ਹੈ, ਇਹ ਸੋਹਣਾ ਹੀ ਨਹੀਂ ਇਹ ਜੀਉਂਦਾ ਜਾਗਦਾ ਹੈ, ਅਸੀਂ ਬੋਲਦੇ ਹਾਂ ਇਹ ਜਵਾਬ ਦਿੰਦਾ ਹੈ।

## ਅਧਿਆਇ - ਬਾਰ੍ਹਵਾਂ

# ਗੁਰੂ ਕ੍ਰਿਪਾ

(ਹੁਣ ਤਕ ਅਸੀਂ ਇਸ ਪੁਸਤਕ ਦੇ ਗਿਆਰ੍ਹਾਂ ਭਾਗ ਖਤਮ ਕਰ ਆਏ ਹਾਂ ਜਿਸ ਵਿਚ ਸਵਾਮੀ ਜੀ ਨੇ ਵੱਖ-ਵੱਖ ਤੱਤ ਦੱਸੇ ਹਨ। ਇਸ ਭਾਗ ਵਿਚ ਸਵਾਮੀ ਜੀ ਸਾਨੂੰ ਗੁਰੂ ਕ੍ਰਿਪਾ ਤੇ ਦਸ ਰਹੇ ਹਨ। ਮੈਨੇਜਿੰਗ ਐਡੀਟਰ)

ਸੰਪੂਰਨਤਾ ਮਾਨਵ ਜੀਵਨ ਦਾ ਲਕਸ਼ ਹੈ ਪਰ ਮਾਨਸਿਕ ਪਰਿਆਸ ਬੜਾ ਸੀਮਤ ਹੁੰਦਾ ਹੈ, ਅਨੰਦ ਕੇਵਲ ਮਾਨਵ ਦੀ ਜੱਦੋ ਜਹਿਦ ਨਾਲ ਨਹੀਂ ਆਉਂਦਾ, ਇਹ ਕੇਵਲ ਗੁਰੂ ਕ੍ਰਿਪਾ ਨਾਲ ਹੀ ਆਉਂਦਾ ਹੈ, ਵਡਭਾਗੇ ਹਨ ਜੋ ਗੁਰੂ ਕ੍ਰਿਪਾ ਤੇ ਵਾਹਿਗੁਰੂ ਕ੍ਰਿਪਾ ਦੇ ਪਾਤਰ ਬਣਦੇ ਹਨ।

## ਗੁਰੂ ਗਿਆਨ ਦਾ ਸੋਮਾ ਹੈ -

ਗੁਰੂ ਸ਼ਬਦ ਦੀ ਵਰਤੋਂ ਬੜੀ ਹੀ ਗਲਤ ਹੁੰਦੀ ਹੈ। ਮੈਨੂੰ ਬਹੁਤ ਵਾਰੀ ਬੜਾ ਦੁਖ ਹੁੰਦਾ ਹੈ, ਇਹ ਐਨਾ ਸ੍ਰੇਸ਼ਟ ਸ਼ਬਦ ਹੈ, ਐਨਾ ਸੋਹਣਾ ਸ਼ਬਦ ਹੈ, ਜਦੋਂ ਤੁਹਾਡੀ ਮਾਂ ਤੁਹਾਨੂੰ ਜਨਮ ਦੇ ਦਿੰਦੀ ਹੈ, ਮਾਂ ਪਿਓ ਪਾਲ ਪੋਸ ਦਿੰਦੇ ਹਨ ਫੇਰ ਗੁਰੂ ਦਾ ਕੰਮ ਸ਼ੁਰੂ ਹੁੰਦਾ ਹੈ, ਗੁਰੂ ਤੁਹਾਡੇ ਜੀਵਨ ਦਾ ਮਨੋਰਥ ਪੂਰਾ ਕਰਦਾ ਹੈ, ਭਾਵੇਂ ਮੈਂ ਕਿੰਨਾਂ ਭੈੜਾ ਕਿਉਂ ਨਾ ਹੋਵਾਂ ਜਦੋਂ ਮੈਨੂੰ ਕੋਈ ਗੁਰੂ ਕਹਿ ਦਿੰਦਾ ਹੈ, ਮੈਨੂੰ ਸਰੇਸ਼ਠ ਉਚਾ ਬਣਨਾ ਹੀ ਪੈਂਦਾ ਹੈ, ਉਸ ਦੀ ਖਾਤਰ ਜਿਹੜਾ ਮੇਰੇ ਤੇ ਆਸ ਰਖਦਾ ਹੈ, ਗੁਰੂ ਅਧਿਆਪਕ ਨਾਲੋਂ ਵਖਰਾ ਹੈ। ਗੁਰੂ ਸ਼ਬਦ ਦੋ ਸ਼ਬਦਾਂ ਨੂੰ ਮਿਲਾ ਕੇ ਬਣਿਆ ਹੈ ਗੁ+ਰੂ ਗੁ ਤੋਂ ਭਾਵ ਹੈ ਹਨ੍ਹੇਰਾ ਰੂ ਤੋਂ ਭਾਵ ਹੈ ਚਾਨਣ, ਉਹ ਜਿਹੜਾ ਹਨ੍ਹੇਰਾ ਦੂਰ ਕਰਕੇ ਚਾਨਣ ਦੇਵੇ, ਪੱਛਮ ਵਿਚ ਗੁਰੂ ਸ਼ਬਦ ਬੜਾ ਗਲਤ ਤਰੀਕੇ ਨਾਲ ਵਰਤਿਆ ਜਾਂਦਾ ਹੈ, ਭਾਰਤ ਵਿਚ ਇਹ ਸ਼ਬਦ ਬੜੀ ਸ਼ਰਧਾ ਨਾਲ ਵਰਤਿਆ ਜਾਂਦਾ ਹੈ, ਹਮੇਸ਼ਾ ਇਸ ਨੂੰ ਮਹਾਂਪੁਰਖ ਲਈ ਤੇ ਬ੍ਰਹਮਗਿਆਨੀ ਲਈ ਵਰਤਿਆ ਜਾਂਦਾ ਹੈ। ਇਹ ਬਹੁਤ ਹੀ ਪਵਿੱਤਰ ਸ਼ਬਦ ਹੈ, ਇਹ ਆਪਣੇ ਆਪ ਵਿਚ ਘੱਟ ਹੀ ਵਰਤਿਆ ਜਾਂਦਾ ਹੈ। ਇਸ ਤੋਂ ਪਹਿਲਾਂ ਦੇਵ ਲਗਾਇਆ ਜਾਂਦਾ ਹੈ ਜਾਂ ਅੰਤ ਵਿਚ ਜੀ ਲਗਾਇਆ ਜਾਂਦਾ ਹੈ। ਦੇਵ ਤੋਂ ਭਾਵ ਹੈ, ਮਹਾਂਪੁਰਖ, ਪਹੁੰਚੇ ਹੋਏ ਮਹਾਂਪੁਰਖਾਂ ਨੂੰ ਹੀ ਗੁਰੂਦੇਵ ਕਿਹਾ ਜਾਂਦਾ ਹੈ।

ਇਕ ਅਧਿਆਤਮਕ ਅਤੇ ਰੂਹਾਨੀ ਗੁਰੂ ਵਿਚ ਬਹੁਤ ਅੰਤਰ ਹੁੰਦਾ ਹੈ, ਗੁਰੂ ਦੇ ਸਾਰੇ ਸ਼ਿਸ਼ ਉਸ ਲਈ ਛੋਟਿਆਂ ਬੱਚਿਆਂ ਦੀ ਤਰ੍ਹਾਂ ਹੁੰਦੇ ਹਨ, ਉਹ ਉਨ੍ਹਾਂ ਨੂੰ ਖੁਆਏਗਾ, ਪੜ੍ਹਾਏਗਾ, ਰਖੇਗਾ ਬਿਨਾਂ ਕਿਸੇ ਉਮੀਦ ਦੇ। ਮੈਂ ਗੁਰੂਦੇਵ ਨੂੰ ਪੁਛਿਆ, ਉਹ ਇਹ ਸਭ ਕੁਝ ਕਿਉਂ ਕਰਦੇ ਹਨ?

ਜਦੋਂ ਕੋਈ ਸ਼ਿਸ਼ ਗੁਰੂ ਕੋਲ ਜਾਂਦਾ ਹੈ ਉਹ ਸੁੱਕੀਆਂ ਲੱਕੜਾਂ ਦਾ ਗੱਠਾ ਲੈ ਜਾਂਦਾ ਹੈ, ਬੜੇ ਸਤਿਕਾਰ ਨਾਲ ਉਹ ਮੱਥਾ ਟੇਕਦਾ ਹੈ ਤੇ ਕਹਿੰਦਾ ਹੈ ਇਹ ਮੈਂ ਆਪ ਜੀ ਨੂੰ ਭੇਟਾ ਕਰਦਾ ਹਾਂ, ਆਪਣੇ ਆਪ ਨੂੰ ਸਮਰਪਿਤ ਕਰਦਾ ਹਾਂ। ਆਪਣੀ ਪੂਰੀ ਸੋਚਣੀ, ਕਥਨੀ, ਕਰਨੀ ਨਾਲ, ਕੇਵਲ ਇਹ ਹੀ ਇੱਛਾ

ਸਨ) ਉਹ ਇਕ ਪੁਰਾਤਨ ਰਸਮ ਕਰਿਆ ਕਰਦੇ ਸਨ ਜਿਸ ਨੂੰ ਪੰਚਾਗਨੀ ਸਿੱਧੀ ਕਹਿੰਦੇ ਹਨ, ਉਸ ਤੋਂ ਭਾਵ ਹੈ ਪੰਜਾਂ ਇੰਦ੍ਰੀਆਂ ਤੇ ਕਾਬੂ ਪਾਉਣਾ, ਉਹ ਅੰਤਰ ਬਾਹਰ ਦੋਨੋਂ ਤਪ ਕਰਦਾ ਸੀ, ਉਹ ਕਹਿੰਦੇ ਸੀ, ਰੱਬ ਅੱਗ ਹੈ ਤੇ ਕੋਈ ਕੁਝ ਕਹੇ ਸਹੀ ਉਨ੍ਹਾਂ ਦੀ ਵਿਆਖਿਆ ਸ਼ੁਰੂ ਹੋ ਜਾਂਦੀ ਸੀ।

ਇਨ੍ਹਾਂ ਮਹਾਂਪੁਰਖਾਂ ਨੇ ਮੈਨੂੰ ਚੰਦਰ ਵਿਗਿਆਨ ਤੇ ਬਹੁਤ ਸਾਰੇ ਸਬਕ ਦਿਤੇ ਜਿਹੜੇ ਮੈਨੂੰ ਅਜੇ ਵੀ ਯਾਦ ਹਨ ਭਾਵੇਂ ਜੋ ਉਨ੍ਹਾਂ ਨੇ ਦਸਿਆ ਮੈਂ ਉਸ ਦਾ ਕਦੇ ਅਭਿਆਸ ਕਰਨ ਲਈ ਬਹੁਤ ਛੋਟਾ ਸੀ। ਇਸ ਵਿਗਿਆਨ ਨਾਲ ਰੋਗੀ ਠੀਕ ਹੁੰਦੇ ਹਨ ਇਸ ਵਿਸ਼ੇ ਤੇ ਖਿਲਰਿਆ ਅਭਿਆਸ ਇਕੱਠਾ ਕਰਕੇ ਮੈਂ ਇਸ ਤੇ ਇਕ ਚਿਕਿਤਸਾਲਾ ਖੋਲ੍ਹਣੀ ਚਾਹੁੰਦਾ ਸੀ ਪਰ ਗੁਰੂਦੇਵ ਨੇ ਮਨ੍ਹਾਂ ਕਰ ਦਿਤਾ। ਉਨ੍ਹਾਂ ਨੇ ਕਿਹਾ ਇਹ ਵੱਡੇ ਮੰਤਵ ਤੋਂ ਥਿੜਕ ਜਾਵੇਗਾ, ਜਦੋਂ ਵੀ ਮੈਂ ਗਾਉਂਦਾ, ਕੋਈ ਕਵਿਤਾ ਲਿਖਦਾ ਜਾਂ ਕੋਈ ਪੇਂਟਿੰਗ ਕਰਦਾ ਉਹ ਸਦਾ ਮੈਨੂੰ ਕਹਿੰਦੇ, ਇਹ ਨਾ ਕਰਿਆ ਕਰ, ਇਹ ਤੇਰੇ ਲਈ ਵਿਘਨ ਹਨ। ਉਹ ਕਹਿੰਦੇ, ਚੁੱਪ ਰਿਹਾ ਕਰ, ਉਹ ਕਹਿੰਦੇ ਚੁੱਪ ਦੀ ਅਵਾਜ਼ ਬਹੁਤ ਉਚੀ ਹੈ, ਇਹ ਅਵਾਜ਼ ਸਭ ਤੋਂ ਉਚੀ ਹੈ, ਇਹ ਚੇਤਨਤਾ ਦੇ ਸਾਰੇ ਪਧਰਾਂ ਤੋਂ ਉਚੀ ਹੈ, ਸਾਰੀਆਂ ਆਵਾਜ਼ਾਂ ਤੋਂ ਉਚੀ ਹੈ, ਚੁੱਪ ਦੀ ਅਵਾਜ਼ ਸੁਣਨ ਦੀ ਕੋਸ਼ਿਸ਼ ਕਰੋ, ਸਾਸ਼ਤਰਾਂ ਤੇ ਬਹਿਸ ਕਰਨ ਨਾਲੋਂ ਮਹਾਤਮਾ ਨਾਲ ਸਵਾਲ ਜਵਾਬ ਕਰਨ ਨਾਲੋਂ ਉਨ੍ਹਾਂ ਦੀ ਹਜ਼ੂਰੀ ਮਾਣੋ, ਤੁਸੀਂ ਸਫਰ ਤੇ ਹੋ, ਬਹੁਤ ਦੇਰ ਕਿਸੇ ਇਕ ਜਗ੍ਹਾ ਨਾ ਰੁਕੋ ਨਾ ਕਿਸੇ ਇਕ ਨਾਲ ਮੋਹ ਪਾਓ, ਚੁੱਪ ਤੁਹਾਨੂੰ ਉਹ ਦੇਵੇਗਾ ਜੋ ਸੰਸਾਰ ਦੀ ਕੋਈ ਚੀਜ਼ ਨਹੀਂ ਦੇ ਸਕਦਾ।

ਜਦੋਂ ਮੈਂ ਸ਼ਾਮਾ ਦੇਵੀ ਤੋਂ ਚਲਿਆ, ਮੈਂ ਆਪਣੇ ਪਹਾੜ ਵਾਪਸ ਆ ਗਿਆ ਬੁੱਢੇ ਕਿਦਾਰ ਪਿੰਡ ਦੇ ਲੋਕਾਂ ਨੇ ਮੇਰੇ ਲਈ ਪੱਥਰ ਦਾ ਇਕ ਘਰ ਬਣਾ ਦਿਤਾ, ਜਿਥੇ ਜਾ ਕੇ ਮੈਂ ਚੁੱਪ ਕਰਕੇ ਬੈਠਦਾ, ਅੱਜ ਵੀ ਉਹ ਘਰ 6000 ਫੁੱਟ ਦੀ ਉਚਾਈ ਤੇ ਖੜ੍ਹਾ ਹੈ ਉਥੋਂ ਮੈਨੂੰ ਹਿਮਾਲਿਆ ਦਾ ਸੋਹਣਾ ਦ੍ਰਿਸ਼ ਦਿਸਦਾ ਸੀ, ਕਦੀ ਕਦੀ ਕੋਈ ਫਿਰਦਾ ਤੁਰਦਾ ਯੋਗੀ ਆ ਨਿਕਲੇ ਤਾਂ ਚੁੱਪ ਟੁੱਟ ਜਾਂਦੀ ਸੀ, ਉਹ ਬੂਹਾ ਖੜ੍ਹਕਾ ਦਿੰਦਾ, ਬਹੁਤ ਘਟ ਜਗਿਆਸੂ ਹੀ ਹਿਮਾਲੀਆ ਜਾਂਦੇ ਹਨ, ਮੁਸਾਫਰ ਤਾਂ ਸੜਕਾਂ ਤੇ ਹੀ ਰਹਿੰਦੇ ਹਨ ਜਾਂ ਮੰਦਰਾਂ ਵਿਚ ਚਲੇ ਜਾਂਦੇ ਹਨ ਜਾਂ ਹੋਰ ਰੋਚਕ ਥਾਵਾਂ ਤੇ ਚਲੇ ਜਾਂਦੇ ਹਨ ਪਰ ਸੱਚਾ ਜਗਿਆਸੂ ਇਨ੍ਹਾਂ ਥਾਵਾਂ ਤੇ ਨਹੀਂ ਜਾਂਦਾ, ਉਹ ਤਾਂ ਉਜਾੜ ਭਾਲਦਾ ਹੈ, ਗੁਫਾ ਭਾਲਦਾ ਹੈ ਸੰਤਾਂ ਦਾ ਨਿਵਾਸ ਭਾਲਦਾ ਹੈ। ਹਿਮਾਲੀਆ ਪਹਾੜ 1500 ਮੀਲ ਚੀਨ ਤੋਂ ਲੈ ਕੇ ਪਾਕਿਸਤਾਨ ਤਕ ਫੈਲਿਆ ਹੋਇਆ ਹੈ, ਇਹ ਸੰਸਾਰ ਦੇ ਸਭ ਤੋਂ ਉਚੇ ਪਹਾੜ ਹਨ ਭਾਵੇਂ ਹੋਰ ਵੀ ਪਹਾੜਾਂ ਦੀਆਂ ਚੋਟੀਆਂ ਹਨ, ਜਿਹੜੀਆਂ ਬੜੀਆਂ ਸੋਹਣੀਆਂ ਹਨ ਪਰ ਹਿਮਾਲੀਆ ਦੀ ਇਕ ਵਿਲੱਖਣਤਾ ਹੈ ਇਕ ਤਾਂ ਅਧਿਆਤਮਕ ਵਾਤਾਵਰਣ, ਦੂਸਰਾ ਗਿਆਨੀ ਸੰਤਾਂ ਮਹਾਤਮਾ ਦੇ ਦਰਸ਼ਨ ਤੇ ਮਿਲਾਪ ਜਿਨ੍ਹਾਂ ਨੇ ਹਿਮਾਲੀਆ ਨੂੰ ਆਪਣਾ ਘਰ ਬਣਾ ਲਿਆ ਹੈ।

ਕੋਈ ਵੀ ਮਨੁੱਖ ਕਦੀ ਗੁਰੂ ਨਹੀਂ ਬਣ ਸਕਦਾ ਪਰ ਜਦੋਂ ਕੋਈ ਆਪਣੇ ਆਪ ਨੂੰ ਮਾਧਿਅਮ ਬਣਾਉਣਾ ਮੰਨ ਲੈਂਦਾ ਹੈ ਕਿ ਉਸ ਦੇ ਰਾਹੀਂ ਉਸ ਇਕ ਦੀ ਸ਼ਕਤੀ ਅੱਗੇ ਵੰਡੀ ਜਾ ਸਕਦੀ ਹੈ ਉਦੋਂ ਹੀ ਇਹ ਹੁੰਦਾ ਹੈ। ਉਸ ਲਈ ਨਿਸੁਆਰਥੀ ਹੋਣਾ ਪੈਂਦਾ ਹੈ, ਪਿਆਰ ਤੇ ਸੁਆਰਥ ਦੋਨੋਂ ਇਕ ਨਹੀਂ ਹੁੰਦੇ ਕਿਉਂਕਿ ਮੈਨੂੰ ਕੁਝ ਚਾਹੀਦਾ ਹੁੰਦਾ ਹੈ, ਇਸੇ ਕਰਕੇ ਮੈਂ ਕਹਿੰਦਾ ਹਾਂ, ਮੈਂ ਤੁਹਾਨੂੰ ਪਿਆਰ ਕਰਦਾ ਹਾਂ, ਤੁਹਾਨੂੰ ਕੁਝ ਚਾਹੀਦਾ ਹੈ, ਤੁਸੀਂ ਕਹਿੰਦੇ ਹੋ, ਤੁਸੀਂ ਮੈਨੂੰ ਪਿਆਰ ਕਰਦੇ ਹੋ ਸੰਸਾਰ ਇਸੇ ਨੂੰ ਹੀ ਪਿਆਰ ਕਹਿੰਦਾ ਹੈ ਪਰ ਜਦੋਂ ਤੁਸੀਂ ਨਿਸੁਆਰਥੀ ਹੋ ਕੇ ਕਰਮ ਕਰਦੇ ਹੋ, ਉਹ ਹੀ ਪਿਆਰ ਹੁੰਦਾ ਹੈ। ਤੁਸੀਂ ਕਿਸੇ ਇਨਾਮ ਦੀ ਆਸ ਨਹੀਂ ਰਖਦੇ, ਸੱਚੇ ਗੁਰੂ ਨਿਸੁਆਰਥ ਤੋਂ ਬਿਨਾਂ ਰਹਿ ਨਹੀਂ ਸਕਦੇ ਕਿਉਂਕਿ ਨਿਸੁਆਰਥ ਪਿਆਰ ਹੀ ਉਨ੍ਹਾਂ ਦੇ ਗਿਆਨ ਦਾ ਧੇਅ ਹੈ। ਉਨ੍ਹਾਂ ਵਿਚ ਜੀਵਨ ਰੌ ਰੁਮਕਦੀ ਹੈ ਸੰਸਾਰ ਦੇ ਕਿਸੇ ਕੋਨੇ ਵਿਚ ਵੀ ਉਹ ਕਿਉਂ ਨਾ ਹੋਣ ਸੰਸਾਰ ਉਨ੍ਹਾਂ ਨੂੰ ਨਹੀਂ ਜਾਣਦਾ ਉਨ੍ਹਾਂ ਨੂੰ ਸੰਸਾਰ ਵਲੋਂ ਮਾਣ ਦੀ ਜ਼ਰਾ ਇੱਛਾ ਨਹੀਂ।

ਤਾਂ ਕਦੀ ਉਸ ਦਾ ਵਿਸ਼ਵਾਸ਼ ਨਾ ਕਰੋ ਜੇ ਕੋਈ ਆ ਕੇ ਕਹੇ, ਮੈਨੂੰ ਪੂਜੋ ਈਸਾ ਜੀ, ਬੁੱਧ ਜੀ ਨੇ ਕਦੀ ਕਿਸੇ ਨੇ ਇਹ ਨਹੀਂ ਕਿਹਾ, ਇਹ ਨਾ ਭੁਲੋ, ਗੁਰੂ ਤੁਹਾਡਾ ਨਿਸ਼ਾਨਾ ਨਹੀਂ ਹੈ ਤੁਹਾਡੀ ਆਖਰੀ ਮੰਜ਼ਲ ਨਹੀਂ ਗੁਰੂ ਤਾਂ ਭਵਜਲ ਤਰਨ ਦੀ ਕਿਸ਼ਤੀ ਹੈ ਚੰਗੀ ਪੱਕੀ ਸੁਰਖਿਅਤ ਕਿਸ਼ਤੀ ਹੋਣੀ ਬੜੀ ਜ਼ਰੂਰੀ ਹੈ ਜਿਹੜੀ ਕਿਸ਼ਤੀ ਕਮਜ਼ੋਰ ਹੋਵੇ ਜਿਸ ਵਿਚ ਦਰਾੜਾਂ ਹੋਣ ਉਹ ਬਹੁਤ ਖਤਰਨਾਕ ਹੋ ਸਕਦੀ ਹੈ ਪਰ ਦਰਿਆ ਟੱਪ ਕੇ ਕਿਸ਼ਤੀ ਨੂੰ ਚੰਮੜੇ ਰਹਿਣ ਦੀ ਲੋੜ ਨਹੀਂ ਨਾ ਹੀ ਤੁਸੀਂ ਕਿਸ਼ਤੀ ਦੀ ਪੂਜਾ ਕਰਦੇ ਹੋ। ਗੁਰੂ ਆਪ ਪਰਮੇਸ਼ਰ ਹੁੰਦਾ ਹੈ ਗੁਰੂ ਨੂੰ ਸਰੀਰ ਤੋਂ ਉਪਰ ਵੇਖੋ ਉਹ ਪ੍ਰਮੇਸ਼ਰ ਨਾਲ ਮਿਲਾਉਂਦਾ ਹੈ ਅਤੇ ਆਪ ਹੀ ਪ੍ਰਮੇਸ਼ਰ ਹੋਇਆ ਕਰਦਾ ਹੈ।

ਬਹੁਤ ਸਾਰੇ ਕੱਟੜ ਸੋਚਦੇ ਹਨ ਕਿ ਉਹ ਗੁਰੂ ਦੀ ਹੀ ਪੂਜਾ ਕਰਨ, ਗੁਰੂ ਤੁਹਾਡੇ ਸਤਿਕਾਰ ਪਿਆਰ ਦਾ ਪਾਤਰ ਹੈ, ਇਹ ਇਕ ਹੋਰ ਤਰ੍ਹਾਂ ਦੀ ਪੂਜਾ ਹੈ, ਜੇ ਮੇਰੇ ਗੁਰੂ ਤੇ ਰੱਬ ਦੋਨੋਂ ਇਕੱਠੇ ਆ ਜਾਣ, ਮੈਂ ਪਹਿਲਾਂ ਗੁਰੂਦੇਵ ਕੋਲ ਜਾ ਕੇ ਕਹਾਂ ਗੁਰੂਦੇਵ! ਧੰਨਵਾਦ ਬਹੁਤ-ਬਹੁਤ ਧੰਨਵਾਦ। ਤੁਸੀਂ ਮੈਨੂੰ ਪ੍ਰਭੂ ਮਿਲਾ ਦਿਤਾ। ਮੈਂ ਰੱਬ ਨੂੰ ਜਾ ਕੇ ਨਹੀਂ ਕਹਾਂਗਾ। ਪ੍ਰਭੂ ਬਹੁਤ ਧੰਨਵਾਦ ਤੂੰ ਮੈਨੂੰ ਮੇਰਾ ਗੁਰੂਦੇਵ ਦਿਤਾ ਹੈ। ਕਿਉਂਕਿ ਗੁਰੂਦੇਵ ਹੀ ਪ੍ਰਮੇਸ਼ਰ ਹੁੰਦਾ ਹੈ।

## ਇਕ ਰੋਂਦਾ ਬੁੱਤ

ਬਹੁਤ ਵਾਰੀ ਮੈਂ ਉਤਰ ਬਰਿੰਦਾਬਨ ਨਾਮ ਦੇ ਆਸ਼ਰਮ ਹਿਮਾਲੀਆ ਵਿਚ ਜਾਇਆ ਕਰਦਾ ਸੀ ਤੇ ਉਥੇ ਕ੍ਰਿਸ਼ਨਾ ਪ੍ਰੇਮ (**Professor Nixon**) ਤੇ ਅਨੰਦ ਬਿਖੂ (**Sr. Alexander**) ਨਾਲ ਮੇਰਾ ਕਾਫੀ ਸਤਿਸੰਗ ਹੁੰਦਾ ਸੀ। ਇਹ ਦੋਨੋਂ ਪੱਛਮੀ ਯੂਰਪ ਤੋਂ ਸੀ ਤੇ ਮਾਂ ਯਸ਼ੋਧਾ ਦੇ ਸ਼ਿਸ਼ ਸਨ। ਇਕ ਉਨ੍ਹਾਂ ਵਿਚੋਂ ਅੰਗ੍ਰੇਜ਼ੀ ਦੇ ਪਰੋਫੈਸਰ ਸਨ ਦੂਸਰੇ ਦਵਾਈਆਂ ਦੇ ਡਾਕਟਰ, ਯਸ਼ੋਧਾ ਮਾਂ ਬੰਗਾਲ ਤੋਂ ਸਨ। ਉਹ ਚੁੱਪ ਚਾਪ ਇਕ ਪਾਸੇ ਰਹਿੰਦੇ ਸਨ ਬਹੁਤੇ ਲੋਕ ਉਨ੍ਹਾਂ ਕੋਲ ਨਹੀਂ ਆਉਂਦੇ ਸਨ। ਉਨ੍ਹਾਂ ਦਿਨਾਂ ਵਿਚ ਕ੍ਰਿਸ਼ਨਾ ਪ੍ਰੇਮ ਦੋ ਪੁਸਤਕਾਂ ਲਿਖ ਰਹੇ ਸਨ ਇਕ

ਮੇਰੀ ਹੈ ਗਿਆਨ ਪ੍ਰਾਪਤ ਕਰਨਾ, ਗੁਰੂ ਉਹ ਲੱਕੜੀਆਂ ਫੂਕ ਦਿੰਦਾ ਹੈ ਤੇ ਕਹਿੰਦਾ ਹੈ ਹੁਣ ਅੱਗੇ ਤੋਂ ਮੈਂ ਤੇਰਾ ਪੱਥ ਪਰਦਰਸ਼ਨ ਕਰਾਂਗਾ ਤੇ ਤੇਰੀ ਰੱਖਿਆ ਕਰਾਂਗਾ। ਫੇਰ ਗੁਰੂ ਸਮੇਂ-ਸਮੇਂ ਉਸ ਨੂੰ ਰਾਹੇ ਪਾਉਂਦਾ ਰਹਿੰਦਾ ਹੈ ਤੇ ਉਸ ਨੂੰ ਸੰਜਮ ਤੇ ਅਭਿਆਸ ਦਸਦਾ ਹੈ। ਇਹ ਐਨਾ ਪਵਿੱਤਰ ਰਿਸ਼ਤਾ ਹੈ ਮੈਂ ਨਹੀਂ ਸੋਚਦਾ ਹੋਰ ਕੋਈ ਰਿਸ਼ਤਾ ਐਨਾ ਪਵਿੱਤਰ ਹੋ ਸਕਦਾ ਹੈ, ਜੋ ਕੁਝ ਵੀ ਗੁਰੂ ਦਾ ਹੁੰਦਾ ਹੈ, ਮਨ ਸਰੀਰ ਆਤਮਾ ਉਹ ਸ਼ਿਸ਼ ਦੀ ਹੀ ਹੁੰਦੀ ਹੈ, ਪਰ ਜੇ ਉਸਦੀ ਕੋਈ ਬੁਰੀ ਆਦਤ ਹੁੰਦੀ ਹੈ ਉਹ ਉਸ ਦੀ ਆਪਣੀ ਹੀ ਹੁੰਦੀ ਹੈ।

ਗੁਰੂ ਸ਼ਬਦ ਦਿੰਦਾ ਹੈ ਤੇ ਕਹਿੰਦਾ ਹੈ, ਇਹ ਤੇਰਾ ਅੰਤ ਤਕ ਦਾ ਮਿਤਰ ਹੈ, ਇਹ ਚੇਤੇ ਰਖ। ਇਹ ਹਰ ਥਾਂ ਤੇਰੀ ਸਹਾਇਤਾ ਕਰੇਗਾ, ਇਸ ਨੂੰ ਮੰਤਰ ਦੀਖਿਆ ਕਹਿੰਦੇ ਹਨ। ਫੇਰ ਉਹ ਦਸਦਾ ਹੈ ਕਿ ਮੰਤਰ ਨੂੰ ਕਿਵੇਂ ਜਪਣਾ ਹੈ, ਸਾਰੀਆਂ ਔਕੜਾਂ ਵੀ ਦੂਰ ਕਰਦਾ ਹੈ ਕਿਉਂਕਿ ਸ਼ਿਸ਼ ਦੀਆਂ ਇੱਛਾਵਾਂ ਹੁੰਦੀਆਂ ਹਨ, ਔਕੜਾਂ ਹੁੰਦੀਆਂ ਹਨ ਉਸ ਨੂੰ ਇਹ ਪਤਾ ਨਹੀਂ ਹੁੰਦਾ ਤੇ ਨਿਰਣਾ ਨਹੀਂ ਲੈ ਸਕਦਾ, ਗੁਰੂ ਦਸਦਾ ਹੈ ਨਿਰਣਾ ਕਿਵੇਂ ਕਰਨਾ ਹੈ, ਸ਼ਾਂਤ ਕਿਵੇਂ ਰਹਿਣਾ ਹੈ, ਕਈ ਵਾਰੀ ਤੁਸੀਂ ਬਹੁਤ ਸੋਹਣਾ ਸੋਚਦੇ ਹੋ ਪਰ ਉਸ ਉਤੇ ਅਮਲ ਨਹੀਂ ਕਰਦੇ, ਆਪਣਾ ਮਨ ਇਕਾਗਰ ਕਰੋ, ਗੁਰੂ ਬਹੁਤ ਸ਼ਕਤੀਸ਼ਾਲੀ ਹੈ ਉਸ ਦੀਆਂ ਕ੍ਰਿਪਾਵਾਂ ਸ਼ਿਸ਼ ਦੇ ਨਾਲ ਹਨ।

ਤੁਸੀਂ ਗੁਰੂ ਲਈ ਕੁਝ ਕਰਨਾ ਚਾਹੋ ਤੁਸੀਂ ਨਹੀਂ ਕਰ ਸਕਦੇ। ਉਸ ਨੂੰ ਕੁਝ ਨਹੀਂ ਚਾਹੀਦਾ, ਉਹ ਅਤਿ ਦਿਆਲੂ ਹੈ, ਕ੍ਰਿਪਾਲੂ ਹੈ ਤੁਸੀਂ ਹੈਰਾਨ ਹੋ ਜਾਂਦੇ ਹੋ, ਤੁਸੀਂ ਸੋਚਦੇ ਹੋ ਇਹ ਮੇਰੇ ਲਈ ਐਨਾ ਕੁਝ ਕਿਉਂ ਕਰ ਰਿਹਾ ਹੈ। ਇਹ ਮੇਰੇ ਕੋਲੋਂ ਕੀ ਚਾਹੁੰਦਾ ਹੈ? ਉਸ ਨੂੰ ਕੁਝ ਨਹੀਂ ਚਾਹੀਦਾ, ਉਹ ਜੋ ਕੁਝ ਵੀ ਕਰ ਰਿਹਾ ਹੈ ਉਹ ਆਪਣੀ ਡਿਊਟੀ ਕਰ ਰਿਹਾ ਹੈ, ਜੋ ਉਨ੍ਹਾਂ ਦੇ ਜੀਵਨ ਦਾ ਉਦੇਸ਼ ਹੈ, ਜੇ ਉਹ ਤੁਹਾਡਾ ਪੱਥ ਪਰਦਰਸ਼ਨ ਕਰ ਰਿਹਾ ਹੈ, ਉਹ ਤੁਹਾਡੇ ਤੇ ਅਹਿਸਾਨ ਨਹੀਂ ਕਰ ਰਿਹਾ, ਉਹ ਤਾਂ ਕੇਵਲ ਆਪਣਾ ਹੀ ਕੰਮ ਕਰ ਰਿਹਾ ਹੈ, ਉਹ ਆਪਣਾ ਕਰਮ ਕੀਤੇ ਬਿਨਾਂ ਰਹਿ ਹੀ ਨਹੀਂ ਸਕਦਾ।

ਇਹੋ ਜਿਹੇ ਮਹਾਂਪੁਰਖਾਂ ਨੂੰ ਗੁਰੂ ਕਿਹਾ ਜਾਂਦਾ ਹੈ, ਉਹ ਮਾਨਵਤਾ ਨੂੰ ਰਾਹ ਦਿਖਾਉਂਦੇ ਹਨ ਜਿਵੇਂ ਸੂਰਜ ਚਮਕਦਾ ਹੈ ਬੜੀ ਦੂਰ ਤੋਂ, ਗੁਰੂ ਜਨ ਆਪਣਾ ਪਿਆਰ ਦਿੰਦੇ ਹਨ, ਨਿਸ਼ਕਾਮ ਰਹਿੰਦੇ ਹਨ, ਗੁਰੂ ਕਦੀ ਸਰੀਰ ਨਹੀਂ ਹੋਇਆ ਕਰਦਾ, ਜਿਹੜੇ ਗੁਰੂ ਨੂੰ ਦੇਹ ਸਮਝਦੇ ਹਨ ਉਹ ਇਸ ਪਵਿੱਤਰ ਸ਼ਬਦ ਨੂੰ ਸਮਝਦੇ ਹੀ ਨਹੀਂ। ਜੇ ਗੁਰੂ ਇਹ ਸਮਝਣ ਲਗ ਪਵੇ ਕਿ ਉਸ ਦੀ ਸ਼ਕਤੀ ਉਸ ਦੀ ਆਪਣੀ ਹੈ, ਫੇਰ ਉਹ ਗੁਰੂ ਰਹਿੰਦਾ ਹੀ ਨਹੀਂ। ਗੁਰੂ ਇਕ ਪਰੰਪਰਾ ਹੈ, ਗਿਆਨ ਦਾ ਸਾਗਰ ਹੈ। ਈਸਾ ਜੀ ਵੀ ਜਦੋਂ ਲੋਕਾਂ ਨੂੰ ਠੀਕ ਕਰਦੇ ਸਨ ਲੋਕ ਉਨ੍ਹਾਂ ਨੂੰ ਰੱਬ ਕਹਿ ਕੇ ਪੁਕਾਰਦੇ ਸੀ। ਈਸਾ ਜੀ ਕਹਿੰਦੇ ਇਹ ਮੇਰੇ ਪਰਮ ਪਿਤਾ ਦੀ ਕ੍ਰਿਪਾ ਹੈ, ਮੈਂ ਤਾਂ ਇਕ ਕਾਰਨ ਹਾਂ।"

ਪਿਆਰ ਦੇਹ ਨਾਲ ਨਹੀਂ।

ਭਾਰਤ ਦੇ ਲੋਕੀ, ਬ੍ਰਾਹਮਣਾਂ ਨੂੰ ਛੱਡ ਕੇ, ਸਾਰੇ ਇਨ੍ਹਾਂ ਦਾ ਬੜਾ ਸਤਿਕਾਰ ਕਰਦੇ ਸਨ, ਕ੍ਰਿਸ਼ਨਾ ਪ੍ਰੇਮ ਤੇ ਅਨੰਦ ਬਿਖੂ ਦੇ ਬ੍ਰਾਹਮਣ ਇਨ੍ਹਾਂ ਨੂੰ ਚੰਗਾ ਨਹੀਂ ਸਮਝਦੇ ਸਨ, ਭਾਵੇਂ ਇਹ ਬ੍ਰਾਹਮਣਾਂ ਨਾਲੋਂ ਕਿਤੇ ਵਧ ਰੂਹਾਨੀ ਤੌਰ ਤੇ ਅੱਗੇ ਸਨ, ਸਾਫ ਸਨ, ਪਵਿੱਤਰ ਸਨ ਜਦੋਂ ਇਹ ਕਿਸੇ ਮੰਦਰ ਜਾਂਦੇ ਬ੍ਰਾਹਮਣ ਇਨ੍ਹਾਂ ਨੂੰ ਅਛੂਤ ਸਮਝਦੇ ਮੈਂ ਉਨ੍ਹਾਂ ਬ੍ਰਾਹਮਣਾਂ ਨੂੰ ਨਖੇਦਦਾ ਤੇ ਇਨ੍ਹਾਂ ਨੂੰ ਕਹਿੰਦਾ ਇਹ ਅਗਿਆਨੀ ਕੱਟੜ ਹਨ, ਕੱਟੜਵਾਦ ਕਿਸੇ ਮਜ਼ਹਬ ਦਾ ਹਿੱਸਾ ਨਹੀਂ ਹੈ। ਭਾਰਤ ਨੇ ਜਾਤ ਪਾਤ ਕਰਕੇ ਬਹੁਤ ਭੁਗਤਿਆ ਹੈ ਪੱਛਮ ਨੇ ਵੱਡੇ ਛੋਟੇ ਕੱਟੜਪਣ ਕਰਕੇ ਮਾਰ ਖਾਧੀ ਹੈ ਅਮੀਰ ਗਰੀਬ ਕਰਕੇ, ਦੋਨਾਂ ਨੇ ਹੀ ਮਾਨਵ ਸਮਾਜ ਨੂੰ ਨੁਕਸਾਨ ਪਹੁੰਚਾਇਆ ਹੈ।

## ਮੇਰੇ ਗੁਰੂਦੇਵ ਦੀ ਤਸਵੀਰ

ਮੈਂ ਆਪਣੇ ਗੁਰੂਦੇਵ ਦਾ ਵਿਸ਼ਵਾਸ਼ ਤੋੜਿਆ। 1939 ਸਤੰਬਰ ਦੇ ਮਹੀਨੇ ਫਰਾਂਸ ਤੋਂ ਦੋ ਫੋਟੋਗਰਾਫਰ ਆਏ ਹੋਏ ਸੀ, ਮੈਂ ਉਨ੍ਹਾਂ ਨੂੰ ਪੈਸੇ ਦਿਤੇ, ਜਿੰਨੇ ਮੇਰੀ ਜੇਬ ਵਿਚ ਸੀ, ਡੇਢ ਸੌ ਰੁਪਿਆ ਮੈਂ ਉਧਾਰਾ ਲਿਆ, ਫੇਰ ਮੈਂ ਉਨ੍ਹਾਂ ਨੂੰ ਇਕ ਛੋਟੇ ਜਿਹੇ ਪੁਲ ਤੋਂ ਗੁਰੂਦੇਵ ਕੋਲ ਲੈ ਗਿਆ। ਗੁਰੂਦੇਵ ਤੇ ਮੈਂ ਪੁਲ ਪਾਰ ਇਕ ਛੋਟੀ ਜਿਹੀ ਝੌਂਪੜੀ ਵਿਚ ਪੰਦਰਾਂ ਦਿਨ ਤੋਂ ਰਹਿ ਰਹੇ ਸੀ।

ਗੁਰੂਦੇਵ ਨੇ ਜਦੋਂ ਫੋਟੋਗਰਾਫਰਾਂ ਨੂੰ ਦੇਖਿਆ, ਫੇਰ ਉਨ੍ਹਾਂ ਨੇ ਮੇਰੇ ਵਲ ਦੇਖਿਆ ਤਾਂ ਕਹਿਣ ਲੱਗੇ, "ਤੂੰ ਬਹੁਤ ਦੁਸ਼ਟ ਹੈਂ, ਪਤਾ ਨਹੀਂ ਤੂੰ ਐਨਾ ਢੀਠ ਕਿਉਂ ਹੈਂ? ਉਹ ਕੁਝ ਨਹੀਂ ਲੈ ਸਕਣਗੇ। ਮੈਨੂੰ ਕੁਝ ਸਮਝ ਨਹੀਂ ਆਈ, ਕਈ ਵਾਰੀ ਮੈਂ ਆਪਣੀ ਢੀਠਤਾ ਵਿਚ ਸੋਚਦਾ ਸੀ, ਗੁਰੂਦੇਵ ਮੇਰੇ ਹੀ ਹਨ, ਫੋਟੋਗਰਾਫਰਾਂ ਨੇ ਪੂਰੀ ਰੀਲ ਤੇ ਫੋਟੋ ਖਿਚੀਆਂ, ਕੁਝ ਫੋਟੋ ਉਨ੍ਹਾਂ ਨੇ ਮੈਨੂੰ ਵੀ ਨਾਲ ਬਿਠਾ ਕੇ ਖਿੱਚੀਆਂ, ਗੁਰੂਦੇਵ ਨੇ ਮੂੰਹ ਬੰਦ ਕਰ ਲਿਆ ਤੇ ਅੱਖਾਂ ਬੰਦ ਕਰ ਲਈਆਂ, ਸਾਰੀਆਂ ਚਾਰ ਰੀਲਾਂ ਨਾਲ ਫੋਟੋ ਲਈਆਂ ਗਈਆਂ, ਦੋ ਵੱਖ ਕੈਮਰਿਆਂ ਨਾਲ, ਤਿੰਨ ਵਜੇ ਦੁਪਹਿਰ ਤੋਂ ਲੈ ਕੇ ਸਾਢੇ ਪੰਜ ਵਜੇ ਤਕ, ਕੁਝ ਪਹਾੜਾਂ ਦੀਆਂ ਫੋਟੋ ਲੈ ਕੇ ਉਹ ਦਿੱਲੀ ਚਲੇ ਗਏ, ਜਦੋਂ ਮੇਰੀਆਂ ਫੋਟੋ ਧੋਣ ਲਈ ਦਿਤੀਆਂ ਗਈਆਂ, ਮੈਂ ਦੇਖ ਕੇ ਹੈਰਾਨ ਹੋ ਗਿਆ ਜਿਥੇ ਜਿਥੇ ਗੁਰੂਦੇਵ ਦੀ ਫੋਟੋ ਖਿਚੀ ਸੀ, ਸਾਰੀਆਂ ਆਲੇ ਦੁਆਲੇ ਦੀਆਂ ਚੀਜ਼ਾਂ ਫੋਟੋ ਵਿਚ ਸਨ ਪਰ ਗੁਰੂਦੇਵ ਦੀ ਫੋਟੋ ਨਹੀਂ ਸੀ।

ਤਿੰਨ ਚਾਰ ਵਾਰੀ ਫੇਰ ਵੀ ਮੈਂ ਗੁਰੂਦੇਵ ਦੀ ਫੋਟੋ ਲੈਣ ਦੀ ਕੋਸ਼ਿਸ਼ ਕੀਤੀ ਪਰ ਉਹ ਹਮੇਸ਼ਾ ਹੀ ਕਹਿੰਦੇ, "ਮੇਰੇ ਸਰੀਰ ਦੀ ਫੋਟੋ ਮੇਰੇ ਅੰਦਰ ਦੇ ਚਾਨਣ ਦੇਖਣ ਲਈ ਇਕ ਬਾਧਾ ਬਣ ਸਕਦੀ ਹੈ, ਤੈਨੂੰ ਮੇਰੇ ਸਰੀਰ ਨਾਲ ਮੋਹ ਨਹੀਂ ਕਰਨਾ ਚਾਹੀਦਾ, ਰੂਹਾਨੀ ਰਿਸ਼ਤੇ ਨੂੰ ਯਾਦ ਰਖਣਾ ਚਾਹੀਦਾ ਹੈ।

ਜਦੋਂ ਮੈਂ ਯੂਰਪ ਗਿਆ, ਜਾਪਾਨ ਗਿਆ ਉਹ ਕਹਿਣ ਲੱਗੇ, "ਮੈਂ ਇਹ ਨਹੀਂ ਚਾਹੁੰਦਾ ਤੂੰ ਮੈਨੂੰ ਪੱਛਮੀ ਬਜ਼ਾਰ ਵਿਚ ਵੇਚੇਂ, ਮੈਂ ਉਨ੍ਹਾਂ ਦੀਆਂ ਭਾਵਨਾਵਾਂ ਦੀ ਕਦਰ ਕਰਦਿਆਂ ਕਦੀ ਵੀ ਉਨ੍ਹਾਂ ਦੀ ਫੋਟੋ ਦੀਆਂ ਕਾਪੀਆਂ ਨਹੀਂ ਕੀਤੀਆਂ, ਮੇਰੇ ਕੋਲ ਗੁਰੂਦੇਵ ਦੀ ਇਕ ਹੀ ਫੋਟੋ ਹੈ, ਮੇਰੇ ਇਕ ਗੁਰੂ ਭਾਈ ਨੇ ਉਨ੍ਹਾਂ

ਸੀ, "**The yoga of the Bhagvad Gita**' ਤੇ ਦੂਸਰੀ ਸੀ "**The yoga of the Katho Upanishad** ਇਹ ਦੋਨੋਂ ਕਿਤਾਬਾਂ ਬਾਦ ਵਿਚ ਲੰਡਨ ਵਿਚ ਛਪੀਆਂ, ਉਨ੍ਹਾਂ ਕੋਲ ਆਪਣੇ ਗੁਜ਼ਾਰੇ ਲਈ ਕਾਫੀ ਪੈਸੇ ਸਨ। ਉਹ ਕਿਸੇ ਤੇ ਨਿਰਭਰ ਨਹੀਂ ਸੀ। ਉਨ੍ਹਾਂ ਦੇ ਰਹਿਣ ਸਹਿਣ ਦਾ ਤਰੀਕਾ ਬੜਾ ਸਾਦਾ ਤੇ ਸਾਫ ਸੁਥਰਾ ਸੀ, ਉਹ ਖਾਣਾ ਬਨਾਉਣ ਵਿਚ ਬੜੇ ਸਖਤ ਸੀ ਉਹ ਕਿਸੇ ਨੂੰ ਆਪਣੀ ਰਸੋਈ ਵਿਚ ਨਹੀਂ ਸਨ ਆਉਣ ਦਿੰਦੇ।

ਉਦੋਂ ਤਕ ਯਸ਼ੋਧਾ ਮਾਂ ਸਮਾਧੀ ਲੈ ਚੁੱਕੇ ਸਨ। ਉਨ੍ਹਾਂ ਨੇ ਮਾਂ ਦੀ ਯਾਦ ਵਿਚ ਇਕ ਯਾਦਗਾਰ ਬਣਾਈ ਸੀ ਉਸ ਨੂੰ ਸਮਾਧੀ ਕਹਿੰਦੇ ਸਨ, ਉਸ ਦੇ ਉਪਰ ਇਕ ਸੋਹਣੇ ਸੰਗਮਰਮਰ ਦੀ ਕ੍ਰਿਸ਼ਨ ਜੀ ਦੀ ਮੂਰਤੀ ਸਥਾਪਿਤ ਕੀਤੀ ਗਈ ਸੀ। ਥੋੜ੍ਹੀ ਦੇਰ ਬਾਦ ਮੈਂ ਉਨ੍ਹਾਂ ਕੋਲ ਗਿਆ, ਮੈਂ ਦੇਖਿਆ ਕ੍ਰਿਸ਼ਨ ਪ੍ਰੇਮ ਨੇ ਆਪਣੀ ਬਾਂਹ ਤੇ ਕੁਝ ਪਾਇਆ ਹੋਇਆ ਸੀ, ਮੈਂ ਉਸ ਨੂੰ ਪੁਛਿਆ ਉਹ ਕਹਿਣ ਲੱਗਾ, "ਤੁਸੀਂ ਮੰਨੋਗੇ ਨਹੀਂ।"

ਮੈਂ ਕਿਹਾ, "ਦੱਸੋ ਤਾਂ ਸਹੀ।"

ਉਨ੍ਹਾਂ ਨੇ ਜਵਾਬ ਦਿਤਾ, ਤੁਸੀਂ ਸਾਰੀ ਗੱਲ ਨੂੰ ਬੁੱਧੀ ਦੇ ਪੱਧਰ ਤੇ ਪਾ ਦਿੰਦੇ ਹੋ, ਮੈਂ ਸੋਚਦਾ ਹਾਂ ਤੁਸੀਂ ਸੋਚੋਗੇ ਮੈਂ ਕਮਲਾ ਹੋ ਗਿਆ ਪਰ ਮੈਂ ਤੁਹਾਨੂੰ ਦਸ ਦਿੰਦਾ ਹਾਂ, ਅੱਜ ਪੰਦਰਾਂ ਦਿਨ ਹੋਏ ਹਨ ਕ੍ਰਿਸ਼ਨ ਜੀ ਦੀ ਮੂਰਤੀ ਸਥਾਪਤ ਕੀਤਿਆਂ, ਮੂਰਤੀ 'ਚੋਂ ਹੰਝੂ ਵਗ ਰਹੇ ਹਨ, ਅਸੀਂ ਕੱਢ ਕੇ ਦੇਖੀ, ਥੱਲੇ ਦੇਖਿਆ ਕਿ ਕਿਤੇ ਅੰਦਰੋਂ ਪਾਣੀ ਤਾਂ ਨਹੀਂ ਸਿਮਦਾ ਪਰ ਕੁਝ ਨਹੀਂ ਲੱਭਾ। ਕੋਈ ਕੁਝ ਵੀ ਇਸ ਤਰ੍ਹਾਂ ਦਾ ਨਹੀਂ ਸੀ ਕਿ ਪਾਣੀ ਆ ਕੇ ਅੱਖਾਂ ਤੋਂ ਨਿਕਲੇ। ਜਦੋਂ ਅਸੀਂ ਮੂਰਤੀ ਵਾਪਸ ਰੱਖੀ, ਹੰਝੂ ਫੇਰ ਨਿਕਲਣ ਲਗ ਪਏ। ਇਸ ਨਾਲ ਮੈਂ ਬਹੁਤ ਉਦਾਸ ਹੋ ਗਿਆ, ਮੈਂ ਸੋਚ ਲਿਆ ਮੈਂ ਜ਼ਰੂਰ ਕੋਈ ਗਲਤੀ ਕਰ ਰਿਹਾ ਹੋਵਾਂਗਾ, ਮਾਂ ਮੇਰੇ ਨਾਲ ਪ੍ਰਸੰਨ ਨਹੀਂ ਹੈ, ਆਪਣੇ ਆਪ ਨੂੰ ਇਹ ਯਾਦ ਦਿਵਾਉਣ ਲਈ ਮਾਂ ਮੇਰੇ ਨਾਲ ਪ੍ਰਸੰਨ ਨਹੀਂ, ਮੈਂ ਰੂੰ ਲਿਆ, ਹੰਝੂਆਂ ਨਾਲ ਡਬੋਇਆ ਲੋਕਿਟ ਵਿਚ ਪਾ ਕੇ ਮੈਂ ਬਾਂਹ ਤੇ ਬੰਨ੍ਹ ਲਿਆ ਹੈ। ਜੋ ਮੈਂ ਦਸ ਰਿਹਾ ਹਾਂ ਉਹ ਸੱਚ ਹੈ ਮੈਨੂੰ ਪਤਾ ਇਹ ਹੈ ਕਿਉਂ ਹੋ ਰਿਹਾ ਹੈ ਕਿਸੇ ਨੂੰ ਦਸਣਾ ਨਾ ਉਹ ਕਹਿਣਗੇ ਮੈਂ ਕਮਲਾ ਹੋ ਗਿਆ ਹਾਂ।

ਮੈਂ ਕਿਹਾ, "ਮੈਨੂੰ ਤੁਹਾਡੇ ਉਤੇ ਪੂਰਾ ਵਿਸ਼ਵਾਸ਼ ਹੈ, ਮੈਨੂੰ ਦੱਸੋ ਕੀ ਹੋਇਆ?

ਉਹ ਕਹਿਣ ਲੱਗੇ, "ਗੁਰੂ ਤਾਂ ਦੂਸਰੇ ਪਾਸੇ ਜਾ ਕੇ ਵੀ ਪੱਥ ਪਰਦਰਸ਼ਨ ਕਰਦਾ ਰਹਿੰਦਾ ਹੈ। ਇਹ ਮੇਰੇ ਲਈ ਸਿਖਿਆ ਹੈ, ਮੈਂ ਸੁਸਤ ਹੋ ਗਿਆ ਹਾਂ, ਸ਼ਾਮ ਦੀ ਸਾਧਨਾ ਕਰਨ ਦੀ ਬਜਾਏ ਮੈਂ ਛੇਤੀ ਸੌਂ ਜਾਂਦਾ ਰਿਹਾ ਹਾਂ। ਉਹ ਸਦਾ ਸਾਨੂੰ ਯਾਦ ਕਰਾਉਂਦੇ ਸਨ ਜਦੋਂ ਵੀ ਕਦੀ ਅਸੀਂ ਗਲਤੀ ਕਰੀਏ, ਸੁਸਤ ਹੋ ਜਾਂਦੇ, ਅਭਿਆਸ ਨਾ ਕਰਦੇ, ਉਹ ਸਦਾ ਯਾਦ ਕਰਾਉਂਦੇ ਇਹ ਹੀ ਇਸ ਦਾ ਕਾਰਨ ਹੈ। ਉਹ ਬਹੁਤ ਗੰਭੀਰ ਹੋ ਗਏ ਤੇ ਰੋਣ ਲਗ ਪਏ ਉਨ੍ਹਾਂ ਦਾ ਪਿਆਰ ਗੁਰੂ ਪ੍ਰਤੀ ਅਥਾਹ ਸੀ ਇਸ ਗੱਲ ਨਾਲ ਮੈਨੂੰ ਵੀ ਬਹੁਤ ਉਤਸ਼ਾਹ ਮਿਲਿਆ, ਗੁਰੂ ਨਾਲ ਪਿਆਰ ਰੂਹਾਨੀ ਪੱਥ ਦੀ ਪੌੜੀ ਦਾ ਪਹਿਲਾ ਡੰਡਾ ਹੈ ਪਰ ਇਹ

ਉਸ ਅਨੁਸਾਰ ਕਰਦੇ ਹਨ। ਕਈ ਆਪਣੀ ਬੁੱਧੀ ਤੀਬਰ ਕਰਦੇ ਹਨ, ਵਿਵੇਕ ਤੀਬਰ ਕਰਦੇ ਹਨ ਤੇ ਪਰਾਜਨ ਦੀ ਅਵਸਥਾ ਤੇ ਪਹੁੰਚਦੇ ਹਨ ਜਿਸ ਨੂੰ ਸਮਾਚਿਤਤਾ ਕਿਹਾ ਗਿਆ ਹੈ। ਸ਼ਕਤੀ ਦੇ ਅਨੁਸਾਰ ਹੀ ਸੰਜਮ ਵਰਤਿਆ ਜਾਂਦਾ ਹੈ, ਸੰਜਮ ਹਰ ਸ਼ਕਤੀ ਲਈ ਜ਼ਰੂਰੀ ਹੈ, ਇੱਛਾ ਸ਼ਕਤੀ ਦਾ ਵਿਸਤਾਰ ਕਰਕੇ ਇੱਛਾ ਸ਼ਕਤੀ ਬਲਵਾਨ ਹੁੰਦੀ ਹੈ, ਇਸ ਨਾਲ ਤੁਸੀਂ ਦ੍ਰਿਸ਼ਟਮਾਨ ਸੰਸਾਰ ਤੇ ਉਸ ਤਰ੍ਹਾਂ ਦਾ ਹੀ ਕਾਬੂ ਪਾ ਸਕਦੇ ਹੋ ਜਿਸ ਤਰ੍ਹਾਂ ਦਾ ਗੁਰੂਦੇਵ ਇਸ ਸ਼ਕਤੀ ਨਾਲ ਆਪਣੇ ਸਰੀਰ ਤੇ ਹੀ ਅਤੇ ਕੁਦਰਤ ਦੇ ਬਲ ਨੂੰ ਕਾਬੂ ਕਰਦੇ ਸਨ।

## ਅੱਧਾ ਏਥੇ ਅੱਧਾ ਓਥੇ

ਇਕ ਵਾਰੀ ਅਸੀਂ ਇਕ ਮੰਦਰ ਵਿਚ ਗੰਗਾ ਦੇ ਕਿਨਾਰੇ ਕਰਨ-ਪਰਿਆਗ ਠਹਿਰੇ ਹੋਏ ਸੀ, ਮੇਰੇ ਗੁਰੂ ਕਦੀ ਕੋਈ ਕਪੜਾ ਨਹੀਂ ਪਾਉਂਦੇ, ਉਨ੍ਹਾਂ ਨੂੰ ਇਸ ਗੱਲ ਦਾ ਧਿਆਨ ਵੀ ਨਹੀਂ, ਉਹ ਤਾਂ ਅੰਤਰ ਅਨੰਦ ਵਿਚ ਹੀ ਵਿਚਰਦੇ ਹਨ।

ਅਚਾਨਕ ਰਾਤ ਨੂੰ ਕਹਿਣ ਲੱਗੇ, "ਚੱਲੋ ਚਲੀਏ।"

ਹਨ੍ਹੇਰਾ ਸੀ ਕੁਛ ਦੇਰ ਤੋਂ ਮੀਂਹ ਵੀ ਪੈ ਰਿਹਾ ਸੀ, ਮੈਂ ਸੋਚਿਆ ਜੇ ਮੈਂ ਕਿਹਾ ਨਹੀਂ ਉਹ ਆਪ ਹੀ ਤੁਰਨਾ ਸ਼ੁਰੂ ਕਰ ਦੇਣਗੇ, ਉਹ ਤਾਂ ਨਾ ਉਤੇ ਕੁਝ ਲੈਣਗੇ, ਇਕ ਸ਼ਾਂਤੀ ਠਾਠ ਨਾਲ ਤੁਰ ਪੈਣਗੇ। ਮੈਂ ਉਨ੍ਹਾਂ ਉਤੇ ਕੰਬਲ ਦੇ ਦਿਤਾ ਤੇ ਕੰਧੇ ਨਾਲ ਉਸ ਨੂੰ ਟਿਕਾ ਦਿਤਾ ਤੇ ਉਨ੍ਹਾਂ ਦੇ ਨਾਲ ਤੁਰਨ ਲਗ ਪਿਆ, ਬਹੁਤ ਹੀ ਠੰਢ ਸੀ, ਉਸ ਵੇਲੇ ਕੋਈ ਅੱਧਾ ਮੀਲ ਨੰਗੇ ਪੈਰ ਚੱਲ ਕੇ ਮੇਰਾ ਸਰੀਰ ਤਾਂ ਠੰਢ ਨਾਲ ਜੰਮ ਗਿਆ, ਮੈਂ ਵੀ ਕੇਵਲ ਇਕ ਕੰਬਲ ਹੀ ਲਿਆ ਹੋਇਆ ਸੀ, ਮੈਂ ਪਰੇਸ਼ਾਨ ਹੋ ਗਿਆ, ਕਰਾਂ ਤਾਂ ਕੀ ਕਰਾਂ?

ਦੋ ਮੀਲ ਤੁਰਨ ਤੋਂ ਬਾਦ ਅਸੀਂ ਇਕ ਚੁਰਸਤੇ ਤੇ ਆਏ। ਮੈਂ ਪੁਛਿਆ ਤੁਹਾਨੂੰ ਪਤਾ ਹੈ ਐਥੋਂ ਕਿਧਰ ਜਾਣਾ ਹੈ?

ਉਹ ਕਹਿਣ ਲੱਗੇ, "ਏਧਰ ਜਾਣਾ ਹੈ?"

ਪਰ ਮੈਂ ਉਨ੍ਹਾਂ ਨੂੰ ਮੋੜ ਕੇ ਕਿਹਾ, "ਨਹੀਂ, ਨਹੀਂ ਇਹ ਰਸਤਾ ਹੈ। ਅਸੀਂ ਰਸਤਾ ਉਲਟਾ ਕਰ ਲਿਆ ਤੇ ਮੁੜ ਉਥੇ ਹੀ ਆ ਗਏ ਜਿਥੋਂ ਚਲੇ ਸੀ, ਰਾਤ ਦਾ ਹਨ੍ਹੇਰਾ ਸੀ ਉਨ੍ਹਾਂ ਨੂੰ ਪਤਾ ਨਹੀਂ ਸੀ ਉਹ ਕਿਥੇ ਹਨ। ਮੈਂ ਕਿਹਾ, ਹੁਣ ਤਾਂ ਸਾਨੂੰ ਇਥੇ ਹੀ ਰਹਿਣਾ ਪਵੇਗਾ।

ਉਹ ਕਹਿਣ ਲੱਗੇ, "ਠੀਕ ਹੈ, ਮੈਂ ਆਪਣਾ ਕੰਬਲ ਉਤਾਰਿਆ, ਪਾਸੇ ਰੱਖਿਆ, ਗੁਰੂਦੇਵ ਅੱਗ ਕੋਲ ਬੈਠ ਗਏ।"

ਸਵੇਰੇ ਉਨ੍ਹਾਂ ਨੇ ਅੱਖਾਂ ਖੋਲ੍ਹੀਆਂ ਤੇ ਹੱਸ ਕੇ ਕਹਿਣ ਲੱਗੇ, "ਅਸੀਂ ਸਾਰੀ ਰਾਤ ਚਲਦੇ ਰਹੇ ਪਰ ਅਸੀਂ ਉਸੇ ਥਾਂ ਤੇ ਹਾਂ, ਇਹ ਕਿਵੇਂ ਹੋ ਸਕਦਾ ਹੈ?"

ਮੈਂ ਕਿਹਾ, "ਮੈਂ ਤੁਹਾਨੂੰ ਵਰਗਲਾਇਆ ਸੀ।"

ਦੇ ਫੋਟੋ ਸ੍ਰੀ ਨਗਰ ਪੁਰਾਣੇ ਬੋਕਸ ਕੈਮਰੇ ਨਾਲ ਖਿਚੀ ਸੀ। ਯੋਗੀ ਆਪਣੇ ਤੇ ਕੈਮਰੇ ਦੇ ਵਿਚ ਪੜਦਾ ਲਿਆ ਸਕਦੇ ਹਨ ਤਾਂ ਕਿ ਉਨ੍ਹਾਂ ਦੀ ਫੋਟੋ ਖਿਚੀ ਹੀ ਨਾ ਜਾਵੇ ਪਰ ਜਦੋਂ ਮੇਰੇ ਗੁਰੂ ਭਾਈ ਨੇ ਇਹ ਫੋਟੋ ਖਿਚੀ ਗੁਰੂਦੇਵ ਜਿਵੇਂ ਮੰਨ ਗਏ ਹੋਣ ਕਿ ਉਨ੍ਹਾਂ ਦੀ ਫੋਟੋ ਖਿਚੀ ਜਾ ਸਕਦੀ ਹੈ।

## ਕੀ ਕੋਈ ਅਨੰਤ ਨੂੰ ਮਾਰ ਸਕਦਾ ਹੈ ?

ਇਕ ਵਾਰੀ ਪਹਾੜਾਂ ਵਿਚ ਪਹਾੜ ਡਿਗਣੇ ਸ਼ੁਰੂ ਹੋ ਗਏ ਉਨ੍ਹਾਂ ਦੀ ਦੜ-ਦੜ ਦੀ ਅਵਾਜ਼ ਆਉਣੀ ਸ਼ੁਰੂ ਹੋਈ। ਮੈਂ ਚੀਖ ਮਾਰੀ, "ਅਸੀਂ ਮਰਨ ਲੱਗੇ ਹਾਂ।"

ਮੇਰੇ ਗੁਰੂਦੇਵ ਕਹਿਣ ਲੱਗੇ, "ਕੀ ਕੋਈ ਅਨੰਤ ਨੂੰ ਵੀ ਮਾਰ ਸਕਦਾ ਹੈ ?"

ਮੈਂ ਕਿਹਾ, "ਪਹਾੜ ਪੂਰਾ ਖਿਸਕ ਕੇ ਆ ਰਿਹਾ ਹੈ ਤੇ ਤੁਸੀਂ ਕਹਿ ਰਹੇ ਹੋ, ਅਨੰਤ ਨੂੰ ਕੌਣ ਮਾਰ ਸਕਦਾ ਹੈ ? ਪਹਾੜ ਵਲ ਦੇਖੋ ਤਾਂ ਸਹੀ।"

ਉਨ੍ਹਾਂ ਨੇ ਉਚੀ ਅਵਾਜ਼ ਵਿਚ ਕਿਹਾ, "ਠਹਿਰ ਜਾ ਸਾਨੂੰ ਜਾ ਲੈਣ ਦੇ।"

ਪਹਾੜ ਉਥੇ ਹੀ ਰੁਕ ਗਿਆ। ਜਦੋਂ ਅਸੀਂ ਲੰਘ ਗਏ ਤਾਂ ਉਨ੍ਹਾਂ ਨੇ ਕਿਹਾ, "ਹੁਣ ਤੂੰ ਡਿੱਗ ਸਕਦਾ ਹੈਂ ਤੇ ਪਹਾੜ ਡਿਗਣਾ ਸ਼ੁਰੂ ਹੋ ਗਿਆ।

ਇਕ ਵਾਰੀ ਹੋਰ ਜਦੋਂ ਉਹ ਪਹਾੜ ਤੇ ਜਾ ਰਹੇ ਸਨ ਕੁਝ ਹੋਰ ਲੋਕੀ ਵੀ ਉਨ੍ਹਾਂ ਦੇ ਪਿਛੇ ਤੁਰ ਪਏ, ਬਰਫ ਪੈਣ ਲਗ ਪਈ ਤੇ ਤਿੰਨ ਘੰਟੇ ਲਗਾਤਾਰ ਪਈ ਗਈ। ਲੋਕਾਂ ਕੋਲ ਕਾਫੀ ਕਪੜੇ ਵੀ ਨਹੀਂ ਸਨ, ਉਹ ਕਹਿਣ ਲੱਗੇ, "ਸ੍ਰੀ ਮਾਨ! ਤੁਹਾਨੂੰ ਅਨੰਤ ਕਿਹਾ ਜਾਂਦਾ ਹੈ, ਤੁਹਾਡੇ ਕੋਲ ਸ਼ਕਤੀਆਂ ਹਨ, ਤੁਸੀਂ ਇਹ ਬਰਫ ਬੰਦ ਕਿਉਂ ਨਹੀਂ ਕਰਦੇ ?"

ਉਹ ਕਹਿਣ ਲੱਗੇ, "ਇਹ ਤਾਂ ਸੌਖਾ ਹੀ ਹੈ। ਉਨ੍ਹਾਂ ਨੇ ਉਚੀ ਅਵਾਜ਼ ਵਿਚ ਕਿਹਾ, "ਬਸ ਕਰੋ, ਹੁਣ ਧੁੱਪ ਕੱਢ ਦਿਓ।" ਇਸ ਤਰ੍ਹਾਂ ਹੀ ਹੋਇਆ।

ਇੱਛਾ ਸ਼ਕਤੀ ਦੇ ਬਲ ਨੂੰ ਅੱਜ ਦੇ ਲੋਕੀ ਬਹੁਤ ਘੱਟ ਜਾਣਦੇ ਹਨ, ਸ਼ਕਤੀ ਦੀਆਂ ਤਿੰਨ ਧਾਰਾਂ ਹਨ। ਇਕ ਹੈ ਕਿਰਿਆ ਸ਼ਕਤੀ, ਦੂਸਰੀ ਇੱਛਾ ਸ਼ਕਤੀ, ਤੀਸਰੀ ਹੈ ਗਿਆਨ ਸ਼ਕਤੀ। ਸ਼ਕਤੀ ਉਹ ਬਲ ਹੈ ਜਿਹੜਾ ਇਨ੍ਹਾਂ ਤਿੰਨਾਂ ਰਸਤਿਆਂ ਵਿਚੋਂ ਨਿਕਲਦਾ ਹੈ, ਇਹ ਬਲ ਭਾਵੇਂ ਗੁਪਤ ਹੋਵੇ ਭਾਵੇਂ ਕਿਰਿਆਸ਼ੀਲ ਹੋਵੇ, ਕਿਰਿਆ ਸ਼ਕਤੀ ਨਾਲ ਅਸੀਂ ਕੰਮ ਕਰਦੇ ਹਾਂ, ਸਾਰੀ ਕਿਰਿਆ ਕਰਦੇ ਹਾਂ, ਇੱਛਾ ਸ਼ਕਤੀ ਨਾਲ ਅਸੀਂ ਕਰਮ ਕਰਨ ਦੀ ਇੱਛਾ ਕਰਦੇ ਹਾਂ, ਗਿਆਨ ਸ਼ਕਤੀ ਨਾਲ ਅਸੀਂ ਕਰਮ ਕਰਨ ਦਾ ਨਿਰਣਾ ਲੈਂਦੇ ਹਾਂ। ਇਹ ਸ਼ਕਤੀ ਕੋਈ ਵੀ ਆਪਣੇ ਅੰਦਰ ਵਿਕਸਿਤ ਕਰ ਸਕਦਾ ਹੈ। ਕੁਝ ਯੋਗੀ ਆਪਣੇ ਕਰਮ ਸੁਚੱਜੀ ਤਰ੍ਹਾਂ ਕਰਦੇ ਹਨ ਤੇ ਸੰਸਾਰ ਵਿਚ ਬਹੁਤ ਸਫਲ ਹੁੰਦੇ ਹਨ, ਦੂਸਰੇ ਆਪਣੀ ਇੱਛਾ ਸ਼ਕਤੀ ਵਿਕਸਿਤ ਕਰਦੇ ਹਨ ਤੇ ਆਪਣੀ ਕਥਨੀ ਤੇ ਕਰਨੀ

'ਹਾਂ' ਅੰਤ ਵਿਚ ਬੜੀ ਦੇਰ ਬਾਦ ਮੈਂ ਉਨ੍ਹਾਂ ਨੂੰ ਬਾਹਰ ਆਉਣ ਲਈ ਰਾਜ਼ੀ ਕਰ ਸਕਿਆ, ਰੋਜ਼ ਉਹ ਇਸ਼ਨਾਨ ਕਰਦੇ ਪਰ ਉਹ ਆਪ ਕਿਤੇ ਹੋਰ ਹੀ ਹੁੰਦੇ, ਮੈਂ ਕਹਿੰਦਾ, ਹੁਣ ਕਾਫੀ ਇਸ਼ਨਾਨ ਹੋ ਗਿਆ ਬਾਹਰ ਆਓ।

ਬਹੁਤ ਦੇਰ ਗੁਰੂਦੇਵ ਉਥੇ ਹੀ ਰਹਿੰਦੇ, ਅਨੰਦ ਮਾਣਦੇ, ਬਹੁਤ ਥੋੜ੍ਹਾ ਸਮਾਂ ਇਸ ਸੰਸਾਰ ਵਿਚ ਹੁੰਦੇ।

## ਇਕ ਨੌਜਵਾਨ ਵਿਧਵਾ ਦਾ ਉਧਾਰ

ਰਾਜਿਸਥਾਨ ਦੇ ਇਕ ਪਿੰਡ ਦੀ ਗੱਲ ਹੈ ਜੋ ਪਿਲਾਨੀ ਤੋਂ ਪੰਜਾਹ ਮੀਲ ਦੂਰ ਉਤਰ ਦੇ ਪਾਸੇ ਸੀ। ਉਥੇ ਇਕ ਜਾਗੀਰਦਾਰ ਦਾ ਇਕੋ ਇਕ ਪੁੱਤਰ ਸੀ। ਵਿਆਹ ਤੋਂ ਇਕ ਦਿਨ ਬਾਦ ਉਸਨੂੰ ਬਹੁਤ ਬੁਖਾਰ ਚੜ੍ਹਿਆ, ਉਹ ਮਰ ਗਿਆ, ਉਸ ਦੀ ਵਿਧਵਾ ਕੇਵਲ ਸਤਾਰਾਂ ਸਾਲਾਂ ਦੀ ਸੀ, ਬਹੁਤ ਸੋਹਣੀ ਸੀ ਉਸ ਨੇ ਆਪਣੀ ਸੁਹਾਗ ਰਾਤ ਵੀ ਨਹੀਂ ਸੀ ਮਾਣੀ, ਜਿਸ ਜਾਤ ਦੀ ਉਹ ਸੀ ਉਸ ਵਿਚ ਦੂਸਰਾ ਵਿਆਹ ਵੀ ਨਹੀਂ ਸੀ ਕਰਿਆ ਜਾਂਦਾ, ਉਨ੍ਹਾਂ ਦਾ ਕਹਿਣਾ ਸੀ ਇਕ ਵਾਰੀ ਵਿਆਹੀ, ਸਦਾ ਲਈ ਵਿਆਹੀ, ਵਿਧਵਾ ਵਿਆਹ ਨਹੀਂ ਕਰ ਸਕਦੀ। ਇਸ ਰਿਵਾਜ ਨੂੰ ਆਰੀਆ ਸਮਾਜ ਲਹਿਰ ਦੇ ਮੋਢੀ ਸਵਾਮੀ ਦਯਾਨੰਦ ਨੇ ਬਦਲਿਆ। ਉਸ ਨੇ ਇਕ ਵੱਡੀ ਧਾਰਮਿਕ ਸਮਾਜ ਸੁਧਾਰਕ ਲਹਿਰ ਚਲਾਈ।

ਇਸ ਕੁੜੀ ਨੇ ਇਕ ਸੱਚਾ ਸੁਚਾ ਜੀਵਨ ਗੁਜ਼ਾਰਨ ਦਾ ਫੈਸਲਾ ਕੀਤਾ, ਉਹ ਉਪਰ ਵਾਲੀ ਮੰਜ਼ਲ ਆਪਣੇ ਸਹੁਰੇ ਘਰ ਰਹਿੰਦੀ ਸੀ ਉਸ ਦੇ ਕਮਰੇ ਵਿਚ ਦੋ ਫੋਟੋਆਂ ਲੱਗੀਆਂ ਹੋਈਆਂ ਸਨ, ਇਸ ਤੋਂ ਬਿਨਾਂ ਉਸ ਕੋਲ ਦੋ ਕੰਬਲ ਸਨ, ਇਕ ਹੇਠਾਂ ਵਿਛਾਉਣ ਲਈ ਇਕ ਉਤੇ ਲੈਣ ਲਈ। ਕਮਰੇ ਦੇ ਪਛਵਾੜੇ ਇਕ ਖਿੜਕੀ ਸੀ ਤੇ ਅੱਗੇ ਬੜੀ ਪੱਕੀ ਤੇ ਮੋਟੀ ਲੱਕੜੀ ਦਾ ਬੂਹਾ।

ਇਕ ਰਾਤ ਨੂੰ ਤਿੰਨ ਡਾਕੂ ਪੂਰੇ ਹਥਿਆਰ ਲੈ ਕੇ ਘਰ ਲੁੱਟਣ ਆ ਗਏ, ਉਨ੍ਹਾਂ ਦਾ ਇਰਾਦਾ ਇਸ ਕੁੜੀ ਨੂੰ ਖਰਾਬ ਕਰਕੇ ਨਾਲ ਲੈ ਜਾਣ ਦਾ ਸੀ, ਉਨ੍ਹਾਂ ਨੇ ਸਾਰੇ ਟੱਬਰ ਨੂੰ ਇਕ ਕਮਰੇ ਵਿਚ ਬੰਦ ਕਰ ਦਿਤਾ ਤੇ ਇਸ ਕੁੜੀ ਦੇ ਕਮਰੇ ਦਾ ਦਰਵਾਜ਼ਾ ਤੋੜਨ ਲਗ ਪਏ। ਜਦੋਂ ਇਸ ਨੂੰ ਪਤਾ ਲੱਗਾ ਉਸ ਨੇ ਅਰਦਾਸ ਕਰਨੀ ਸ਼ੁਰੂ ਕਰ ਦਿਤੀ, ਗੁਰੂਦੇਵ! ਮੈਂ ਤਾਂ ਬਿਲਕੁਲ ਸੁੱਚੀ ਹਾਂ, ਮੇਰੀ ਰੱਖਿਆ ਕਰੋ, ਤੁਹਾਡੀਆਂ ਬਚਾਉਣ ਵਾਲੀਆਂ ਬਾਹਾਂ ਕਿਥੇ ਹਨ? ਕੀ ਹੋ ਗਿਆ ਤੁਹਾਨੂੰ? ਮੈਨੂੰ ਬਚਾਓ।

ਅਚਾਨਕ ਉਹ ਕੀ ਦੇਖਦੀ ਹੈ, ਇਕ ਬਜ਼ੁਰਗ ਚਿੱਟੀ ਦਾਹੜੀ, ਊਠ ਦੇ ਪਿੱਠ ਤੇ ਬੈਠ ਕੇ ਪਿਛਲੀ ਖਿੜਕੀ ਵਿਚੋਂ ਉਸ ਨੂੰ ਦਿਖਾਈ ਦਿਤੇ। ਉਹ ਕਹਿਣ ਲੱਗੇ, ਮੇਰੇ ਨਾਲ ਆ ਜਾ, ਮੇਰੀ ਬੱਚੀ, ਨਹੀਂ ਤਾਂ ਤੈਨੂੰ ਖਤਰਾ ਹੈ। ਤੇਰੇ ਨਾਲ ਇਹ ਬਲਾਤਕਾਰ ਕਰਨਗੇ, ਤੇਰੀ ਬੜੀ ਬੁਰੀ ਹਾਲਤ ਕਰਨਗੇ ਤੇ ਅੰਤ ਵਿਚ ਤੂੰ ਖੁਦਕਸ਼ੀ ਕਰ ਲਏਂਗੀ। ਉਹ ਚੋਰ ਬੜੇ ਹੀ ਨਰਾਸ਼ ਹੋਏ ਜਦੋਂ ਉਨ੍ਹਾਂ ਨੇ ਬੂਹਾ ਤੋੜ ਲਿਆ ਤੇ ਦੇਖਿਆ ਅੰਦਰ ਕੋਈ ਨਹੀਂ ਸੀ, ਉਸ ਕੁੜੀ ਨੂੰ ਬਚਾਉਣ ਵਾਲੇ ਸਾਰੀ ਰਾਤ ਸਫਰ ਕਰਦੇ ਰਹੇ, ਸਾਰੀ ਰਾਤ ਉਹ ਊਠਾਂ ਤੇ ਤੁਰੇ ਰਹੇ ਤੇ

"ਕਿਉ ?"

ਆਖਰ ਦੀ ਠੰਢ ਸੀ ਤੁਹਾਨੂੰ ਤਾਂ ਕੋਈ ਪਤਾ ਹੀ ਨਹੀਂ ਲਗ ਰਿਹਾ ਸੀ।"

ਉਨ੍ਹਾਂ ਨੂੰ ਇਹੋ ਜਿਹੇ ਅਨੁਭਵ ਚੰਗੇ ਲਗਦੇ ਸਨ, ਉਸ ਅਨੰਦ ਅਵਸਥਾ ਵਿਚ ਉਹ ਸੰਸਾਰ ਤੋਂ ਬਿਲਕੁਲ ਬੇਖਬਰ ਹੁੰਦੇ ਸਨ ਪਰ ਜਦੋਂ ਉਨ੍ਹਾਂ ਨੂੰ ਪਤਾ ਲਗਦਾ ਉਹ ਬੱਚਿਆਂ ਦੀ ਤਰ੍ਹਾਂ ਹਸਦੇ।

ਇਕ ਵਾਰੀ ਹੋਰ ਮੈਨੂੰ ਗੁਰੂਦੇਵ ਨਾਲ ਬੜਾ ਅਜੀਬ ਤਜਰਬਾ ਹੋਇਆ, ਅਸੀਂ ਵਾਰਾਨਸੀ ਦੇ ਜੰਗਲਾਂ ਵਿਚ ਸੀ ਜਿਥੇ ਜੂਨ ਦਾ ਮਹੀਨਾ ਸੀ ਤੇ ਤਾਪਮਾਨ ਕੋਈ 114 ਡਿਗਰੀ ਸੀ ਬਹੁਤ ਗਰਮੀ ਸੀ, ਮੈਂ ਗੁਰੂਦੇਵ ਨੂੰ ਕਿਹਾ, "ਤੁਸੀਂ ਇਸ਼ਨਾਨ ਕਰੋਂਗੇ ?"

ਉਹ ਕਹਿਣ ਲੱਗੇ, "ਠੀਕ ਹੈ।"

ਤੁਸੀਂ ਦੇਖੋਗੇ, ਜਦੋਂ ਤੁਸੀਂ ਤੁਰਦੇ ਹੋ ਕਾਫੀ ਖੂਹ ਰਸਤੇ ਤੇ ਤੁਹਾਨੂੰ ਮਿਲ ਜਾਂਦੇ ਹਨ। ਜੇ ਤੁਸੀਂ ਇਸ਼ਨਾਨ ਕਰਨਾ ਚਾਹੋ ਕੋਈ ਤੁਹਾਨੂੰ ਪਾਣੀ ਕੱਢ ਦਿੰਦਾ ਹੈ, ਤੁਸੀਂ ਇਸ਼ਨਾਨ ਕਰ ਸਕਦੇ ਹੋ। ਅਸੀਂ ਇਕ ਖੂਹ ਕੋਲ ਪਹੁੰਚੇ, ਮੈਂ ਕਿਹਾ ਬੈਠ ਜਾਓ, ਥੋੜ੍ਹਾ ਇੰਤਜ਼ਾਰ ਕਰੋ, ਮੈਂ ਬਾਲਟੀ ਤੇ ਲੱਜ ਲੈ ਕੇ ਆਉਂਦਾ ਹਾਂ।"

ਮੈਂ ਜਦੋਂ ਵਾਪਸ ਆਇਆ ਗੁਰੂਦੇਵ ਉਥੇ ਸੀ ਹੀ ਨਹੀਂ, ਮੈਂ ਉਚੀ ਸਾਰੀ ਆਵਾਜ਼ ਲਗਾਈ, ਮੈਨੂੰ ਖੂਹ ਦੇ ਥੱਲਿਓਂ ਜਵਾਬ ਮਿਲਿਆ, ਕੋਈ ਸੱਠ ਫੁੱਟ ਥੱਲੇ ਉਨ੍ਹਾਂ ਨੇ ਖੂਹ ਵਿਚ ਛਾਲ ਮਾਰ ਦਿਤੀ ਸੀ ਤੇ ਪਾਣੀ ਵਿਚ ਖੇਡ ਰਹੇ ਸੀ। ਜੇ ਵੈਸੇ ਕੋਈ ਬੰਦਾ ਛਾਲ ਮਾਰ ਦਿੰਦਾ ਤਾਂ ਉਸ ਨੂੰ ਸੱਟ ਲਗ ਜਾਣੀ ਸੀ ਪਰ ਪਰਮ ਅਨੰਦ ਦੀ ਅਵਸਥਾ ਵਿਚ ਵਾਹਿਗੁਰੂ ਇਕ ਬੱਚੇ ਦੀ ਤਰ੍ਹਾਂ ਰੱਖਿਆ ਕਰਦਾ ਹੈ, ਮੇਰੇ ਲਈ ਬੜੀ ਸਮੱਸਿਆ ਹੋ ਗਈ, ਉਹ ਬਾਹਰ ਹੀ ਨਾ ਆਉਣ, ਮੈਂ ਉਨ੍ਹਾਂ ਨੂੰ ਡਾਂਟ ਵੀ ਨਹੀਂ ਸੀ ਸਕਦਾ। ਸੋ ਮੈਂ ਪਿੰਡ ਦੇ ਲੋਕਾਂ ਨੂੰ ਕਿਹਾ, ਮੇਰੀ ਸਹਾਇਤਾ ਕਰੋ, ਤਿੰਨ ਲੋਕੀ ਆਏ, ਅਸੀਂ ਲੱਜ ਨਾਲ ਬਾਲਟੀ ਅੰਦਰ ਸੁਟੀ, ਮੈਂ ਉਚੀ ਸਾਰੀ ਕਿਹਾ, "ਬਾਲਟੀ ਵਿਚ ਬੈਠ ਜਾਓ ਅਸੀਂ ਤੁਹਾਨੂੰ ਕੱਢ ਲਵਾਂਗੇ।

ਉਨ੍ਹਾਂ ਨੇ ਜਵਾਬ ਦਿਤਾ, "ਮੈਨੂੰ ਰਹਿਣ ਦਿਓ, ਮੈਨੂੰ ਇਸ਼ਨਾਨ ਕਰ ਲੈਣ ਦਿਓ।" ਉਹ ਅੰਦਰ ਮੌਜ ਵਿਚ ਸਨ।

ਫੇਰ ਉਨ੍ਹਾਂ ਨੇ ਮੈਨੂੰ ਵੀ ਰੱਸੀ ਨਾਲ ਬੰਨ੍ਹ ਕੇ ਥੱਲੇ ਉਤਾਰ ਲਿਆ, ਮੈਂ ਕਿਹਾ ਛੱਡੋ ਹੁਣ ਆ ਵੀ ਜਾਓ।

ਪਰ ਉਹ ਕਹਿਣ ਲੱਗੇ, "ਮੈਨੂੰ ਹੁਣ ਇਸ਼ਨਾਨ ਕਰਨ ਦੇ।" ਉਹ ਹਾਲੇ ਵੀ ਉਥੇ ਖੇਡ ਰਹੇ ਸਨ।

ਮੈਂ ਉਨ੍ਹਾਂ ਨੂੰ ਦਸਿਆ, "ਤੁਸੀਂ ਇਕ ਘੰਟੇ ਤੋਂ ਇਸ਼ਨਾਨ ਹੀ ਕਰ ਰਹੇ ਹੋ ਹੁਣ ਤਕ ਤੁਸੀਂ ਕਾਫੀ ਇਸ਼ਨਾਨ ਕਰ ਚੁੱਕੇ ਹੋ।

"ਸੱਚੀਮੁਚੀ।"

ਨਹੀਂ ਕਰ ਸਕਦਾ, ਇਕ ਪੜ੍ਹਿਆ ਲਿਖਿਆ ਕਿਉਂ ਨਹੀਂ ਕਰ ਸਕਦਾ? ਉਸ ਨੇ ਪਾਣੀ ਵਿਚ ਛਲਾਂਗ ਲਗਾਈ ਤੇ ਲਗਾ ਡੁੱਬਣ, ਮੇਰੇ ਇਕ ਸਾਥੀ ਨੇ ਦੇਖਿਆ, ਉਹ ਲੱਗਾ ਅਵਾਜ਼ਾਂ ਲਗਾਉਣ, ਮੈਂ ਬਾਹਰ ਦੌੜਿਆ ਤੇ ਪੁਛਿਆ ਕੀ ਹੋਇਆ, ਕੀ ਹੋਇਆ?

ਉਹ ਕਹਿਣ ਲੱਗਾ, "ਉਹ ਬੰਦਾ ਡੁੱਬ ਰਿਹਾ ਹੈ।"

ਮੈਂ ਦਰਿਆ ਵਲ ਦੌੜਿਆ, ਮੈਨੂੰ ਚਿੰਤਾ ਸੀ, ਮੈਂ ਸੋਚਿਆ ਮੇਰੇ ਆਸ਼ਰਮ ਦੇ ਸਾਮ੍ਹਣੇ ਕੋਈ ਮਰ ਜਾਏਗਾ? ਜਦੋਂ ਮੈਂ ਪਹੁੰਚਿਆ, ਮੈਂ ਦੇਖਿਆ ਬਜ਼ੁਰਗ ਨਦੀ ਦੇ ਕੰਢੇ ਤੇ ਬੈਠੇ ਸਾਹ ਲੈਣ ਦੀ ਕੋਸ਼ਿਸ਼ ਕਰ ਰਹੇ ਸਨ, ਜਦੋਂ ਉਨ੍ਹਾਂ ਨੂੰ ਸਾਹ ਆਇਆ ਮੈਂ ਪੁਛਿਆ ਕੀ ਹੋਇਆ ਸੀ।

ਉਹ ਕਹਿਣ ਲੱਗੇ, "ਮੈਨੂੰ ਲਹਿਰਾਂ ਬਹਾ ਕੇ ਲੈ ਗਈਆਂ ਸਨ।"

ਫੇਰ ਤੁਸੀਂ ਕਿਸ ਤਰ੍ਹਾਂ ਬਾਹਰ ਨਿਕਲੇ? ਮੈਂ ਪੁਛਿਆ।

ਉਹ ਕਹਿਣ ਲੱਗੇ, "ਇਕ ਸਵਾਮੀ ਨੇ ਮੈਨੂੰ ਖਿੱਚ ਕੇ ਕੱਢਿਆ।"

ਮੈਂ ਉਨ੍ਹਾਂ ਨੂੰ ਪੁਛਿਆ, ਉਹ ਕੌਣ ਸਨ ਉਨ੍ਹਾਂ ਨੇ ਹੂ ਬ ਹੂ ਮੇਰੇ ਗੁਰੂਦੇਵ ਦੀ ਨੁਹਾਰ ਦੱਸੀ, ਮੇਰੇ ਕੋਲ ਗੁਰੂਦੇਵ ਦੀ ਇਕ ਹੀ ਤਸਵੀਰ ਸੀ, ਜਿਹੜੀ ਮੈਂ ਕਿਸੇ ਨੂੰ ਨਹੀਂ ਸੀ ਦਿਖਾਉਂਦਾ, ਪਰ ਇਸ ਘਟਨਾ ਵਿਚ ਪਰਖਣਾ ਚਾਹੁੰਦਾ ਸੀ, ਕਿ ਕੀ ਉਹ ਸੱਚੀ ਹੀ ਗੁਰੂਦੇਵ ਹੀ ਸਨ, ਮੈਂ ਉਨ੍ਹਾਂ ਨੂੰ ਤਸਵੀਰ ਦਿਖਾਈ।

ਉਹ ਕਹਿਣ ਲੱਗੇ, "ਹਾਂ, ਬਿਲਕੁਲ ਇਹ ਹੀ ਹਨ। ਜਦੋਂ ਮੈਂ ਤਿੰਨ ਵਾਰੀ ਹੇਠਾਂ ਜਾ ਚੁੱਕਾ ਸੀ ਮੈਂ ਬਿਲਕੁਲ ਥੱਲੇ ਲਗ ਗਿਆ ਤੇ ਪਾਣੀ ਮੇਰੇ ਅੰਦਰ ਜਾਣਾ ਸ਼ੁਰੂ ਹੋ ਗਿਆ। ਮੈਂ ਸੋਚਿਆ ਜੇ ਇਹ ਪਵਿੱਤਰ ਸਥਾਨ ਹੈ ਤਾਂ ਜ਼ਰੂਰ ਕੋਈ ਮੇਰੀ ਸਹਾਇਤਾ ਕਰੇਗਾ, ਫੇਰ ਅਚਾਨਕ ਕਿਸੇ ਨੇ ਮੈਨੂੰ ਖਿੱਚ ਲਿਆ ਉਹ ਇਹੋ ਹੀ ਸਨ।"

ਮੈਂ ਉਨ੍ਹਾਂ ਨੂੰ ਕਿਹਾ, "ਤੁਹਾਨੂੰ ਭਰਮ ਪੈ ਰਿਹਾ ਹੈ।"

ਉਹ ਕਹਿਣ ਲੱਗੇ, "ਨਹੀਂ, ਮੈਨੂੰ ਤਾਂ ਹੁਣ ਐਨਾ ਭਰੋਸਾ ਹੋ ਗਿਆ ਹੈ ਕਿ ਮੈਂ ਇਨ੍ਹਾਂ ਨੂੰ ਲੱਭ ਕੇ ਇਨ੍ਹਾਂ ਦੇ ਨਾਲ ਰਹਾਂਗਾ, ਮੈਂ ਹੁਣ ਮੁੜ ਕੇ ਘਰ ਜਾਣਾ ਹੀ ਨਹੀਂ।"

ਮੈਂ ਪੁਛਿਆ, "ਤੁਹਾਡਾ ਪਰਿਵਾਰ ਕੀ ਕਹੇਗਾ?"

ਉਹ ਕਹਿਣ ਲੱਗੇ, "ਮੇਰੇ ਬੱਚੇ ਵੱਡੇ-ਵੱਡੇ ਹਨ, ਮੈਂ ਹਿਮਾਲੀਆ ਜਾ ਰਿਹਾ ਹਾਂ ਤੇ ਉਹ ਚਲੇ ਗਏ।

ਮੇਰੇ ਗੁਰੂਦੇਵ ਨੇ ਉਨ੍ਹਾਂ ਨੂੰ ਸੁਨੇਹਾ ਭੇਜਿਆ, ਉਹ ਉਦੋਂ ਤਕ ਨਾ ਆਉਣ ਜਦੋਂ ਤਕ ਉਹ ਚੰਗੀ ਤਰ੍ਹਾਂ ਤਿਆਰ ਨਾ ਹੋਣ, ਹੁਣ ਉਹ ਸਾਡੀ ਗੁਫਾ ਤੋਂ ਬਾਰ੍ਹਾਂ ਮੀਲ ਪਰ੍ਹੇ ਰਹਿੰਦੇ ਹਨ ਜਿਥੇ ਉਹ ਸਾਰਾ ਸਮਾਂ ਧਿਆਨ ਕਰਦੇ ਹਨ, ਜਦੋਂ ਮੈਂ ਪੱਛਮ ਗਿਆ ਉਹ ਹਾਲੇ ਵੀ ਗੁਰੂਦੇਵ ਨੂੰ ਮਿਲਣ ਦੀ ਉਡੀਕ ਕਰ ਰਹੇ ਸਨ। ਉਹ ਕਹਿਣ ਲੱਗੇ, "ਜਿਸ ਦਿਨ ਮੈਂ ਤਿਆਰ ਹੋ ਜਾਵਾਂਗਾ ਮੈਂ ਉਨ੍ਹਾਂ ਦੇ ਦਰਸ਼ਨ ਕਰਨ ਜਾਵਾਂਗਾ।"

ਸੂਰਜ ਚੜ੍ਹਨ ਤੋਂ ਪਹਿਲਾਂ ਉਹ ਕੁੜੀ ਆਪਣੇ ਪਿਤਾ ਦੇ ਘਰ ਪਹੁੰਚ ਗਈ, ਉਸ ਦੇ ਪਿਤਾ ਦਾ ਘਰ 65 ਮੀਲ ਦੂਰ ਸੀ।

ਮੈਂ ਇਸ ਪਿੰਡ ਵਿਚ 1951 ਵਿਚ ਗਿਆ ਸੀ ਤੇ ਮੈਂ ਇਹ ਗੱਲ ਉਸ ਦੀ ਦੀ ਜ਼ੁਬਾਨੀ ਹੀ ਸੁਣੀ ਸੀ ਜੋ ਆਪਣੀ ਪਵਿਤਰਤਾ ਤੇ ਰੂਹਾਨੀਅਤ ਤੇ ਜਾਣੀ ਜਾਂਦੀ ਸੀ, ਆਪਣੀ ਗਾਥਾ ਸੁਨਾਉਣ ਤੋਂ ਬਾਦ ਉਸ ਨੇ ਮੈਨੂੰ ਮੇਰੇ ਗੁਰੂਦੇਵ ਬਾਰੇ, ਬਹੁਤ ਸਵਾਲ ਪੁਛੇ। ਉਸ ਦੇ ਪਿਤਾ ਸਾਨੂੰ ਜਾਣਦੇ ਸਨ, ਉਨ੍ਹਾਂ ਦਾ ਸਾਡੀ ਪ੍ਰਥਾ ਨਾਲ ਰੂਹਾਨੀ ਸਬੰਧ ਸੀ, ਗੱਲਾਂ-ਗੱਲਾਂ ਵਿਚ ਪਤਾ ਲੱਗਾ ਜਿਹੜੀਆਂ ਦੋ ਤਸਵੀਰਾਂ ਉਸ ਕੁੜੀ ਦੇ ਕਮਰੇ ਵਿਚ ਲੱਗੀਆਂ ਹੋਈਆਂ ਸਨ ਉਨ੍ਹਾਂ ਵਿਚੋਂ ਇਕ ਮੀਰਾ ਬਾਈ ਦੀ ਸੀ, ਇਕ ਗੁਰੂਦੇਵ ਦੀ ਸੀ। ਉਨ੍ਹਾਂ ਦਾ ਸਾਰਾ ਟੱਬਰ ਹੀ ਉਸ ਤਸਵੀਰ ਦੀ ਪੂਜਾ ਕਰਦਾ ਸੀ। ਉਹ ਤਸਵੀਰ ਮੇਰੇ ਗੁਰ ਭਾਈ ਨੇ ਉਸ ਦੇ ਪਿਤਾ ਨੂੰ ਦਿਤੀ ਸੀ। ਜਦੋਂ ਉਹ ਹਿਮਾਲੀਆ ਦੀ ਯਾਤਰਾ ਕਰਕੇ ਆਇਆ ਸੀ। ਜਿਸ ਮਹਾਂਪੁਰਖ ਨੇ ਉਸ ਨੂੰ ਬਚਾਇਆ ਸੀ ਉਨ੍ਹਾਂ ਦਾ ਚਿਹਰਾ ਉਸ ਤਸਵੀਰ ਵਾਲਾ ਹੀ ਸੀ। ਗੁਰੂਦੇਵ ਨੇ ਹੀ ਉਸ ਨੂੰ ਬਚਾ ਕੇ ਕੱਢ ਲਿਆ ਸੀ, ਮੈਂ ਗੁਰੂਦੇਵ ਦੀ ਤਸਵੀਰ ਦੇਖਣਾ ਚਾਹੁੰਦਾ ਸੀ ਮੈਨੂੰ ਐਨੀ ਚੰਗੀ ਲੱਗੀ ਐਨੀ ਪਿਆਰੀ ਲੱਗੀ ਮੈਂ ਉਹ ਨਾਲ ਹੀ ਲੈ ਆਇਆ। ਇਹ ਵਾਇਦਾ ਕਰਕੇ ਕਿ ਮੈਂ ਉਸ ਨੂੰ ਵਾਪਸ ਕਰ ਦਿਆਂਗਾ ਉਸ ਦੀ ਕਾਪੀ ਕਰਾ ਕੇ ਪਰ ਕਿਸੇ ਕਾਰਣ ਕਰਕੇ ਮੈਂ ਉਹ ਵਾਪਿਸ ਨਹੀਂ ਕਰ ਸਕਿਆ। ਇਹ ਹੀ ਗੁਰੂਦੇਵ ਦੀ ਇਕ ਤਸਵੀਰ ਹੈ। ਮੇਰੇ ਦਿਲ ਦਿਮਾਗ ਵਿਚ ਬਿਲਕੁਲ ਵੀ ਸ਼ੰਕਾ ਨਹੀਂ ਕਿ ਇਹ ਕਿਵੇਂ ਹੋਇਆ ਹੋਵੇਗਾ, ਹਾਂ ਇਹ ਜ਼ਰੂਰ ਹੈ ਮੈਂ ਇਸਦਾ ਵਿਸਥਾਰ ਜਾਂ ਵਿਆਖਿਆ ਨਹੀਂ ਕਰ ਸਕਦਾ, ਕੋਈ ਤਰੀਕਾ ਹੀ ਨਹੀਂ ਜਿਸ ਨਾਲ ਇਹ ਦਸਿਆ ਜਾਏ।

ਇਹ ਘਟਨਾ ਦੱਸ ਕੇ ਮੈਂ ਗੁਰੂਆਂ ਦੀ ਸੰਪਰਦਾ ਨਹੀਂ ਚਲਾਉਣਾ ਚਾਹੁੰਦਾ ਪਰ ਐਨਾ ਜ਼ਰੂਰ ਕਹਿਣਾ ਚਾਹਵਾਂਗਾ ਕਿ ਗੁਰੂ ਦੇ ਰੰਗ ਨਿਆਰੇ ਹਨ, ਉਹ ਆਪਣੇ ਸ਼ਿਸ਼ ਦੀ ਕਿਤੇ ਬੈਠੇ ਵੀ ਸਹਾਇਤਾ ਕਰਦੇ ਹਨ, ਸ਼ਿਸ਼ ਨੂੰ ਕਿਸੇ ਬਿਪਤਾ 'ਚੋਂ ਕੱਢਣ ਲਈ ਕਿਸੇ ਤਰ੍ਹਾਂ ਦੀ ਸਹਾਇਤਾ ਕਰਨ ਲਈ ਉਨ੍ਹਾਂ ਦਾ ਸਰੀਰਕ ਤੌਰ ਤੇ ਹਾਜ਼ਰ ਹੋਣਾ ਜ਼ਰੂਰੀ ਨਹੀਂ।

## ਗੁਰੂਦੇਵ ਨੇ ਇਕ ਡੁਬਦੇ ਨੂੰ ਬਚਾਇਆ

ਇਕ ਬੜੇ ਪੜ੍ਹੇ ਲਿਖੇ ਵਿਅਕਤੀ ਮੇਰੇ ਆਸ਼ਰਮ ਉਤਰਕਾਸ਼ੀ ਆਏ। ਉਹ ਬੜੇ ਮੰਨੇ ਹੋਏ ਪੰਡਤ ਸਨ, ਹਿਮਾਲੀਆ ਵਿਚ ਉਹ ਗੰਗੋਤਰੀ ਜਾ ਰਹੇ ਸਨ, ਉਸ ਵੇਲੇ ਉਨ੍ਹਾਂ ਦੀ ਉਮਰ ਕੋਈ 70 ਸਾਲ ਦੀ ਸੀ। ਇਕ ਦਿਨ ਉਹ ਗੰਗਾ ਵਿਚ ਟੁੱਬੀ ਮਾਰਨੀ ਚਾਹੁੰਦੇ ਸਨ ਪਰ ਤਰਨਾ ਨਹੀਂ ਸੀ ਜਾਣਦੇ। ਗੰਗਾ ਮੇਰੇ ਆਸ਼ਰਮ ਤੋਂ ਥੋੜ੍ਹੀ ਹੀ ਦੂਰ ਸੀ ਉਨ੍ਹਾਂ ਨੇ ਦੇਖਿਆ, ਦੂਸਰੇ ਪਾਸਿਓਂ ਬਾਂਦਰ ਗੰਗਾ ਵਿਚ ਛਲਾਂਗ ਲਗਾਉਂਦਾ ਹੈ, ਟੁੱਬੀ ਮਾਰ ਕੇ ਬਾਹਰ ਆ ਜਾਂਦਾ ਹੈ ਉਨ੍ਹਾਂ ਨੇ ਸੋਚਿਆ ਜੇ ਬਾਂਦਰ ਟੁੱਭੀ ਮਾਰ ਕੇ ਤਰ ਕੇ ਨਿਕਲ ਸਕਦਾ ਹੈ ਮੈਂ ਕਿਉਂ

ਕਰਨਾ, ਜੋਤ ਜਗਾਉਣੀ। ਮੈਂ ਕਿਹਾ ਤੁਸੀਂ ਮੈਨੂੰ ਸ਼ਕਤੀ ਪੱਥ ਨਹੀਂ ਦਿਤਾ, ਕੀ ਤੁਸੀਂ ਦੇਣਾ ਨਹੀਂ ਚਾਹੁੰਦੇ, ਕਿੰਨੀ ਦੇਰ ਮੈਂ ਧਿਆਨ ਇਕਾਗਰ ਕਰਕੇ ਬੈਠਦਾ ਹਾਂ, ਕੁਝ ਨਹੀਂ ਹੁੰਦਾ, ਉਲਟਾ ਸਿਰ ਦਰਦ ਲੈ ਕੇ ਬੈਠ ਜਾਂਦਾ ਹਾਂ, ਮੇਰਾ ਸਮਾਂ ਬਰਬਾਦ ਹੋ ਰਿਹਾ ਹੈ, ਮੇਰੇ ਜੀਵਨ ਵਿਚ ਕੋਈ ਖੁਸ਼ੀ ਨਹੀਂ ਰਹੀ। ਉਨ੍ਹਾਂ ਨੇ ਕੁਝ ਉਤਰ ਨਹੀਂ ਦਿਤਾ। ਮੈਂ ਫੇਰ ਕਿਹਾ, ਮੈਂ ਦਿਲ ਲਾ ਕੇ ਮਿਹਨਤ ਕੀਤੀ ਹੈ, ਤੁਸੀਂ ਕਿਹਾ ਸੀ ਚੌਦਾਂ ਸਾਲ ਲੱਗਣਗੇ, ਮੇਰਾ ਤਾਂ ਇਹ ਸਤਾਰ੍ਹਵਾਂ ਸਾਲ ਜਾ ਰਿਹਾ ਹੈ, ਅਭਿਆਸ ਕਰਦਿਆਂ, ਜੋ ਜੋ ਤੁਸੀਂ ਮੈਨੂੰ ਕਰਨ ਨੂੰ ਕਹਿੰਦੇ ਰਹੇ, ਮੈਂ ਕਰਦਾ ਰਿਹਾ।

ਉਹ ਕਹਿਣ ਲੱਗੇ, "ਕੀ ਤੂੰ ਠੀਕ ਕਹਿ ਰਿਹਾ ਹੈਂ? ਕੀ ਤੂੰ ਉਹ ਸਾਰੇ ਅਭਿਆਸ ਕਰ ਰਿਹਾ ਹੈਂ ਜਿਹੜੇ ਮੈਂ ਤੈਨੂੰ ਦੱਸੇ ਹਨ? ਕੀ ਇਹ ਮੇਰੀ ਸਿਖਿਆ ਦਾ ਫਲ ਹੈ ਕਿ ਤੂੰ ਆਤਮ ਹੱਤਿਆ ਕਰਨ ਜਾ ਰਿਹਾ ਹੈਂ।" ਫੇਰ ਉਹ ਪੁੱਛਣ ਲੱਗੇ, "ਫੇਰ ਕਦੋਂ ਆਤਮ ਹੱਤਿਆ ਕਰਨੀ ਹੈ ਤੂੰ?"

ਮੈਂ ਕਿਹਾ, "ਬੱਸ ਹੁਣੇ ਮੈਂ ਆਤਮ ਹੱਤਿਆ ਤੋਂ ਪਹਿਲਾਂ ਤੁਹਾਡੇ ਨਾਲ ਬਚਨ ਕਰ ਰਿਹਾ ਹਾਂ, ਤੁਸੀਂ ਹੁਣ ਤੋਂ ਬਾਦ ਮੇਰੇ ਗੁਰੂ ਨਹੀਂ ਹੋ, ਮੈਂ ਸਭ ਕੁਝ ਤਿਆਗ ਚੁਕਾ ਹਾਂ, ਮੈਂ ਸੰਸਾਰ ਨੂੰ ਕੁਝ ਦੇ ਨਹੀਂ ਸਕਦਾ, ਮੈਂ ਤੁਹਾਡੇ ਲਈ ਵੀ ਕੁਝ ਨਹੀਂ ਕਰ ਸਕਦਾ, ਮੈਂ ਉਠਿਆ ਤੇ ਗੰਗਾ ਵਲ ਤੁਰ ਪਿਆ ਕਿ ਜਾ ਕੇ ਛਾਲ ਮਾਰ ਦਿਆਂ, ਗੰਗਾ ਬਹੁਤ ਨੇੜੇ ਹੀ ਸੀ।

ਉਹ ਕਹਿਣ ਲੱਗੇ, "ਤੈਨੂੰ ਤੈਰਨਾ ਆਉਂਦਾ ਹੈ, ਜਦੋਂ ਤੂੰ ਛਲਾਂਗ ਮਾਰੇਂਗਾ ਤੂੰ ਆਪੇ ਹੀ ਤੈਰਨ ਲਗ ਪਵੇਂਗਾ, ਤੂੰ ਕੋਈ ਤਰੀਕਾ ਲੱਭ ਤਾਂ ਜੋ ਤੂੰ ਡੁੱਬਣ ਲਗ ਪਵੇਂ ਤਾਂ ਉਪਰ ਨੂੰ ਨਾ ਆਵੇਂ, ਜੇ ਤੂੰ ਆਪਣੇ ਨਾਲ ਪੱਥਰ ਬੰਨ੍ਹ ਲਵੇਂ ਤਾਂ ਚੰਗਾ ਹੋਵੇਗਾ। ਉਹ ਮੈਨੂੰ ਚਿੜਾ ਰਹੇ ਸਨ, ਮੈਂ ਕਿਹਾ, ਤੁਹਾਨੂੰ ਹੋ ਕੀ ਗਿਐ? ਤੁਸੀਂ ਤਾਂ ਮੈਨੂੰ ਐਨਾ ਪਿਆਰ ਕਰਦੇ ਸੀ। ਫੇਰ ਮੈਂ ਕਿਹਾ ਹੁਣ ਮੈਂ ਜਾਨਾਂ ਧੰਨਵਾਦ। ਮੈਂ ਗੰਗਾ ਦੇ ਕਿਨਾਰੇ ਚਲਾ ਗਿਆ ਤੇ ਲੱਕ ਦੁਆਲੇ ਪੱਥਰ ਬੰਨ੍ਹ ਲਏ, ਅੰਤ ਜਦੋਂ ਉਨ੍ਹਾਂ ਨੇ ਦੇਖਿਆ ਇਹ ਤਾਂ ਸੱਚੀਂ ਛਾਲ ਮਾਰਨ ਹੀ ਲੱਗਾ ਹੈ, ਉਨ੍ਹਾਂ ਨੇ ਅਵਾਜ਼ ਲਗਾਈ ਤੇ ਕਹਿਣ ਲੱਗੇ, ਠਹਿਰ! ਬੈਠ ਜਾਹ ਉਥੇ, ਹੁਣੇ ਇਕ ਮਿੰਟ ਵਿਚ ਮੈਂ ਤੇਰੀ ਸਮਾਧੀ ਲਗਵਾਉਂਦਾ ਹਾਂ।

ਹੁਣ ਮੈਨੂੰ ਸਮਝ ਨਹੀਂ ਆ ਰਹੀ ਸੀ ਕਿ ਇਹ ਠੀਕ ਕਹਿ ਰਹੇ ਹਨ ਪਰ ਮੈਂ ਸੋਚਿਆ ਮੈਂ ਥੋੜ੍ਹਾ ਜਿਹਾ ਇੰਤਜ਼ਾਰ ਤਾਂ ਕਰ ਹੀ ਸਕਦਾ ਹਾਂ। ਮੈਂ ਧਿਆਨ ਵਿਚ ਬੈਠ ਗਿਆ, ਉਹ ਆਏ ਤੇ ਆ ਕੇ ਮੇਰੇ ਮੱਥੇ ਤੇ ਛੋਹਿਆ, ਮੈਂ 9 ਘੰਟੇ ਉਥੇ ਹੀ ਬੈਠਾ ਰਿਹਾ, ਇਕ ਵੀ ਸੰਸਾਰਕ ਵਿਚਾਰ ਨਹੀਂ ਆਇਆ, ਐਨਾ ਅਨੰਦਮਈ ਅਨੁਭਵ ਸੀ ਕਿ ਦਸਿਆ ਹੀ ਨਹੀਂ ਜਾ ਸਕਦਾ, ਜਦੋਂ ਸਮਾਧੀ ਖੁਲ੍ਹੀ ਮੈਂ ਸੋਚਿਆ ਸਵੇਰ ਦੇ 9 ਵਜੇ ਹਨ ਕਿਉਂਕਿ ਸਮਾਧੀ ਵਿਚ ਸਮਾਂ ਸਥਿਰ ਹੋ ਜਾਂਦਾ ਹੈ।

ਮੈਂ ਕਿਹਾ, "ਗੁਰੂਦੇਵ ਮੈਂ ਖਿਮਾ ਮੰਗਦਾ ਹਾਂ।"

ਉਸ ਛੋਹ ਨੇ ਮੇਰਾ ਭੈ ਤੇ ਮੇਰਾ ਸੁਆਰਥ ਭਾਵ ਖਤਮ ਕਰ ਦਿਤਾ, ਮੇਰਾ ਕਾਇਆ ਕਲਪ ਹੋ ਗਿਆ, ਉਸ ਪਿਛੋਂ ਮੈਂ ਜੀਵਨ ਨੂੰ ਸਮਝਣ ਲਗ ਪਿਆ।

## ਸ਼ਕਤੀ ਪੱਥ – ਅਨੰਦ ਪ੍ਦਾਨ ਕਰਨਾ

ਮੈਨੂੰ ਸਮਾਧੀ ਲਗਾਉਣ ਦਾ ਬਹੁਤ ਸ਼ੌਕ ਸੀ, ਮੇਰੇ ਗੁਰੂਦੇਵ ਨੇ ਮੈਨੂੰ ਕਿਹਾ ਸੀ ਜਦੋਂ ਤਕ ਤੂੰ ਚਾਰ ਘੰਟੇ ਬਿਲਕੁਲ ਚੁੱਪ ਚਾਪ ਨਹੀਂ ਬੈਠੇਂਗਾ ਤੂੰ ਸਮਾਧੀ ਕਦੇ ਨਹੀਂ ਲਗਾ ਸਕੇਂਗਾ। ਸੋ ਮੈਂ ਇਸ ਗੱਲ ਦਾ ਬਚਪਨ ਤੋਂ ਹੀ ਅਭਿਆਸ ਕਰਦਾ ਰਿਹਾ, ਮੈਂ ਬੈਠਾ ਰਹਿੰਦਾ ਇਹ ਦੇਖਣ ਲਈ ਕਿ ਸਮਾਧੀ ਲਗਦੀ ਕਿਸ ਤਰ੍ਹਾਂ ਹੈ, ਪਰ ਮੇਰੇ ਕੋਲੋਂ ਸਮਾਧੀ ਨਹੀਂ ਲੱਗੀ।

ਬਹੁਤ ਸਾਰੀਆਂ ਕਿਤਾਬਾਂ ਪੜ੍ਹ ਕੇ ਮੈਂ ਅਧਿਆਪਕ ਬਣ ਗਿਆ, ਪਰ ਮੈਂ ਇਹ ਮਹਿਸੂਸ ਕੀਤਾ ਕਿ ਦੂਸਰਿਆਂ ਦਾ ਅਨੁਭਵ ਤੇ ਗਿਆਨ ਬੱਚਿਆਂ ਨੂੰ ਦੇਣਾ ਤਾਂ ਠੀਕ ਨਹੀਂ, ਇਸ ਤੋਂ ਚੰਗਾ ਤੇ ਇਹ ਹੀ ਹੋਵੇਗਾ ਕਿ ਮੈਂ ਕਿਸੇ ਵਿਸ਼ਵ ਵਿਦਿਆਲਿਆ ਵਿਚ ਫਿਲੌਸਫੀ ਹੀ ਪੜ੍ਹਾ ਲਵਾਂ ਜਾਂ ਕਿਤੇ ਹੋਰ ਮੱਠ ਵਿਚ ਰਹਿ ਕੇ ਸਾਧਕਾਂ ਨੂੰ ਪੜ੍ਹਾਵਾਂ। ਮੈਂ ਸੋਚਿਆ ਇਹ ਠੀਕ ਨਹੀਂ, ਮੈਂ ਤਾਂ ਸੰਪੂਰਨ ਹੈ ਨਹੀਂ, ਮੈਂ ਤਾਂ ਕੇਵਲ ਉਹ ਹੀ ਪੜ੍ਹਾਉਂਦਾ ਹਾਂ ਜੋ ਮੈਂ ਪੜ੍ਹਿਆ ਹਾਂ ਜੋ ਜਾਂ ਗੁਰੂ ਜਨਾਂ ਤੋਂ ਸਿਖਿਆ ਹੈ, ਮੇਰਾ ਆਪਣਾ ਤਾਂ ਕੋਈ ਅਨੁਭਵ ਹੈ ਨਹੀਂ। ਸੋ ਇਕ ਦਿਨ ਮੈਂ ਗੁਰੂਦੇਵ ਨੂੰ ਕਿਹਾ, ਅੱਜ ਮੈਂ ਤੁਹਾਨੂੰ ਅੰਤਮ ਚਿਤਾਵਨੀ ਦੇ ਰਿਹਾ ਹਾਂ।

ਉਹ ਕਹਿਣ ਲੱਗੇ, "ਉਹ ਕੀ ਹੈ?"

"ਜਾਂ ਤਾਂ ਤੁਸੀਂ ਮੇਰੀ ਸਮਾਧੀ ਲਗਵਾਓ, ਨਹੀਂ ਤਾਂ ਮੈਂ ਆਤਮ ਹੱਤਿਆ ਕਰਨ ਲੱਗਾਂ।" ਮੈਂ ਦ੍ਰਿੜ੍ਹ ਨਿਸ਼ਚਾ ਕਰ ਲਿਆ ਸੀ।

ਉਹ ਪੁਛਣ ਲੱਗੇ, "ਕੀ ਤੂੰ ਠੀਕ ਕਹਿ ਰਿਹਾ ਹੈਂ।"

"ਹਾਂ।"

ਉਹ ਬੜੀ ਸ਼ਾਂਤੀ ਤੇ ਧੀਰਜ ਨਾਲ ਕਹਿਣ ਲੱਗੇ, "ਪਿਆਰੇ ਬੱਚੇ ਜਾਹ ਜ਼ਰੂਰ ਕਰ ਜੋ ਤੂੰ ਕਰਨ ਜਾ ਰਿਹਾ ਹੈਂ।"

ਮੈਂ ਕਦੀ ਸੋਚਿਆ ਹੀ ਨਹੀਂ ਸੀ ਕਿ ਉਹ ਇਸ ਤਰ੍ਹਾਂ ਕਹਿਣਗੇ, ਮੈਂ ਸੋਚਿਆ ਸੀ ਉਹ ਕਹਿਣਗੇ, ਤੂੰ ਦੱਸ ਪੰਦਰਾਂ ਦਿਨ ਉਡੀਕ। ਉਹ ਕਦੀ ਮੇਰੇ ਨਾਲ ਇਸ ਤਰ੍ਹਾਂ ਸਖਤ ਬੋਲੇ ਹੀ ਨਹੀਂ ਸਨ, ਪਰ ਉਸ ਦਿਨ ਤਾਂ ਉਹ ਬਹੁਤ ਹੀ ਸਖਤੀ ਨਾਲ ਬੋਲੇ। ਉਹ ਕਹਿਣ ਲੱਗੇ, "ਰਾਤ ਨੂੰ ਸੌਣ ਨਾਲ ਤੁਹਾਡੀਆਂ ਸਮੱਸਿਆਵਾਂ ਖਤਮ ਨਹੀਂ ਹੋ ਜਾਂਦੀਆਂ। ਦੂਸਰੇ ਦਿਨ ਸਵੇਰੇ ਉਠ ਕੇ ਉਹ ਮੁੜ ਕੇ ਦੇਖਣੀਆਂ ਪੈਂਦੀਆਂ ਹਨ। ਇਸ ਤਰ੍ਹਾਂ ਹੀ ਆਤਮ ਹੱਤਿਆ ਤੇਰੀ ਅਸਲੀ ਸਮੱਸਿਆ ਦਾ ਸਮਾਧਾਨ ਨਹੀਂ ਕਰੇਗੀ, ਇਹ ਤੈਨੂੰ ਅਗਲੇ ਜੀਵਨ ਵਿਚ ਭੁਗਤਣੀ ਪਵੇਗੀ। ਤੂੰ ਗ੍ਰੰਥ ਪੜ੍ਹੇ ਹਨ ਤੂੰ ਇਹ ਸਭ ਕੁਝ ਜਾਣਦਾ ਹੈਂ, ਫੇਰ ਵੀ ਤੂੰ ਆਤਮ ਹੱਤਿਆ ਦੀ ਗੱਲ ਕਰਦਾ ਹੈਂ, ਪਰ ਜੇ ਤੂੰ ਸੱਚੀ ਮੁਚੀ ਕਰਨੀ ਹੀ ਚਾਹੁੰਦਾ ਹੈਂ ਤਾਂ ਜ਼ਰੂਰ ਕਰ।"

ਮੈਂ ਹਮੇਸ਼ਾ ਸ਼ਕਤੀ ਪੱਥ ਦੇ ਬਾਰੇ ਸੁਣਦਾ ਸੀ, ਸ਼ਕਤੀ ਤੋਂ ਭਾਵ 'ਬਲ' ਅਤੇ ਪਥ ਤੋਂ ਭਾਵ 'ਪ੍ਦਾਨ ਕਰਨਾ'। ਸ਼ਕਤੀ ਪੱਥ ਤੋਂ ਭਾਵ ਹੈ ਬਲ ਪ੍ਦਾਨ

ਅੰਗਰੇਜ਼ਾਂ ਨੇ ਸੋਚਿਆ ਮੈਂ ਇਨਕਲਾਬੀ ਹਾਂ ਤੇ ਮੈਂ ਲਹਾਸਾ ਜਾ ਕੇ ਉਥੇ ਅੰਗ੍ਰੇਜ਼ਾਂ ਦੇ ਖਿਲਾਫ ਗੜਬੜ ਕਰਨਾ ਚਾਹੁੰਦਾ ਹਾਂ ਉਨ੍ਹਾਂ ਨੂੰ ਮੇਰੇ ਸਫਰ ਦਾ ਪੂਰਾ ਪ੍ਰੋਗਰਾਮ ਤਾਂ ਪਤਾ ਸੀ ਪਰ ਮੈਂ ਕਿਉਂ ਜਾ ਰਿਹਾ ਹਾਂ ਇਹ ਪਤਾ ਨਹੀਂ ਸੀ। ਦੱਸ ਦਿਨ ਬਾਦ ਮੈਂ ਕਾਲਿਮਪੌਂਗ ਚਲਾ ਗਿਆ ਤੇ ਇਕ ਮੱਠ ਵਿਚ ਰਿਹਾ ਜਿਥੇ ਰਹਿ ਕੇ ਮੈਂ ਕੁੰਗ ਫੂ ਤੇ ਹੋਰ ਇਹੋ ਜਿਹੀਆਂ ਕਲਾਂ ਸਿਖੀਆਂ। ਕੁੰਗ ਫੂ ਦੇ ਬਜ਼ੁਰਗ ਅਧਿਆਪਕ ਕੋਲ ਰਹਿ ਕੇ ਮੈਂ ਸਿਕਮ ਚਲਾ ਗਿਆ ਤੇ ਦਲਾਈਲਾਮਾ ਦੇ ਇਕ ਰਿਸ਼ਤੇਦਾਰ ਕੋਲ ਰਿਹਾ, ਸਿਕਮ ਦੇ ਰਾਜਸੀ ਅਫਸਰ ਸ੍ਰੀ ਹੋਪਕਿਨਸਨ ਨੂੰ ਡਰ ਸੀ ਕਿ ਮੈਂ ਤਿਬਤੀਆਂ ਨੂੰ ਅੰਗਰੇਜ਼ਾਂ ਨੂੰ ਵਰਗਲਾ ਦਿਆਂਗਾ, ਮੈਂ ਉਨ੍ਹਾਂ ਨੂੰ ਬਹੁਤ ਵਾਰੀ ਮਿਲਿਆ ਪਰ ਉਹ ਮੈਨੂੰ ਤਿੱਬਤ ਜਾਣ ਦੀ ਆਗਿਆ ਹੀ ਨਾ ਦੇਣ। ਉਹ ਸੋਚਦੇ ਸਨ ਮੈਂ ਕਾਂਗਰਸ ਦਾ ਇਕ ਜਾਸੂਸ ਹਾਂ, ਜਿਹੜੀ ਉਦੋਂ ਅੰਗਰੇਜ਼ਾਂ ਦੇ ਵਿਰੁੱਧ ਲੜ ਰਹੀ ਸੀ, ਉਸ ਵੇਲੇ ਭਾਰਤ ਵਿਚ ਦੋ ਟੋਲੀਆਂ ਸੀ ਇਕ ਮਹਾਤਮਾ ਗਾਂਧੀ ਦੀ ਜਿਹੜੇ ਅਹਿੰਸਾ ਵਿਚ ਵਿਸ਼ਵਾਸ਼ ਰਖਦੇ ਸਨ ਤੇ ਸਭ ਕੁਝ ਸਹਿ ਕੇ ਨਾ ਮਿਲਵਰਤਣ ਦੇ ਤਰੀਕੇ ਵਰਤਦੇ ਸਨ, ਦੂਸਰੇ ਖਾੜਕੂ ਸਨ। ਮੈਂ ਤਾਂ ਕਿਸੇ ਦਾ ਵੀ ਮੈਂਬਰ ਨਹੀਂ ਸੀ ਪਰ ਉਸ ਰਾਜਸੀ ਅਫਸਰ ਨੂੰ ਮੇਰੇ ਕੋਲ ਦੋ ਚਿੱਠੀਆਂ ਮਿਲੀਆਂ ਸਨ ਇਕ ਪੰਡਤ ਨਹਿਰੂ ਦੀ ਤੇ ਦੂਸਰੀ ਮਹਾਤਮਾ ਗਾਂਧੀ ਦੀ। ਭਾਵੇਂ ਇਹ ਚਿੱਠੀਆਂ ਦਾ ਰਾਜਸਿਕਤਾ ਨਾਲ ਕੋਈ ਸਬੰਧ ਨਹੀਂ ਸੀ ਪਰ ਉਹ ਅਫਸਰ ਹੋਰ ਵੀ ਸ਼ੱਕੀ ਹੋ ਗਿਆ। ਮੈਂ ਘਰ ਕੈਦ ਕਰ ਦਿਤਾ ਗਿਆ, ਮੈਨੂੰ ਸਾਰੇ ਆਰਾਮ ਸਨ ਪਰ ਦੋ ਮਹੀਨੇ ਮੈਨੂੰ ਬਾਹਰ ਨਹੀਂ ਨਿਕਲਣ ਦਿਤਾ ਗਿਆ। ਨਾ ਮੈਂ ਕਿਸੇ ਨੂੰ ਚਿੱਠੀ ਲਿਖ ਸਕਦਾ ਸੀ ਨਾ ਕੋਈ ਮੈਨੂੰ ਮਿਲ ਸਕਦਾ ਸੀ ਉਹ ਰਾਜਸੀ ਅਫਸਰ ਕਹਿੰਦਾ ਸੀ ਮੈਂ ਸਾਬਤ ਤਾਂ ਨਹੀਂ ਕਰ ਸਕਦਾ ਕਿ ਤੂੰ ਕੁਝ ਕੀਤਾ ਹੈ ਪਰ ਮੈਨੂੰ ਤੇਰੇ ਤੇ ਰਾਜਸੀ ਜਾਸੂਸ ਹੋਣ ਦਾ ਸ਼ੱਕ ਹੈ। ਜਦੋਂ ਤਕ ਮੈਨੂੰ ਤੇਰੇ ਬਾਰੇ ਰਿਪੋਰਟ ਨਾ ਮਿਲੇ ਮੈਂ ਤੈਨੂੰ ਛੱਡ ਨਹੀਂ ਸਕਦਾ। ਘਰ ਦੇ ਬਾਹਰ 24 ਘੰਟੇ ਇਕ ਗਾਰਡ ਹੁੰਦਾ ਸੀ। ਇਕ ਗੱਲ ਹੋਈ ਜਿੰਨੀ ਦੇਰ ਮੈਂ ਉਥੇ ਰਿਹਾ ਮੈਨੂੰ ਤਿੱਬਤ ਦੀ ਭਾਸ਼ਾ ਸਿਖਣ ਦਾ ਅਵਸਰ ਮਿਲ ਗਿਆ ਤੇ ਮੈਂ ਤਿੱਬਤੀਆਂ ਨਾਲ ਚੰਗੀ ਗੱਲਬਾਤ ਕਰਨ ਲਗ ਪਿਆ ਜਦੋਂ ਵੀ ਮੈਨੂੰ ਉਨ੍ਹਾਂ ਦੇ ਦੇਸ਼ ਜਾਣ ਦਾ ਮੌਕਾ ਮਿਲਿਆ ਮੈਂ ਚੰਗੀ ਗੱਲਬਾਤ ਕਰ ਸਕਾਂਗਾ।

ਮੈਂ ਕਈ ਅਫਸਰਾਂ ਨੂੰ ਬੇਨਤੀ ਕੀਤੀ ਪਰ ਉਸ ਰਾਜਸੀ ਅਫਸਰ ਨੂੰ ਕੋਈ ਵੀ ਚਿੱਠੀ ਨਹੀਂ ਮਿਲੀ ਕਿ ਉਹ ਮੈਨੂੰ ਛੱਡ ਦੇਵੇ। ਸੋ ਦੋ ਮਹੀਨੇ ਬਾਅਦ ਮੈਂ ਫੈਸਲਾ ਕੀਤਾ ਮੈਂ ਚੁੱਪ ਚਾਪ ਇਥੋਂ ਚਲਾ ਜਾਵਾਂ ਮੈਂ ਇਕ ਲੰਮਾ ਕੋਟ ਖਰੀਦਿਆ ਉਹ ਵੀ ਇਕ ਗਾਰਡ ਪਾਸੋਂ (ਉਹ ਬਹੁਤ ਪੁਰਾਣਾ ਤੇ ਗੰਦਾ ਸੀ) ਇਕ ਬਹੁਤ ਹੀ ਠੰਢੀ ਰਾਤ ਨੂੰ ਗਿਆਰ੍ਹਾਂ ਵਜੇ ਜਦੋਂ ਗਾਰਡ ਸ਼ਰਾਬ ਪੀ ਕੇ ਸੁੱਤਾ ਪਿਆ ਸੀ ਮੈਂ ਲੰਮਾ ਕੋਟ ਪਾ ਕੇ ਪੀਡੋਰਾ ਤੋਂ ਨਿਕਲ ਪਿਆ। ਉਹ 15 ਜੁਲਾਈ ਦਾ ਦਿਨ ਸੀ ਜਾਣ ਤੋਂ ਪਹਿਲਾਂ ਮੈਂ ਇਕ ਚਿੱਠੀ ਲਿਖ ਕੇ ਰੱਖ ਦਿਤੀ ਸੀ ਜਿਸ ਵਿਚ ਮੈਂ ਲਿਖਿਆ ਸੀ ਮੈਂ ਦਿੱਲੀ ਜਾ ਰਿਹਾ ਹਾਂ ਇਹ ਲਿਖਣ ਵਿਚ ਮੇਰੀ ਆਤਮਾ ਨੇ ਕੋਈ ਦੁੱਖ ਨਹੀਂ ਮਨਾਇਆ ਕਿ ਮੈਂ ਗਲਤ ਲਿਖ ਰਿਹਾ ਹਾਂ ਕਿਉਂਕਿ ਮੈਨੂੰ ਪੱਕਾ ਯਕੀਨ ਸੀ ਕਿ ਉਹ ਅਫਸਰ ਠੀਕ ਨਹੀਂ ਕਰ ਰਿਹਾ ਕਿ ਉਹ ਮੈਨੂੰ ਤਿੱਬਤ ਜਾਣ ਤੋਂ ਰੋਕ ਰਿਹਾ ਹੈ। ਮੈਨੂੰ ਤਿੰਨ ਦਿਨ ਲੱਗੇ ਜਦੋਂ ਮੈਂ ਆਖਰੀ ਹੱਦ ਤੇ

ਪਿਛੋਂ ਮੈਂ ਗੁਰੂਦੇਵ ਨੂੰ ਪੁਛਿਆ, ਇਹ ਮੇਰੇ ਯਤਨ ਦਾ ਫਲ ਸੀ ਜਾਂ ਤੁਹਾਡੇ ਯਤਨ ਦਾ?

ਉਨ੍ਹਾਂ ਨੇ ਉਤਰ ਦਿਤਾ, "ਕ੍ਰਿਪਾ?"

ਕ੍ਰਿਪਾ ਤੋਂ ਕੀ ਭਾਵ ਹੈ? ਲੋਕੀ ਸਮਝਦੇ ਹਨ, ਵਾਹਿਗੁਰੂ ਦੀ ਕ੍ਰਿਪਾ ਨਾਲ ਹੀ ਉਹ ਸੰਪੂਰਨ ਹੋ ਜਾਣਗੇ। ਇਸ ਤਰ੍ਹਾਂ ਨਹੀਂ ਹੈ। ਗੁਰੂਦੇਵ ਕਹਿਣ ਲੱਗੇ, "ਮਨੁੱਖ ਨੂੰ ਸਾਰੀ ਤਰ੍ਹਾਂ ਪੂਰਾ ਯਤਨ ਕਰਨਾ ਚਾਹੀਦਾ ਹੈ, ਜਦੋਂ ਉਹ ਹਾਰ ਜਾਏ ਤਾਂ ਲਾਚਾਰ ਹੋ ਕੇ ਭਾਵਨਾ ਵਿਚ ਆ ਕੇ ਸ਼ਰਨ ਲਈ ਅਰਦਾਸ ਕਰੇ, ਅਨੰਦ ਆਏਗਾ ਹੀ, ਸਮਾਧੀ ਮਿਲੇਗੀ ਹੀ, ਉਹ ਹੈ ਗੁਰੂ ਕ੍ਰਿਪਾ। ਕ੍ਰਿਪਾ ਉਹ ਫਲ ਹੈ ਜਿਹੜਾ ਤੁਹਾਡੀਆਂ ਬੜੀਆਂ ਸੱਚੀਆਂ ਸੁਚੀਆਂ ਕੋਸ਼ਿਸ਼ਾਂ ਤੋਂ ਬਾਦ ਤੇ ਭਰੋਸੇਮੰਦ ਯਤਨਾਂ ਤੋਂ ਬਾਦ ਪ੍ਰਾਪਤ ਹੁੰਦਾ ਹੈ।

ਹੁਣ ਮੈਂ ਸਮਝਦਾ ਹਾਂ ਕਿ ਸ਼ਕਤੀ ਪੱਥ ਉਨ੍ਹਾਂ ਸ਼ਿਸ਼ਾਂ ਨੂੰ ਹੀ ਮਿਲ ਸਕਦਾ ਹੈ ਜਿਹੜੇ ਸੰਜਮ ਵਿਚ ਰਹੇ ਹੋਣ ਤੇ ਰੂਹਾਨੀ ਰਸਤੇ ਤੇ ਤੁਰਦੇ ਰਹੇ ਹੋਣ, ਸ਼ਕਤੀ ਪੱਥ ਸਾਰਿਆਂ ਨੂੰ ਦਿਤਾ ਜਾ ਸਕਦਾ ਹੈ, ਇਸ ਗੱਲ ਦਾ ਮੈਨੂੰ ਸ਼ੱਕ ਹੈ, ਇਹ ਜ਼ਰੂਰ ਠੀਕ ਹੈ। ਜਦੋਂ ਸ਼ਿਸ਼ ਤਿਆਰ ਹੁੰਦਾ ਹੈ ਤਾਂ ਗੁਰੂ ਪ੍ਰਗਟ ਹੋ ਕੇ ਮੰਤਰ ਦੇ ਹੀ ਦਿੰਦਾ ਹੈ। ਜਦੋਂ ਸ਼ਿਸ਼ ਨੇ ਸਾਧਨਾ ਭਰੋਸੇ ਨਾਲ, ਸੱਚੀ ਤਰ੍ਹਾਂ, ਸੁਹਿਰਦ ਹੋ ਕੇ ਕੀਤੀ ਹੋਵੇ ਫੇਰ ਸੂਖਸ਼ਮ ਰੁਕਾਵਟਾਂ ਗੁਰੂਦੇਵ ਹਟਾ ਹੀ ਦਿੰਦੇ ਹਨ। ਗਿਆਨ ਸੰਪੂਰਨਤਾ ਗੁਰੂ ਅਤੇ ਸ਼ਿਸ਼ ਦੀ ਸੱਚੀ ਘਾਲਣਾ ਨਾਲ ਹੀ ਆਉਂਦੀ ਹੈ, ਇਸ ਨੂੰ ਹੋਰ ਤਰ੍ਹਾਂ ਵੀ ਕਹਿ ਸਕਦੇ ਹਾਂ। ਜਦੋਂ ਤੁਸੀਂ ਆਪਣਾ ਕਰਮ, ਡੀਊਟੀ ਸੁਚੱਜੀ ਤਰ੍ਹਾਂ ਪੂਰੀ ਤਰ੍ਹਾਂ ਦਿਲ ਜਾਨ ਨਾਲ ਕਰ ਲੈਂਦੇ ਹੋ, ਫੇਰ ਤੁਹਾਨੂੰ ਕ੍ਰਿਪਾ ਦਾ ਫਲ ਮਿਲ ਹੀ ਜਾਂਦਾ ਹੈ, ਜਦੋਂ ਕਰਮ ਕੋਸ਼ਿਸ਼ ਖਤਮ ਹੁੰਦੀ ਹੈ, ਕ੍ਰਿਪਾ ਪ੍ਰਗਟ ਹੁੰਦੀ ਹੈ ਸ਼ਕਤੀ ਪੱਥ ਵਾਹਿਗੁਰੂ ਦੀ ਕ੍ਰਿਪਾ, ਗੁਰੂ ਦੁਆਰਾ ਮਿਲਦਾ ਹੈ।

ਮੈਂ ਬੜਾ ਹੀ ਉਤਸੁਕ ਹੋ ਕੇ ਰਾਤ ਦਾ ਇੰਤਜ਼ਾਰ ਕਰਦਾ ਹਾਂ ਜਦੋਂ ਮੈਂ ਇਕੱਲਾ ਹੋਵਾਂਗਾ ਤੇ ਧਿਆਨ ਵਿਚ ਬੈਠ ਕੇ, ਉਹ ਅਨੁਭਵ ਕਰ ਸਕਾਂ, ਹੋਰ ਕੋਈ ਵੀ ਵਸਤੂ ਐਨੀ ਸੁਖਮਈ  ਨਹੀਂ ਹੋ ਸਕਦੀ ਨੇੜੇ ਤੇੜੇ ਵੀ ਨਹੀਂ।

## ਪਰਮ ਪਾਵਨ ਤਿੱਬਤ ਵਿਚ ਮੇਰੇ ਪਰਮ ਗੁਰੂਦੇਵ

1939 ਵਿਚ ਮੈਂ ਤਿੱਬਤ ਜਾਣਾ ਚਾਹੁੰਦਾ ਸੀ, ਤਿੱਬਤ ਦੀ ਹੱਦ ਜਿਥੇ ਮੈਂ ਗੁਰੂਦੇਵ ਨਾਲ ਰਹਿੰਦਾ ਸੀ ਉਥੋਂ ਕੇਵਲ ਨੌ ਮੀਲ ਸੀ ਪਰ ਮੈਨੂੰ ਮਾਨਾਦੱਰਾ ਲੰਘ ਕੇ ਜਾਣ ਦੀ ਆਗਿਆ ਨਹੀਂ ਸੀ। ਸੱਤ ਸਾਲ ਬਾਦ ਮੈਂ ਇਕ ਹੋਰ ਯਤਨ ਕੀਤਾ, 1946 ਵਿਚ ਮੈਂ ਲਹਾਸਾ ਜੋ ਤਿੱਬਤ ਜੀ ਰਾਜਧਾਨੀ ਹੈ ਉਥੇ ਜਾਣ ਦੀ ਤਿਆਰੀ ਕੀਤੀ? ਦਾਰਜਲਿੰਗ ਤੋਂ, ਕਾਲਿਮਪੋਂਗ, ਸਿਕਮ, ਪੀਡੋਂਗ, ਗਿਆਨ ਸੀ ਤੇ ਸ਼ੀਗਾਟਸੀ ਤੋਂ ਹੋ ਕੇ। ਮੇਰਾ ਤਿੱਬਤ ਜਾਣ ਤੋਂ ਮੰਤਵ ਸੀ ਗੁਰੂਦੇਵ ਦੇ ਗੁਰੂ ਨੂੰ ਮਿਲਣ ਦਾ ਤੇ ਕੁਝ ਹੋਰ ਬੜੇ ਕਠਨ ਅਭਿਆਸ ਕਰਨ ਦਾ, ਉਨ੍ਹਾਂ ਕੋਲ ਰਹਿਣ ਦਾ ਉਨ੍ਹਾਂ ਦੀ ਦੇਖ ਰੇਖ ਹੇਠ।

ਕੁਝ ਦਿਨ ਮੈਂ ਦਾਰਜਲਿੰਗ ਠਹਿਰਿਆ ਤੇ ਕੁਝ ਲੋਕਾਂ ਨੂੰ ਭਾਸ਼ਨ ਦਿਤੇ,

ਸੀ, ਮੈਨੂੰ ਮਰਨ ਤੋਂ ਡਰ ਨਹੀਂ ਸੀ ਲਗਦਾ, ਮੇਰੇ ਅੰਦਰ ਤੀਬਰ ਇੱਛਾ ਸੀ ਕਿ ਗੁਰੂਦੇਵ ਦੇ ਗੁਰੂ ਦੇ ਦਰਸ਼ਨ ਕਰ ਸਕਾਂ, ਮੈਂ ਸੋਚਦਾ ਸੀ ਇਹ ਮੇਰੀ ਇਕ ਪ੍ਰਮੁੱਖ ਡਿਊਟੀ ਹੈ ਕਿ ਮੈਂ ਕੁਝ ਦੇਰ ਉਨ੍ਹਾਂ ਨਾਲ ਰਹਿ ਸਕਾਂ, ਉਹ ਇਕਾਂਤ ਕਰਕੇ ਹੀ ਤਿੱਬਤ ਰਹਿੰਦੇ ਸਨ ਤੇ ਨਾਲ ਕੁਝ ਕੁ ਬੜੇ ਸੰਪੰਨ ਯੋਗੀਆਂ ਨੂੰ ਅੱਗੇ ਰਾਹ ਦਿਖਾਉਣ ਲਈ ਉਹ ਉਥੇ ਸਨ, ਮੇਰੀ ਬੜੀ ਇੱਛਾ ਸੀ ਉਨ੍ਹਾਂ ਨੂੰ ਮਿਲਣ ਦੀ, ਮੈਨੂੰ ਪਤਾ ਲੱਗਾ ਸੀ ਕਿ ਹਰੀਆਖਾਨ ਬਾਬਾ ਤੇ ਹਿਮਾਲੀਆ ਦੇ ਹੋਰ ਸੰਤ ਉਨ੍ਹਾਂ ਨੂੰ ਪੂਜਦੇ ਸਨ ਤੇ ਬਹੁਤ ਸਾਰਿਆਂ ਨੇ ਉਨ੍ਹਾਂ ਤੋਂ ਸਿਖਿਆ ਵੀ ਪ੍ਰਾਪਤ ਕੀਤੀ ਸੀ। ਹਰੀਆਖਾਨ ਬਾਬਾ ਜੋ ਕਮਾਂਓ ਵਿਚ ਬੜੇ ਮਸ਼ਹੂਰ ਸਨ ਕਈ ਉਨ੍ਹਾਂ ਨੂੰ ਸਦੀਵੀ ਵੀ ਕਹਿੰਦੇ ਹਨ ਉਨ੍ਹਾਂ ਨੂੰ ਮੇਰੇ ਗੁਰੂਦੇਵ ਦੇ ਗੁਰੂ ਨੇ ਹੀ ਸਿਖਿਆ ਦਿਤੀ ਸੀ ਇਸ ਗੱਲ ਨੇ ਮੇਰੀ ਇਛਿਆ ਹੋਰ ਪ੍ਰਬਲ ਕਰ ਦਿਤੀ ਤੇ ਮੈਨੂੰ ਇਹ ਸਾਹਸ ਦਿਤਾ।

ਦੋ ਮਹੀਨੇ ਬਾਅਦ ਮੈਂ ਲਹਾਸਾ ਪਹੁੰਚਿਆ। ਬੜਾ ਹੀ ਔਖਾ ਉਥੇ ਮੈਂ ਇਕ ਕੈਥੋਲਿਕ ਪਾਦਰੀ ਨੂੰ ਮਿਲਿਆ ਉਹ ਮੈਨੂੰ ਆਪਣੇ ਛੋਟੇ ਜਿਹੇ ਘਰ ਲੈ ਗਿਆ ਜਿਹੜਾ ਇਕ ਗਿਰਜੇ ਦਾ ਵੀ ਕੰਮ ਦਿੰਦਾ ਸੀ। ਉਸ ਨਾਲ ਦੋ ਹੋਰ ਮਿਸ਼ਨਰੀ ਰਹਿੰਦੇ ਸਨ, ਲਹਾਸਾ ਵਿਚ ਇਹ ਤਿੰਨ ਮਿਸ਼ਨਰੀ ਹੀ ਸਨ ਤੇ ਉਨ੍ਹਾਂ ਉਤੇ ਅੰਗਰੇਜ਼ ਸਰਕਾਰ ਦੀ ਕੜੀ ਨਿਗ੍ਹਾ ਸੀ, ਮੈਂ ਉਨ੍ਹਾਂ ਨਾਲ ਦਸ ਦਿਨ ਰਿਹਾ, ਆਰਾਮ ਕੀਤਾ ਥੋੜ੍ਹੀ ਤਾਕਤ ਆਈ ਉਦੋਂ ਤਕ ਰਾਜਸੀ ਅਫਸਰ ਨੂੰ ਤੇ ਸਿਕਮ ਪੁਲਿਸ ਨੂੰ ਇਹ ਪਤਾ ਲਗ ਚੁਕਾ ਸੀ ਕਿ ਮੈਂ ਤਿੱਬਤ ਪਹੁੰਚ ਗਿਆ ਹਾਂ ਤੇ ਮੇਰਾ ਕੇਸ ਸੀ.ਆਈ.ਡੀ. ਨੂੰ ਦੇ ਦਿਤਾ ਗਿਆ ਸੀ।

ਮੈਨੂੰ ਇਕ ਲਾਮਾ ਮਿਲਿਆ ਉਸ ਨੂੰ ਮੈਂ ਵਿਸ਼ਵਾਸ਼ ਦਿਵਾਇਆ ਮੈਂ ਰੂਹਾਨੀ ਹਾਂ, ਮੇਰਾ ਕੋਈ ਰਾਜਸੀ ਮੰਤਵ ਨਹੀਂ, ਮੈਂ ਇਸ ਲਾਮੇ ਨਾਲ ਪੰਦਰਾਂ ਦਿਨ ਰਿਹਾ, ਆਖਰ ਉਹ ਮੰਨ ਗਿਆ ਕਿ ਮੇਰਾ ਸਬੰਧ ਕਿਸੇ ਰਾਜਸੀ ਲਹਿਰ ਨਾਲ ਨਹੀਂ ਹੈ। ਉਸ ਨੇ ਮੈਨੂੰ ਵਿਸ਼ਵਾਸ਼ ਦਿਵਾਇਆ ਕਿ ਮੈਨੂੰ ਤਿੱਬਤ ਵਿਚੋਂ ਨਹੀਂ ਕੱਢਿਆ ਜਾਏਗਾ। ਉਸ ਨੇ ਮੈਨੂੰ ਕੁਝ ਵੱਡੇ ਅਫਸਰਾਂ ਨਾਲ ਵੀ ਮਿਲਾਇਆ, ਭਾਵੇਂ ਮੈਂ ਉਨ੍ਹਾਂ ਦੀ ਬੋਲੀ ਵਿਚ ਤਾਂ ਉਨ੍ਹਾਂ ਨੂੰ ਵਿਸ਼ਵਾਸ਼ ਨਾ ਦੁਆ ਸਕਿਆ ਪਰ ਉਨ੍ਹਾਂ ਨੂੰ ਮੇਰੀ ਸਚਾਈ ਤੇ ਵਿਸ਼ਵਾਸ਼ ਹੋ ਗਿਆ। ਜਿਸ ਲਾਮਾ ਕੋਲ ਮੈਂ ਲਹਾਸਾ ਠਹਿਰਿਆ ਸੀ ਉਸਦਾ ਇਕ ਮਿਤਰ ਸੀ ਜਿਸ ਦਾ ਮੱਠ ਮੇਰੀ ਮੰਜ਼ਲ ਦੇ ਕੋਲ ਸੀ। ਮੈਂ ਲਹਾਸਾ ਤੋਂ 75 ਮੀਲ ਉਤਰ ਵਲ ਸੀ ਸਭਿਅਤਾ ਤੋਂ ਪਰ੍ਹੇ। ਮੇਰੇ ਮੇਜ਼ਬਾਨ ਨੇ ਕੁਝ ਪੱਥ ਪਰਦਰਸ਼ਕ ਦਿਤੇ, ਮੈਂ ਮੱਠ ਪਹੁੰਚ ਗਿਆ, ਉਥੋਂ ਮੈਂ ਆਪਣੇ ਸਫਰ ਦੇ ਆਖਰੀ ਪੜਾਅ ਤੇ ਪਹੁੰਚਣਾ ਸੀ।

ਉਸ ਮੱਠ ਵਿਚ ਤਿੰਨ ਸੌ ਤੋਂ ਵੱਧ ਲਾਮਾ ਸੀ, ਤਿੱਬਤ ਵਿਚ ਬਹੁਤ ਮੱਠ ਹਨ ਜਿਥੇ ਹਜ਼ਾਰਾਂ ਹੀ ਲਾਮੇ ਰਹਿੰਦੇ ਹਨ, ਵੱਖ-ਵੱਖ ਪਰੰਪਰਾ ਤੋਂ ਮੈਨੂੰ ਇਉਂ ਪ੍ਰਤੀਤ ਹੋਇਆ ਜਿਵੇਂ ਲਾਮਾਇਜ਼ਮ ਇਕ ਵਿਅਕਤੀਗਤ ਮਜ਼ਹਬ ਹੁੰਦੇ ਹੋਏ ਵੀ ਬੁੱਧ ਮਜ਼ਹਬ ਦਾ ਵੀ ਕੁਝ ਹਿੱਸਾ ਹੋਵੇ। ਹਰਿ ਲਾਮਾ ਦਾ ਪੂਜਾ ਕਰਨ ਦਾ ਆਪਣਾ ਤਰੀਕਾ ਹੈ, ਕਰਮ ਕਾਂਡ ਕਰਨ ਦਾ, ਮੰਤਰ ਪੜ੍ਹਨ ਦਾ, ਆਪਣੇ ਉਸ ਪਹੀਏ ਨੂੰ ਘੁੰਮਾਉਣ ਦਾ, ਮੰਤਰ ਪੜ੍ਹਨ ਦਾ। ਇਹ ਮੰਤਰ ਸੰਸਕ੍ਰਿਤ ਮੰਤਰਾਂ

ਪਹੁੰਚਿਆ। ਗੋਰਖਾ ਸਿਪਾਹੀ ਸਨ ਪਰ ਉਹ ਸਿੱਕਮ ਸਰਕਾਰ ਨੇ ਲਗਾਏ ਹੋਏ ਸਨ। ਉਹ ਮੇਰੇ ਬਾਰੇ ਜਾਨਣਾ ਚਾਹੁੰਦੇ ਸਨ ਤੇ ਉਨ੍ਹਾਂ ਨੇ ਮੇਰੀ ਜਾਣਕਾਰੀ ਵੀ ਪੁੱਛੀ ਮੈਂ ਉਨ੍ਹਾਂ ਨਾਲ ਨੇਪਾਲੀ ਵਿਚ ਗੱਲ ਕੀਤੀ, ਮੈਂ ਬੜੀ ਚੰਗੀ ਨੇਪਾਲੀ ਬੋਲ ਲੈਂਦਾ ਸੀ ਉਨ੍ਹਾਂ ਨੇ ਸੋਚਿਆ ਮੈਂ ਨੇਪਾਲ ਤੋਂ ਹਾਂ, ਉਨ੍ਹਾਂ ਨੇ ਮੈਨੂੰ ਹੱਦ ਪਾਰ ਕਰ ਲੈਣ ਦਿਤੀ।

ਹਾਲੇ ਮੈਂ ਬਹੁਤ ਕਠਿਨਾਈਆਂ ਦਾ ਸਾਮ੍ਹਣਾ ਕਰਨਾ ਸੀ, ਮੈਂ ਬਿਲਕੁਲ ਸ਼ਾਕਾਹਾਰੀ ਸੀ ਉਥੇ ਮਾਸ ਤੋਂ ਬਿਨਾਂ ਘੱਟ ਹੀ ਖਾਣ ਨੂੰ ਕੁਝ ਮਿਲਦਾ ਹੈ ਮੈਨੂੰ ਸਾਰੇ ਤਿੱਬਤ ਵਿਚ ਇਕ ਵੀ ਸ਼ਾਕਾਹਾਰੀ ਨਹੀਂ ਮਿਲਿਆ। ਉਥੇ ਵੀ ਅਬਹਵਾ ਤੇ ਉਚਾਈ ਦੇ ਕਾਰਣ ਹਰ ਕੋਈ ਮਾਸ ਮੱਛੀ ਤੇ ਹੀ ਰਹਿੰਦਾ ਸੀ ਮੈਨੂੰ ਵੀ ਅੰਡੇ ਸ਼ੁਰੂ ਕਰਨੇ ਪਏ, ਮੈਨੂੰ ਭਾਵੇਂ ਕੁਛ ਕੁ ਮੌਸਮੀ ਸਬਜ਼ੀਆਂ ਮਿਲ ਗਈਆਂ ਮੈਂ ਕਦੀ ਸੋਚ ਹੀ ਨਹੀਂ ਸਕਦਾ ਕੀ ਮਾਸ ਮੱਛੀ ਵੀ ਖਾਧੀ ਜਾਵੇ ਕਿਉਂਕਿ ਮੇਰਾ ਖਾਣਾ ਬਦਲ ਗਿਆ ਮੈਨੂੰ ਜਲਾਬ ਲਗ ਗਏ, ਮੇਰੀ ਸਿਹਤ ਬਹੁਤ ਗਿਰ ਗਈ ਪਰ ਮੈਂ ਇਸ ਗੱਲ ਵਿਚ ਦ੍ਰਿੜ੍ਹ ਸੀ ਕਿ ਮੈਂ ਕੁਝ ਮਠਾਂ ਵਿਚ ਤਾਂ ਅਵੱਸ਼ ਜਾਣਾ ਹੀ ਹੈ ਤੇ ਆਪਣੀ ਯਾਤਰਾ ਨੂੰ ਸਫਲ ਬਣਾਉਣਾ ਹੀ ਹੈ, ਉਹ ਸੀ ਗੁਰੂ ਦੇ ਗੁਰੂ ਕੋਲ ਰਹਿਣਾ ਤੇ ਕੁਝ ਹੋਰ ਸਿਖਣਾ।

ਜਿਥੇ ਵੀ ਮੈਂ ਰਾਤ ਲਈ ਠਹਿਰਦਾ, ਲੋਕੀ ਮੇਰੀ ਤਲਾਸ਼ੀ ਲੈਂਦੇ ਮੇਰੀਆਂ ਚੀਜ਼ਾਂ ਦੇਖਦੇ ਮੇਰੇ ਕੋਲ ਤਾਂ ਕੁਝ ਵੀ ਨਹੀਂ ਸੀ, ਕੁਝ ਬਿਸਕੁੱਟ ਸਨ, ਕੁਝ ਛੋਲੇ ਤੇ ਪਾਣੀ ਦੀ ਬੋਤਲ ਜਿਹੜੀ ਮੈਨੂੰ ਇਕ ਸਿਪਾਹੀ ਨੇ ਦਿਤੀ ਸੀ ਸਰਹੱਦ ਤੇ ਮੇਰੇ ਕੋਲ 2000 ਰੁਪਏ ਸਨ ਜਿਹੜੇ ਕਿ ਇਹੋ ਜਿਹੇ ਸਫਰ ਲਈ ਕੋਈ ਬਹੁਤੇ ਨਹੀਂ ਸਨ, ਉਹ ਮੈਂ ਜੁਰਾਬਾਂ ਦੇ ਅੰਦਰ ਬੰਨ੍ਹੇ ਹੋਏ ਸਨ, ਮੈਂ ਆਪਣੇ ਬੂਟ ਕਿਸੇ ਦੇ ਸਾਮ੍ਹਣੇ ਨਹੀਂ ਸੀ ਉਤਾਰਦਾ। ਮੈਂ ਦੱਸ ਪੰਦਰਾਂ ਮੀਲ ਰੋਜ਼ ਤੁਰਦਾ, ਕਦੀ ਪੈਦਲ, ਕਦੀ ਖੱਚਰ ਤੇ ਮੈਂ ਲੋਕਾਂ ਨੂੰ ਮਿਲਦਾ ਗੱਲਾਂ ਕਰਦਾ ਮੈਂ ਉਨ੍ਹਾਂ ਨਾਲ ਜੋਤਿਸ਼ ਦੀ ਗੱਲ ਕਰਦਾ ਭਾਵੇਂ ਮੇਰੀ ਆਤਮਾ ਮੈਨੂੰ ਲਾਹਨਤ ਪਾਉਂਦੀ, ਪਰ ਤਿੱਬਤੀਆਂ ਨੂੰ ਇਹ ਸਭ ਕੁਝ ਸੁਣਨਾ ਚੰਗਾ ਲਗਦਾ, ਜਦੋਂ ਉਨ੍ਹਾਂ ਨੂੰ ਪਤਾ ਲੱਗਾ ਮੈਂ ਇਨ੍ਹਾਂ ਬਾਰੇ ਕੁਝ ਜਾਣਦਾ ਹਾਂ ਉਹ ਖੁਸ਼ ਹੋ ਕੇ ਮੈਨੂੰ ਖੱਚਰ ਦੇ ਦਿੰਦੇ, ਕਈ ਵਾਰੀ ਮੇਰੇ ਸਾਮ੍ਹਣੇ ਭੇਟੀਆ ਕੁੱਤੇ ਮੇਰੇ ਸਾਮ੍ਹਣੇ ਆਏ (ਇਹ ਕੁੱਤੇ ਪਿੰਡਾਂ ਦੀ ਰੱਖਿਆ ਲਈ ਰੱਖੇ ਜਾਂਦੇ ਹਨ) ਥੱਕਣ ਦੇ ਬਾਵਜੂਦ, ਹਰ ਤਰ੍ਹਾਂ ਦੀ ਅੜਚਣ ਦੇ ਬਾਵਜੂਦ ਵੀ ਮੈਨੂੰ ਇਸ ਤਰ੍ਹਾਂ ਲਗਦਾ ਕੋਈ ਤਾਕਤ ਮੈਨੂੰ ਬੁਲਾ ਰਹੀ ਹੈ। ਹਿਮਾਲੀਆ ਦੇ ਸੰਤਾਂ ਦੇ ਬਾਰੇ ਕੁਝ ਹੋਰ ਜਾਨਣ ਲਈ ਕੋਈ ਬੁਲਾ ਰਿਹਾ ਹੈ, ਮੈਂ ਸੋਚਦਾ ਸੀ ਮੈਂ ਭਾਰਤ ਵਾਪਸ ਨਹੀਂ ਆਵਾਂਗਾ ਕਿਉਂਕਿ ਅੰਗ੍ਰੇਜ਼ਾਂ ਨੇ ਮੈਨੂੰ ਜ਼ਰੂਰ ਕੈਦ ਕਰ ਲੈਣਾ ਸੀ।

ਮੈਂ ਹਿੰਮਤ ਕਰਕੇ ਇਹ ਔਖਾ ਸਫਰ ਪੂਰਾ ਕਰ ਲਿਆ, ਪਹਾੜ ਨਦੀਆਂ, ਬਰਫ ਦੇ ਤੋਦੇ ਲੰਘਦਾ ਹੋਇਆ ਬਿਨਾਂ ਕਿਸੇ ਸਾਧਨ ਦੇ, ਬਿਨਾਂ ਕਿਸੇ ਰਸਤਾ ਦੱਸਣ ਵਾਲੇ ਦੇ, ਮੈਂ ਆਪਣੇ ਆਪ ਨੂੰ ਪੂਰੀ ਤਰ੍ਹਾਂ ਸਮਰਪਣ ਕਰਕੇ ਗੁਰੂਦੇਵ ਤੇ ਆਪਣੀ ਡੋਰ ਛੱਡ ਦਿਤੀ ਇਹ ਸੋਚ ਕੇ ਉਹ ਆਪੇ ਹੀ ਮੇਰੀ ਰੱਖਿਆ ਕਰਨਗੇ, ਜੇ ਮੈਂ ਰਸਤਾ ਭੁੱਲ ਵੀ ਗਿਆ। ਉਨ੍ਹਾਂ ਦਿਨਾਂ ਵਿਚ ਮੈਂ ਨਿਰਭੈ ਹੁੰਦਾ

ਨਾ ਹੀ ਕੋਈ ਫਿਲੌਸਫੀ ਉਨ੍ਹਾਂ ਦੀ ਆਪਣੀ ਹੈ। ਮੈਨੂੰ ਤਿੱਬਤ ਦੀ ਭਾਸ਼ਾ ਚੰਗੀ ਤਰ੍ਹਾਂ ਆਉਂਦੀ ਨਹੀਂ ਸੀ ਪਰ ਇਸ ਲਾਮਾ ਨੇ ਮੇਰੇ ਨਾਲ ਹਿੰਦੀ ਵਿਚ ਗੱਲ ਕੀਤੀ। ਸੋ ਮੇਰੇ ਲਈ ਉਸ ਨਾਲ ਰੂਹਾਨੀਅਤ ਦੀ ਗੱਲ ਕਰਨੀ ਸੌਖੀ ਹੋ ਗਈ, ਮੈਂ ਰੋਜ਼ ਮੱਠਾਂ ਦੀਆਂ ਗੱਲਾਂ ਤਾਂ ਤਿੱਬਤ ਭਾਸ਼ਾ ਵਿਚ ਕਰ ਸਕਦਾ ਸੀ ਪਰ ਮੈਂ ਉਨ੍ਹਾਂ ਦੇ ਗ੍ਰੰਥ ਨਹੀਂ ਸੀ ਪੜ੍ਹ ਸਕਦਾ ਜਿਹੜੇ ਕਿ ਮੱਠਾਂ ਵਿਚ ਪਏ ਸਨ।

ਜਿਸ ਮੱਠ ਵਿਚ ਮੈਂ ਰਹਿੰਦਾ ਸੀ ਉਥੇ ਇਕ ਸੰਸਕ੍ਰਿਤ ਦਾ ਗ੍ਰੰਥ ਸੀ ਜਿਸ ਨੂੰ ਲਾਮਾ ਪੂਜਦੇ ਸਨ ਜਿਸ ਕੱਪੜੇ ਵਿਚ ਉਹ ਲਪੇਟਿਆ ਹੋਇਆ ਸੀ ਉਹਦੇ ਉਤੇ ਸੰਦਲ ਦੀ ਇਕ ਪਰਤ ਜੰਮੀ ਪਈ ਸੀ। ਮੈਨੂੰ ਦਸਿਆ ਗਿਆ ਜਿਹੜਾ ਇਹ ਗ੍ਰੰਥ ਪੜ੍ਹੇਗਾ ਉਸ ਨੂੰ ਕੋਹੜ ਹੋ ਜਾਏਗਾ ਤੇ ਉਹ ਮਰ ਜਾਏਗਾ, ਬਹੁਤ ਸਾਰੇ ਲਾਮਾ ਉਸ ਦੀ ਪੂਜਾ ਕਰਦੇ ਸਨ ਪਰ ਕਿਸੇ ਨੇ ਉਸ ਨੂੰ ਪੜ੍ਹਿਆ ਨਹੀਂ ਸੀ, ਮੈਨੂੰ ਬੜੀ ਹੀ ਇੱਛਾ ਸੀ ਮੈਂ ਇਸ ਨੂੰ ਦੇਖਾਂ ਹੱਥ ਦੇ ਬਣੇ ਪੱਤੇ ਪਰ ਉਹ ਲਾਮਾ ਮੇਰੀ ਕੋਈ ਬੇਨਤੀ ਸੁਣਨ ਨੂੰ ਤਿਆਰ ਹੀ ਨਹੀਂ ਸੀ। ਮੈਂ ਕੁਝ ਨਾ ਕਰ ਸਕਿਆ, ਮੈਨੂੰ ਯਾਦ ਆ ਗਿਆ ਇਕ ਕਥਨ - ਗ੍ਰੰਥ ਉਨ੍ਹਾਂ ਦੇ ਹੁੰਦੇ ਹਨ ਜਿਹੜੇ ਉਨ੍ਹਾਂ ਨੂੰ ਪੜ੍ਹਦੇ ਹਨ, ਉਨ੍ਹਾਂ ਬੇਵਕੂਫਾਂ ਦੇ ਨਹੀਂ ਜਿਹੜੇ ਉਨ੍ਹਾਂ ਨੂੰ ਸਾਂਭਦੇ ਹਨ ਤੇ ਪੜ੍ਹਦੇ ਨਹੀਂ। ਸਵੇਰ ਦੇ ਤਿੰਨ ਵਜੇ ਮੈਂ ਮੱਠ ਦੇ ਅੰਦਰ ਦੇ ਹਿੱਸੇ ਵਿਚ ਗਿਆ ਜਿਥੇ ਬੜੇ ਦੀਵੇ ਜਲ ਰਹੇ ਸਨ, ਮੈਂ ਗ੍ਰੰਥ ਖੋਲਿਆ ਜਿਹੜਾ ਸੱਤ ਰੇਸ਼ਮੀ ਕਪੜਿਆਂ ਵਿਚ ਲਪੇਟਿਆ ਹੋਇਆ ਸੀ। ਜਦੋਂ ਮੈਂ ਉਸ ਨੂੰ ਪੜ੍ਹਨਾ ਸ਼ੁਰੂ ਕੀਤਾ ਮੈਂ ਹੈਰਾਨ ਹੋ ਗਿਆ ਇਹ ਦੇਖ ਕੇ ਕਿ ਇਹ ਤਾਂ 'ਲਿੰਗ ਪੁਰਾਣ' ਦਾ ਹਿੱਸਾ ਹੈ। 18 ਪੁਸਤਕਾਂ ਜਿਨ੍ਹਾਂ ਵਿਚ ਹਜ਼ਾਰਾਂ ਰੂਹਾਨੀ ਸਾਖੀਆਂ, ਪੁਰਾਣੇ ਵੈਦਕ ਤਰੀਕੇ ਤੇ ਅਭਿਆਸ ਲਿਖੇ ਹੋਏ ਸਨ। ਮੈਂ ਛੇਤੀ ਨਾਲ ਲਪੇਟ ਕੇ ਵਾਪਸ ਆ ਗਿਆ। ਕਿਉਂਕਿ ਮੈਂ ਉਸ ਨੂੰ ਛੇੜ ਦਿਤਾ ਸੀ ਤੇ ਲੈਂਪ ਵੀ ਛੇੜ ਦਿਤਾ ਸੀ। ਫੇਰ ਮੈਂ ਉਸ ਗ੍ਰੰਥ ਨੂੰ ਮੁੜ ਕੇ ਉਸ ਤਰ੍ਹਾਂ ਲਪੇਟ ਵੀ ਨਹੀਂ ਸੀ ਸਕਿਆ। ਛੇਤੀ ਹੀ ਪਤਾ ਲਗ ਗਿਆ ਕਿ ਗ੍ਰੰਥ ਕਿਸੇ ਨੇ ਛੇੜਿਆ ਹੈ। ਠੀਕ ਸਭ ਦਾ ਸ਼ੱਕ ਮੇਰੇ ਉਤੇ ਹੀ ਸੀ। ਲਾਮਾ ਜਿਹੜਾ ਹਿੰਦੀ ਬੋਲਦਾ ਸੀ ਮੈਂ ਉਸ ਨੂੰ ਕਿਹਾ, ਮੈਨੂੰ ਹਿਮਾਲੀਆ ਦੇ ਸੰਤਾਂ ਨੇ ਕਿਹਾ ਹੈ ਕਿ ਇਸ ਗ੍ਰੰਥ ਨੂੰ ਦੇਖਾਂ। ਜੇ ਤੂੰ ਮੈਨੂੰ ਕੁਝ ਕਿਹਾ, ਤੈਨੂੰ ਭੁਗਤਣਾ ਪਵੇਗਾ, ਮੈਨੂੰ ਨਹੀਂ। ਚੰਗੇ ਭਾਗ, ਇਹ ਸੁਣ ਕੇ ਮੁਖੀ ਲਾਮਾ ਤੇ ਸਾਰੇ ਚੁੱਪ ਕਰ ਗਏ। ਨਹੀਂ ਤਾਂ ਉਨ੍ਹਾਂ ਨੇ ਮੈਨੂੰ ਜਾਨੋਂ ਹੀ ਮਾਰ ਦੇਣਾ ਸੀ ਮੈਂ ਇਹ ਸਾਬਤ ਕਰ ਦਿਤਾ ਕਿ ਮੈਂ ਗ੍ਰੰਥ ਖੋਲ੍ਹਿਆ ਅਤੇ ਪੜ੍ਹਿਆ ਹੈ ਪਰ ਮੈਨੂੰ ਕੁਝ ਨਹੀਂ ਹੋਇਆ। ਇਹ ਵੀ ਸਾਬਤ ਹੋ ਗਿਆ ਕਿ ਜੋ ਮੈਂ ਕੀਤਾ ਹੈ ਉਹ ਮੈਂ ਕਿਸੇ ਹੁਕਮ ਅੰਦਰ ਕੀਤਾ ਹੈ, ਫੇਰ ਮੇਰੀਆਂ ਗੱਲਾਂ ਸ਼ੁਰੂ ਹੋ ਗਈਆਂ। ਇਕ ਵੱਡਾ ਲਾਮਾ ਗਇਆ ਤੋਂ ਆਇਆ, ਉਹ ਬਹੁਤ ਵੱਡਾ ਗਿਆਨੀ ਹੈ ਉਸ ਕੋਲ ਬੜੀਆਂ ਸ਼ਕਤੀਆਂ ਹਨ, ਤਿੱਬਤਨ ਪੱਥ ਪਰਦਰਸ਼ਕਾਂ ਨੇ ਕਿਹਾ ਕਿ ਤੂੰ ਹੁਣ ਇਥੋਂ ਜਾਹ। ਸੋ ਮੈਂ ਆਪਣੀ ਮੰਜ਼ਲ ਵਲ ਤੁਰ ਪਿਆ, ਕਈ ਵਾਰੀ ਰੂਹਾਨੀਅਤ ਦੇ ਮਾਰਗ ਤੇ ਅਗਿਆਨ ਵੀ ਗੁਪਤ ਗਿਆਨ ਜਾਣਿਆ ਜਾਂਦਾ ਹੈ, ਲੋਕੀ ਆਪਣਾ ਵਿਸ਼ਵਾਸ਼ ਨਹੀਂ ਤੋੜਨਾ ਚਾਹੁੰਦੇ। ਮੈਂ ਕੱਟੜਵਾਦ ਅਤੇ ਅੰਧਵਿਸ਼ਵਾਸ਼ ਪਹਿਲਾਂ ਵੀ ਦੇਖ ਚੁਕਿਆ ਸੀ।

ਦੇ ਵਿਗਾੜੇ ਹੋਏ ਮੰਤਰ ਹਨ, ਮੈਂ ਬਿਹਾਰ ਨਾਲੰਦਾ ਵਿਸ਼ਵਵਿਦਿਆਲੇ ਪੜ੍ਹਿਆ ਸੀ, ਉਹ ਬੋਧੀਆਂ ਦਾ ਪੁਰਾਣਾ ਵਿਸ਼ਵ ਵਿਦਿਆਲਿਆ ਸੀ। ਸੋ ਮੈਂ ਬੋਧੀਆਂ ਦੇ ਭਾਰਤ ਵਿਚ ਵਿਕਾਸ ਬਾਰੇ ਪੜ੍ਹਿਆ ਸੀ ਤੇ ਜਿਵੇਂ ਉਹ ਤਿੱਬਤ ਵਿਚ ਹੈ, ਚੀਨ ਵਿਚ ਹੈ, ਜਾਪਾਨ ਵਿਚ ਹੈ ਦੱਖਣ ਪੂਰਬ ਏਸ਼ੀਆਂ ਵਿਚ ਹੈ।

ਇਕ ਹਜ਼ਾਰ ਸਾਲ ਪਹਿਲਾਂ ਇਕ ਤਿੱਬਤਨ ਵਿਦਵਾਨ ਭਾਰਤ ਆਇਆ ਸੀ, ਉਹ ਇਥੇ ਪੜ੍ਹਿਆ ਤੇ ਗ੍ਰੰਥ ਤਿੱਬਤ ਲੈ ਗਿਆ। ਫੇਰ ਬਹੁਤ ਸਾਰੇ ਵਿਦਵਾਨ ਤਿੱਬਤ ਜਾਣ ਲਗ ਪਏ ਤੇ ਬੋਧੀ ਗ੍ਰੰਥ ਪੜ੍ਹਾਉਣ ਲਗ ਪਏ। ਮੈਨੂੰ ਬੋਧੀਆਂ ਦੇ ਵੱਖ-ਵੱਖ ਸ਼ਾਖਾ ਦਾ ਪਤਾ ਸੀ। ਤਿੱਬਤ ਵਿਚ ਵੀ ਦੇਵਤੇ ਤੇ ਦੈਂਤ ਨੂੰ ਮੰਨਦੇ ਹਨ ਤੇ ਬੁੱਧ ਨੂੰ ਵੀ ਇਕ ਦੇਵਤਾ ਮੰਨਦੇ ਹਨ।

ਤਿੱਬਤ ਦਾ ਬੁੱਧ ਮਜ਼ਹਬ ਤਾਂਤਰ ਨਾਲ ਉਲਝਿਆ ਪਿਆ ਹੈ, ਗੁਰੂਦੇਵ ਦੇ ਗੁਰੂ ਜਨ ਕੋਲ ਜਾਣ ਤੋਂ ਪਹਿਲਾਂ ਮੈਂ ਇਕ ਹੋਰ ਮੱਠ ਵਿਚ ਗਿਆ, ਉਥੇ ਮੈਂ ਇਕ ਲਾਮਾ ਨੂੰ ਮਿਲਿਆ ਜਿਸ ਨੂੰ ਬਹੁਤ ਵੱਡਾ ਯੋਗੀ ਕਹਿੰਦੇ ਸਨ। ਤਿੱਬਤ ਦਾ ਯੋਗ ਮੁੜਿਆ ਤੁੜਿਆ ਤੰਤਰ ਹੀ ਹੈ ਜਿਸਨੂੰ ਵਾਮ ਮਾਰਗ ਵੀ ਕਹਿੰਦੇ ਹਨ। ਜਿਹੜੇ ਇਸ ਮਾਰਗ ਤੇ ਚਲਦੇ ਹਨ ਉਹ ਮਾਸ ਸ਼ਰਾਬ, ਔਰਤ ਦਾ ਪ੍ਰਯੋਗ ਮੰਤਰਾਂ ਨਾਲ ਕਰਦੇ ਹਨ। ਜਦੋਂ ਮੈਂ ਇਸ ਲਾਮਾ ਨੂੰ ਮਿਲਿਆ ਉਹ ਲੱਕੜੀ ਦੇ ਕਮਰੇ ਵਿਚ ਬੈਠਾ ਸੀ, ਉਸ ਦੇ ਚਾਰੋਂ ਪਾਸੇ ਸਤ ਔਰਤਾਂ ਬੈਠੀਆਂ ਸਨ ਤੇ ਉਹ ਮੰਤਰ ਪੜ੍ਹ ਰਹੀਆਂ ਸਨ, ਥੋੜ੍ਹੇ ਜਿਹੇ ਮੰਤਰ ਪੜ੍ਹ ਕੇ ਉਹ ਮਾਸ ਦਾ ਟੁਕੜਾ ਚੁੱਕ ਕੇ ਖਾ ਲੈਂਦੇ ਸਨ, ਕੱਚਾ ਮਾਸ ਜਿਸ ਨੂੰ ਕੋਈ ਮਸਾਲੇ ਆਦਿ ਲੱਗੇ ਹੋਏ ਸਨ, ਮਿਰਚਾਂ ਵੀ ਖਾ ਕੇ ਫੇਰ ਮੰਤਰ ਕਰਨ ਲਗ ਪੈਂਦੇ ਸਨ। ਪੰਦਰਾਂ ਮਿੰਟਾਂ ਬਾਦ ਲਾਮਾ ਚੁੱਪ ਕਰ ਗਿਆ ਤੇ ਮੈਨੂੰ ਪੁੱਛਣ ਲੱਗਾ, "ਮੈਂ ਕਿਉਂ ਇਥੇ ਆਇਆ ਹਾਂ।" ਮੈਂ ਮੁਸਕਰਾਇਆ ਤੇ ਕਿਹਾ, "ਮੈਂ ਉਸ ਨੂੰ ਮਿਲਣ ਆਇਆ ਹਾਂ।" ਉਹ ਕਹਿਣ ਲੱਗਾ, "ਨਹੀਂ, ਨਹੀਂ ਇਹ ਸੱਚ ਨਹੀਂ ਹੈ ਇਹ ਤੇਰਾ ਨਾਮ ਤੇ ਤੂੰ ਭੇਸ ਬਦਲਾ ਕੇ ਆਇਆ ਹੈਂ। ਸਿੱਕਮ ਦੀ ਪੁਲਿਸ ਤੈਨੂੰ ਢੂੰਡ ਰਹੀ ਹੈ। ਇਹ ਸਭ ਕੁਝ ਉਸ ਨੇ ਗੁੱਸੇ ਨਾਲ ਕਿਹਾ ਕਿਉਂਕਿ ਉਹ ਜਾਣ ਗਿਆ ਕਿ ਮੈਨੂੰ ਉਸਦਾ ਪੂਜਾ ਦਾ ਤਰੀਕਾ ਪਸੰਦ ਨਹੀਂ ਆਇਆ ਤੇ ਕੱਚਾ ਮਾਸ ਖਾਣਾ ਤਾਂ ਬਹੁਤ ਹੀ ਬੁਰਾ ਲੱਗਾ। ਉਸ ਨੇ ਮੇਰੇ ਸਾਰੇ ਵਿਚਾਰ ਪੜ੍ਹ ਲਏ, ਮੈਨੂੰ ਬੜਾ ਡਰ ਲੱਗਾ ਪਰ ਮੈਨੂੰ ਹੈਰਾਨੀ ਨਹੀਂ ਹੋਈ। ਮੈਂ ਪਹਿਲੇ ਵੀ ਬਹੁਤ ਸਾਰੇ ਇਹੋ ਜਿਹੇ ਬੰਦਿਆਂ ਨੂੰ ਮਿਲ ਚੁੱਕਾ ਸੀ ਜਿਹੜੇ ਤੁਹਾਡੇ ਵਿਚਾਰ ਇਸ ਤਰ੍ਹਾਂ ਪੜ੍ਹ ਸਕਦੇ ਹਨ। ਮੈਂ ਬਹੁਤ ਹੀ ਨਿਮਾਣਾ ਬਣ ਗਿਆ ਤੇ ਕਿਹਾ ਮੈਂ ਉਨ੍ਹਾਂ ਦੇ ਦੇਸ਼ ਤਾਂਤਰ ਬਾਰੇ ਜਾਨਣ ਆਇਆ ਹਾਂ। ਇਹ ਯੋਗੀ ਤਾਂਤਰਕ ਸੀ ਉਸ ਨੇ ਮੈਨੂੰ ਆਪਣੀ ਕਿਤਾਬ ਵੀ ਪੜ੍ਹਨ ਲਈ ਦਿਤੀ ਪਰ ਮੈਂ ਇਹ ਕਿਤਾਬ ਪਹਿਲਾਂ ਹੀ ਪੜ੍ਹੀ ਹੋਈ ਸੀ। ਉਹ ਮੈਨੂੰ ਦੂਸਰੇ ਲਾਮਾ ਕੋਲ ਲੈ ਗਿਆ, ਉਹ ਵੀ ਤਾਂਤਰਿਕ ਸੀ। ਉਸ ਨੂੰ ਚੰਗੀ ਹਿੰਦੀ ਆਉਂਦੀ ਸੀ ਉਹ ਭਾਰਤ ਰਹਿ ਵੀ ਚੁੱਕਾ ਸੀ, ਬੋਧਗਿਆ ਵਿਚ ਜਿਥੇ ਬੁੱਧ ਨੂੰ ਗਿਆਨ ਹੋਇਆ ਸੀ।

ਬਹੁਤ ਸਾਰਾ ਸਾਹਿਤ ਜਿਹੜਾ ਤਿੱਬਤ ਮਿਲਦਾ ਹੈ ਉਹ ਪੁਰਾਣਾਂ ਦੀਆਂ ਕਹਾਣੀਆਂ ਦਾ ਉਲਥਾ ਕੀਤਾ ਹੋਇਆ ਹੈ। ਹਿੰਦੂਆਂ ਦੇ ਪੁਰਾਣ, ਤਾਓ, ਕਨਫਿਊਸ਼ਿਸ ਬੋਧ ਮਜ਼ਹਬ ਨਾਲ ਉਲਝਿਆ ਪਿਆ, ਕੁਝ ਵੀ ਤਰਤੀਬਵਾਰ ਨਹੀਂ।

ਲੱਗੇ ਉਹ ਆਪਣਾ ਸਰੀਰ ਇੱਛਾ ਅਨੁਸਾਰ ਬਦਲ ਸਕਦੇ ਹਨ। ਮੇਰੇ ਮਨ ਵਿਚ ਇਕ ਦਮ ਆਇਆ, ਇਹ ਆਪਣਾ ਸਰੀਰ ਛੱਡਣ ਲੱਗੇ ਹਨ ਜਾਂ ਦੱਬਣ ਲੱਗੇ ਹਨ। ਇਕ ਦਮ ਉਹ ਕਹਿਣ ਲੱਗੇ, "ਇਸ ਤਰ੍ਹਾਂ ਨਹੀਂ।" ਉਹ ਮੇਰੇ ਵਿਚਾਰ ਦਾ ਉਤਰ ਦੇ ਰਹੇ ਸਨ ਉਨ੍ਹਾਂ ਨੇ ਮੈਨੂੰ ਕਿਹਾ ਕਿ ਮੈਂ ਗੁਫਾ ਦੇ ਅੰਦਰ ਦੇਖ ਕੇ ਆਵਾਂ ਕਿ ਕੋਈ ਹੋਰ ਦਰਵਾਜ਼ਾ ਤਾਂ ਨਹੀਂ। ਮੈਂ ਤਾਂ ਪਹਿਲਾਂ ਹੀ ਜਾਣਦਾ ਸੀ ਮੈਨੂੰ ਲੱਗਾ ਦੇਖਣ ਦੀ ਕੋਈ ਗੱਲ ਨਹੀਂ ਪਰ ਫੇਰ ਵੀ ਗੁਰੂ ਦਾ ਆਦੇਸ਼ ਸੀ, ਸੋ ਮੈਂ ਚਲਾ ਗਿਆ, ਇਹ ਛੋਟੀ ਜਿਹੀ ਪੱਥਰ ਦੀ ਗੁਫਾ ਸੀ ਇਸ ਦਾ ਇਕ ਹੀ ਦਰਵਾਜ਼ਾ ਸੀ ਬਾਹਰ ਲੱਕੜੀ ਦਾ ਵਰਾਡਾਂ ਸੀ, ਮੈਂ ਬਾਹਰ ਆ ਕੇ ਲਾਮਾ ਨਾਲ ਵਰਾਂਡੇ ਵਿਚ ਬੈਠ ਗਿਆ, ਪਰਮ ਗੁਰੂ ਨੇ ਸਾਨੂੰ ਆਪਣੇ ਕੋਲ ਬੁਲਾਇਆ ਤੇ ਇਕ ਲੱਕੜੀ ਦੀ ਪਲੇਟ ਪਕੜਣ ਨੂੰ ਕਿਹਾ ਉਹ ਇਕ ਟਰੇਅ ਦੀ ਤਰ੍ਹਾਂ ਸੀ ਜਦੋਂ ਅਸੀਂ ਟਰੇਅ ਨੂੰ ਪਕੜਿਆ ਉਹ ਕਹਿਣ ਲੱਗੇ, "ਕੀ ਤੁਸੀਂ ਮੈਨੂੰ ਦੇਖ ਰਹੇ ਹੋ?"

ਅਸੀਂ ਕਿਹਾ, "ਜੀ"

ਮੂਰਖਤਾ ਨਾਲ ਮੈਂ ਕਹਿ ਦਿਤਾ, "ਕ੍ਰਿਪਾ ਕਰਕੇ ਮੈਨੂੰ ਹਿਪਨੋਟਾਈਜ਼ (**hypnotize**) ਕਰਨ ਦੀ ਕੋਸ਼ਿਸ਼ ਨਾ ਕਰਨਾ, ਮੈਂ ਤੁਹਾਡੇ ਨੇਤਰਾਂ ਵਲ ਨਹੀਂ ਦੇਖਾਂਗਾ।"

ਉਹ ਕਹਿਣ ਲੱਗੇ, "ਮੈਂ ਤੁਹਾਨੂੰ ਹਿਪਨੋਟਾਈਜ਼ ਨਹੀਂ ਕਰ ਰਿਹਾ।" ਉਨ੍ਹਾਂ ਦਾ ਸਰੀਰ ਧੁੰਦਲਾ ਹੋਣ ਲਗ ਪਿਆ, ਉਸ ਧੁੰਦਲੇਪਨ ਦਾ ਅਕਾਰ ਇਸ ਮਾਨਵ ਸਰੀਰ ਦਾ ਸੀ, ਛੇਤੀ ਉਹ ਬੱਦਲਨੁਮਾ ਸਰੀਰ ਸਾਡੇ ਵਲ ਆਉਣ ਲਗ ਪਿਆ ਫੇਰ ਛੇਤੀ ਹੀ ਬੱਦਲ ਖਤਮ ਹੋ ਗਿਆ, ਫੇਰ ਅਸੀਂ ਮਹਿਸੂਸ ਕੀਤਾ ਜਿਹੜੀ ਪਲੇਟ ਅਸੀਂ ਪਕੜੀ ਹੋਈ ਸੀ ਉਹ ਭਾਰੀ ਹੋਣੀ ਸ਼ੁਰੂ ਹੋ ਗਈ, ਫੇਰ ਉਹ ਪਲੇਟ ਹਲਕੀ ਹੋਣੀ ਸ਼ੁਰੂ ਹੋ ਗਈ ਜਿਵੇਂ ਪਹਿਲੇ ਸੀ ਦਸ ਮਿੰਟ ਤਕ। ਲਾਮਾਂ ਤੇ ਮੈਂ ਪਲੇਟ ਪਕੜ ਕੇ ਖੜ੍ਹੇ ਰਹੇ, ਫੇਰ ਅਸੀਂ ਬੈਠ ਗਏ ਤੇ ਉਡੀਕਣ ਲੱਗੇ ਕਿ ਹੁਣ ਕੀ ਹੋਵੇਗਾ। ਕੁਝ ਡਰ, ਕੁਝ ਦਵੰਦ ਕਿ ਕੀ ਹੋਵੇਗਾ। ਦੱਸ ਮਿੰਟ ਬਾਦ ਪਰਮ ਗੁਰੂ ਦੀ ਅਵਾਜ਼ ਆਈ ਕਿ ਉਸੇ ਤਰ੍ਹਾਂ ਪਲੇਟ ਪਕੜ ਕੇ ਖੜ੍ਹੇ ਹੋ ਜਾਓ ਜਦੋਂ ਅਸੀਂ ਪਲੇਟ ਪਕੜ ਕੇ ਖੜ੍ਹੇ ਹੋਏ ਪਲੇਟ ਫੇਰ ਭਾਰੀ ਹੋਣ ਲਗ ਪਈ ਤੇ ਫੇਰ ਉਹ ਬੱਦਲ ਜਿਹਾ ਧੁੰਦਲਾਪਨ ਬਣ ਗਿਆ, ਫੇਰ ਉਸ ਧੁੰਦਲੇਪਨ ਤੋਂ ਉਹ ਫੇਰ ਆਪਣੇ ਸਰੀਰ ਵਿਚ ਪ੍ਰਵੇਸ਼ ਕੀਤੇ, ਇਹ ਇਕ ਬੜਾ ਅਲੌਕਿਕ ਪੁਸ਼ਟੀਕਰਨ ਦਾ ਅਨੁਭਵ ਸੀ। ਇਹ ਕ੍ਰਿਆ ਉਨ੍ਹਾਂ ਨੇ ਇਕ ਵਾਰੀ ਫੇਰ ਕਰਕੇ ਦੱਸੀ, ਸ਼ਾਇਦ ਉਹ ਦਿਨ ਕਦੀ ਨਹੀਂ ਆਏਗਾ ਜਦੋਂ ਮੈਂ ਸੰਸਾਰ ਨੂੰ ਇਸ ਦੇ ਬਾਰੇ ਦਸ ਸਕਾਂਗਾ, ਮੈਂ ਭਾਵੇਂ ਕਰਨਾ ਚਾਹਵਾਂਗਾ, ਸੰਸਾਰ ਨੂੰ ਦਸਣਾ ਚਾਹਾਂਗਾ ਕਿ ਇਹੋ ਜਿਹੇ ਮਹਾਤਮਾ ਵੀ ਹੋਏ ਹਨ ਤੇ ਖੋਜੀਆਂ ਨੂੰ ਇਨ੍ਹਾਂ ਗੁਪਤ ਚਿੰਨਾਂ ਦੀ, ਨਿਸ਼ਾਨਾਂ ਦੀ ਖੋਜ ਕਰਨੀ ਚਾਹੀਦੀ ਹੈ, ਇਹੋ ਜਿਹੀਆਂ ਕਰਾਮਾਤਾਂ ਮਾਨਵ ਦੀਆਂ ਮਾਨਸਿਕ ਸ਼ਕਤੀਆਂ ਤੇ ਸਮਰਥਾ ਬਾਰੇ ਕਿੰਨਾ ਕੁਝ ਦਸਦੀਆਂ ਹਨ। 'ਯੋਗ ਸੂਤਰ' ਦੇ ਤੀਸਰੇ ਅਧਿਆਏ ਵਿਚ ਪੰਤਾਜਲ ਜਿਸ ਨੇ ਯੋਗ ਨੂੰ ਸੂਤਰਬਧ ਕੀਤਾ, ਉਹ ਸਾਰੀਆਂ ਸਿਧੀਆਂ ਦਸੀਆਂ ਹਨ। ਮੈਂ ਇਹ ਨਹੀਂ ਕਹਿੰਦਾ ਇਹੋ

ਜਦੋਂ ਮੈਂ ਪਰਮ ਗੁਰੂਦੇਵ ਨੂੰ ਮਿਲਿਆ ਉਨ੍ਹਾਂ ਨੇ ਮੈਨੂੰ ਜੱਫੀ ਪਾ ਲਈ ਤੇ ਕਿਹਾ ਤੂੰ ਬਹੁਤ ਥੱਕਿਆ ਪਿਆ ਹੈਂ, ਤੈਨੂੰ ਬਹੁਤ ਔਕੜਾਂ ਆਈਆਂ, ਗਿਆਨ ਦਾ ਮਾਰਗ ਬਹੁਤ ਔਖਾ ਮਾਰਗ ਹੈ ਤੇ ਉਸ ਦੀ ਪ੍ਰਾਪਤੀ ਬਹੁਤ ਹੀ ਕਠਿਨ ਹੈ। ਜਦੋਂ ਉਨ੍ਹਾਂ ਨੇ ਮੇਰਾ ਸਾਰਾ ਸਫਰ ਮੈਨੂੰ ਸੁਣਾਇਆ ਤੇ ਫੇਰ ਕਹਿਣ ਲੱਗੇ ਜਾ ਕੇ ਇਸ਼ਨਾਨ ਕਰ ਤੇ ਥਕਾਵਟ ਉਤਾਰ, ਮੈਂ ਆਪਣੇ ਸਫਰ ਤੋਂ ਬਹੁਤ ਥੱਕਿਆ ਹੋਇਆ ਤੇ ਦੁਖੀ ਸੀ ਪਰ ਪਰਮ ਗੁਰੂਦੇਵ ਦੀ ਜੱਫੀ ਨੇ ਮੇਰੀ ਸਾਰੀ ਪੀੜਾ ਜਿਵੇਂ ਹਰ ਲਈ ਹੋਵੇ ਜਿਸ ਤਰ੍ਹਾਂ ਉਨ੍ਹਾਂ ਨੇ ਮੈਨੂੰ ਦੇਖਿਆ ਬਿਲਕੁਲ ਉਸ ਤਰ੍ਹਾਂ ਸੀ ਜਿਸ ਤਰ੍ਹਾਂ ਗੁਰੂਦੇਵ ਦੇਖਦੇ ਹਨ। ਉਨ੍ਹਾਂ ਦਾ ਦਰਦ ਵਰਨਣ ਨਹੀਂ ਕੀਤਾ ਜਾ ਸਕਦਾ। ਜਦੋਂ ਯੋਗੀ ਜਾਂ ਗੁਰੂਦੇਵ ਆਪਣੇ ਸ਼ਰਧਾਲੂਆਂ ਨੂੰ, ਚੇਲਿਆਂ ਨੂੰ ਦੇਖਦੇ ਹਨ ਉਨ੍ਹਾਂ ਦੀ ਸਾਰੀ ਹੋਂਦ ਪਿਆਰ ਬਣ ਜਾਂਦੀ ਹੈ ਜਿਹੜੀ ਤੁਹਾਨੂੰ ਪਿਆਰ ਨਾਲ ਭਰਪੂਰ ਕਰ ਦਿੰਦੀ ਹੈ।

ਮੇਰੇ ਗੁਰੂਦੇਵ ਨੇ ਮੈਨੂੰ ਦਸਿਆ ਸੀ ਕਿ ਪਰਮ ਗੁਰੂ ਬ੍ਰਾਹਮਣ ਕੁਲ ਵਿਚੋਂ ਹਨ ਤੇ ਬਚਪਨ ਤੋਂ ਹੀ ਉਹ ਹਿਮਾਲੀਆ ਵਿਚ ਫਿਰਦੇ ਹਨ ਤੇ ਉਹ ਇਕ ਅਟੁੱਟ ਪਰੰਪਰਾ ਤੋਂ ਹਨ। ਦੇਖਣ ਵਿਚ ਉਹ ਬਹੁਤ ਬਜ਼ੁਰਗ ਸਨ ਪਰ ਬਹੁਤ ਰਿਸ਼ਟ ਪੁਸ਼ਟ ਸਨ, ਉਹ ਆਪਣੇ ਆਸਣ ਤੋਂ ਦੋ ਵਾਰੀ ਉਠਦੇ ਸਨ, ਇਕ ਵਾਰੀ ਸਵੇਰੇ ਇਕ ਵਾਰੀ ਸ਼ਾਮ ਨੂੰ, ਉਹ ਪੰਜ ਫੁੱਟ ਦੱਸ ਇੰਚ ਲੰਬੇ ਸੀ। ਬਹੁਤ ਹੀ ਪਤਲੇ ਪਰ ਬਹੁਤ ਹੀ ਬਲ ਵਾਲੇ ਸਨ ਉਨ੍ਹਾਂ ਦੇ ਭਰਵੱਟੇ ਥੋੜ੍ਹੇ ਅਘੜੇ-ਦੁਘੜੇ ਸਨ ਉਨ੍ਹਾਂ ਦੇ ਚਿਹਰੇ ਤੋਂ ਸ਼ਾਂਤੀ ਤੇ ਸਥਿਰਤਾ ਦਾ ਝਲਕਾਰਾ ਪੈਂਦਾ ਸੀ। ਉਹ ਯਾਕ ਦਾ ਦੁੱਧ ਤੇ ਜੌਆਂ ਦਾ ਪਾਣੀ ਉਬਾਲ ਕੇ ਪੀਂਦੇ ਸਨ। ਕਦੀ-ਕਦੀ ਲਾਮਾ ਆ ਕੇ ਉਨ੍ਹਾਂ ਕੋਲੋਂ ਪੜ੍ਹਦੇ ਸਨ ਉਹ ਇਕ ਕੁਦਰਤੀ ਗੁਫਾ ਵਿਚ 7000 ਫੁੱਟ ਦੀ ਉਚਾਈ ਤੇ ਰਹਿੰਦੇ ਸਨ, ਅੰਦਰ ਸਲਾਭ ਖਤਮ ਕਰਨ ਲਈ ਅੱਗ ਜਲਾਉਂਦੇ ਸਨ ਤੇ ਨਾਲ ਪਾਣੀ ਤੇ ਦੁੱਧ ਉਬਾਲ ਲੈਂਦੇ ਸੀ। ਉਨ੍ਹਾਂ ਦੇ ਸ਼ਿਸ਼ਾਂ ਨੇ ਗੁਫਾ ਦੇ ਅੱਗੇ ਬੜਾ ਸੋਹਣਾ ਇਕ ਲੱਕੜੀ ਦਾ ਵਰਾਂਡਾ ਬਣਾ ਦਿਤਾ ਸੀ, ਉਸ ਜਗ੍ਹਾਂ ਤੋਂ ਪਹਾੜਾਂ ਦੇ ਲਾਈਨਾਂ ਤੇ ਧਰਤੀ ਅਕਾਸ਼ ਇਕ ਹੁੰਦਾ ਬਹੁਤ ਸੋਹਣਾ ਦਿਸਦਾ ਸੀ।

ਪਰਮ ਗੁਰੂਦੇਵ ਕੋਲ ਰਹਿ ਕੇ ਮੈਂ ਉਨ੍ਹਾਂ ਨੂੰ ਬਹੁਤ ਸਵਾਲ ਪੁੱਛੇ, ਬਹੁਤ ਡੂੰਘੇ ਅਭਿਆਸ ਬਾਰੇ ਪੁਛਿਆ ਤੇ ਮੈਨੂੰ ਮੇਰੇ ਹਰ ਸਵਾਲ ਦਾ ਜਵਾਬ ਮਿਲਿਆ, ਮੇਰੇ ਸਾਰੇ ਸਵਾਲਾਂ ਦੇ ਜਵਾਬ ਦੇਣ ਤੋਂ ਬਾਦ ਉਹ ਕਹਿਣ ਲੱਗੇ ਤੂੰ ਆਪਣੀ ਸਭ ਤੋਂ ਤੀਬਰ ਇੱਛਾ ਕਿਉਂ ਨਹੀਂ ਦਸਦਾ, ਕੰਬਦੀ ਅਵਾਜ਼ ਵਿਚ ਮੈਂ ਕਿਹਾ, ਕ੍ਰਿਪਾ ਕਰਕੇ ਮੈਨੂੰ ਪਰ-ਕਾਇਆ ਪਰਵੇਸ਼ ਦੇ ਤਰੀਕੇ ਬਾਰੇ ਦੱਸੋ ਤੇ ਪਰੈਕਟੀਕਲੀ ਕਰਕੇ ਦਿਖਾਓ।

ਉਹ ਕਹਿਣ ਲੱਗੇ, "ਠੀਕ ਹੈ।"

ਦੂਸਰੇ ਦਿਨ ਸਵੇਰੇ ਇਕ ਲਾਮਾ ਉਨ੍ਹਾਂ ਨੂੰ ਮਿਲਣ ਆਇਆ, ਸਵੇਰੇ ਦੇ ਕੋਈ 9, ਸਾਢੇ 9 ਵਜੇ ਹੋਣੇ ਹਨ, ਪਰਮ ਗੁਰੂ ਦੇਵ ਕਹਿਣ ਲੱਗੇ, ਮੈਂ ਤੈਨੂੰ ਗਿਆਨ ਦੇਣ ਲੱਗਾਂ, ਮੈਂ ਤੈਨੂੰ ਪਰੈਕਟੀਕਲ ਕਰਕੇ ਦਿਖਾਉਣ ਲੱਗਾਂ ਹਾਂ। ਉਹ ਦੱਸਣ ਲੱਗੇ ਉਹ ਆਪਣਾ ਸਰੀਰ ਛੱਡ ਕੇ ਦੂਸਰੇ ਕਿਸੇ ਸਰੀਰ ਵਿਚ ਪ੍ਰਵੇਸ਼ ਕਰਕੇ ਫੇਰ ਮੁੜ ਕੇ ਆਪਣੇ ਸਰੀਰ ਵਿਚ ਪ੍ਰਵੇਸ਼ ਕਰਕੇ ਦਸਣਗੇ। ਉਹ ਕਹਿਣ

ਗਿਆ ਹੈ, ਇਹ ਚਿਕਿਤਸਾ ਉਪਨਿਸ਼ਦਾਂ ਵਿਚ ਦਿਤੀ ਗਈ ਹੈ। ਵਿਦਵਾਨ ਜਾਣਦੇ ਹਨ ਪਰ ਪਰੈਕਟੀਕਲੀ ਬਹੁਤ ਥੋੜ੍ਹੇ ਜਾਣਦੇ ਹਨ, ਇਸ ਵਿਗਿਆਨ ਨੂੰ ਜਾਣ ਕੇ ਤੁਸੀਂ ਤਿੰਨ ਤਰ੍ਹਾਂ ਦੇ ਨਿਯੰਤਰਣ ਕਰਦੇ ਹੋ, ਸਰੀਰਕ, ਪ੍ਰਾਣਾਂ ਤੇ ਮਾਨਸਿਕ। ਜਿਹੜਾ ਵੀ ਇਸ ਗਿਆਨ ਵਿਚ ਨਿਪੁੰਨ ਹੋਵੇ ਉਹ ਕਿਤੇ ਵੀ ਖਬਰ ਭੇਜ ਸਕਦਾ ਹੈ ਤੇ ਕਿਸੇ ਨੂੰ ਕਿਤੇ ਵੀ ਬੈਠਿਆ ਅਰੋਗ ਕਰ ਸਕਦਾ ਹੈ।

ਮੈਂ ਕੁਝ ਸਿਖਿਆ ਪਰਮ ਗੁਰੂਦੇਵ ਤੋਂ 'ਸਿਰੀ ਵਿਦਿਆ' ਤੇ ਵੀ ਲਈ, ਸਭ ਤੋਂ ਉਚਾ ਵਿਗਿਆਨ ਤੇ ਸਾਰੇ ਮੰਡਲਾਂ ਦੀ ਮਾਂ ਇਹ ਤਿੱਬਤ ਦੇ ਸਾਹਿਤ ਤੇ ਭਾਰਤ ਦੇ ਸਾਹਿਤ ਵਿਚ ਹੀ ਮਿਲਦੀ ਹੈ, ਵਿਕਸਿਤ ਅਭਿਆਸ ਇਸ ਵਿਦਿਆ ਰਾਹੀਂ ਜਗਿਆਸੂ ਕੇਂਦਰ ਬਿੰਦੂ ਤਕ ਪਹੁੰਚਣਾ ਸਿਖਦਾ ਹੈ, ਇਸ ਯੰਤਰ ਨੂੰ ਦੇਵਤਿਆਂ ਨੇ ਬਣਾਇਆ ਹੈ। ਇਹ ਕਿਹਾ ਜਾਂਦਾ ਹੈ, ਬਿੰਦੂ ਉਹ ਵਿਚਲੀ ਥਾਂ ਹੈ ਜਿਥੇ ਸ਼ਕਤੀ ਤੇ ਸ਼ਿਵ ਜੁੜਦੇ ਹਨ। ਇਸ ਵਿਦਿਆ ਵਿਚ ਦੀਖਿਆ ਦੇਣ ਤੋਂ ਬਾਦ ਵੀ ਮੇਰੇ ਗੁਰੂਦੇਵ ਨੇ ਮੈਨੂੰ ਬਿੰਦੂ ਵੇਦਨਾ (**piercing the point**) ਨਹੀਂ ਸੀ ਦਸਿਆ, ਮਾਤਾ ਦੀ ਇਸ ਪੂਜਾ ਵਿਚ ਅੰਤਮ ਗਿਆਨ ਬਾਰੇ ਦਸਿਆ ਜਾਂਦਾ ਹੈ, ਇਸ ਗਿਆਨ ਲਈ ਗ੍ਰੰਥਾਂ ਦੀ ਪੜ੍ਹਾਈ ਬਹੁਤ ਜ਼ਰੂਰੀ ਹੈ, ਉਸ ਤੋਂ ਵੀ ਵੱਧ ਲੋੜ ਹੈ ਗੁਰੂ ਦੀ, ਜਿਹੜਾ ਇਸ ਵਿਦਿਆ ਵਿਚ ਨਿਪੁੰਨ ਹੋਵੇ, ਬਹੁਤ ਹੀ ਥੋੜ੍ਹੇ ਲੋਕ ਹਨ ਜਿਹੜੇ ਇਹ ਜਾਣਦੇ ਹਨ, ਉਹ ਉਂਗਲੀਆਂ ਤੇ ਗਿਣੇ ਜਾ ਸਕਦੇ ਹਨ, ਮੈਂ ਸਾਰਿਆਂ ਨੂੰ ਨਹੀਂ ਜਾਣਦਾ ਕੇਵਲ ਸਾਡੀ ਪਰੰਪਰਾ ਹੀ ਇਹ ਸਿਖਿਆ ਦਿੰਦੀ ਹੈ, ਜੇ ਕੋਈ ਇਸ ਸਿਖਿਆ ਦਾ ਨਿਪੁੰਨ ਹੈ ਤਾਂ ਉਹ ਕੇਵਲ ਸਾਡੀ ਪਰੰਪਰਾ ਤੋਂ ਹੀ ਹੈ, ਪਰਮ ਗੁਰੂ ਨੂੰ ਮਿਲਣ ਤੋਂ ਬਾਦ ਇਹ ਸਿਖਿਆ ਪ੍ਰਾਪਤ ਕਰਨ ਤੋਂ ਬਾਦ ਮੇਰਾ ਮੰਤਵ ਪੂਰਾ ਹੋ ਗਿਆ।

ਇਕ ਦਿਨ ਕੋਈ ਢਾਈ ਮਹੀਨੇ ਦੇ ਬਾਦ ਮੈਂ ਬਾਹਰ ਪਰਮ ਗੁਰੂਦੇਵ ਨਾਲ ਬੈਠਾ ਸੀ ਤੇ ਸੋਚ ਰਿਹਾ ਸੀ ਕਾਸ਼ ਮੇਰੇ ਕੋਲ ਮੇਰੀ ਡਾਇਰੀ ਹੁੰਦੀ ਜਿਸ ਵਿਚ ਮੈਂ ਸਾਰੇ ਅਨੁਭਵ ਨੋਟ ਕਰ ਸਕਦਾ, ਮੇਰੇ ਮਨ ਵਿਚ ਆਇਆ ਹੀ ਸੀ।

ਪਰਮ ਗੁਰੂਦੇਵ ਮੁਸਕਰਾਏ ਤੇ ਇਸ਼ਾਰਾ ਕਰਕੇ ਮੈਨੂੰ ਆਪਣੇ ਕੋਲ ਬੁਲਾਇਆ ਤੇ ਕਹਿਣ ਲੱਗੇ, ਮੈਂ ਤੇਰੇ ਲਈ ਤੇਰੀ ਡਾਇਰੀ ਲਿਆ ਸਕਦਾ ਹਾਂ, ਤੈਨੂੰ ਚਾਹੀਦੀ ਹੈ? ਇਹੋ ਜਿਹੀ ਗੱਲ ਕੋਈ ਬਹੁਤ ਵੱਡੀ ਕਰਾਮਾਤ ਨਹੀਂ ਸੀ, ਮੈਂ ਇਹੋ ਜਿਹੀਆਂ ਗੱਲਾਂ ਅੱਗੇ ਅਨੁਭਵ ਕਰ ਚੁਕਾ ਹਾਂ।

ਮੈਂ ਸਰਸਰੀ ਤੌਰ ਤੇ ਉਤਰ ਦਿਤਾ, "ਹਾਂ, ਕੁਝ ਪੈਨਸਲਾਂ ਵੀ।" ਮੈਂ ਆਪਣੀ ਡਾਇਰੀ ਭਵਾਲੀ ਦੇ ਸੈਨੀਟੋਰੀਮ ਵਿਚ ਛੱਡ ਆਇਆ ਸੀ ਨੈਨੀਤਾਲ ਦੇ ਨੇੜੇ। ਇਕ ਦਮ ਮੇਰੀ ਡਾਇਰੀ ਜਿਥੇ 475 ਪਤਰੇ ਸਨ ਉਹ ਤੇ ਤਿੰਨ ਪੈਨਸਲਾਂ ਮੇਰੇ ਹੱਥ ਵਿਚ ਸਨ, ਮੈਂ ਖੁਸ਼ ਹੋਇਆ, ਪਰ ਹੈਰਾਨ ਨਹੀਂ ਸੀ। ਮੈਂ ਉਨ੍ਹਾਂ ਨੂੰ ਕਿਹਾ ਮੈਂ ਤਾਂ ਤੁਹਾਡੇ ਕੋਲੋਂ ਰੂਹਾਨੀਅਤ ਲੈ ਕੇ ਵਧੇਰੇ ਖੁਸ਼ ਹਾਂ।

ਉਹ ਹੱਸੇ ਤੇ ਕਹਿਣ ਲੱਗੇ, "ਉਹ ਤਾਂ ਪਹਿਲਾਂ ਹੀ ਮੈਂ ਤੈਨੂੰ ਦੇ ਚੁਕਾ ਹਾਂ, ਤੈਨੂੰ ਉਸ ਨੂੰ ਸੰਭਾਲਣਾ ਸਿਖਣਾ ਚਾਹੀਦਾ ਹੈ, ਲਾਪਰਵਾਹੀ ਨਹੀਂ ਵਰਤਣੀ ਚਾਹੀਦੀ, ਨਾ ਹੀ ਜਿੱਦ ਕਰਨੀ ਚਾਹੀਦੀ ਹੈ। ਫੇਰ ਉਹ ਕਹਿਣ ਲੱਗੇ, ਮੇਰਾ ਅਸ਼ੀਰਵਾਦ ਤੇਰੇ ਨਾਲ ਹੈ, ਹੁਣ ਮੈਂ ਚਾਹੁੰਦਾ ਹਾਂ ਤੂੰ ਲਹਾਸਾ ਚਲਿਆ ਜਾਹ

ਜਿਹੀਆਂ ਸਿਧੀਆਂ ਆਤਮ ਗਿਆਨ ਲਈ ਜ਼ਰੂਰੀ ਹਨ ਪਰ ਮੈਂ ਇਹ ਜ਼ਰੂਰ ਕਹਾਂਗਾ ਕਿ ਮਨੁੱਖੀ ਸਮਰੱਥਾ ਬਹੁਤ ਹੈ, ਯੋਗਤਾ ਬੇਅੰਤ ਹੈ ਜਿਵੇਂ ਵਿਗਿਆਨਕ ਸੰਸਾਰ ਨੂੰ ਖੋਜ ਰਹੇ ਹਨ, ਸੱਚੇ ਯੋਗੀਆਂ ਨੂੰ ਅੰਦਰ ਦੀਆਂ ਯੋਗਤਾ ਸਮਰੱਥਾ ਬਾਰੇ ਹੋਰ ਖੋਜ ਕਰਨੀ ਚਾਹੀਦੀ ਹੈ। ਉਨ੍ਹਾਂ ਦਾ ਸਿਖਾਉਣ ਦਾ ਤਰੀਕਾ ਬੜਾ ਪਰੈਕਟੀਕਲ ਤੇ ਸਿੱਧਾ ਸੀ। ਜਦੋਂ ਆਪਣੀ ਪਰੰਪਰਾ ਬਾਰੇ ਪੁੱਛਣ ਦੀ ਜਿੱਦ ਕੀਤੀ ਉਹ ਕਹਿਣ ਲੱਗੇ, "ਸਾਡੇ ਬਾਹਰ ਦੇ ਤੌਰ ਤਰੀਕੇ ਸ਼ੰਕਰਾਚਾਰੀਆ ਪਰੰਪਰਾ ਨਾਲ ਮਿਲਦੇ ਹਨ ਪਰ ਸਾਡੀਆਂ ਅਧਿਆਤਮਕ ਪਰੰਪਰਾ ਬਾਕੀ ਸਾਰੀਆਂ ਸੰਸਥਾਵਾਂ ਤੋਂ ਅੱਡ ਹਨ, ਮੈਂ ਉਨ੍ਹਾਂ ਨੂੰ ਇਹ ਵੀ ਪੁਛਿਆ ਕਿ ਉਹ ਭਾਰਤ ਛੱਡ ਕੇ ਤਿੱਬਤ ਕਿਉਂ ਰਹਿੰਦੇ ਹਨ, ਉਹ ਕਹਿਣ ਲੱਗੇ ਕੋਈ ਫਰਕ ਨਹੀਂ ਪੈਂਦਾ ਮੈਂ ਕਿਥੇ ਵੀ ਰਹਾਂ। ਇਥੇ ਕੁਝ ਬੜੇ ਪਹੁੰਚੇ ਹੋਏ ਸਾਧਕ ਹਨ ਉਹ ਮੇਰੀ ਦੇਖ ਰੇਖ ਹੇਠ ਅਭਿਆਸ ਕਰਦੇ ਹਨ। ਫੇਰ ਮੈਂ ਭਾਵੇਂ ਭਾਰਤ ਆ ਜਾਵਾਂ। ਮੈਂ ਉਨ੍ਹਾਂ ਨੂੰ ਬਹੁਤ ਸਾਰੇ ਪ੍ਰਸ਼ਨ ਕਰਦਾ ਸੀ ਬਿਲਕੁਲ ਉਸ ਤਰ੍ਹਾਂ ਹੀ ਜਿਸ ਤਰ੍ਹਾਂ ਮੈਂ ਗੁਰੂਦੇਵ ਨੂੰ ਕਰਦਾਂ, ਉਹ ਬਹੁਤ ਥੋੜ੍ਹਾ ਬੋਲਦੇ ਤੇ ਬੜਾ ਸੰਖੇਪ ਉਤਰ ਦਿੰਦੇ, ਨਾਲ ਬੜੀ ਪਿਆਰੀ ਮੁਸਕਰਾਹਟ ਵੀ ਦਿੰਦੇ ਤੇ ਫੇਰ ਨੇਤਰ ਬੰਦ ਕਰ ਲੈਂਦੇ। ਉਹ ਕਹਿੰਦੇ ਸਥਿਰ ਰਹੋ, ਚੁੱਪ ਰਹੋ ਤੇ ਤੁਹਾਨੂੰ ਬਿਨਾਂ ਬੋਲੇ ਉਤਰ ਮਿਲ ਜਾਣਗੇ। ਤੁਹਾਨੂੰ ਅੰਦਰ ਦੇ ਨੇਤਰਾਂ ਨਾਲ ਦੇਖਣਾ ਚਾਹੀਦਾ ਹੈ ਤੇ ਅੰਦਰ ਦੇ ਕੰਨਾਂ ਨਾਲ ਸੁਣਨਾ ਚਾਹੀਦਾ ਹੈ।

ਮੇਰੀ ਡਾਇਰੀ ਉਨ੍ਹਾਂ ਦੀ ਸਿਖਿਆ ਨਾਲ ਭਰੀ ਪਈ ਹੈ ਉਨ੍ਹਾਂ ਨੇ ਮੈਨੂੰ ਦਸਿਆ ਕਿ ਮੈਂ ਆਪਣੇ ਸਾਧਕਾਂ ਲਈ ਪ੍ਰੇਮ, ਧਿਆਨ ਕਹਿਣੀ ਤੇ ਕਰਮਾਂ ਨਾਲ ਸੇਵਾ ਕਰਾਂ। ਮੈਂ ਬੜਾ ਹੈਰਾਨ ਹੋਇਆ ਕਿ ਧਿਆਨ ਨਾਲ ਕਿਸ ਤਰ੍ਹਾਂ ਮੈਂ ਸੇਵਾ ਕਰ ਸਕਦਾ ਹਾਂ। ਉਹ ਕਹਿਣ ਲੱਗੇ, "ਮਹਾਤਮਾ, ਯੋਗੀ ਤੇ ਰੂਹਾਨੀ ਗੁਰੂ ਸੰਸਾਰ ਦੀ ਸੇਵਾ ਅੰਤਰਮੁਖ ਹੋ ਕੇ ਸ਼ਰਧਾਲੂਆਂ ਦੇ ਭੈ ਸ਼ੰਕੇ ਤੇ ਸਮੱਸਿਆ ਨਵਿਰਤ ਕਰਦੇ ਹਨ, ਇਸ ਸਮੇਂ ਗੁਰੂ ਵਲੋਂ ਕੋਈ ਵੀ ਨਿਸੁਆਰਥ ਕੀਤੀ ਗਈ ਇੱਛਾ ਪੂਰੀ ਹੁੰਦੀ ਹੈ। ਪਰਮ ਗੁਰੂ ਨਾਲ ਕਿੰਨੇ ਮਹੀਨੇ ਰਿਹਾ, ਸਾਧਨਾ ਕੀਤੀ, ਉਨ੍ਹਾਂ ਦੇ ਚਰਨਾਂ ਵਿਚ ਰਹਿ ਕੇ ਸੂਰਜ ਵਿਗਿਆਨ ਦੇ ਨਵੇਂ ਤਰੀਕੇ ਸਿੱਖੇ ਤੇ ਤਾਂਤਰ ਦੀਆਂ ਬੜੀਆਂ ਨਵੀਆਂ ਚੀਜ਼ਾਂ ਸਿਖੀਆਂ।

ਸੂਰਜ ਵਿਗਿਆਨ ਬਹੁਤ ਹੀ ਪ੍ਰਫੁਲਤ ਵਿਗਿਆਨ ਹੈ, ਯੋਗ ਵਿਗਿਆਨ ਹੈ। ਉਹ ਅੱਜ ਦੇ ਸੰਸਾਰ ਦੇ ਦੁੱਖ ਨਵਿਰਤ ਕਰ ਸਕਦੇ ਹਨ, ਮੇਰੇ ਪਰਮ ਗੁਰੂ ਅਨੁਸਾਰ ਇਸ ਲਈ ਖਾਸ ਕਿਸਮ ਦੇ ਸਾਧਨ ਕਰਨੇ ਪੈਂਦੇ ਹਨ ਜਿਹੜੇ ਸੂਰਜ ਦੇ ਜਾਲ ਤੇ, ਭਾਵ ਨਾੜੀ ਜਾਲ ਤੇ ਕੇਂਦਰਤ ਕਰਕੇ ਜਿਹੜੀ ਸਰੀਰਕ ਤੇ ਮਾਨਸਿਕ ਬਿਮਾਰੀਆਂ ਦੂਰ ਕਰਨ ਲਈ ਬੜੇ ਲਾਭਕਾਰੀ ਹਨ। ਸੂਰਜ ਨਾਲ ਸਰੀਰ ਵਿਚ ਸਭ ਤੋਂ ਵੱਡਾ ਜਾਲ ਹੈ ਇਸ ਨੂੰ ਮਨੀਪੁਰ ਚੱਕਰ ਕਿਹਾ ਜਾਂਦਾ ਹੈ। ਇਸ ਚੱਕਰ ਤੇ ਧਿਆਨ ਲਾਉਣ ਦੇ ਵੱਖ-ਵੱਖ ਤਰੀਕੇ ਹਨ। ਵਿਕਸਿਤ ਪ੍ਰਾਣਾਯਾਮ ਨਾਲ ਮਿਲ ਕੇ ਸੂਰਜ ਵਿਗਿਆਨ ਇਕ ਸੁਚੇਤਤਾ ਲਿਆ ਕੇ ਬੜੀ ਉਤਮ ਸ਼ਕਤੀ ਪਰਾਣਿਕ ਪੱਧਰ ਦੀ ਬਣਾ ਦਿੰਦੀ ਹੈ ਇਸ ਪੱਧਰ ਤੇ ਸ਼ਕਤੀ ਦੀਆਂ ਤਰੰਗਾਂ ਚੜ੍ਹਦੇ ਸੂਰਜ ਤੇ ਜਾ ਉਦਾਰਗਨੀ ਤੇ ਕੇਂਦਰਤ ਕਰਦੇ ਹਨ ਜਿਸ ਅੱਗ ਦਾ ਅੰਤਰ ਚਕਰ ਕਿਹਾ

ਕਰ ਸਕਦਾ ਹੈ ਉਹ ਖਤਮ ਹੋ ਚੁਕਾ ਹੈ, ਹਜ਼ਾਰਾਂ ਹੀ ਮੰਦਰਾਂ ਵਿਚ ਬੋਧੀ ਲਾਮਾ ਪ੍ਰਚਾਰਕ ਤੇ ਪਾਦਰੀ ਕਰਮ ਕਾਂਡ ਕਰੀ ਜਾਂਦੇ ਹਨ ਜਦੋਂ ਕਿ ਬੁੱਧ ਨੇ ਕਿਹਾ ਸੀ ਕਿ ਆਪਣਾ ਦੀਪ ਆਪ ਜਲਾਓ। ਕੋਈ ਤੁਹਾਨੂੰ ਮੁਕਤੀ ਨਹੀਂ ਦੇ ਸਕਦਾ, ਆਪਾ ਜਾਣੋ, ਨਿਰਵਾਣ ਪ੍ਰਾਪਤ ਕਰੋ ਤੇ ਆਪਣੇ ਬੁੱਧ ਆਪ ਬਣੋ।"

ਲਾਮਾ ਨੇ ਅਦਵੈਤੀਆਂ ਦਾ ਵੀ ਖੰਡਨ ਕੀਤਾ ਜਿਹੜੇ ਸ਼ੰਕਰਾ ਦੇ ਸ਼ਰਧਾਲੂ ਹਨ ਉਹ ਵੀ ਕਰਮਕਾਂਡਾਂ ਵਿਚ ਪਏ ਹੋਏ ਹਨ, ਫਿਲੌਸਫੀ ਕੋਈ ਪੜ੍ਹਦਾ ਪੜ੍ਹਾਉਂਦਾ ਹੀ ਨਹੀਂ। ਉਹ ਕਹਿਣ ਲੱਗੇ ਇਹੋ ਜਿਹੀ ਸਿਖਿਆ ਨਾਲ ਪਰੇਸ਼ਾਨੀ ਪੈਦਾ ਕਰ ਦਿਤੀ ਹੈ ਸਾਰੇ ਸੰਸਾਰ ਵਿਚ। ਉਨ੍ਹਾਂ ਨੇ ਫੇਰ ਦਸਿਆ, ਸ਼ੰਕਰਾਚਾਰੀਆ ਦੀ ਫਿਲੌਸਫੀ ਵੈਦਕ ਫਿਲੌਸਫੀ ਤੇ ਬੋਧੀ ਫਿਲੌਸਫੀ ਦਾ ਮਿਸ਼ਰਨ ਹੈ ਉਨ੍ਹਾਂ ਵੇਦਾਂ ਵਿਚੋਂ ਦਸਿਆ, 'ਅਸਵਦਾ ਇਦਾਮ ਅਗਰਾ ਅਸਿਤ' ਜਿਸ ਦਾ ਅਰਥ ਹੈ ਇਹ ਦਿਸਦਾ ਵਿਸ਼ਵ ਇਕ ਸੁੰਨ ਤੋਂ ਬਣਿਆ ਹੈ ਉਨ੍ਹਾਂ ਨੇ ਹੋਰ ਵੀ ਕਈ ਗ੍ਰੰਥ ਇਸ ਵਿਸ਼ੇ ਦੇ ਦੱਸੇ ਤੇ ਮੰਡੂਕ ਉਪਨਿਸ਼ਦ ਦੀ ਫਿਲੌਸਫੀ ਦੀ ਤੁਲਨਾ ਸਮਾਖਿਆ ਕਾਰਿਕਾ ਜੋ ਈਸ਼ਵਰ ਕ੍ਰਿਸ਼ਨਾ ਜਿਹੜੇ ਬੋਧੀ ਵਿਦਵਾਨ ਨੇ ਕੀਤੀ ਸੀ, ਦੱਸੀ। ਮੈਨੂੰ ਕਈ ਦਿਨ ਸਿਖਿਆ ਦੇਣ ਤੋਂ ਬਾਦ ਉਹ ਕਹਿਣ ਲੱਗੇ ਮੈਂ ਮੱਠ ਛੱਡ ਦਿਆਂ ਤੇ ਗੁਰੂਦੇਵ ਕੋਲ ਹਿਮਾਲੀਆ ਮੁੜ ਜਾਵਾਂ।

## ਪੜਦਾ ਹਟਾਉਣ ਦੀ ਤਿਆਰੀ (ਗੁਰੂ ਦੀ ਭਾਲ)

ਹਰ ਜਗਿਆਸੂ ਦਾ ਆਪਣਾ ਇਕ ਸੰਕਲਪ ਹੁੰਦਾ ਹੈ ਕਿ ਗੁਰੂ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ। ਜੇ ਤੁਸੀਂ ਮੇਰੇ ਕੋਲ ਆਓ ਤੇ ਤੁਸੀਂ ਮੈਨੂੰ ਦੇਖਣ ਲਈ ਹਾਲੇ ਤਿਆਰ ਨਹੀਂ ਜੋ ਮੈਂ ਹਾਂ, ਤੁਹਾਡੀਆਂ ਕੋਈ ਹੋਰ ਉਮੀਦਾਂ ਹਨ, ਆਸ਼ਾ ਹਨ, ਉਹ ਪੂਰੀਆਂ ਨਹੀਂ ਹੁੰਦੀਆਂ, ਤੁਸੀਂ ਫੈਸਲਾ ਕਰ ਲੈਂਦੇ ਹੋ ਮੈਂ ਚੰਗਾ ਗੁਰੂ ਨਹੀਂ। ਗੁਰੂ ਕੋਲ ਜਾਣ ਦਾ ਇਹ ਤਰੀਕਾ ਠੀਕ ਨਹੀਂ, ਦ੍ਰਿੜ੍ਹਤਾ ਨਾਲ ਜਾਓ ਤੇ ਆਪਣੇ ਅੰਦਰ ਸਿਖਣ ਦੀ ਜੋਤ ਜਗਾ ਕੇ ਜਾਓ, ਤੁਹਾਨੂੰ ਕੋਈ ਸਮਸਿਆ ਨਹੀਂ ਆਏਗੀ।

ਤੁਸੀਂ ਸੱਚਾ ਗੁਰੂ ਲੱਭੋਗੇ ਕਿਵੇਂ? ਗ੍ਰੰਥ ਵਿਚ ਲਿਖਿਆ ਹੈ ਜਦੋਂ ਜਗਿਆਸੂ ਤਿਆਰ ਹੋ ਜਾਏਗਾ, ਗੁਰੂ ਪ੍ਰਗਟ ਹੋ ਜਾਵੇਗਾ। ਜੇ ਤੁਸੀਂ ਤਿਆਰ ਨਹੀਂ ਹੋ, ਉਹ ਤੇ ਹੈ ਪਰ ਤੁਸੀਂ ਉਸ ਨੂੰ ਦੇਖ ਨਹੀਂ ਸਕੋਗੇ, ਜੇ ਤੁਹਾਨੂੰ ਪਤਾ ਨਹੀਂ ਕਿ ਹੀਰਾ ਕੀ ਹੁੰਦਾ ਹੈ, ਕਿਸ ਤਰ੍ਹਾਂ ਦਾ ਹੁੰਦਾ ਹੈ ਭਾਵੇਂ ਤੁਹਾਡੇ ਸਾਮ੍ਹਣੇ ਪਿਆ ਹੋਵੇ, ਤੁਸੀਂ ਪਛਾਣ ਹੀ ਨਹੀਂ ਸਕਦੇ, ਤੁਹਾਨੂੰ ਪਤਾ ਹੀ ਨਹੀਂ, ਤੁਸੀਂ ਕੋਲੋਂ ਲੰਘ ਜਾਓਗੇ, ਤੁਹਾਨੂੰ ਉਹ ਇਕ ਸ਼ੀਸ਼ੇ ਦਾ ਟੁਕੜਾ ਹੀ ਲੱਗੇਗਾ। ਫੇਰ ਹੋਰ ਵੀ ਹੈ। ਜੇ ਤੁਹਾਨੂੰ ਸ਼ੀਸ਼ੇ ਦਾ ਟੁਕੜਾ ਮਿਲ ਜਾਏ, ਤੁਸੀਂ ਸੋਚੀ ਜਾਓਂ ਇਹ ਹੀਰਾ ਹੈ ਤੇ ਤੁਸੀਂ ਖੁਸ਼ ਹੋਈ ਜਾਓਗੇ ਉਹ ਸ਼ੀਸ਼ਾ ਲੈ ਕੇ।

ਗੁਰੂ ਲੱਭਣ ਸਮੇਂ, ਜਗਿਆਸੂ ਭਾਵੇਂ ਬਹੁਤ ਬੁੱਧੀਮਾਨ ਹੋ ਜਾਵੇ, ਸਹਿਜ ਭਾਵ ਭੁਲ ਹੀ ਜਾਵੇ ਜਾਂ ਫੇਰ ਦੂਸਰੇ ਪਾਸੇ ਬਹੁਤ ਭਾਵਕ ਹੋ ਜਾਵੇ, ਤਰਕ ਭੁੱਲ ਹੀ ਜਾਵੇ, ਦੋਨੋਂ ਹੀ ਕਾਫੀ ਖਤਰਨਾਕ ਅਵਸਥਾ ਹਨ। ਭਾਵੁਕ ਹੋਣਾ,

ਤੇ ਉਥੋਂ ਭਾਰਤ ਮੁੜ ਜਾ।

ਮੈਂ ਕਿਹਾ, "ਇਹ ਤਾਂ ਮੇਰੇ ਲਈ ਸੰਭਵ ਨਹੀਂ ਕਿ ਮੈਂ ਭਾਰਤ ਵਾਪਸ ਚਲਾ ਜਾਵਾਂ, ਮੈਨੂੰ ਤਾਂ ਪਕੜ ਲੈਣਗੇ।"

ਉਨ੍ਹਾਂ ਨੇ ਉਤਰ ਦਿਤਾ, "ਭਾਰਤ ਛੇਤੀ ਹੀ ਸੁਤੰਤਰ ਹੋ ਰਿਹਾ ਹੈ, ਜੇ ਤੂੰ ਦੇਰ ਕਰੇਂਗਾ ਬਹੁਤ ਬਰਫ ਪੈ ਜਾਵੇਗੀ ਤੇ ਫੇਰ ਬਰਫ ਦੇ ਤੋਟੇ ਤੈਨੂੰ ਭਾਰਤ ਨਹੀਂ ਪਹੁੰਚਣ ਦੇਣਗੇ ਇਸ ਸਾਲ।"

ਉਸ ਪਿਛੋਂ ਮੈਂ ਪਰਮ ਗੁਰੂਦੇਵ ਦੇ ਦਰਸ਼ਨ ਨਹੀਂ ਕੀਤੇ, ਕੁਝ ਦੇਰ ਬਾਦ ਮੈਂ ਸੁਣਿਆ ਉਹ ਜਗਿਆਸੂ ਨੂੰ ਅਲਵਿਦਾ ਕਹਿ ਕੇ ਕਿਤੇ ਚਲੇ ਗਏ ਸੀ, ਕੁਝ ਲੋਕ ਕਹਿੰਦੇ ਸਨ ਕਿ ਆਖਰੀ ਵਾਰ ਉਨ੍ਹਾਂ ਨੇ ਉਨ੍ਹਾਂ ਨੂੰ ਕਾਲੀ ਗੰਗਾ ਵਿਚ ਹਾਰ ਪਾ ਕੇ ਬੈਠਿਆਂ ਦੇਖਿਆ ਸੀ। ਟਨਕਪੁਰ ਦੇ ਨੇੜੇ, ਮੈਂ ਆਪਣੇ ਗੁਰੂਦੇਵ ਨੂੰ ਪੁਛਿਆ ਕਿ ਪਰਮ ਗੁਰੂ ਹਾਲੇ ਵੀ ਸੂਖਸ਼ਮ ਸਰੀਰ ਵਿਚ ਹਨ ਉਹ ਮੁਸਕਰਾਏ ਤੇ ਕਹਿਣ ਲੱਗੇ, "ਉਹ ਤਾਂ ਤੈਨੂੰ ਆਪਹੀ ਲੱਭਣਾ ਪਵੇਗਾ।"

ਥੋੜ੍ਹੀ ਚਿੰਤਾ ਵਿਚ ਦੇਰ ਹੋ ਗਈ ਪਰ ਥੋੜ੍ਹਾ ਜਿਹਾ ਭਰੋਸੇਮੰਦ ਵੀ। ਮੈਂ ਲਹਾਸਾ ਚਲਾ ਗਿਆ, ਉਸ ਲਾਮਾ ਨਾਲ ਜਿਹੜਾ ਮੇਰਾ ਮੇਜ਼ਬਾਨ ਸੀ। ਮੈਂ ਜੂਨ 1947 ਵਿਚ ਉਥੋਂ ਤੁਰਿਆ, ਦੋ ਖਚਰਾਂ ਤੇ ਮਾਰਗ ਦਸਣ ਵਾਲਿਆਂ ਦੀ ਸਹਾਇਤਾ ਨਾਲ ਮੈਨੂੰ ਡੇਢ ਮਹੀਨਾ ਲੱਗਾ ਗੈਂਗਟੋਕ ਪਹੁੰਚਣ ਵਿਚ, ਸਿਕਮ ਦੀ ਰਾਜਧਾਨੀ ਵਿਚ, ਮੇਰੇ ਪਹੁੰਚਣ ਤੋਂ ਤਿੰਨ ਦਿਨ ਪਹਿਲਾਂ ਭਾਰਤ ਦੇ ਸੁਤੰਤਰ ਹੋਣ ਦਾ ਐਲਾਨ ਹੋ ਚੁਕਾ ਸੀ।

ਜਦੋਂ ਮੈਂ ਗੈਂਗਟੋਕ ਵਿਚ ਸੀ ਮੈਂ ਇਕ ਮੱਠ ਵਿਚ ਰਹਿੰਦਾ ਸੀ ਜੋ ਹਾਲੇ ਵੀ ਉਤਰ ਪੂਰਬ ਵਾਲੇ ਪਾਸੇ ਹੈ, ਉਥੇ ਮੈਂ ਇਕ ਲਾਮਾ ਕੋਲ ਗਿਆ ਜੋ ਬਹੁਤ ਹੀ ਉਤਮ ਮਨੁੱਖ ਸੀ, ਉਹ ਸੱਚਾ ਬੋਧੀ ਸੀ ਤੇ ਸੰਸਕ੍ਰਿਤ ਦਾ ਵਿਦਵਾਨ ਸੀ, ਉਹ ਬਹੁਤ ਸਾਲ ਬੋਧਗਿਆ ਭਾਰਤ ਵਿਚ ਰਿਹਾ ਸੀ। ਆਮ ਤੌਰ ਤੇ ਬੋਧੀ ਵਿਦਵਾਨ ਸ਼ੰਕਰਾਚਾਰੀਆ ਨੂੰ ਨਿਖੇਦਦੇ ਹਨ ਬਿਲਕੁਲ ਉਸ ਤਰ੍ਹਾਂ ਹੀ ਜਿਵੇਂ ਸ਼ੰਕਰਾਚਾਰੀਆ ਦੇ ਸਵਾਮੀ ਬੋਧੀਆਂ ਨੂੰ। ਪਰ ਇਹ ਸਿਆਣਾ ਮਨੁੱਖ ਬਹੁਤ ਸਾਰੇ ਪਹਿਰੇ ਗ੍ਰੰਥਾਂ ਵਿਚੋਂ ਕੱਢ ਕੇ ਬੋਧੀਆਂ ਦਾ ਤੇ ਸ਼ੰਕਰਾਚਾਰੀਆ ਦੇ ਅਦ੍ਵੈਤ ਇਕੋ ਜਿਹੇ ਸਿਧਾਂਤ ਦਸਦਾ ਸੀ, ਉਹ ਕਹਿੰਦਾ ਸੀ ਇਨ੍ਹਾਂ ਦੋਨੋਂ ਫਿਲੋਸਫੀਆ ਵਿਚ ਕੋਈ ਅੰਤਰ ਨਹੀਂ। ਜਿਥੇ ਤਕ ਸਤਿ ਦਾ ਪ੍ਰਸ਼ਨ ਹੈ, ਹਾਂ ਕੁਝ ਕੁ ਗੱਲਾਂ ਦਾ ਫਰਕ ਹੈ ਅਨੁਭਵ ਵਿਚ ਕੋਈ ਫਰਕ ਨਹੀਂ, ਸਾਰੇ ਫਾਲਤੂ ਦੀਆਂ ਗੱਲਾਂ ਛੱਡ ਕੇ ਚੇਤਨ ਅਵਸਥਾ ਤੇ ਪਹੁੰਚੋ ਤੇ ਨਿਰਵਾਣ ਪ੍ਰਾਪਤੀ ਕਰੋ।

ਉਹ ਇਕ ਗੱਲੋਂ ਬਹੁਤ ਦੁਖੀ ਸੀ ਕਿ ਭਾਰਤ, ਤਿੱਬਤ, ਚੀਨ, ਜਾਪਾਨ ਤੇ ਦੱਖਣ ਪੂਰਵ ਦੇ ਬੋਧੀ ਧਿਆਨ ਲਗਾਉਣਾ ਬਿਲਕੁਲ ਭੁੱਲ ਗਏ ਹਨ ਆਤਮ ਮਾਰਗ ਭੁੱਲ ਬੈਠੇ ਹਨ ਤੇ ਕਰਮ ਕਾਂਡਾਂ ਵਿਚ ਪਏ ਹੋਏ ਹਨ, ਭਾਵੇਂ ਬੁੱਧ ਦਾ ਇਹ ਤਰੀਕਾ ਨਹੀਂ ਸੀ। ਸੱਚਾ ਬੋਧੀ ਧਰਮ ਜਿਹੜਾ ਅੱਜ ਦੇ ਸਮੇਂ ਸਹਾਇਤਾ

ਗੁਰੂ ਤੁਹਾਡੇ ਵਲ ਆਕਰਸ਼ਿਤ ਹੋ ਸਕਦਾ ਹੈ?

ਇਕ ਵਾਰੀ ਜਦੋਂ ਮੈਂ ਗੁਰੂਦੇਵ ਨੂੰ ਸ਼ਿਕਾਇਤ ਕੀਤੀ ਕਿ ਉਹ ਮੈਨੂੰ ਸਿਖਿਆ ਨਹੀਂ ਦੇ ਰਹੇ, ਉਹ ਕਹਿਣ ਲੱਗੇ, ਛੱਡ ਪਰ੍ਹਾਂ, ਮੈਂ ਤੇਰਾ ਸ਼ਿਸ਼ ਬਣਦਾਂ, ਹਾਲ ਦੀ ਘੜੀ ਤੂੰ ਮੇਰਾ ਗੁਰੂ ਬਣ, ਬਿਲਕੁਲ ਉਸ ਤਰ੍ਹਾਂ ਹੀ ਕਰ ਜਿਸ ਤਰ੍ਹਾਂ ਮੈਂ ਕਰਦਾਂ।

ਮੈਂ ਉਨ੍ਹਾਂ ਨੂੰ ਦਸਿਆ, "ਸ੍ਰੀ ਮਾਨ ਜੀ ਮੈਨੂੰ ਪਤਾ ਹੀ ਨਹੀਂ ਲੱਗ ਰਿਹਾ ਮੈਂ ਕਰਾ ਕੀ?"

ਉਹ ਕਹਿਣ ਲੱਗੇ, "ਚਿੰਤਾ ਨਾ ਕਰ। ਤੈਨੂੰ ਪਤਾ ਲਗ ਜਾਏਗਾ। ਉਹ ਮੇਰੇ ਕੋਲ ਅੱਖਾਂ ਬੰਦ ਕਰਕੇ ਆ ਗਏ, ਹੱਥ ਵਿਚ ਉਨ੍ਹਾਂ ਨੇ ਇਕ ਭਾਂਡਾ ਲੈ ਲਿਆ, ਉਸ ਦੇ ਥੱਲੇ ਵੱਡਾ ਸਾਰਾ ਛੇਕ ਸੀ ਤੇ ਮੈਨੂੰ ਕਹਿਣ ਲੱਗੇ, "ਗੁਰੂ ਜੀ ਮੈਨੂੰ ਕੁਝ ਦਿਓ।"

ਮੈਂ ਕਿਹਾ, "ਮੇਰੇ ਲਈ ਇਹ ਕਿਸ ਤਰ੍ਹਾਂ ਸੰਭਵ ਹੈ ਕਿ ਮੈਂ ਤੁਹਾਨੂੰ ਕੁਝ ਦਿਆਂ? ਤੁਹਾਡੇ ਭਾਂਡੇ ਵਿਚ ਤਾਂ ਐਡਾ ਵੱਡਾ ਛੇਕ ਹੈ, ਫੇਰ ਉਨ੍ਹਾਂ ਨੇ ਆਪਣੀਆਂ ਅੱਖਾਂ ਖੋਲ੍ਹੀਆਂ ਤੇ ਕਹਿਣ ਲੱਗੇ, "ਤੇਰੇ ਸਿਰ ਵਿਚ ਵੀ ਛੇਕ ਹੈ ਤੇ ਤੂੰ ਮੇਰੇ ਕੋਲੋਂ ਕੁਝ ਚਾਹੁੰਦਾ ਹੈ?"

ਆਪਣੀ ਸਮਰਥਾ ਵਧਾ, ਆਪਣਾ ਆਪ ਮਾਂਜ, ਆਪਣੇ ਅੰਦਰ ਯੋਗਤਾ ਲਿਆ, ਰੱਬ ਵੀ ਆ ਕੇ ਤੈਨੂੰ ਕਹੇਗਾ, ਮੈਂ ਤੇਰੇ ਇਸ ਸਰੀਰ ਰੂਪੀ ਮੰਦਰ ਦੇ ਅੰਦਰ ਨਿਵਾਸ ਕਰਨਾ ਚਾਹੁੰਦਾ ਹਾਂ। ਆਪਣੇ ਆਪ ਨੂੰ ਯੋਗ ਬਣਾਓ, ਅਗਿਆਨਤਾ ਕੱਢੋ, ਅਵਗੁਣ ਤੇ ਤਰੁੱਟੀਆਂ ਦੂਰ ਕਰੋ, ਤੁਸੀਂ ਦੇਖੋਗੇ ਜਿਸ ਨੂੰ ਦੇਖਣਾ ਚਾਹੁੰਦੇ ਹੋ ਉਹ ਤੁਹਾਡੇ ਅੰਦਰ ਹੀ ਹੈ।

ਜਿੰਨੇ ਵੀ ਸਵਾਮੀ ਗੁਰੂ ਵੱਖ-ਵੱਖ ਭੇਦਾਂ ਦੇ ਮੈਂ ਦੇਖੇ ਹਨ ਬਹੁਤ ਥੋੜ੍ਹੇ ਹੀ ਸੰਪੂਰਨ ਸਨ। ਇਕ ਵਾਰੀ ਮੈਂ ਇਹ ਸਵਾਲ ਗੁਰੂਦੇਵ ਨੂੰ ਪੁਛਿਆ, ਮੈਂ ਕਿਹਾ, "ਐਨੇ ਲੋਕੀ ਆਪਣੇ ਆਪ ਨੂੰ ਮਹਾਤਮਾ ਸਵਾਮੀ ਅਖਵਾਉਂਦੇ ਹਨ, ਸੰਸਾਰ ਨੂੰ ਧੋਖਾ ਦੇ ਰਹੇ ਹਨ, ਐਨੇ ਗੁਰੂ ਹਨ ਕਿਉਂ ਜਦੋਂ ਕਿ ਉਹ ਬਣਨ ਦੇ ਲਾਇਕ ਹੀ ਨਹੀਂ, ਜਿਨ੍ਹਾਂ ਨੂੰ ਆਪ ਹਾਲੇ ਸ਼ਿਸ਼ ਹੋਣਾ ਚਾਹੀਦਾ ਹੈ।

ਉਹ ਮੁਸਕਰਾਏ ਤੇ ਕਹਿਣ ਲੱਗੇ, "ਤੈਨੂੰ ਪਤਾ ਹੈ ਬਾਗ ਦੇ ਆਲੇ ਦੁਆਲੇ ਸਦਾ ਹੀ ਬਾੜ ਹੁੰਦੀ ਹੈ ਤਾਂ ਜੋ ਬਾਗ ਬਚਿਆ ਰਹੇ? ਇਹੋ ਜਿਹੇ ਲੋਕ ਸੱਚੇ ਸੰਤਾਂ ਦੀ ਸਾਧੂਆਂ ਦੀ ਬਾੜ ਹਨ ਜੋ ਪ੍ਰਮਾਤਮਾ ਨੇ ਸਾਡੀ ਰੱਖਿਆ ਲਈ ਬਣਾਈ ਹੈ, ਬਣੇ ਰਹਿਣ ਦਿਓ। ਉਨ੍ਹਾਂ ਨੂੰ ਇਕ ਦਿਨ ਗਿਆਨ ਹੋ ਜਾਵੇਗਾ, ਹੁਣ ਤਾਂ ਉਹ ਆਪਣੇ ਆਪ ਨੂੰ ਧੋਖਾ ਦੇ ਰਹੇ ਹਨ।

ਜੇ ਤੁਸੀਂ ਸੱਚੇ ਬ੍ਰਹਮਗਿਆਨੀ ਗੁਰੂ ਨੂੰ ਮਿਲਣਾ ਚਾਹੁੰਦੇ ਹੋ, ਪਹਿਲਾਂ ਆਪਣੇ ਆਪ ਨੂੰ ਤਿਆਰ ਕਰੋ ਫੇਰ ਹੀ ਤੁਸੀਂ ਉਸਦੀ ਕਸਵੱਟੀ ਤੇ ਆਓਗੇ।

ਬੁੱਧੀਮਾਨ ਹੋਣਾ, ਦੋਨਾਂ ਵਿਚ ਹੀ ਹਉਮੈ ਹੈ। ਜਿਹੜੇ ਸੰਜਮ ਵਿਚ ਵਿਸ਼ਵਾਸ਼ ਨਹੀਂ ਰਖਦੇ ਉਨ੍ਹਾਂ ਨੂੰ ਗਿਆਨ ਦੀ ਆਸ ਹੀ ਨਹੀਂ ਰੱਖਣੀ ਚਾਹੀਦੀ, ਕੋਈ ਵੀ ਗੁਰੂ ਪਲੇਟ ਵਿਚ ਰੱਖ ਕੇ ਨਹੀਂ ਕਹੇਗਾ ਲਓ ਜੀ, ਕਿਉਂਕਿ ਤੁਸੀਂ ਚਾਹੁੰਦੇ ਹੋ।

ਸੱਚਾ ਅਧਿਆਤਮਕ ਗੁਰੂ ਜਿਸ ਨੂੰ ਹੁਕਮ ਹੈ ਕਿ ਉਹ ਪਰੰਪਰਾਗਤ ਜਗਿਆਸੂ ਲੱਭੇ ਉਹ ਵੀ ਕੁਝ ਚਿੰਨ ਤੇ ਲੱਛਣ ਦੇਖਦਾ ਹੈ, ਉਹ ਜਾਨਣਾ ਚਾਹੁੰਦਾ ਹੈ, ਕੌਣ ਤਿਆਰ ਹੈ, ਕੋਈ ਵੀ ਜਗਿਆਸੂ ਗੁਰੂ ਨੂੰ ਝੂਠਾ ਨਹੀਂ ਕਹਿ ਸਕਦਾ, ਗੁਰੂ ਸਦਾ ਹੀ ਇਹ ਦੇਖ ਸਕਦਾ ਹੈ ਕਿ ਜਗਿਆਸੂ ਕਿੰਨਾ ਕੁ ਤਿਆਰ ਹੈ, ਜੇ ਉਹ ਮਹਿਸੂਸ ਕਰੇ ਜਗਿਆਸੂ ਹਾਲੇ ਤਿਆਰ ਨਹੀਂ ਗੁਰੂ ਉਸ ਨੂੰ ਉਚੇਰੀ ਵਿਦਿਆ ਲਈ ਤਿਆਰ ਕਰੇਗਾ ਤੇ ਜਦੋਂ ਬੱਤੀ ਪੂਰੀ ਤਰ੍ਹਾਂ ਵੱਟੀ ਜਾਵੇਗੀ, ਪੂਰਾ ਤੇਲ ਦੀਵੇ ਵਿਚ ਪੈ ਜਾਏਗਾ ਗੁਰੂ ਜੋਤ ਜਗਾ ਦੇਵੇਗਾ, ਉਹ ਹੀ ਗੁਰੂ ਦੀ ਕ੍ਰਿਆ ਹੈ, ਇਲਾਹੀ ਜੋਤ ਜਗ ਜਾਏਗੀ।

ਸਾਨੂੰ ਇਸ ਗੱਲ ਦੀ ਚਿੰਤਾ ਨਹੀਂ ਕਰਨੀ ਚਾਹੀਦੀ ਕਿ ਸਾਨੂੰ ਕੌਣ ਰਾਹ ਦਿਖਾਏਗਾ। ਜ਼ਰੂਰੀ ਪ੍ਰਸ਼ਨ ਇਹ ਹੈ ਕੀ ਮੈਂ ਰਾਹ ਤੇ ਚੱਲਣ ਲਈ ਤਿਆਰ ਹਾਂ? ਈਸਾ ਜੀ ਦੇ ਕੇਵਲ ਬਾਰਾਂ ਹੀ ਸ਼ਰਧਾਲੂ ਸਨ। ਉਨ੍ਹਾਂ ਨੇ ਸਹਾਇਤਾ ਤਾਂ ਬੜਿਆਂ ਦੀ ਕੀਤੀ ਪਰ ਸਿਖਿਆ ਤਾਂ ਕੇਵਲ ਉਨ੍ਹਾਂ ਨੂੰ ਹੀ ਦਿਤੀ ਜਿਹੜੇ ਤਿਆਰ ਸਨ। "ਪਹਾੜ ਤੇ ਦਿਤਾ ਗਿਆ ਉਪਦੇਸ਼" ਬਹੁਤ ਥੋੜ੍ਹੇ ਹੀ ਸਮਝ ਸਕੇ, ਲੱਖਾਂ ਨੇ ਤਾਂ ਨਹੀਂ ਸਮਝਿਆ ਜਿਹੜੇ ਕਿਸੇ ਮਾਰਗ ਤੇ ਨਹੀਂ ਹਨ ਉਹ ਨਹੀਂ ਸਮਝਦੇ। ਮਿਸਾਲ ਵਜੋਂ ਕੋਈ ਗਰੀਬ ਕਿਉਂ ਹੋਵੇ?

ਗੁਰੂ ਦੇ ਸਿਖਾਉਣ ਦੇ ਅਨੇਕਾਂ ਤਰੀਕੇ ਹਨ ਤੇ ਬੜੇ ਵਚਿੱਤਰ ਹਨ, ਉਹ ਬੋਲ ਕੇ ਕ੍ਰਿਆ ਕਰਕੇ ਦਸਦੇ ਹਨ ਪਰ ਬਹੁਤ ਵਾਰੀ ਉਹ ਬੋਲੋ ਬਿਨਾਂ ਵੀ ਸਿਖਾਉਂਦੇ ਹਨ, ਮੈਂ ਆਪ ਇਹ ਮਹਿਸੂਸ ਕੀਤਾ ਹੈ ਕਿ ਬਹੁਤ ਹੀ ਜ਼ਰੂਰੀ ਸਿਖਿਆ ਅੰਤਰ ਗਿਆਨ ਰਾਹੀਂ ਹੀ ਮਿਲਦੀਆਂ ਹਨ ਤੇ ਬੋਲਣ ਤੋਂ ਪਰ੍ਹੇ ਹਨ।

ਤੁਹਾਨੂੰ ਸੰਸਾਰ ਵਿਚ ਰਹਿ ਕੇ ਪਿਆਰ ਨਾਲ ਕਰਮ ਕਰਦੇ ਰਹਿਣਾ ਚਾਹੀਦਾ ਹੈ, ਕੇਵਲ ਉਹ ਹੀ ਇਕ ਮਾਤਰ ਤੁਹਾਡੇ ਗਿਆਨ ਪ੍ਰਾਪਤੀ ਵਿਚ ਸਹਾਇਕ ਹੋਵੇਗੀ, ਜ਼ਰੂਰ ਤੁਹਾਨੂੰ ਲੋੜ ਹੈ ਉਸ ਦੀ ਜਿਹੜਾ ਤੁਹਾਡੀ ਸਹਾਇਤਾ ਕਰੇ, ਸਲਾਹ ਦੇਵੇ, ਤੁਹਾਨੂੰ ਬਾਹਰ ਦੇ ਗੁਰੂ ਦੀ ਲੋੜ ਹੈ ਆਪਣੇ ਅੰਦਰ ਦੇ ਗੁਰੂ ਨੂੰ ਲੱਭਣ ਲਈ, ਕਈ ਵਾਰੀ ਭਾਵੇਂ ਤੁਸੀਂ ਹਉਮੈ ਵਿਚ ਆ ਕੇ ਕਹੋ, ਮੈਨੂੰ ਗੁਰੂ ਦੀ ਲੋੜ ਨਹੀਂ, ਉਹ ਤੁਹਾਡੀ ਹਉਮੈ ਬੋਲਦੀ ਹੈ, ਉਸ ਨੂੰ ਵਿਸਾਰੋ।

ਤੁਹਾਨੂੰ ਝੂਠਾ ਗੁਰੂ ਕਦੀ ਮਿਲ ਹੀ ਨਹੀਂ ਸਕਦਾ ਜੇ ਤੁਸੀਂ ਸੱਚੇ ਜਗਿਆਸੂ ਹੋ। ਪਰ ਇਸ ਦੇ ਉਲਟ ਵੀ ਸੱਚ ਹੈ, ਜੇ ਤੁਸੀਂ ਝੂਠੇ ਜਗਿਆਸੂ ਹੋ ਤਾਂ ਤੁਹਾਨੂੰ ਸੱਚਾ ਗੁਰੂ ਮਿਲ ਹੀ ਨਹੀਂ ਸਕਦਾ, ਸੱਚਾ ਗੁਰੂ ਝੂਠੇ ਜਗਿਆਸੂ ਦੀ ਜ਼ਿੰਮੇਵਾਰੀ ਕਿਉਂ ਲਵੇ? ਕੂੜਾ ਤਾਂ ਕੋਈ ਇਕੱਠਾ ਕਰਦਾ ਨਹੀਂ, ਜੇ ਗੁਰੂ ਭਾਲਣਾ ਹੈ ਤਾਂ ਪਹਿਲਾ ਅੰਦਰ ਦੇਖੋ। ਯੋਗੀ ਬਣਨ ਤੋਂ ਭਾਵ ਹੈ ਆਪਾ ਜਾਣੋ, ਹੁਣੇ ਇਥੇ ਆਪਣੇ ਆਪ ਤੇ ਕੰਮ ਕਰੋ, ਬੁੜ ਬੁੜ ਨਾ ਕਰੋ ਕਿ ਤੁਹਾਡਾ ਕੋਈ ਗੁਰੂ ਨਹੀਂ ਹੈ, ਆਪਣੇ ਆਪ ਨੂੰ ਪੁਛੋ ਕੀ ਤੁਸੀਂ ਗੁਰੂ ਧਾਰਨ ਦੇ ਯੋਗ ਹੋ, ਕੀ ਕੋਈ

ਸੋਚਦਾ ਇਹ ਮਿਲੇਗਾ, ਉਹ ਮਿਲੇਗਾ ਮੈਂ ਮਜ਼ਾ ਲਵਾਂਗਾ।

ਸਵਾਮੀ ਪੁਛਣ ਲੱਗੇ, "ਤੈਨੂੰ ਭੁੱਖ ਲੱਗੀ ਹੈ? ਮੈਂ ਕਿਹਾ, "ਹਾਂ ਜੀ, ਉਹ ਕਹਿਣ ਲੱਗੇ ਗੁਫਾ ਦੇ ਉਸ ਕੋਨੇ ਵਿਚ ਜਾਹ, ਤੈਨੂੰ ਕੁਝ ਜੜ੍ਹਾਂ ਮਿਲਣਗੀਆਂ ਇਕ ਲੈ ਲੈ ਤੇ ਅੱਗ ਵਿਚ ਦਬ ਦੇ ਤੇ ਥੋੜ੍ਹੀ ਦੇਰ ਬਾਦ ਖਾ ਲਈ ਮੈਂ ਉਸ ਤਰ੍ਹਾਂ ਹੀ ਕੀਤਾ ਉਹ ਜੜ ਬੜੀ ਸੁਆਦ ਸੀ ਜਿਵੇਂ ਚੌਲਾਂ ਦੀ ਖੀਰ ਤੇ ਉਪਰੋਂ ਦੁੱਧ ਪਾਇਆ ਹੋਇਆ ਹੋਵੇ, ਮੈਂ ਸਾਰੀ ਜੜ੍ਹ ਨਹੀਂ ਸੀ ਖਾ ਸਕਿਆ ਮੈਨੂੰ ਇਹ ਜਾਣ ਕੇ ਤਸੱਲੀ ਹੋਈ ਕਿ ਮੈਂ ਇਥੇ ਕੁਝ ਦੇਰ ਰਹਿ ਸਕਦਾ ਹਾਂ ਤੇ ਮੈਨੂੰ ਖਾਣ ਨੂੰ ਕੁਝ ਚੰਗਾ ਮਿਲ ਜਾਏਗਾ।

ਜਦੋਂ ਮੈਂ ਖਾ ਬੈਠਾ ਤਾਂ ਸਵਾਮੀ ਜੀ ਕਹਿਣ ਲੱਗੇ, "ਮੈਂ ਤੈਨੂੰ ਬੋਲ ਕੇ ਨਹੀਂ ਸਿਖਾਵਾਂਗਾ, ਮੈਂ ਉਨ੍ਹਾਂ ਕੋਲ ਤਿੰਨ ਦਿਨ ਬੈਠਾ ਰਿਹਾ, ਕੋਈ ਗੱਲਬਾਤ ਨਹੀਂ ਹੋਈ। ਤੀਸਰੇ ਦਿਨ ਮੈਂ ਕਿਹਾ, ਇਹ ਤਾਂ ਮੈਂ ਸਮਾਂ ਬਰਬਾਦ ਕਰ ਰਿਹਾ ਹਾਂ ਤੇ ਸ਼ਕਤੀ ਵੀ, ਇਹ ਤਾਂ ਕੁਝ ਬੋਲਦੇ ਹੀ ਨਹੀਂ, ਉਹ ਮੈਨੂੰ ਕੁਝ ਸਿਖਾ ਵੀ ਨਹੀਂ ਸੀ ਰਹੇ ਜਦੋਂ ਕਿ ਮੈਂ ਇਹ ਸੋਚ ਰਿਹਾ ਸੀ, ਉਹ ਕਹਿਣ ਲੱਗੇ, ਬੱਚੇ ਤੁਸੀਂ ਮੇਰੇ ਕੋਲ ਕੋਈ ਬੁੱਧੀ ਗਿਆਨ ਲਈ ਨਹੀਂ ਸੀ ਭੇਜੇ ਗਏ ਜਿਹੜਾ ਤੁਹਾਨੂੰ ਪੁਸਤਕਾਂ ਵਿਚ ਮਿਲਦਾ ਹੈ, ਤੁਸੀਂ ਇਥੇ ਕੋਈ ਅਨੁਭਵ ਲੈਣ ਆਏ ਹੋ। ਮੈਂ ਪਰਸੋਂ ਆਪਣਾ ਸਰੀਰ ਛੱਡ ਰਿਹਾ ਹਾਂ।

ਮੈਂ ਸਮਝ ਨਹੀਂ ਸਕਿਆ ਕਿ ਕੋਈ ਆਪਣੇ ਆਪ ਚੰਗੇ ਭਲੇ ਸਰੀਰ ਨੂੰ ਕਿਉਂ ਛੱਡਣਾ ਚਾਹੁੰਦਾ ਹੈ। ਮੈਂ ਕਿਹਾ, "ਸ੍ਰੀ ਮਾਨ! ਇਹ ਤਾਂ ਆਤਮ ਘਾਤ ਹੋਵੇਗਾ ਤੇ ਤੁਹਾਡੇ ਵਰਗੇ ਮਹਾਤਮਾ ਲਈ ਤਾਂ ਇਸ ਤਰ੍ਹਾਂ ਆਤਮਘਾਤ ਕਰਨਾ ਠੀਕ ਨਹੀਂ।" ਇਹ ਗੱਲ ਮੈਂ ਕਾਲਜ ਵਿਚ ਪੜ੍ਹਦਿਆਂ ਸਿਖੀ ਸੀ।

ਉਹ ਕਹਿਣ ਲੱਗੇ, "ਮੈਂ ਆਤਮ ਘਾਤ ਨਹੀਂ ਕਰਨ ਲੱਗਾ, ਜਦੋਂ ਤੁਸੀਂ ਪੁਸਤਕ ਦਾ ਪੁਰਾਣਾ ਕਾਗਜ਼ ਲਾਹ ਕੇ ਸੁੱਟ ਦਿੰਦੇ ਹੋ ਜਿਸ ਵਿਚ ਤੁਸੀਂ ਕਿਤਾਬ ਸੰਭਾਲੀ ਹੁੰਦੀ ਹੈ ਤੇ ਨਵਾਂ ਕਾਗਜ਼ ਚੜ੍ਹਾਉਂਦੇ ਹੋ, ਤੁਸੀਂ ਪੁਸਤਕ ਤਾਂ ਬਰਬਾਦ ਨਹੀਂ ਕਰਦੇ ਜਦੋਂ ਤੁਸੀਂ ਆਪਣੇ ਸਰ੍ਹਾਣੇ ਦਾ ਗਿਲਾਫ ਬਦਲਦੇ ਹੋ ਤੁਸੀਂ ਸਰ੍ਹਾਣਾ ਤਾਂ ਖਤਮ ਨਹੀਂ ਕਰਦੇ।"

ਸਤਾਰਾਂ ਸਾਲ ਦੀ ਉਮਰ ਤੇ ਮੈਨੂੰ ਸ਼ੰਕਾ ਸੀ ਮੈਂ ਕਿਹਾ, ਤੁਹਾਡਾ ਐਨਾ ਸੋਹਣਾ ਸਰੀਰ ਹੈ, ਕਾਸ਼! ਕਿ ਮੇਰਾ ਸਰੀਰ ਇਥੋਂ ਅੱਧਾ ਵੀ ਐਨਾ ਸੋਹਣਾ ਹੁੰਦਾ, ਤੁਸੀਂ ਇਸ ਨੂੰ ਛੱਡ ਕਿਉਂ ਰਹੇ ਹੋ? ਇਹ ਤਾਂ ਠੀਕ ਨਹੀਂ ਇਹ ਤਾਂ ਪਾਪ ਹੈ, ਮੈਂ ਸੋਚਿਆ ਮੈਂ ਉਨ੍ਹਾਂ ਨੂੰ ਸਿਖਿਆ ਦੇ ਰਿਹਾ ਹਾਂ, ਉਹ ਸੁਣਦੇ ਰਹੇ ਬਿਨਾਂ ਜਵਾਬ ਦਿਤਿਆਂ। ਥੋੜ੍ਹੀ ਦੇਰ ਬਾਦ ਮੇਰਾ ਗੁਰੂ ਭਾਈ ਉਥੇ ਆਇਆ, ਮੈਂ ਕਿਹਾ, ਤੂੰ ਕਿਸ ਤਰ੍ਹਾਂ ਏਥੇ? ਮੈਂ ਤਾਂ ਤੈਨੂੰ ਉਥੇ ਐਨੀ ਦੂਰ ਦੇਖਿਆ ਸੀ।

ਉਹ ਮੈਨੂੰ ਇਕ ਪਾਸੇ ਲੈ ਗਿਆ ਤੇ ਕਹਿਣ ਲੱਗਾ, ਇਨ੍ਹਾਂ ਨੂੰ ਤੰਗ ਨਾ ਕਰ, ਤੂੰ ਤਾਂ ਬੜੇ ਹੀ ਬੇਵਕੂਫਾਂ ਵਾਲੇ ਸਵਾਲ ਪੁੱਛ ਰਿਹਾ ਹੈਂ, ਤੂੰ ਮਹਾਤਮਾ

# ਅਧਿਆਇ - ਤੇਰ੍ਹਵਾਂ

# ਜੀਵਨ ਮ੍ਰਿਤੂ ਤੇ ਕਾਬੂ

ਅਸੀਂ ਇਸ ਪੁਸਤਕ ਦੇ ਬਾਰ੍ਹਾਂ ਭਾਗ ਖਤਮ ਕਰ ਚੁਕੇ ਹਾਂ ਉਨ੍ਹਾਂ ਵਿਚ ਵੱਖ ਵੱਖ ਸਿਧਾਂਤ ਦਿਤੇ ਗਏ ਹਨ ਇਹ ਤੇਰ੍ਹਵਾਂ ਭਾਗ ਜੀਵਨ ਮ੍ਰਿਤੂ ਤੇ ਕਾਬੂ ਬਾਰੇ ਹੈ।

ਤੁਸੀਂ ਆਪਣੀ ਪਰਾਲਬਧ ਦੇ ਰਚੇਤਾ ਹੋ, ਮਰਨਾ ਜੰਮਣਾ ਜੀਵਨ ਦੀਆਂ ਦੋ ਘਟਨਾਵਾਂ ਹਨ, ਤੁਸੀਂ ਆਪਣਾ ਅਸਲੀ ਰੂਪ ਭੁੱਲ ਗਏ ਹੋ ਤਾਂ ਹੀ ਦੁਖੀ ਹੋ ਕੇ ਭਟਕ ਰਹੇ ਹੋ, ਜਦੋਂ ਤੁਹਾਨੂੰ ਇਸ ਦੀ ਸੋਝੀ ਆਉਂਦੀ ਹੈ ਤੁਸੀਂ ਸੁਤੰਤਰ ਹੋ ਜਾਂਦੇ ਹੋ।

## ਜੰਮਣਾ ਤੇ ਮਰਨਾ ਕੇਵਲ ਦੋ ਕਾਮੇ (,) ਹਨ

ਮੈਂ ਗੁਰੂਦੇਵ ਨੂੰ ਹਰ ਤਰ੍ਹਾਂ ਮੰਨਦਾ ਸੀ ਉਨ੍ਹਾਂ ਨੇ ਹੀ ਮੈਨੂੰ ਪਾਲਿਆ ਸੀ ਪਰ ਜੋ ਵੀ ਉਹ ਸਿਖਾਉਂਦੇ ਸਨ ਮੈਨੂੰ ਉਸ ਤੇ ਕਦੀ ਕਦੀ ਵਿਸ਼ਵਾਸ਼ ਨਹੀਂ ਸੀ ਆਉਂਦਾ, ਉਹ ਮੈਨੂੰ ਸੱਚ ਨਹੀਂ ਸੀ ਜਾਪਦਾ। ਜਦੋਂ ਮੈਂ ਸ਼ਾਂਤ ਤੇ ਸਥਿਰ ਹੁੰਦਾ, ਮੇਰੇ ਮਨ ਦੀ ਤਹਿ ਤੋਂ ਸ਼ੰਕੇ ਉਠਦੇ, ਮੇਰੇ ਗੁਰੂਦੇਵ ਵੱਖ-ਵੱਖ ਸਵਾਮੀਆਂ ਕੋਲ ਭੇਜ ਦਿੰਦੇ। ਪਹਿਲਾਂ ਮੈਂ ਸੋਚਦਾ ਮੈਂ ਸਮਾਂ ਬੇਅਰਥ ਗੁਆ ਰਿਹਾ ਹਾਂ, ਇਹ ਤਾਂ ਸਾਰੇ ਐਵੇਂ ਹੀ ਹਨ ਇਹ ਸੰਸਾਰ ਤੋਂ ਪਿਛੇ ਹੋ ਕੇ ਬੈਠੇ ਹਨ, ਐਥੇ ਦਰਖਤਾਂ ਥੱਲੇ ਬੈਠੇ ਹਨ, ਇਹ ਇਸ ਤਰ੍ਹਾਂ ਕਿਉਂ ਕਰਦੇ ਹਨ, ਹੌਲੀ-ਹੌਲੀ ਮੈਨੂੰ ਪਤਾ ਲੱਗਾ ਪਹਿਲਾਂ ਸਾਨੂੰ ਆਪਣੇ ਸ਼ੰਕਿਆਂ ਤੇ ਸ਼ੰਕਾ ਹੋਣਾ ਚਾਹੀਦਾ ਹੈ ਤੇ ਉਨ੍ਹਾਂ ਦਾ ਨਰੀਖਣ ਕਰਨਾ ਚਾਹੀਦਾ ਹੈ।

ਜਦੋਂ ਮੈਂ ਸਤਾਰਾਂ ਸਾਲ ਦਾ ਸੀ ਮੈਨੂੰ ਇਕ ਮਹਾਤਮਾ ਕੋਲ ਭੇਜਿਆ ਗਿਆ ਜੋ ਮੇਰੇ ਗੁਰੂਦੇਵ ਦੇ ਹੀ ਸ਼ਿਸ਼ ਸਨ ਪਰ ਉਸ ਵੇਲੇ ਮੈਨੂੰ ਇਹ ਗੱਲ ਪਤਾ ਨਹੀਂ ਸੀ, ਗੁਰੂਦੇਵ ਨੇ ਕਿਹਾ ਸੀ ਜੇ ਤੂੰ ਸੱਚੇ ਸਵਾਮੀ ਕੋਲੋਂ ਸਿਖਣਾ ਚਾਹੁੰਦਾ ਹੈਂ ਤਾਂ ਇਸ ਕੋਲ ਜਾਹ ਤੇ ਜਾ ਕੇ ਰਹਿ। ਮੈਨੂੰ ਗੰਗੋਤਰੀ ਦੇ ਨੇੜੇ ਭੇਜਿਆ ਗਿਆ, ਮੈਂ ਗਿਆ ਤੇ ਦੇਖਿਆ ਇਕ ਸਵਾਮੀ ਗੁਫਾ ਵਿਚ ਬੈਠੇ ਹਨ, ਇਸ ਤੋਂ ਪਹਿਲਾਂ ਮੈਂ ਕਦੇ ਇਹੋ ਜਿਹਾ ਸੋਹਣਾ ਸਰੀਰ ਕਿਸੇ ਦਾ ਨਹੀਂ ਦੇਖਿਆ ਸੀ। ਉਸ ਸਮੇਂ ਸਰੀਰ ਨੂੰ ਸੁਡੌਲ ਬਣਾਉਣ ਦਾ ਬੜਾ ਸ਼ੌਕ ਸੀ, ਮੈਨੂੰ ਇਹੋ ਜਿਹਾ ਸਰੀਰ ਦੇਖ ਕੇ ਬੜੀ ਈਰਖਾ ਹੋਈ ਉਨ੍ਹਾਂ ਦੀ ਚੌੜੀ ਛਾਤੀ, ਪਤਲੀ ਕਮਰ, ਤਕੜੇ ਪੱਠੇ ਮੈਂ ਦੇਖ ਕੇ ਹੈਰਾਨ ਹੋ ਗਿਆ ਕਿ ਉਹ ਪਚਾਸੀ ਸਾਲ ਦੇ ਸਨ।

ਮੈਂ ਉਨ੍ਹਾਂ ਨੂੰ ਪ੍ਰਨਾਮ ਕੀਤਾ ਤੇ ਪਹਿਲੀ ਗੱਲ ਮੈਂ ਪੁਛਿਆ, "ਸ੍ਰੀ ਮਾਨ! ਤੁਸੀਂ ਖਾਂਦੇ ਕੀ ਹੋ?" ਮੈਨੂੰ ਖਾਣ ਦਾ ਵੀ ਬੜਾ ਧਿਆਨ ਰਹਿੰਦਾ ਸੀ, ਕਾਲਜ ਜਾਣ ਤੋਂ ਬਾਦ ਮੈਂ ਖਾਣ ਦੇ ਮਾਮਲੇ ਪੱਛਮੀ ਲੋਕਾਂ ਵਰਗਾ ਹੋ ਗਿਆ ਸੀ। ਰੋਜ਼ ਨਵੀਆਂ ਚੀਜ਼ਾਂ ਖਾਣ ਨੂੰ ਮਿਲਦੀਆਂ ਤੇ ਮੈਂ ਸੋਚਦਾ ਅੱਗੇ ਕੀ ਮਿਲੇਗਾ? ਮੈਂ

ਵਿਚ ਸਦਾ ਲਈ ਨਹੀਂ ਰਹਿ ਸਕਦਾ, ਇਹ ਤਾਂ ਬਦਲਣਾ ਹੀ ਹੈ, ਮਰਨਾ ਹੈ, ਸੜਨਾ ਹੈ। ਤੁਹਾਨੂੰ ਇਹ ਗੱਲ ਸਮਝਣੀ ਹੀ ਪੈਣੀ ਹੈ, ਬਹੁਤ ਘੱਟ ਲੋਕੀ ਹੀ ਮਰਨ ਜਾਣਦੇ ਹਨ। ਮਰਨ ਦੀ ਤਕਨੀਕ ਯੋਗ ਹੈ। ਇਹ ਉਹ ਯੋਗ ਨਹੀਂ ਜਿਹੜਾ ਅੱਜ ਬੜਾ ਲੋਕਪ੍ਰਿਅ ਹੈ, ਇਹ ਤਾਂ ਬਹੁਤ ਉਚੀ ਸਮਾਧੀ ਹੈ, ਜਦੋਂ ਤੁਹਾਨੂੰ ਧਿਆਨ ਦੀ ਤਕਨੀਕ ਆ ਜਾਂਦੀ ਹੈ, ਤੁਹਾਨੂੰ ਸਰੀਰ ਤੇ ਨਿਯੰਤਰ ਆ ਜਾਂਦਾ ਹੈ, ਸਰੀਰ ਤੇ ਮਨ ਤੇ ਆਤਮਾ ਤੇ ਪ੍ਰਾਣ ਸਰੀਰ ਨੂੰ ਮਨ ਨਾਲ ਜੋੜਦੇ ਹਨ, ਜਦੋਂ ਸਾਹ ਨਹੀਂ ਆਉਂਦਾ ਸਰੀਰ ਤੇ ਮਨ ਦਾ ਜੋੜ ਟੁੱਟ ਜਾਂਦਾ ਹੈ। ਉਹ ਟੁਟਣਾ ਹੀ ਮੌਤ ਹੈ ਪਰ ਤੁਸੀਂ ਕਾਇਮ ਹੁੰਦੇ ਹੋ।

ਮੈਂ ਪੁਛਿਆ, "ਸਰੀਰ ਤੋਂ ਬਿਨਾਂ ਰਹਿਣਾ ਕਿਸ ਤਰ੍ਹਾਂ ਲਗਦਾ ਹੈ?"

ਉਨ੍ਹਾਂ ਨੇ ਉਤਰ ਦਿਤਾ, "ਜਦੋਂ ਤੂੰ ਕਮੀਜ਼ ਪਾਏ ਬਿਨਾਂ ਜਾਂਦਾ ਹੈ ਤਾਂ ਤੈਨੂੰ ਕਿਸ ਤਰ੍ਹਾਂ ਲਗਦਾ ਹੈ? ਕੁਝ ਵੀ ਨਹੀਂ। ਜੋ ਵੀ ਉਨ੍ਹਾਂ ਨੇ ਕਿਹਾ ਉਨ੍ਹਾਂ ਨੇ ਫਿਲੌਸਫੀ ਤੇ ਤਰਕ ਨਾਲ ਕੁਝ ਵੀ ਨਹੀਂ ਸਮਝਾਇਆ, ਮੈਂ ਹਾਲੇ ਬਹੁਤ ਅੱਲੜ ਸੀ।

ਜਿਸ ਦਿਨ ਉਨ੍ਹਾਂ ਨੇ ਸਰੀਰ ਛੱਡਣਾ ਸੀ ਉਸ ਤੋਂ ਇਕ ਦਿਨ ਪਹਿਲਾਂ ਹੀ ਉਨ੍ਹਾਂ ਨੇ ਸਾਨੂੰ ਕੁਝ ਕਿਹਾ, ਸਵੇਰੇ ਪੰਜ ਵਜੇ ਮੈਂ ਸਰੀਰ ਛੱਡ ਦਿਆਂਗਾ, ਮੈਂ ਚਾਹੁੰਦਾ ਹਾਂ ਤੁਸੀਂ ਮੈਨੂੰ ਗੰਗਾ ਵਿਚ ਪਰਵਾਹ ਦੇਣਾ, ਤੁਸੀਂ ਦੋਨੋਂ ਹੀ ਇਹ ਕਰ ਦੇਣਾ।

ਮੈਂ ਉਤਰ ਦਿਤਾ, ਜ਼ਰੂਰ। ਮੈਂ ਇਕੱਲਾ ਹੀ ਇਹ ਕਰ ਦਿਆਂਗਾ। ਮੈਂ ਉਨ੍ਹਾਂ ਨੂੰ ਚੁੱਕ ਲਿਆ ਉਨ੍ਹਾਂ ਨੂੰ ਦੱਸਣ ਲਈ। ਗੰਗਾ ਸਾਡੇ ਤੋਂ ਦੂਰ ਨਹੀਂ ਸੀ, ਸੋ ਕੁ ਗਜ਼ ਹੋਏਗੀ।

ਉਸ ਰਾਤ ਬਹੁਤ ਦੇਰ ਮੈਂ ਜਾਗਦਾ ਰਿਹਾ ਤੇ ਇਹ ਸਮਝਣ ਦੀ ਕੋਸ਼ਿਸ਼ ਕਰਦਾ ਰਿਹਾ। ਇਹ ਸਰੀਰ ਕਿਉਂ ਛੱਡਣਾ ਚਾਹੁੰਦੇ ਹਨ, ਅਸੀਂ ਰੋਜ਼ ਹੀ ਤਿੰਨ ਵਜੇ ਉਠਦੇ ਸੀ। ਇਹ ਸਮਾਧੀ ਲਾਉਣ ਦਾ ਸਭ ਤੋਂ ਉਤਮ ਸਮਾਂ ਹੈ, ਅਸੀਂ ਰਾਤ ਨੂੰ ਅੱਠ ਤੋਂ ਦੱਸ ਵਜੇ ਦੇ ਵਿਚ ਸੌਂ ਜਾਂਦੇ। ਫੇਰ ਸਵੇਰੇ ਤਿੰਨ ਵਜੇ ਉਠਦੇ, ਉਸ ਦਿਨ ਸਾਰੇ ਹੀ ਹੋਰ ਵੀ ਛੇਤੀ ਉਠ ਗਏ ਤੇ ਗੱਲਾਂ ਕਰਨ ਲਗ ਪਏ।

ਸਵਾਮੀ ਜੀ ਕਹਿਣ ਲੱਗੇ, "ਮੈਨੂੰ ਆਪਣੀ ਕੋਈ ਇੱਛਾ ਦੱਸੋ, ਜੋ ਇੱਛਾ ਤੁਹਾਡੇ ਹੋਵੇਗੀ ਮੈਂ ਵਾਇਦਾ ਕਰਦਾ ਹਾਂ ਮੈਂ ਪੂਰੀ ਕਰਾਂਗਾ।"

ਮੈਂ ਜਵਾਬ ਦਿਤਾ, "ਤੁਸੀਂ ਆਪ ਤਾਂ ਮਰਨ ਜਾ ਰਹੇ ਹੋ, ਮੇਰੇ ਲਈ ਕੀ ਕਰੋਗੇ?"

ਉਹ ਕਹਿਣ ਲੱਗੇ, "ਸੱਚੇ ਗੁਰੂ ਲਈ ਮਰਨਾ ਕੁਝ ਵੀ ਨਹੀਂ, ਸੱਚਾ ਗੁਰੂ ਮਰਨ ਤੋਂ ਬਾਦ ਵੀ ਸ਼ਿਸ਼ਾਂ ਦਾ ਮਾਰਗ ਦਰਸ਼ਨ ਕਰਦਾ ਰਹਿੰਦਾ ਹੈ। ਫੇਰ ਉਹ ਮੇਰੇ ਗੁਰੂ ਭਾਈ ਨੂੰ ਕਹਿਣ ਲੱਗੇ, "ਕੀ ਇਹ ਤੇਰੇ ਲਈ ਸਿਰ ਦਰਦੀ ਨਹੀਂ?"

ਗੁਰੂ ਭਾਈ ਕਹਿਣ ਲੱਗਾ, "ਹੈ ਤਾਂ ਸੱਚਮੁਚ ਹੀ ਸਿਰ ਦਰਦੀ ਪਰ ਮੈਂ ਕਰਾਂ ਕੀ?"

ਪੰਜ ਤੋਂ ਸਾਢੇ ਪੰਜ ਦੇ ਵਿਚ ਅਸੀਂ ਹਾਲੀ ਗੱਲਾਂ ਕਰ ਹੀ ਰਹੇ ਸੀ

ਲੋਕਾਂ ਨੂੰ ਨਹੀਂ ਜਾਣਦਾ, ਉਨ੍ਹਾਂ ਨੂੰ ਸ਼ਾਂਤੀ ਨਾਲ ਸਰੀਰ ਛੱਡਣ ਦੇ। ਮੈ! ਗੁਰੂ ਭਾਈ ਨਾਲ ਲੜਿਆ, ਮੈਂ ਕਿਹਾ, "ਐਨਾ ਸੋਹਣਾ ਸਰੀਰ ਹੈ ਕਿਉਂ ਛੱਡਣ? ਇਹ ਤਾਂ ਯੋਗ ਨਹੀਂ ਹੋ ਸਕਦਾ, ਪੁਲਿਸ ਇਥੋਂ ਦੂਰ ਹੈ। ਮੈਂ ਇਨ੍ਹਾਂ ਨੂੰ ਪਕੜਾ ਦਿਆਂ। ਇਹ ਗਲਤ ਕੰਮ ਕਰ ਰਹੇ ਹਨ।"

ਮੇਰੇ ਗੁਰੂ ਭਾਈ ਨੇ ਮੈਨੂੰ ਜੋ ਦਸਿਆ ਮੈਨੂੰ ਸ਼ੰਕਾ ਹੀ ਰਿਹਾ, ਮੈਂ ਮੰਨਿਆ ਹੀ ਨਹੀਂ। ਜਦੋਂ ਅਸੀਂ ਸਵੇਰੇ ਸ਼ਾਮ ਬਾਹਰ ਜਾਂਦੇ ਮੈਂ ਕਹਿੰਦਾ, ਇਨ੍ਹਾਂ ਨੂੰ ਆਪਣਾ ਸੁਡੋਲ ਸਰੀਰ ਜਾ ਕੇ ਦਿਖਾਉਣਾ ਚਾਹੀਦਾ ਤੇ ਦਸਣਾ ਚਾਹੀਦਾ ਹੈ ਕਿ ਸਰੀਰ ਕਿਸ ਤਰ੍ਹਾਂ ਬਣਾਉਣਾ ਚਾਹੀਦਾ ਹੈ, ਉਹ ਕਹਿੰਦੇ ਹਨ ਮੈਂ ਕੇਵਲ ਸਰੀਰ ਹੀ ਦੇਖਦਾ ਹਾਂ ਮੈਨੂੰ ਕੁਝ ਹੋਰ ਦੇਖਣਾ ਚਾਹੀਦਾ ਹੈ ਉਹ ਕੀ ਹੈ?"

ਮੇਰਾ ਗੁਰੂ ਭਾਈ ਮੈਨੂੰ ਚੁੱਪ ਕਰਨ ਨੂੰ ਕਹਿੰਦੇ, ਤੂੰ ਅਜੇ ਬਹੁਤ ਗੱਲਾਂ ਸਿਖਣੀਆਂ ਹਨ। ਅਸੀਂ ਦੇਖੀਏ ਕੀ ਹੁੰਦਾ ਹੈ ਤੇ ਸਮਝੀਏ ਜੀਵਨ ਦੇ ਕਈ ਰਹੱਸ ਹਨ।

ਸਵਾਮੀ ਮੇਰੇ ਨਾਲ ਗੱਲ ਨਹੀਂ ਸੀ ਕਰਦੇ। 24 ਘੰਟੇ ਬਾਦ ਮੈਂ ਕਿਹਾ ਮੈਂ ਚਲਾ ਜਾਵਾਂਗਾ। ਮੈਂ ਕਿਹਾ ਮੈਂ ਤਾਂ ਕੁਝ ਸਿੱਖ ਨਹੀਂ ਸੀ ਰਿਹਾ, ਇਸ ਤੋਂ ਚੰਗਾ ਹੈ ਮੈਂ ਚਲਾ ਹੀ ਜਾਂਦਾ ਹਾਂ।

ਉਹ ਕਹਿਣ ਲੱਗਾ, "ਤੂੰ ਇਹ ਕਿਉਂ ਨਹੀਂ ਦੇਖਦਾ ਕਿ ਇਹ ਆਪਣਾ ਸਰੀਰ ਕਿਸ ਤਰ੍ਹਾਂ ਛਡਦੇ ਹਨ।"

ਮੈਂ ਕਿਹਾ, "ਬੜੀ ਬੇਵਕੂਫੀ ਹੈ, ਇਸ ਤੋਂ ਚੰਗਾ ਮੈਂ ਤਾਂ ਹਸਪਤਾਲ ਵਿਚ ਮਰਾਂਗਾ ਜਿਥੇ ਚੰਗੇ ਡਾਕਟਰ ਮੇਰੀ ਦੇਖਭਾਲ ਕਰਨਗੇ, ਇਹ ਕੀ ਮੂਰਖਤਾ ਹੋਈ। ਮੇਰੇ ਵਿਚਾਰ ਅਜੋਕੇ ਤੇ ਮਾਇਆਵਾਦੀ ਸਨ।"

ਗੁਰੂ ਭਾਈ ਕਹਿਣ ਲੱਗੇ, "ਤੂੰ ਨਹੀਂ ਸਮਝਦਾ, ਤੈਨੂੰ ਕਿਹਾ ਗਿਆ ਸੀ, ਇਥੇ ਆ ਕੇ ਬੈਠ, ਜੇ ਤੂੰ ਆਪਣੇ ਮਨ ਵਿਚ ਸਵਾਲ ਪੁਛਣੇ ਹਨ ਪੁਛੀ ਜਾ। ਮੈਂ ਇਸ ਬਾਰੇ ਕੁਝ ਨਹੀਂ ਕਰ ਸਕਦਾ ਪਰ ਮੈਨੂੰ ਦੁਖੀ ਨਾ ਕਰ।

ਅੰਤ ਸਵਾਮੀ ਜੀ ਕਹਿਣ ਲੱਗੇ, "ਮੈਂ ਕੁਝ ਨਹੀਂ ਕਰ ਰਿਹਾ, ਜਦੋਂ ਸਾਡਾ ਸਮਾਂ ਆ ਜਾਂਦਾ ਹੈ ਸਾਨੂੰ ਪਤਾ ਹੁੰਦਾ ਹੈ, ਸਾਨੂੰ ਕੁਝ ਨਹੀਂ ਕਰਨਾ ਚਾਹੀਦਾ, ਮੌਤ ਪ੍ਰਕ੍ਰਿਤੀ ਦਾ ਨਿਯਮ ਹੈ ਤੇ ਪ੍ਰਕ੍ਰਿਤੀ ਦੀ ਸਹਾਇਕ ਵੀ, ਸਾਨੂੰ ਮੌਤ ਤੋਂ ਡਰਨਾ ਨਹੀਂ ਚਾਹੀਦਾ ਹੈ ਕਿਉਂਕਿ ਸਾਨੂੰ ਕੁਝ ਨਹੀਂ ਹੁੰਦਾ, ਆਈ ਸਮਝ?

ਮੈਂ ਕਿਹਾ, "ਮੈਂ ਮਰਨਾ ਨਹੀਂ ਚਾਹੁੰਦਾ, ਮੈਂ ਸਮਝਣਾ ਵੀ ਨਹੀਂ ਚਾਹੁੰਦਾ।"

ਉਹ ਕਹਿਣ ਲੱਗੇ, "ਤੇਰੀ ਰੁਚੀ ਚੰਗੀ ਨਹੀਂ, ਸਮਝਣ ਦੀ ਕੋਸ਼ਿਸ਼ ਕਰ ਮੌਤ ਕੀ ਹੈ? ਡਰ ਨਾ, ਅਸੀਂ ਬੜੀਆਂ ਚੀਜ਼ਾਂ ਤੋਂ ਡਰਦੇ ਹਾਂ, ਇਹ ਕੋਈ ਜੀਉਣ ਦਾ ਤਰੀਕਾ ਨਹੀਂ। ਮੌਤ ਤੁਹਾਨੂੰ ਵਿਨਾਸ਼ ਨਹੀਂ ਕਰਦੀ, ਇਹ ਕੇਵਲ ਤੁਹਾਨੂੰ ਸਰੀਰ ਤੋਂ ਵੱਖ ਕਰਦੀ ਹੈ।"

ਮੈਂ ਗੁੱਸੇ ਨਾਲ ਜਵਾਬ ਦਿਤਾ, "ਮੈਂ ਸਰੀਰ ਤੋਂ ਬਿਨਾਂ ਨਹੀਂ ਰਹਿਣਾ ਚਾਹੁੰਦਾ", ਉਹ ਕਹਿਣ ਲੱਗੇ, ਮੌਤ ਇਕ ਆਦਤ ਹੈ, ਕੋਈ ਵੀ ਇਕ ਸਰੀਰ

ਅਸੀਂ ਹੋਰ ਪਾਸੇ ਵੀ ਦੇਖ ਸਕਦੇ ਹਾਂ, ਸਾਡੇ ਕੋਲ ਸਮਰਥਾ ਹੈ, ਸਾਡੇ ਮਨ ਇਸ ਦਿਸਦੇ ਸੰਸਾਰ ਤੇ ਹੀ ਗੱਡੇ ਰਹਿੰਦੇ ਹਨ, ਮਨੁੱਖ ਦੁਖੀ ਹੈ ਕਿਉਂਕਿ ਉਸ ਨੂੰ ਪੂਰਾ ਪਤਾ ਹੀ ਨਹੀਂ। ਉਨ੍ਹਾਂ ਨੇ ਜੋ ਕਿਹਾ, ਮੇਰੇ ਲਈ ਉਹ ਪ੍ਰੇਰਨਾ ਬਣ ਗਿਆ। ਮੈਂ ਸੁਣਨ ਬੈਠ ਗਿਆ। ਮੈਂ ਦੇਖਿਆ ਹੌਲੀ-ਹੌਲੀ ਮੇਰੇ ਸ਼ੰਕੇ ਨਵਿਰਤ ਹੁੰਦੇ ਚਲੇ ਗਏ।

ਜਦੋਂ ਮੈਂ ਇਹ ਮਾਇਆ ਦੇ ਸੰਸਾਰ ਦੀ ਤੁਲਨਾ ਮਹਾਤਮਾ ਦੇ ਸੰਸਾਰ ਨਾਲ ਕਰਦਾ ਹਾਂ, ਮੈਂ ਮਾਇਆ ਵਾਲਾ ਸੰਸਾਰ ਦੇਖ ਸਕਦਾ ਹਾਂ, ਛੋਹ ਸਕਦਾ ਹਾਂ, ਇਸ ਦੀ ਕੋਈ ਰੂਪ ਰੇਖਾ ਹੈ, ਪਰ ਮਹਾਤਮਾ ਦਾ ਆਲਾ ਦੁਆਲਾ ਭਾਵੇਂ ਸੰਸਾਰਕ ਨਹੀਂ ਪਰ ਵਧੇਰੇ ਸੱਚ ਹੈ ਜਿਥੋਂ ਤਕ ਜੀਵਨ ਦਾ ਸੁਆਲ ਹੈ। ਤਰੀਕਿਆਂ ਦੀ ਵੀ ਜੀਵਨ ਵਿਚ ਮਹੱਤਤਾ ਹੈ ਪਰ ਉਸ ਸੱਚ ਤੋਂ ਬਿਨਾਂ ਸਭ ਕੁਝ ਨਖਿੱਧ ਹੈ। ਆਮ ਮਨੁੱਖ ਜੀਵਨ ਦੇ ਬਹੁਤ ਪੱਖਾਂ ਨੂੰ ਇਕ ਰਹੱਸ ਹੀ ਸਮਝਦਾ ਹੈ, ਇਕ ਬੁਝਾਰਤ ਸਮਝਦਾ ਹੈ ਪਰ ਇਹ ਰਹੱਸ ਖਤਮ ਹੋ ਜਾਂਦਾ ਹੈ, ਜਦੋਂ ਅਗਿਆਨਤਾ ਦਾ ਪੜਦਾ ਉਠਦਾ ਹੈ, ਮਰਨ ਦੀ ਤਕਨੀਕ ਲੋਕੀ ਨਹੀਂ ਜਾਣਦੇ, ਪਰ ਯੋਗ ਵਿਗਿਆਨ ਵਿਚ ਇਹ ਤਕਨੀਕ ਦੱਸੀ ਹੋਈ ਹੈ ਤੇ ਉਨ੍ਹਾਂ ਨੂੰ ਦੱਸੀ ਜਾਂਦੀ ਹੈ ਜਿਹੜੇ ਇਸ ਨੂੰ ਸਿਖਣ ਨੂੰ ਤਿਆਰ ਹਨ। ਜੰਮਣ ਮਰਨ ਦਾ ਰਹੱਸ ਵਡਭਾਗਿਆਂ ਨੂੰ ਹੀ ਪਤਾ ਲਗਦਾ ਹੈ।

ਜਿਹੜਾ ਜੀਵਨ ਅਸੀਂ ਜਾਣਦੇ ਹਾਂ ਉਹ ਕੇਵਲ ਜਨਮ ਤੋਂ ਮਰਨ ਤਕ ਇਕ ਲਾਈਨ ਹੈ ਜਿਹੜੀ ਜੰਮਣ ਤੇ ਮਰਨ ਨੂੰ ਮਿਲਾਉਂਦੀ ਹੈ, ਬਹੁਤ ਵੱਡਾ ਹਿੱਸਾ ਜੰਮਣ ਤੋਂ ਪਹਿਲਾਂ, ਮਰਣ ਤੋਂ ਬਾਦ ਵਾਲਾ ਇਕ ਰਹੱਸ ਹੀ ਬਣਿਆ ਰਹਿੰਦਾ ਹੈ। ਜਿਹੜਾ ਇਹ ਨਾ ਜਾਣੇ ਜਾਣ ਵਾਲੇ ਹਿੱਸੇ ਨੂੰ ਸਮਝਦਾ ਹੈ ਉਹ ਇਹ ਜਾਣਦਾ ਹੈ, ਇਹ ਜੀਵਨ ਇਕ ਲੰਮੇ ਵਾਕ ਵਿਚ ਕਾਮੇ (,) ਦੀ ਤਰ੍ਹਾਂ ਹੈ। ਪੁਰਾਣੇ ਯੋਗ ਗ੍ਰੰਥ ਵਿਚ ਦਸਿਆ ਗਿਆ ਹੈ ਕਿ ਸਰੀਰ ਕਿਵੇਂ ਛੱਡਣਾ ਚਾਹੀਦਾ ਹੈ। ਗਿਆਰਾਂ ਦਰਵਾਜ਼ੇ ਦੱਸੇ ਗਏ ਹਨ ਜਿਨ੍ਹਾਂ ਵਿਚੋਂ ਸੂਖਸ਼ਮ ਪ੍ਰਾਣ ਨਿਕਲਦੇ ਹਨ। ਯੋਗੀ 'ਬ੍ਰਹਮ-ਰੰਦਰਾ' ਜਿਸ ਨੂੰ ਅਸੀਂ ਸਿਰ ਦੇ ਬਿਲਕੁਲ ਉਪਰ ਤਾਲੂ ਦੇ ਉਪਰ ਕਹਿੰਦੇ ਹਾਂ, ਉਥੋਂ ਆਪਣੇ ਪ੍ਰਾਣ ਕੱਢਦਾ ਹੈ। ਇਹ ਕਿਹਾ ਜਾਂਦਾ ਹੈ ਜਿਹੜਾ ਇਥੋਂ ਪ੍ਰਾਣ ਕੱਢਦਾ ਹੈ ਉਹ ਸੁਚੇਤ ਰਹਿੰਦਾ ਹੈ ਉਸ ਨੂੰ ਅਗਲੇ ਪਿਛਲੇ ਜੀਵਨ ਦਾ ਸਤਿ ਯਾਦ ਰਹਿੰਦਾ ਹੈ।

## ਮਰਨ ਬਾਰੇ ਵਿਚਾਰ

ਤੁਸੀਂ ਆਪਣੀ ਪਰਾਲਬਧ ਦੇ ਰਚਤਾ ਹੋ। ਤੁਸੀਂ ਆਪਣੀ ਫਿਲੌਸਫੀ ਆਪ ਬਣਾਉਂਦੇ ਹੋ ਤੇ ਆਪਣੇ ਵਿਚਾਰ ਆਪ ਬਣਾਉਂਦੇ ਹੋ। ਠੀਕ ਵਿਚਾਰਾਂ ਤੋਂ ਬਿਨਾਂ ਸਾਰਾ ਢਾਂਚਾ ਗਲਤ ਹੋ ਜਾਂਦਾ ਹੈ। ਜਦੋਂ ਇਹ ਪਤਾ ਲਗਦਾ ਹੈ ਤਾਂ ਮਨੁੱਖ ਅੰਦਰ ਦੇਖਣਾ ਸ਼ੁਰੂ ਕਰਦਾ ਹੈ, ਆਪਣੇ ਆਪ ਨੂੰ ਸੁਧਾਰਨ ਦੀ ਕੋਸ਼ਿਸ਼

ਅਚਾਨਕ ਸਵਾਮੀ ਜੀ ਕਹਿਣ ਲੱਗੇ, "ਹੁਣ ਧਿਆਨ ਵਿਚ ਬੈਠ ਜਾਓ, ਪੰਜਾਂ ਮਿੰਟਾਂ ਵਿਚ ਮੈਂ ਸਰੀਰ ਛੱਡ ਰਿਹਾ ਹਾਂ, ਇਸ ਦਾ ਸਮਾਂ ਖਤਮ ਹੋ ਗਿਆ ਹੈ, ਇਸ ਨੇ ਜੋ ਮੈਨੂੰ ਦੇਣਾ ਸੀ ਦੇ ਦਿਤਾ ਹੈ, ਇਸ ਤੋਂ ਵੱਧ ਉਹ ਮੈਨੂੰ ਕੁਝ ਦੇ ਨਹੀਂ ਸਕਦਾ। ਸੋ ਮੈਂ ਹੁਣ ਇਸ ਨੂੰ ਛੱਡ ਰਿਹਾ ਹਾਂ।

ਪੰਜ ਮਿੰਟ ਬਾਦ ਉਹ ਕਹਿਣ ਲੱਗੇ, 'ਓਮ......' ਫੇਰ ਚੁਪ ਵਰਤ ਗਈ। ਮੈਂ ਉਨ੍ਹਾਂ ਦੀ ਨਬਜ਼ ਦੇਖੀ, ਦਿਲ ਦੀ ਧੜਕਣ ਦੇਖੀ; ਮੈਂ ਸੋਚਿਆ, ਉਨ੍ਹਾਂ ਨੇ ਬੰਦ ਕਰ ਲਈ ਹੋਵੇਗੀ ਤੇ ਫੇਰ ਸ਼ੁਰੂ ਕਰ ਦੇਣਗੇ। ਫੇਰ ਮੈਂ ਉਨ੍ਹਾਂ ਦੇ ਸਰੀਰ ਦਾ ਤਾਪਮਾਨ ਦੇਖਿਆ, ਨੇਤਰ ਦੇਖੇ, ਗੁਰੂ ਭਾਈ ਕਹਿਣ ਲੱਗੇ, "ਹੁਣ ਕਾਫੀ ਹੋ ਗਿਆ, ਅਸੀਂ ਇਨ੍ਹਾਂ ਦੇ ਸਰੀਰ ਨੂੰ ਪਰਵਾਹ ਵੀ ਕਰਨਾ ਹੈ, ਸੂਰਜ ਚੜ੍ਹਨ ਤੋਂ ਪਹਿਲਾਂ।"

ਮੈਂ ਕਿਹਾ, "ਚਿੰਤਾ ਨਾ ਕਰ, ਮੈਂ ਇਕੱਲੇ ਨੇ ਹੀ ਕਰ ਲੈਣਾ ਹੈ।"

ਪਰ ਉਹ ਕਹਿਣ ਲੱਗਾ, "ਮੈਂ ਮਦਦ ਕਰਨੀ ਚਾਹਵਾਂਗਾ।"

ਜਦੋਂ ਅਸੀਂ ਦੋਨੋਂ ਉਨ੍ਹਾਂ ਦਾ ਸਰੀਰ ਚੁੱਕਣ ਲੱਗੇ, ਸਾਡੇ ਕੋਲੋਂ ਤਾਂ ਉਹ ਹਿਲੇ ਵੀ ਨਾ। ਫੇਰ ਅਸੀਂ ਚੀਲ੍ਹ ਦਾ ਟਾਹਣਾ ਲਿਆ ਕੇ ਉਸ ਦੇ ਉਤੇ ਪਾ ਕੇ ਲੈ ਜਾਣਾ ਚਾਹਿਆ ਪਰ ਸਾਡੇ ਕੋਲੋਂ ਉਹ ਵੀ ਨਾ ਹੋਇਆ। ਅਸੀਂ ਸਭ ਕੁਝ ਕਰ ਲਿਆ ਜੋ ਕਰ ਸਕਦੇ ਸੀ ਪਰ ਅਸੀਂ ਇਕ ਇੰਚ ਵੀ ਸਰੀਰ ਨੂੰ ਹਿਲਾ ਨਾ ਸਕੇ।

ਅੱਗੇ ਕੀ ਹੋਇਆ? ਮੈਂ ਉਸ ਨੂੰ ਬਹੁਤ ਵਾਰੀ ਯਾਦ ਕਰਦਾ ਹਾਂ, ਮੈਂ ਉਹ ਕਦੀ ਭੁੱਲ ਨਹੀਂ ਸਕਦਾ। ਸੂਰਜ ਚੜ੍ਹਨ ਤੋਂ ਕੁਝ ਮਿੰਟ ਪਹਿਲਾਂ ਮੈਂ ਸੁਣਿਆ ਕੋਈ ਕਹਿ ਰਿਹਾ ਸੀ, ਹੁਣ ਅਸੀਂ ਇਨ੍ਹਾਂ ਨੂੰ ਲੈ ਜਾਂਦੇ ਹਾਂ। ਆਲੇ ਦੁਆਲੇ ਕੋਈ ਨਹੀਂ ਸੀ। ਮੈਂ ਸੋਚਿਆ ਮੈਨੂੰ ਸ਼ਾਇਦ ਭੁਲੇਖਾ ਪਿਆ, ਗੁਰੂ ਭਾਈ ਨੇ ਵੀ ਚਾਰੇ ਪਾਸੇ ਦੇਖਿਆ। ਮੈਂ ਪੁਛਿਆ, "ਤੁਸੀਂ ਕੁਝ ਸੁਣਿਆ?"

ਉਹ ਕਹਿਣ ਲੱਗਾ, "ਹਾਂ ਮੈਂ ਕੁਝ ਸੁਣਿਆ ਹੈ?"

ਮੈਂ ਪੁਛਿਆ, "ਸਾਨੂੰ ਭਰਮ ਤਾਂ ਨਹੀਂ ਪੈ ਰਿਹਾ? ਇਹ ਹੋ ਕੀ ਰਿਹਾ ਹੈ?"

ਅਚਾਨਕ ਅਸੀਂ ਦੇਖਿਆ ਸਵਾਮੀ ਜੀ ਦਾ ਸਰੀਰ ਉਪਰ ਉਡਣਾ ਸ਼ੁਰੂ ਹੋ ਗਿਆ ਤੇ ਗੰਗਾ ਵਲ ਜਾਣਾ ਸ਼ੁਰੂ ਹੋ ਗਿਆ, ਉਹ ਹਵਾ ਵਿਚ ਤੈਰਦਾ ਰਿਹਾ। ਫੇਰ ਦਰਿਆ ਤੇ ਜਾ ਕੇ ਨੀਵਾਂ ਹੋ ਗਿਆ ਤੇ ਗੰਗਾ ਵਿਚ ਉਤਰ ਗਿਆ।

ਮੈਂ ਐਨਾ ਡਰਿਆ, ਮੈਂ ਇਸ ਨੂੰ ਸਮੋਅ ਹੀ ਨਹੀਂ ਸਕਿਆ। ਜਦੋਂ ਲੋਕੀ ਕਿਸੇ ਕਰਾਮਾਤ ਦੀ ਗੱਲ ਕਰਦੇ, ਮੈਂ ਸੋਚਦਾ ਕੋਈ ਗਲਤ ਗੱਲ ਹੈ, ਪਰ ਜਦੋਂ ਮੈਂ ਇਸ ਸਰੀਰ ਨੂੰ ਆਪ ਇਸ ਤਰ੍ਹਾਂ ਹਵਾ ਵਿਚ ਜਾਂਦੇ ਦੇਖਿਆ, ਆਪਣੀਆਂ ਅੱਖਾਂ ਨਾਲ, ਮੇਰਾ ਵਿਚਾਰ ਬਦਲ ਗਿਆ।

ਜਦੋਂ ਮੈਂ ਮੱਠ ਵਿਚ ਵਾਪਸ ਆਇਆ, ਬਹੁਤ ਸਾਰੇ ਸਵਾਮੀ ਬੈਠੇ ਵਾਦ ਵਿਵਾਦ ਕਰ ਰਹੇ ਸਨ। ਵਿਸ਼ਾ ਸੀ ਜੇ ਵਾਹਿਗੁਰੂ ਨੇ ਇਹ ਸਭ ਸਿਰਜਿਆ ਹੈ ਤੇ ਉਹ ਉਪਰੋਂ ਦੇਖ ਵੀ ਰਿਹਾ ਹੈ ਫੇਰ ਐਨਾ ਸੰਤਾਪ ਕਿਉਂ ਹੈ? ਦੁਖ ਕਿਉਂ ਹੈ? ਇਕ ਸਵਾਮੀ ਕਹਿਣ ਲੱਗੇ, ਇਹ ਦਿਸਦਾ ਸੰਸਾਰ ਇਕ ਹਿੱਸਾ ਹੀ ਹੈ,

ਆਪਣੇ ਪੁੱਤਰ ਨੂੰ ਕਹਿਣ ਲੱਗੀ, "ਮੈਂ ਬਹੁਤ ਖੁਸ਼ ਹਾਂ, ਤੇਰਾ ਮੋਹ ਮੈਨੂੰ ਇਸ ਸੰਸਾਰ ਵਿਚ ਨਹੀਂ ਰਖ ਸਕਦਾ।"

ਪੁੱਤਰ ਜ਼ੋਰ-ਜ਼ੋਰ ਦੀ ਰੋਣ ਲਗ ਪਿਆ, ਕਹਿਣ ਲੱਗਾ, "ਮੈਂ ਤੁਹਾਨੂੰ ਬਹੁਤ ਪਿਆਰ ਕਰਦਾ ਹਾਂ, ਕੀ ਤੁਸੀਂ ਮੈਨੂੰ ਪਿਆਰ ਨਹੀਂ ਕਰਦੇ, ਮੇਰੀ ਮਾਂ ਨੂੰ ਹੋ ਕੀ ਗਿਆ?"

ਉਸ ਨੇ ਉਤਰ ਦਿਤਾ, "ਜੋ ਹੋਣਾ ਸੀ ਉਹ ਹੋ ਚੁਕਾ ਹੈ, ਮੈਂ ਤਾਂ ਹੁਣ ਸੁਤੰਤਰ ਹਾਂ। ਪਰਮ ਅਨੰਦ ਵਿਚ ਹਾਂ, ਮੈਂ ਤਾਂ ਵਿਸ਼ਵ ਵਿਚ ਇਕ ਲਹਿਰ ਹਾਂ, ਮੈਂ ਸਾਰੇ ਭੈ ਤੋਂ ਨਵਿਰਤ ਹੋ ਚੁਕੀ ਹਾਂ, ਤੂੰ ਮੇਰੇ ਸਰੀਰ ਦੇ ਮੋਹ ਵਿਚ ਫਸਿਆ ਹੋਇਆ ਹੈਂ, ਮੈਂ ਇਹ ਜਾਣ ਲਿਆ ਹੈ ਕਿ ਸਰੀਰ ਇਕ ਖੋਲ ਹੈ, ਕੇਵਲ ਚਮੜੀ ਹੈ, ਤੂੰ ਇਸ ਨੂੰ ਮਾਂ ਕਹਿੰਦਾ ਹੈਂ।"

ਮੈਂ ਉਥੇ ਹੀ ਸੀ, ਉਹ ਸਿਵਾਏ ਮੇਰੇ, ਕਮਰੇ ਵਿਚ ਕਿਸੇ ਹੋਰ ਨੂੰ ਆਮ ਤੌਰ ਤੇ ਬੈਠਣ ਹੀ ਨਹੀਂ ਸੀ ਦਿੰਦੇ, ਮਰਨ ਤੋਂ ਪੰਜ ਮਿੰਟ ਪਹਿਲੇ ਉਹ ਮੇਰੇ ਕੰਨ ਵਿਚ ਕਹਿੰਦੇ, ਇਹ ਸੋਚਦੇ ਹਨ ਮੇਰਾ ਦਿਮਾਗ ਖਰਾਬ ਹੋ ਗਿਆ ਹੈ, ਇਹ ਨਹੀਂ ਜਾਣਦੇ, ਮੈਂ ਕੀ ਕੁਝ ਪ੍ਰਾਪਤ ਕਰ ਲਿਆ ਹੈ। ਫੇਰ ਉਨ੍ਹਾਂ ਨੇ ਮੈਨੂੰ ਅਤੇ ਸਾਰੇ ਪਰਿਵਾਰ ਨੂੰ ਬੁਲਾ ਲਿਆ, ਉਨ੍ਹਾਂ ਨੇ ਆਪਣਾ ਹੱਥ ਚੁਕਿਆ ਤੇ ਸਾਰਿਆਂ ਨੂੰ ਅਸ਼ੀਰਵਾਦ ਦਿਤਾ ਤੇ ਉਹ ਸਰੀਰ ਛੱਡ ਗਏ।

ਉਨ੍ਹਾਂ ਦੇ ਜਾਣ ਤੋਂ ਬਾਦ ਉਸ ਕਮਰੇ ਦੀਆਂ ਕੰਧਾਂ 'ਚੋਂ ਉਨ੍ਹਾਂ ਦਾ ਮੰਤਰ ਗੂੰਜਦਾ ਸੀ। ਜਿਹੜਾ ਵੀ ਆਉਂਦਾ ਉਹ ਸੁਣ ਸਕਦਾ ਸੀ, ਹੁਣ ਵੀ ਮੈਨੂੰ ਕਿਸੇ ਨੇ ਦੱਸਿਆ ਕਿ ਉਨ੍ਹਾਂ ਕੰਧਾਂ ਵਿਚੋਂ ਮੰਤਰ ਦੀ ਗੂੰਜ ਆ ਰਹੀ ਹੈ, ਮੈਨੂੰ ਵਿਸ਼ਵਾਸ਼ ਨਹੀਂ ਹੋਇਆ ਮੈਂ ਮੁੜ ਕੇ ਉਨ੍ਹਾਂ ਦੇ ਘਰ ਗਿਆ ਤੇ ਬੜਾ ਹੈਰਾਨ ਹੋਇਆ, ਮੰਤਰ ਦੀ ਅਵਾਜ਼ ਸੱਚੀ ਹੀ ਆ ਰਹੀ ਸੀ।

ਮੰਤਰ ਇਕ ਅੱਖਰ ਹੁੰਦਾ ਹੈ, ਇਕ ਸ਼ਬਦ ਹੁੰਦਾ ਹੈ, ਇਕ ਉਚਾਰ ਖੰਡ ਹੁੰਦਾ ਹੈ ਜਦੋਂ ਚੇਤਨ ਹੋ ਕੇ ਮੰਤਰ ਦਾ ਜਾਪ ਕੀਤਾ ਜਾਵੇ, ਉਹ ਅਚੇਤ ਮਨ ਵਿਚ ਦਾਖਲ ਹੋ ਜਾਂਦਾ ਹੈ। ਆਪ ਨੂੰ ਭਾਵੇਂ ਇਸ ਗੱਲ ਦਾ ਅਹਿਸਾਸ ਨਹੀਂ ਹੁੰਦਾ, ਜਾਣ ਵਾਲੇ ਦਿਨ ਜਦੋਂ ਮਨ, ਦਿਮਾਗ ਸਭ ਮੱਧਮ ਪੈ ਰਹੇ ਹੁੰਦੇ ਹਨ, ਸਰੀਰ ਦਾ ਮੋਹ ਤੇ ਸੰਸਾਰਕ ਪਦਾਰਥਾਂ ਦਾ ਮੋਹ ਬਹੁਤ ਦੁਖੀ ਕਰਦਾ ਹੈ ਤੇ ਇਕੱਲਾਪਨ ਬਹੁਤ ਮਹਿਸੂਸ ਹੁੰਦਾ ਹੈ। ਇਸ ਸਮੇਂ ਜੋ ਅਚੇਤ ਮਨ ਵਿਚ ਹੈ, ਉਹ ਹੀ ਸਹਾਈ ਹੁੰਦਾ ਹੈ ਤੇ ਰਾਹ ਦਿਖਾਉਂਦਾ ਹੈ, ਅਗਿਆਨੀਆਂ ਲਈ ਇਹ ਬਹੁਤ ਦੁਖਦਾਈ ਹੈ, ਹਾਂ ਰੂਹਾਨੀ ਮਨੁੱਖਾਂ ਲਈ ਜਿਨ੍ਹਾਂ ਨੇ ਸਾਰੀ ਉਮਰ ਭਜਨ ਸਿਮਰਨ ਕੀਤਾ ਹੈ ਉਨ੍ਹਾਂ ਨੂੰ ਇਹੋ ਜਿਹਾ ਕੁਛ ਮਹਿਸੂਸ ਨਹੀਂ ਹੁੰਦਾ, ਮੰਤਰ ਉਨ੍ਹਾਂ ਨੂੰ ਇਸ ਮਾਰਗ ਤੇ ਸਹਾਇਤਾ ਕਰਦਾ ਹੈ, ਮੌਤ ਦੁਖਦਾਈ ਨਹੀਂ, ਮੌਤ ਦਾ ਡਰ ਵਧੇਰੇ ਦੁਖਦਾਈ ਹੈ, ਮੰਤਰ ਇਕ ਅਟੱਲ ਸਹਾਰਾ ਹੈ, ਮੰਤਰ ਨਾਲ ਤੁਸੀਂ ਸ਼ਾਂਤੀ ਨਾਲ ਮੌਤ ਦੇ ਹਨੇਰੇ ਨੂੰ ਪਾਰ ਕਰ ਲੈਂਦੇ ਹੋ, ਮੰਤਰ ਇਕ ਚਾਨਣ ਮੁਨਾਰਾ ਬਣ ਜਾਂਦਾ ਹੈ, ਉਹ ਉਸ ਡਿਉੜੀ ਨੂੰ ਪ੍ਰਕਾਸ਼ ਦਿੰਦਾ ਹੈ ਜਿਹੜੀ ਮੌਤ ਤੋਂ ਅਗਲੇ ਜੀਵਨ ਤਕ ਦੀ ਹੈ। ਮੰਤਰ ਨੂੰ ਹਰ ਸਮੇਂ ਸਿਮਰਦੇ ਰਹਿਣਾ ਇਸ ਗੱਲ ਦੀ ਸ਼ਰਤੀਆ ਗਰੰਟੀ ਹੈ। ਸਾਰੇ ਅਧਿਆਤਮ ਵਿਸ਼ਵਾਸ਼ੀ ਇਸ ਗੱਲ

ਕਰਦਾ ਹੈ ਤੇ ਆਪਣੇ ਕਈ ਪਧਰਾਂ ਤੋਂ ਜਾਣੂੰ ਹੁੰਦਾ ਹੈ। ਉਹ ਆਪਣੇ ਅੰਦਰ ਸ਼ਕਤੀ ਲੱਭਦਾ ਹੈ, ਅੰਦਰ ਦੀ ਸ਼ਕਤੀ ਸੰਪੂਰਨਤਾ ਦਾ ਸੋਮਾ ਹੈ, ਮਹਾਤਮਾ ਲੋਕਾਂ ਨੇ ਇਹ ਸਿੱਧ ਕੀਤਾ ਹੈ ਪਰ ਅੱਜ ਦਾ ਮਨੁੱਖ ਇਸ ਨੂੰ ਸਮਝਦਾ ਨਹੀਂ, ਉਹ ਅੱਜ ਵੀ ਖੁਸ਼ੀ ਬਾਹਰ ਦੇ ਸੰਸਾਰ ਵਿਚ ਢੂੰਡਦਾ ਹੈ।

ਜਦੋਂ ਮੈਂ ਜਵਾਨ ਸੀ ਮੈਂ ਵੀ ਇਹ ਸੋਚਦਾ ਸੀ ਕਿ ਖੁਸ਼ੀ ਬਾਹਰੀ ਸੰਸਾਰ ਵਿਚ ਹੈ। ਇਕ ਦਿਨ ਗੁਰੂਦੇਵ ਨੇ ਮੈਨੂੰ ਇਕ ਅਮੀਰ ਬੰਦੇ ਦੇ ਘਰ ਭੇਜਿਆ ਜਿਹੜਾ ਮਰਨ ਕਿਨਾਰੇ ਪਿਆ ਸੀ। ਜਦੋਂ ਮੈਂ ਪਹੁੰਚਿਆ ਉਹ ਕਹਿਣ ਲੱਗਾ, ਸ੍ਰੀ ਮਾਨ! ਮੈਨੂੰ ਅਸ਼ੀਰਵਾਦ ਦਿਓ, ਉਹ ਦੁਖੀ ਸੀ ਤੇ ਅੱਖਾਂ ਵਿਚ ਆਂਸੂ ਸਨ।

ਮੈਂ ਪੁਛਿਆ, "ਤੂੰ ਗਰੀਬ ਲਾਚਾਰ ਬੱਚੇ ਦੀ ਤਰ੍ਹਾਂ ਕਿਉਂ ਰੋ ਰਿਹਾ ਹੈਂ?"

ਉਸ ਨੇ ਉਤਰ ਦਿਤਾ, "ਕਾਸ਼! ਮੈਂ ਬੱਚਾ ਹੁੰਦਾ, ਮੈਨੂੰ ਹੁਣ ਮਹਿਸੂਸ ਹੁੰਦਾ ਹੈ, ਮੈਂ ਗਰੀਬ ਨਿਮਾਣਾ ਹਾਂ, ਦੁਨੀਆਂ ਦੇ ਸਾਰੇ ਭੋਗ ਬਿਲਾਸ ਮੇਰੇ ਸਾਮ੍ਹਣੇ ਹਨ, ਕੋਈ ਮੇਰੀ ਸਹਾਇਤਾ ਨਹੀਂ ਕਰ ਰਿਹਾ, ਸਭ ਵਿਅਰਥ ਹੈ।

ਮੈਂ ਉਸ ਧਨਾਢ ਦੀ ਹਿਰਦੇ ਵਸੀ ਗਰੀਬੀ ਬੜੀ ਚੰਗੀ ਤਰ੍ਹਾਂ ਦੇਖ ਰਿਹਾ ਸੀ, ਮੈਂ ਬਹੁਤ ਸਾਰੇ ਮਰਦੇ ਬੱਚਿਆਂ ਨੂੰ ਦੇਖਿਆ ਹੈ, ਦਾਰਸ਼ਨਿਕ ਤੇ ਰਾਜਨੀਤਕ ਆਗੂ ਵੀ ਵੇਖੇ ਹਨ। ਮੈਂ ਇਹ ਹੀ ਦੇਖਿਆ ਹੈ, ਅੰਤ ਮਰਨ ਸਮੇਂ ਉਹ ਅਤਿ ਦੁਖੀ ਹੁੰਦੇ ਹਨ, ਜਿਉਂਦੇ ਰਹਿਣ ਦੀ ਲਾਲਸਾ, ਮੋਹ, ਹੋਰ ਸੰਸਾਰ ਵਸਤਾਂ ਉਨ੍ਹਾਂ ਲਈ ਸੰਤਾਪ ਬਣ ਜਾਂਦੀਆਂ ਹਨ। ਜਿਹੜੇ ਅੰਦਰੋਂ ਸੁਤੰਤਰ ਹਨ, ਅੰਦਰ ਦੀ ਅਜਰ, ਅਟੱਲ ਆਤਮਾ ਨੂੰ ਜਾਣਦੇ ਹਨ, ਉਹ ਬਾਹਰ ਮੋਹ ਨਹੀਂ ਪਾਉਂਦੇ, ਉਹ ਮਾਨਸਿਕ ਸਰੀਰ ਨੂੰ ਠੀਕ ਹਾਲਤ ਵਿਚ ਛੱਡ ਕੇ ਚਲੇ ਜਾਂਦੇ ਹਨ।

ਚੇਤਨਯ ਮਹਾਂ ਪ੍ਰਭੂ ਸੰਬੰਧੀ ਜਿਹੜਾ ਸਾਹਿਤ ਲਿਖਿਆ ਹੈ, ਉਸ ਵਿਚ ਦਸਿਆ ਹੈ ਕਿ ਜਿਸ ਕਮਰੇ ਵਿਚ ਚੇਤੰਨਯ ਮਹਾਂ ਪ੍ਰਭੂ ਰਹਿੰਦੇ ਸਨ ਉਸ ਕਮਰੇ 'ਚੋਂ ਸਲੋਕਾਂ ਦੀ, ਚੇਤਨਯ ਮਹਾਂ ਪ੍ਰਭੂ ਦੇ ਉਚੇਰੇ ਸੰਦੇਸ਼ਾ ਦੀ ਗੂੰਜ ਆਉਂਦੀ ਸੀ। ਮੈਨੂੰ ਕਾਨ੍ਹਪੁਰ ਐਸਾ ਅਨੁਭਵ ਹੋਇਆ। ਇਕ ਡਾਕਟਰ ਪਰਿਵਾਰ ਹੈ, ਉਹ ਬੜੇ ਭਗਤ ਹਨ, ਉਨ੍ਹਾਂ ਦੀ ਮਾਤਾ ਸੀ। ਉਸ ਮਾਤਾ ਨੂੰ ਮੈਂ ਦੀਕਸ਼ਾ ਦਿਤੀ ਸੀ, ਮਰਨ ਤੋਂ ਛੇ ਮਹੀਨੇ ਪਹਿਲਾਂ ਉਸ ਨੇ ਇਕ ਕਮਰੇ ਵਿਚ ਰਹਿਣਾ ਸ਼ੁਰੂ ਕੀਤਾ ਤੇ ਦਿਨ ਰਾਤ ਨਾਮ ਜਪਣਾ ਤੇ ਧਿਆਨ ਕਰਨਾ ਸ਼ੁਰੂ ਕੀਤਾ, ਛੇ ਮਹੀਨੇ ਬਾਦ ਉਹ ਬੀਮਾਰ ਹੋ ਗਏ ਤੇ ਬਿਸਤਰੇ ਤੇ ਪੈ ਗਏ, ਇਹ ਲਗ ਰਿਹਾ ਸੀ ਕਿ ਬਸ ਹੁਣ ਨਹੀਂ ਬਚਣਾ, ਉਨ੍ਹਾਂ ਦੇ ਵੱਡੇ ਬੇਟੇ ਡਾ. ਏ. ਐਨ ਟੰਡਨ ਦਾ ਆਪਣੀ ਮਾਤਾ ਨਾਲ ਬਹੁਤ ਪਿਆਰ ਸੀ, ਉਹ ਮਾਤਾ ਦੇ ਕੋਲ ਹੀ ਰਹਿਣਾ ਚਾਹੁੰਦੇ ਸਨ ਆਖਰੀ ਸਮੇਂ ਤਕ। ਮਾਤਾ ਕਹਿਣ ਲੱਗੇ, "ਮੈਂ ਨਹੀਂ ਚਾਹੁੰਦੀ, ਤੂੰ ਮੇਰੇ ਨਾਲ ਮੋਹ ਰੱਖੇਂ, ਮੇਰੇ ਕੋਲ ਨਾ ਬੈਠ, ਮੈਂ ਜੋ ਕਰਨਾ ਸੀ ਤੇਰੇ ਲਈ ਕਰ ਦਿਤਾ, ਹੁਣ ਮੈਂ ਇਕੱਲੇ ਅੱਗੇ ਜਾਣਾ ਹੈ, ਤੇਰਾ ਮੋਹ ਮੇਰੀ ਸਹਾਇਤਾ ਨਹੀਂ ਕਰਨ ਲੱਗਾ।"

ਆਮ ਤੌਰ ਤੇ ਮਰਨ ਲੱਗੇ ਲੋਕੀ ਇਕੱਲੇ ਮਹਿਸੂਸ ਕਰਦੇ ਹਨ ਤੇ ਡਰ ਜਾਂਦੇ ਹਨ, ਆਪਣੇ ਆਪ ਨੂੰ ਅਸੁਰਖਸ਼ਿਤ ਮਹਿਸੂਸ ਕਰਕੇ ਬੱਚਿਆਂ ਨਾਲ ਵਧੇਰੇ ਮੋਹ ਪਾਉਂਦੇ ਹਨ। ਇਹ ਮਾਤਾ ਬਿਲਕੁਲ ਸ਼ਾਂਤ ਮਨ ਰੱਬ ਦੇ ਨਾਮ ਵਿਚ ਰੱਤੀ

ਮੌਤ ਸਰੀਰ ਦਾ ਸੁਭਾਅ ਹੈ, ਜ਼ਰੂਰੀ ਹੈ ਮਰਨ ਵਾਲੇ ਨੂੰ ਮਨੋਵਿਗਿਆਨਕ ਤਰੀਕੇ ਨਾਲ ਇਹ ਸਮਝਾਉਣਾ ਚਾਹੀਦਾ ਹੈ ਮਰਨਾ ਕੋਈ ਦੁਖ ਦੀ ਗੱਲ ਨਹੀਂ ਹੈ ਪਰ ਮਰਨ ਦਾ ਡਰ ਵਡਾ ਸੰਤਾਪ ਹੈ, ਹਰ ਕਿਸਮ ਦੀ ਸਿਖਿਆ ਦਿਤੀ ਜਾਂਦੀ ਹੈ, ਮਨੁੱਖ ਨੂੰ ਸਫਲ ਬਣਾਇਆ ਜਾਂਦਾ ਹੈ ਪਰ ਕੋਈ ਉਸ ਨੂੰ ਮੌਤ ਦੇ ਡਰ ਤੋਂ ਮੁਕਤ ਹੋਣ ਦੀ ਸਿਖਿਆ ਨਹੀਂ ਦਿੰਦਾ। ਇਹ ਅਤਿ ਅਵਸ਼ਕ ਹੈ ਕਿ ਮਰਨਾ ਸੁਖਦਾਈ ਬਣਾਇਆ ਜਾਵੇ।

## ਮਿਰਤਕ ਸਰੀਰ ਵਿਚ ਵਾਸ

ਇਕ ਅੰਗਰੇਜ਼ ਫੌਜ ਕਮਾਂਡਰ ਸੀ ਆਸਾਮ ਵਿਚ ਉਸ ਨੇ ਮੇਰੇ ਗੁਰੂਦੇਵ ਦੀ ਦੇਖ ਰੇਖ ਹੇਠ ਧਿਆਨ ਲਗਾਉਣਾ ਸ਼ੁਰੂ ਕੀਤਾ। ਉਹ ਗੁਰੂਦੇਵ ਦਾ ਬਹੁਤ ਸਤਿਕਾਰ ਕਰਦਾ ਸੀ, ਉਹ ਗੁਰੂਦੇਵ ਨੂੰ 1938 ਵਿਚ ਰੁੜਕੀ ਮਿਲੇ ਸੀ ਜੋ ਰਿਸ਼ੀਕੇਸ਼ ਤੋਂ ਚਾਲੀ ਮੀਲ ਦੂਰ ਹੈ। ਇਕ ਭਾਰਤੀ ਅਫਸਰ ਨੇ ਮੇਰੇ ਗੁਰੂਦੇਵ ਦੀ ਬਹੁਤ ਪ੍ਰਸੰਸਾ ਕੀਤੀ ਸੀ। ਇਸ ਕਰਕੇ ਇਹ ਕਮਾਂਡਰ ਉਸ ਅਫਸਰ ਨਾਲ ਗੁਰੂਦੇਵ ਦੇ ਦਰਸ਼ਨਾਂ ਲਈ ਗੰਗਾ ਕਿਨਾਰੇ ਚਲਾ ਗਿਆ, ਉਸ ਤੋਂ ਬਾਦ ਉਹ ਕਮਾਂਡਰ ਬਹੁਤ ਵਾਰੀ ਗੁਰੂਦੇਵ ਦੇ ਦਰਸ਼ਨਾਂ ਲਈ ਜਾਇਆ ਕਰਦਾ ਸੀ, ਉਸ ਨੇ ਆਪਣੀ ਨੌਕਰੀ ਤੋਂ ਅਸਤੀਫਾ ਦੇ ਕੇ ਗੁਰੂਦੇਵ ਨਾਲ ਰਹਿਣਾ ਵੀ ਸੋਚਿਆ ਸੀ, ਉਹ ਮੈਨੂੰ ਵੀ ਬਹੁਤ ਪਿਆਰ ਕਰਦਾ ਸੀ ਤੇ ਚਾਹੁੰਦਾ ਸੀ ਕਿ ਮੈਂ ਆਸਾਮ ਜਾਵਾਂ। ਮੇਰਾ ਚਿੱਤ ਸਦਾ ਹੀ ਪਹਾੜਾਂ ਵਿਚ ਵਧੇਰੇ ਲਗਦਾ ਸੀ।

ਜਦੋਂ ਮੈਂ ਸੋਲ੍ਹਾਂ ਸਾਲ ਦਾ ਸੀ, ਮੈਂ ਇਕ ਬੜੇ ਬਜ਼ੁਰਗ ਮਾਹਰ ਨੂੰ ਮਿਲਿਆ ਜਿਨ੍ਹਾਂ ਨੂੰ ਭੂਰੇ ਬਾਬਾ ਕਹਿੰਦੇ ਸਨ। ਉਹ ਨਾਗਾ ਪਹਾੜੀਆਂ ਤੇ ਰਹਿੰਦੇ ਸਨ, ਉਹ ਅਸਾਮ ਜਾ ਰਹੇ ਸਨ ਉਹ ਗੁਰੂਦੇਵ ਨੂੰ ਮਿਲਣ ਲਈ ਰੁਕੇ, ਅਸੀਂ ਗੁਪਤ ਕਾਸ਼ੀ ਗੁਫਾ ਵਿਚ ਰਹਿ ਰਹੇ ਸੀ ਜਿਹੜੀ ਸ਼ਹਿਰ ਤੋਂ ਪੰਜ ਛੇ ਮੀਲ ਸੀ, ਇਹ ਬਜ਼ੁਰਗ ਬੜੇ ਹੀ ਪਤਲੇ ਸੀ, ਉਨ੍ਹਾਂ ਦੀ ਚਿੱਟੀ ਦਾੜ੍ਹੀ ਸੀ, ਉਹ ਚਿੱਟੇ ਕਪੜੇ ਪਾਉਂਦੇ ਸਨ, ਉਨ੍ਹਾਂ ਦਾ ਸਾਰਾ ਹੀ ਤੌਰ ਤਰੀਕਾ ਬੜਾ ਵਚਿਤਰ ਸੀ, ਉਹ ਇਕ ਉਚੇ ਲੰਮੇ ਬਾਂਸ ਦੀ ਤਰ੍ਹਾਂ ਸੀ, ਇਹ ਆਮ ਤੌਰ ਤੇ ਗੁਰੂਦੇਵ ਕੋਲ ਆਉਂਦੇ ਤੇ ਉਨ੍ਹਾਂ ਤੋਂ ਰੂਹਾਨੀ ਮਾਮਲਿਆਂ ਬਾਰੇ ਪੁਛਦੇ। ਉਹ ਗੁਰੂਦੇਵ ਨਾਲ ਅਕਸਰ ਸਰੀਰ ਬਦਲਣ ਬਾਰੇ ਗੱਲਬਾਤ ਕਰਦੇ, ਮੈਂ ਛੋਟਾ ਸੀ ਮੈਨੂੰ ਬਹੁਤੀ ਸਮਝ ਨਹੀਂ ਉਸ ਬਾਰੇ ਇਸ ਨੂੰ ਪਰ-ਕਾਇਆ-ਪਰਵੇਸ਼ ਕਹਿੰਦੇ ਹਨ ਪਰ ਮੇਰੇ ਨਾਲ ਇਸ ਬਾਰੇ ਕੋਈ ਵੀ ਗੱਲ ਨਹੀਂ ਸੀ ਕਰਦਾ।

ਦਸ ਦਿਨ ਬਾਦ ਮੈਨੂੰ ਹੁਕਮ ਹੋਇਆ, ਮੈਂ ਇਨ੍ਹਾਂ ਬਜ਼ੁਰਗ ਮਾਹਰ ਨਾਲ ਅਸਾਮ ਜਾਵਾਂ, ਅਸੀਂ ਗੱਡੀ ਤੇ ਅਸਾਮ ਗਏ ਤੇ ਰਸਤੇ ਵਿਚ ਕਮਾਂਡਰ ਨੂੰ ਮਿਲਣ ਲਈ ਵੀ ਠਹਿਰੇ। ਉਹ ਯੋਗ ਸਾਧਨਾ, ਧਿਆਨ ਤੇ ਪ੍ਰਾਣਾਯਾਮ ਕਰਦਾ ਸੀ। ਦੂਸਰਾ ਫੌਜੀ ਅਫਸਰ ਇਸ ਗੱਲ ਨੂੰ ਨਹੀਂ ਸੀ ਸਮਝਦਾ, ਦੂਸਰੇ ਸੋਚਦੇ ਸੀ ਇਹ ਕੁਝ ਅਜੀਬ ਗੱਲਾਂ ਕਰਦਾ ਹੈ, ਇਕ ਭਾਰਤੀ ਮੇਜਰ ਕਮਾਂਡਰ ਨੇ ਵੀ ਇਸ ਬਾਰੇ ਗੱਲਬਾਤ ਕੀਤੀ। ਉਹ ਕਹਿਣ ਲੱਗਾ, ਪਹਿਲਾਂ ਇਹ ਮੇਰੇ ਕੋਲੋਂ ਕੁਰਸੀ ਮੰਗਾਉਂਦਾ, ਫੇਰ ਇਹ ਉਸ ਦੇ ਉਤੇ ਬੈਠਦਾ ਹੈ, ਫੇਰ ਇਹ ਮੈਨੂੰ ਕਹਿੰਦਾ ਕੁਰਸੀ ਇਸ ਦੇ ਥੱਲਿਓਂ ਖਿਚ ਦੇ, ਮੈਂ ਕੁਰਸੀ ਖਿੱਚ ਦਿੰਦਾ ਹਾਂ ਇਹ ਫੇਰ ਵੀ ਓਵੇਂ

ਨੂੰ ਮੰਨਦੇ ਹਨ, ਸੱਚਾ ਤੇ ਸੁਲਝਿਆ ਮਨ ਮੰਤਰ ਦੀ ਸਹਾਇਤਾ ਨਾਲ ਹਨ੍ਹੇਰਾ ਛੱਡ ਜਾਂਦਾ ਹੈ, ਸਫਰ ਸੌਖਾ ਹੋ ਜਾਂਦਾ ਹੈ, ਮੰਤਰ ਇਕ ਉਹ ਸੱਚਾ ਮਿਤਰ ਹੈ ਜੋ ਹਰ ਔਕੜ ਵਿਚ ਸਹਾਈ ਹੁੰਦਾ ਹੈ, ਇਥੇ ਵੀ ਉਥੇ ਵੀ, ਮੰਤਰ ਜਪ ਜਪ ਕੇ ਮਨ ਤੇ ਦਿਮਾਗ ਵਿਚ ਡੂੰਘੇ ਅਸਰ ਪੈ ਜਾਂਦੇ ਹਨ, ਅਚੇਤ ਮਨ ਵਿਚ ਪਹੁੰਚ ਜਾਂਦਾ ਹੈ ਤੇ ਆਪਣੇ ਆਪ ਹੀ ਚਲਣ ਲਗ ਪੈਂਦਾ ਹੈ, ਮੰਤਰ ਵਿਚ ਇਕ ਰੂਹਾਨੀ ਪੱਥ ਪਰਦਰਸ਼ਕ ਹੈ ਜਿਹੜਾ ਮੌਤ ਦਾ ਭੈ ਉਤਾਰ ਕੇ ਸੁੱਟ ਦਿੰਦਾ ਹੈ ਤੇ ਨਿਰਭੈਤਾ ਨਾਲ ਜੀਵਨ ਦੇ ਉਸ ਪਾਰ ਪਹੁੰਚਾ ਦਿੰਦਾ ਹੈ। ਯੋਗੀਆਂ ਦਾ ਪੂਰਨ ਵਿਸ਼ਵਾਸ਼ ਹੈ ਕਿ ਸਰੀਰ ਇਕ ਕਪੜੇ ਦੇ ਸਮਾਨ ਹੈ ਉਹ ਇਸ ਗੱਲ ਨੂੰ ਮੰਨਦੇ ਹਨ। ਜਦੋਂ ਕਪੜਾ ਪੁਰਾਣਾ ਹੋ ਜਾਂਦਾ ਹੈ ਉਹ ਕਿਸੇ ਕੰਮ ਦਾ ਨਹੀਂ ਰਹਿੰਦਾ, ਉਸ ਕਪੜੇ ਨੂੰ ਬਿਨਾਂ ਕਿਸੇ ਦੁਖ ਦੇ ਉਤਾਰ ਕੇ ਸੁਟਿਆ ਜਾ ਸਕਦਾ ਹੈ, ਇਸ ਤਰ੍ਹਾਂ ਸਰੀਰ ਛਡਣਾ ਉਨ੍ਹਾਂ ਲਈ ਕੋਈ ਔਖਾ ਨਹੀਂ।

ਮੈਂ ਵਡਭਾਗੀ ਹਾਂ। ਮੈਂ ਇਕ ਇਹੋ ਜਿਹਾ ਕੇਸ ਇਲਾਹਬਾਦ ਕੁੰਭ ਦੇ ਮੇਲੇ ਵਿਚ ਦੇਖਿਆ ਸੀ, ਕੁੰਭ ਬਾਰ੍ਹਾਂ ਸਾਲ ਬਾਦ ਆਉਂਦਾ ਹੈ, ਬਹੁਤ ਸਾਰੇ ਸਾਧੂ ਮਹਾਤਮਾ ਗੰਗਾ ਕਿਨਾਰੇ ਆਪਣੇ ਅਨੁਭਵ ਸਾਂਝੇ ਕਰਨ ਆਉਂਦੇ ਹਨ, ਇਹ ਇਕ ਮਹੀਨਾ ਰਹਿੰਦਾ ਹੈ ਸਾਰੇ ਮਜ਼ਹਬਾਂ ਦੇ ਲੋਕੀ ਇਸਦਾ ਅਨੰਦ ਲੈਣ ਆਉਂਦੇ ਹਨ।

ਇਸ ਵਾਰੀ ਮੈਂ ਇਕ ਬਗੀਚੇ ਵਿਚ ਗੰਗਾ ਦੇ ਸਾਮ੍ਹਣੇ ਰਹਿ ਰਿਹਾ ਸੀ, ਇਕ ਦਿਨ ਸਵੇਰੇ ਤਿੰਨ ਵਜੇ ਮੈਨੂੰ ਪਤਾ ਲਗਾ ਕਿ ਵਿਨੋ ਮਹਾਰਾਜ ਸਾਢੇ ਚਾਰ ਵਜੇ ਸਰੀਰ ਛੱਡ ਰਹੇ ਹਨ, ਇਹ ਗੁਰੂਦੇਵ ਦੇ ਸ਼ਿਸ਼ ਸਨ, ਮੈਂ ਝੱਟਪਟ ਉਨ੍ਹਾਂ ਦੀ ਕੁਟੀਆ ਗਿਆ। ਉਨ੍ਹਾਂ ਨੇ ਅੱਧਾ ਘੰਟਾ ਮੇਰੇ ਨਾਲ ਯੋਗ ਦੇ ਉਚੇ ਅਭਿਆਸਾਂ ਦੀ ਗੱਲਬਾਤ ਕੀਤੀ। ਮੈਨੂੰ ਇੱਛਾ ਅਨੁਸਾਰ ਸਰੀਰ ਤਿਆਗਣ ਦੇ ਬਾਰੇ ਦੱਸ ਕੇ ਪੂਰੇ ਸਾਢੇ ਚਾਰ ਵਜੇ ਉਨ੍ਹਾਂ ਸਰੀਰ ਛੱਡ ਦਿਤਾ, ਛੇ ਹੋਰ ਸਵਾਮੀ ਵੀ ਉਨ੍ਹਾਂ ਦੇ ਆਸ ਪਾਸ ਬੈਠੇ ਸਨ, ਉਨ੍ਹਾਂ ਨੇ ਸਾਨੂੰ ਅਲਵਿਦਾ ਕਿਹਾ ਤੇ ਕਹਿਣ ਲੱਗੇ ਕਿ ਅੱਗੇ ਮਿਲਾਂਗਾ, ਉਹ ਚੁੱਪ ਕਰ ਗਏ, ਉਨ੍ਹਾਂ ਨੇ ਅੱਖਾਂ ਬੰਦ ਕੀਤੀਆਂ, ਸਾਨੂੰ ਸਾਰਿਆਂ ਨੂੰ 'ਟਿਕ' ਦੀ ਅਵਾਜ਼ ਆਈ, ਉਨ੍ਹਾਂ ਦੇ ਸਿਰ 'ਚੋਂ। ਇਹ ਖੋਪੜੀ ਦੇ ਫਟਣ ਦੀ ਅਵਾਜ਼ ਸੀ। ਇਸ ਤਰ੍ਹਾਂ ਸਰੀਰ ਛੱਡਣ ਨੂੰ 'ਬ੍ਰਹਮ ਰੰਧਰਾ' ਕਹਿੰਦੇ ਹਨ। ਅਸੀਂ ਫੇਰ ਉਨ੍ਹਾਂ ਦਾ ਸਰੀਰ ਗੰਗਾ ਵਿਚ ਪ੍ਰਵਾਹ ਦਿਤਾ, ਇਹੋ ਜਿਹੀਆਂ ਬੜੀਆਂ ਹੀ ਮਿਸਾਲਾਂ ਹਨ।

ਅੱਜ ਦੇ ਮਨੁੱਖ ਨੂੰ ਗੱਲਾਂ ਕਰਨੀਆਂ, ਖਾਣਾ ਪੀਣਾ, ਕਪੜੇ ਪਾਉਣੇ ਤੇ ਸਮਾਜ ਵਿਚ ਰਹਿਣਾ ਤਾਂ ਜ਼ਰੂਰ ਆਉਂਦਾ ਹੈ ਉਨ੍ਹਾਂ ਨੇ ਬੱਚਾ ਜੰਮਣ ਵਾਲੀ ਮਾਂ ਨੂੰ ਇਸ ਤਰ੍ਹਾਂ ਤਿਆਰ ਕਰਨਾ ਸਿਖਾ ਲਿਆ ਕਿ ਉਸ ਨੂੰ ਬਹੁਤ ਤਕਲੀਫ ਨਾ ਹੋਵੇ ਪਰ ਉਹ ਅਜੇ ਇਹ ਨਹੀਂ ਸਿਖ ਸਕਿਆ ਕਿ ਖੁਸ਼ੀ-ਖੁਸ਼ੀ ਸਰੀਰ ਕਿਵੇਂ ਤਿਆਗਣਾ ਹੈ, ਮਰਨ ਸਮੇਂ ਉਹ ਦੁਖੀ ਹੋ ਜਾਂਦਾ ਹੈ ਬੜੀ ਭਾਰੀ ਮਨੋਵਿਗਿਆਨਕ ਵੇਦਨਾ ਮਹਿਸੂਸ ਕਰਦਾ ਹੈ। ਅੱਜ ਦਾ ਵਿਗਿਆਨਕ ਸਮਾਜ ਜੀਵਨ ਮ੍ਰਿਤੂ ਦੇ ਰਹੱਸ ਤੋਂ ਪੂਰੀ ਤਰ੍ਹਾਂ ਅਣਜਾਣ ਹੈ, ਅੱਜ ਦੇ ਮਨੁੱਖ ਨੇ ਆਪਾ ਨਹੀਂ ਚੀਨਿਆ।

ਡੰਗ ਮਾਰ ਦਿਤਾ ਸੀ ਤੇ ਹਾਥੀ ਉਥੇ ਹੀ ਮਰ ਗਿਆ ਸੀ ਉਸ ਦੀਆਂ ਦੋ ਅਗਲੀਆਂ ਲੱਤਾਂ ਸੁੰਢ ਤੇ ਅੱਧਾ ਧੜ ਗੁਫਾ ਦੇ ਅੰਦਰ ਸੀ ਤੇ ਬਾਕੀ ਹਿੱਸਾ ਬਾਹਰ ਸੀ ਸਾਨੂੰ ਬਾਹਰ ਆਉਣ ਲਈ ਬਹੁਤ ਹੀ ਸਮਾਂ ਲਗ ਗਿਆ, ਬਾਬਾ ਨੇ ਉਸ ਬਿੱਛੂ ਨੂੰ ਹੱਥ ਵਿਚ ਫੜਿਆ ਤੇ ਕਹਿਣ ਲੱਗੇ, "ਬੱਚੇ ਇਹ ਤੂੰ ਕੀ ਕੀਤਾ ਤੈਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਸੀ। ਮੈਂ ਚੀਖ ਕੇ ਕਿਹਾ ਇਹ ਤੁਹਾਨੂੰ ਵੀ ਡੰਗ ਮਾਰੇਗਾ।

ਪਰ ਉਨ੍ਹਾਂ ਨੇ ਉੱਤਰ ਦਿਤਾ, ਇਸ ਦੀ ਐਨੀ ਜੁਰਤ ਨਹੀਂ ਕਿ ਮੈਨੂੰ ਡੰਗ ਮਾਰੇ, ਉਹ ਇਕ ਵੱਡਾ ਸਾਰਾ ਕਾਲਾ ਬਿੱਛੂ ਸੀ, ਕੋਈ ਪੰਜ ਇੰਚ ਲੰਬਾ ਹੋਵੇਗਾ। ਮੈਂ ਉਸ ਨੂੰ ਆਪਣੀਆਂ ਖੜਾਵਾਂ ਨਾਲ ਮਾਰ ਦੇਣਾ ਚਾਹੁੰਦਾ ਸੀ ਪਰ ਬਾਬਾ ਕਹਿਣ ਲੱਗੇ, "ਕਿਸੀ ਨੂੰ ਵੀ ਦੂਸਰੇ ਨੂੰ ਮਾਰਨ ਦਾ ਹੱਕ ਨਹੀਂ, ਇਹ ਗੱਲ ਤੈਨੂੰ ਤਾਂ ਹੀ ਸਮਝ ਆਏਗੀ ਜਦੋਂ ਮੈਨੂੰ ਕਰਮਗਤੀ ਦੀ ਸਮਝ ਪਏਗੀ।" ਉਨ੍ਹਾਂ ਨੇ ਮੈਨੂੰ ਹੋਰ ਕੁਝ ਨਹੀਂ ਦਸਿਆ, ਅਸੀਂ ਬਹੁਤ ਦੂਰ ਜਾਣਾ ਸੀ ਤੇ ਉਹ ਜਗ੍ਹਾਂ ਬਹੁਤ ਦੂਰ ਸੀ ਤੇ ਬਹੁਤ ਘਣਾ ਜੰਗਲ ਸੀ, ਦੋ ਘੰਟੇ ਲੱਗੇ ਮੈਨੂੰ ਉਸ ਹਾਥੀ ਨੂੰ ਇਕ ਪਾਸੇ ਕਰਨ ਲਈ ਤੇ ਬਾਹਰ ਨਿਕਲਣ ਦੀ ਜਗ੍ਹਾਂ ਬਣਾਉਣ ਲਈ। ਤੇਰ੍ਹਾਂ ਮੀਲ ਗੁਫਾ ਦੇ ਉੱਤਰ ਵਲ ਅਸੀਂ ਇਕ ਦਰਿਆ ਦੇ ਕੰਢੇ ਪਹੁੰਚੇ ਤੇ ਰਾਤ ਕੱਟੀ ਤੇ ਅੰਮ੍ਰਿਤ ਵੇਲੇ ਨਹਾ ਕੇ ਮੈਂ ਚਾਰ ਵਜੇ ਧਿਆਨ ਵਿਚ ਬੈਠ ਗਿਆ। ਜਦੋਂ ਮੈਂ ਅੱਖਾਂ ਖੋਲ੍ਹੀਆਂ ਬਾਬਾ ਜਾ ਚੁੱਕੇ ਸੀ। ਮੈਂ ਉਨ੍ਹਾਂ ਨੂੰ ਢੂੰਡਿਆ, ਸਾਰੇ ਲੱਭਿਆ, ਸਾਰਾ ਦਿਨ ਉਡੀਕਿਆ ਪਰ ਉਹ ਨਹੀਂ ਆਏ। ਸੋ ਮੈਂ ਹਿਮਾਲੀਆ ਮੁੜ ਆਉਣ ਦਾ ਫੈਸਲਾ ਕਰ ਲਿਆ।

ਇਹ ਸਾਰਾ ਸਫਰ ਮੈਨੂੰ ਬੜਾ ਬੇਅਰਥ ਲਗ ਰਿਹਾ ਸੀ ਤੇ ਬੜਾ ਰਹੱਸਮਈ ਵੀ, ਵਾਪਸੀ ਦਾ ਰਸਤਾ ਵੀ ਬੜਾ ਔਖਾ ਤੇ ਕੰਡਿਆਂ ਵਾਲਾ ਸੀ। ਜਦੋਂ ਮੈਂ ਅਸਾਮ ਦੀ ਹੱਦ ਤੇ ਪਹੁੰਚਿਆ ਉਥੇ ਦੇ ਹੈਡ ਕੁਆਰਟਰ ਦਾ ਇਕ ਅੰਗਰੇਜ਼ ਕਮਾਂਡਰ ਕਹਿ ਰਿਹਾ ਸੀ, ਇਹ ਭੂਰੇ ਬਾਬਾ ਨੇ ਕੀਤਾ ਹੈ, ਉਨ੍ਹਾਂ ਨੇ ਇਹ ਨਵਾਂ ਸਰੀਰ ਧਾਰਨ ਕੀਤਾ ਹੈ। ਮੈਨੂੰ ਹਾਲੇ ਵੀ ਕੋਈ ਗੱਲ ਨਹੀਂ ਸਮਝ ਆਈ ਸੀ, ਦੂਸਰੇ ਦਿਨ ਸਵੇਰੇ ਮੈਂ ਹਿਮਾਲੀਆ ਤੁਰ ਪਿਆ, ਜਦੋਂ ਮੈਂ ਪਹੁੰਚਿਆ ਗੁਰੂਦੇਵ ਕਹਿਣ ਲੱਗੇ, "ਭੂਰੇ ਬਾਬਾ ਕੱਲ ਰਾਤੀ ਇਥੇ ਸੀ ਤੇ ਤੇਰਾ ਪੁਛ ਰਹੇ ਸੀ।" ਥੋੜ੍ਹੇ ਦਿਨਾਂ ਬਾਦ ਇਕ ਨੌਜਵਾਨ ਸਾਧੂ ਸਾਡੀ ਗੁਫਾ ਵਿਚ ਆਇਆ। ਉਹ ਮੇਰੇ ਨਾਲ ਇਸ ਤਰ੍ਹਾਂ ਗੱਲਾਂ ਕਰਨ ਲਗ ਪਿਆ ਜਿਸ ਤਰ੍ਹਾਂ ਮੈਨੂੰ ਬੜੀ ਦੇਰ ਤੋਂ ਜਾਣਦਾ ਹੋਵੇ, ਉਹ ਸਾਰੀਆਂ ਗੱਲਾਂ ਦਸਣ ਲੱਗਾ ਜਿਸ ਤਰ੍ਹਾਂ ਅਸੀਂ ਅਸਾਮ ਪਹੁੰਚੇ ਸੀ ਤੇ ਕਹਿਣ ਲੱਗੇ, "ਬੜਾ ਅਫਸੋਸ ਹੈ ਜਦੋਂ ਮੈਂ ਸਰੀਰ ਬਦਲਿਆ ਤੂੰ ਮੇਰੇ ਨਾਲ ਨਹੀਂ ਸੀ, ਮੈਨੂੰ ਬੜਾ ਅਜੀਬ ਲੱਗ ਰਿਹਾ ਸੀ। ਕਿਸੇ ਨਾਲ ਇਸ ਤਰ੍ਹਾਂ ਖੁਲ੍ਹ ਕੇ ਗੱਲ ਕਰਨਾ ਇਕ ਸਮੇਂ ਉਹ ਬੜੇ ਹੀ ਨੇੜੇ ਸੀ ਤੇ ਹੁਣ ਇਸ ਨਵੇਂ ਸਰੀਰ ਵਿਚ ਮੈਂ ਦੇਖਿਆ ਜੋ ਉਨ੍ਹਾਂ ਦੀਆਂ ਸਮਰਥਾਵਾਂ ਸਨ ਪਹਿਲੇ ਸਰੀਰ ਵਿਚ ਉਹ ਹੁਣ ਵੀ ਉਵੇਂ ਹੀ ਸਨ ਉਹੀ ਸਮਝ, ਅਕਲ, ਗਿਆਨ, ਯਾਦਦਾਸ਼ਤ, ਯੋਗਤਾ ਸਭ ਕੁਝ ਉਸ ਤਰ੍ਹਾਂ ਹੀ ਸੀ। ਮੈਂ ਇਹ ਗੱਲ ਉਨ੍ਹਾਂ ਨੂੰ ਚੰਗੀ ਤਰ੍ਹਾਂ ਦੇਖ ਪਰਖ ਕੇ ਕੀਤੀ। ਉਹ ਬੋਲਦੇ ਕਿਸ ਤਰ੍ਹਾਂ ਹਨ, ਕਿਸ ਤਰ੍ਹਾਂ ਉਠਦੇ ਬੈਠਦੇ

ਹੀ ਬੈਠਾ ਰਹਿੰਦਾ ਹੈ ਜਿਵੇਂ ਇਹ ਬੜੇ ਅਰਾਮ ਨਾਲ ਕੁਰਸੀ ਤੇ ਬੈਠਾ ਹੋਵੇ। ਇਸ ਤਰ੍ਹਾਂ ਹੀ ਦਫਤਰ ਇਹ ਬੜੇ ਅਰਾਮ ਨਾਲ ਆਪਣੇ ਮੇਜ਼ ਪਾਸ ਬਿਨਾਂ ਕੁਰਸੀ ਤੋਂ ਹੀ ਬੈਠਾ ਰਹਿੰਦਾ ਹੈ। ਇਕ ਹੋਰ ਅਫਸਰ ਨੇ ਮੈਨੂੰ ਦਸਿਆ ਕਿ ਯੋਗੀ ਬਣਨ ਤੋਂ ਬਾਅਦ ਉਸ ਦਾ ਵਿਅਕਤਿਤੑ ਬਦਲਦਾ ਹੀ ਜਾ ਰਿਹਾ ਹੈ, ਉਹ ਕਹਿਣ ਲੱਗਾ ਇਹ ਗੁੱਸੇ ਨਹੀਂ ਹੁੰਦਾ ਇਹ ਬਹੁਤ ਦਿਆਲੂ ਤੇ ਨਰਮ ਹੋ ਗਿਆ ਹੈ, ਬਿਲਕੁਲ ਵੈਸ਼ਨੂੰ ਹੋ ਗਿਆ ਹੈ, ਹਿੰਦੀ ਤਾਂ ਉਸ ਨੂੰ ਆਉਂਦੀ ਸੀ ਹੁਣ ਸੰਸਕ੍ਰਿਤ ਵੀ ਸਿਖ ਲਈ ਹੈ ਅਸੀਂ ਉਥੇ ਹੀ ਸੀ ਤੇ ਭੂਰੇ ਬਾਬਾ ਨੇ ਕਿਹਾ, ਨੌਂ ਦਿਨਾਂ ਵਿਚ ਇਹ ਦੂਸਰਾ ਸਰੀਰ ਲੈ ਲੈਣਗੇ।

ਥੋੜ੍ਹੇ ਦਿਨਾਂ ਬਾਅਦ ਭੂਰੇ ਬਾਬਾ ਤੇ ਮੈਂ ਮਿਲਟਰੀ ਕੈਂਪ ਛੱਡ ਕੇ ਨਾਗਾ ਦੀਆਂ ਪਹਾੜੀਆਂ ਤੇ ਆ ਗਏ ਕਿਉਂਕਿ ਇਥੇ ਮੱਛਰ, ਸੱਪ, ਜੰਗਲੀ ਜਾਨਵਰ, ਸ਼ੇਰ, ਹਾਥੀ ਬਹੁਤ ਹੁੰਦੇ ਹਨ। ਇਥੇ ਸਾਧੂ, ਯੋਗੀ ਘੱਟ ਹੀ ਰਹਿੰਦੇ ਹਨ। ਜਿਸ ਗੁਫਾ ਵਿਚ ਅਸੀਂ ਠਹਿਰੇ ਉਸ ਵਿਚ ਕਿਸੇ ਸਮੇਂ ਸਵਾਮੀ ਨਿਗਮਨੰਦਾ ਰਹਿੰਦੇ ਸਨ। ਉਨ੍ਹਾਂ ਨੇ ਤਿੰਨ ਕਿਤਾਬਾਂ ਲਿਖੀਆਂ ਹਨ, ਜੋ ਉਨ੍ਹਾਂ ਦੇ ਅਨੁਭਵ ਸਨ, ਮੈਨੂੰ ਉਹ ਕਿਤਾਬਾਂ ਬੜੀਆਂ ਲਾਭਦਾਇਕ ਲੱਗੀਆਂ ਜਿੰਨਾਂ ਸਮਾਂ ਵੀ ਅਸੀਂ ਇਕੱਠੇ ਰਹੇ ਇਹ ਬਜ਼ੁਰਗ ਬਹੁਤ ਡੂੰਘੀਆਂ ਗੱਲਾਂ ਕਰਦੇ ਰਹੇ, ਮੈਂ ਤਾਂ ਆਮ ਤੌਰ ਤੇ ਆਪਣੇ ਪੱਠੇ ਠੀਕ ਕਰ ਰਿਹਾ ਹੁੰਦਾ, ਮੈਂ ਬਾਬਾ ਨੂੰ ਕਿਹਾ ਮੇਰੇ ਪੱਠੇ ਬੜੇ ਹੀ ਤਾਕਤ ਵਾਲੇ ਹਨ, ਉਨ੍ਹਾਂ ਨੇ ਉਤਰ ਦਿਤਾ, ਬੜੀ ਛੇਤੀ ਹੀ ਤੇਰੀ ਸ਼ਕਤੀ ਦਾ ਪਤਾ ਲਗ ਜਾਣਾ ਹੈ।

ਮੇਰਾ ਮਨ ਬੜਾ ਹੀ ਘੋਖੀ ਸੀ। ਮੈਂ ਬਾਬਾ ਨੂੰ ਹਰ ਸਮੇਂ ਸਵਾਲ ਹੀ ਪੁਛਦਾ ਰਹਿੰਦਾ ਸੀ। ਅੰਤ ਉਨ੍ਹਾਂ ਨੇ ਇਕ ਦਿਨ ਕਿਹਾ, ਕੋਈ ਸਵਾਲ ਨਹੀਂ ਪੁਛਣੇ ਆਪਣਾ ਮਨ ਮੰਤਰ ਵਿਚ ਲਗਾਓ। ਇਹ ਬਾਬਾ ਬਹੁਤ ਭਾਸ਼ਾਵਾਂ ਜਾਣਦੇ ਸਨ ਸੰਸਕ੍ਰਿਤ, ਹਿੰਦੀ, ਨੇਪਾਲੀ, ਤਿਬਤਨ, ਚੀਨੀ। ਕਦੀ-ਕਦੀ ਜਦੋਂ ਮੇਰੇ ਨਾਲ ਗੁੱਸੇ ਹੁੰਦੇ ਤਾਂ ਅੰਗ੍ਰੇਜ਼ੀ ਵਿਚ ਵੀ ਮੇਰੇ ਨਾਲ ਬੋਲਦੇ। ਜਦੋਂ ਮੈਂ ਬਹੁਤ ਬੋਲਦਾ, ਉਹ ਕਹਿੰਦੇ ਚੁੱਪ ਕਰ, ਉਸ ਤਰ੍ਹਾਂ ਮੈਨੂੰ ਚੁੱਪ ਬਹੁਤ ਪਸੰਦ ਹੈ ਪਰ ਉਨ੍ਹਾਂ ਕੋਲ ਗਿਆਨ ਪ੍ਰਾਪਤ ਕਰਨ ਲਈ ਤੇ ਭੇਦ ਜਾਨਣ ਲਈ ਮੈਂ ਉਨ੍ਹਾਂ ਪਾਸੋਂ ਪ੍ਰਸ਼ਨ ਪੁਛਦਾ ਰਹਿੰਦਾ, ਉਨ੍ਹਾਂ ਦੇ ਗੁੱਸੇ ਹੋਣ ਦੇ ਬਾਵਜੂਦ ਵੀ ਮੈਂ ਪੁਛਦਾ ਹੀ ਰਹਿੰਦਾ, ਜਦੋਂ ਮੇਰੇ ਜਾਣ ਦਾ ਸਮਾਂ ਆਇਆ, ਮੈਂ ਪੁਛਿਆ ਤੁਸੀਂ ਦੂਸਰੇ ਸਰੀਰ ਵਿਚ ਕਿਉਂ ਪ੍ਰਵੇਸ਼ ਕਰਨਾ ਚਾਹੁੰਦੇ ਹੋ। ਉਨ੍ਹਾਂ ਨੇ ਜਵਾਬ ਦਿਤਾ ਮੈਂ ਹੁਣ ਨੱਬੇ ਸਾਲ ਤੋਂ ਉਤੇ ਹਾਂ, ਮੇਰਾ ਸਰੀਰ ਸਮਾਧੀ ਲਗਾਉਣ ਦੇ ਯੋਗ ਨਹੀਂ ਰਿਹਾ, ਹੁਣ ਨਾਲ ਸਬੱਬ ਵੀ ਬਣ ਗਿਆ ਹੈ, ਕਲ੍ਹ ਸਵੇਰੇ ਇਕ ਮਿਰਤਕ ਸਰੀਰ ਬੜੀ ਚੰਗੀ ਦਸ਼ਾ ਵਿਚ ਹੋਵੇਗਾ। ਇਕ ਨੌਜਵਾਨ ਨੂੰ ਕੱਲ੍ਹ ਸੱਪ ਨੇ ਡੱਸ ਜਾਣਾ ਹੈ ਤੇ ਤੇਰ੍ਹਾਂ ਮੀਲ ਦੂਰ ਉਸ ਨੂੰ ਦਰਿਆ ਵਿਚ ਪਾ ਦੇਣਾ ਹੈ। ਮੈਨੂੰ ਉਨ੍ਹਾਂ ਦੀਆਂ ਗੱਲਾਂ ਬੜੀਆਂ ਅਜੀਬ ਲੱਗੀਆਂ ਉਹ ਕਹਿਣ ਲੱਗੇ ਅਸੀਂ ਗੁਫਾ ਤੋਂ ਸਵੇਰੇ ਹੀ ਨਿਕਲ ਚਲਾਂਗੇ ਤੇ ਆਪਣੇ ਸਥਾਨ ਤੇ ਸੂਰਜ ਅਸਤ ਹੋਣ ਤੋਂ ਪਹਿਲਾਂ ਹੀ ਪਹੁੰਚ ਜਾਵਾਂਗੇ।

ਜਦੋਂ ਸਵੇਰ ਹੋਈ ਅਸੀਂ ਗੁਫਾ ਤੋਂ ਨਾ ਜਾ ਸਕੇ, ਰਾਤ ਨੂੰ ਹਾਥੀ ਨੇ ਆਪਣੀ ਸੁੰਢ ਗੁਫਾ ਦੇ ਅੰਦਰ ਕਰ ਦਿਤੀ ਸੀ, ਉਸ ਦੀ ਸੁੰਡ ਤੇ ਬਿੱਛੂ ਨੇ

ਹੈ, ਤੂੰ ਸਿਆਣਾ ਹੋ ਗਿਆ ਹੈਂ ਤੇ ਆਪਣੇ ਪੈਰਾਂ ਤੇ ਖੜ੍ਹਾ ਹੋ ਸਕਦਾ ਹੈਂ। ਮੈਂ ਸੁਤੰਤਰ ਹਾਂ, ਮੈਂ ਆਪਣੇ ਸਫ਼ਰ ਤੇ ਜਾ ਸਕਦਾ ਹਾਂ। ਅਸੀਂ ਪੰਜ ਜਣੇ ਸੀ, ਉਸ ਪਹਾੜ ਤੇ ਉਹ ਵਿਚਕਾਰ ਬੈਠ ਗਏ, ਅਸੀਂ ਚਾਰੋਂ ਪਾਸੇ ਬੈਠ ਗਏ ਤੇ ਪੁੱਛਣ ਲੱਗੇ ਅਸੀਂ ਕੋਈ ਰੂਹਾਨੀ ਅਭਿਆਸ ਸਿਖਣਾ ਚਾਹੁੰਦੇ ਹਾਂ? ਮੈਂ ਬਹੁਤ ਉਦਾਸ ਸੀ ਪਰ ਮੈਂ ਆਪਣਾ ਮੋਹ ਨਹੀਂ ਦਿਖਾ ਰਿਹਾ ਸੀ, ਇਹ ਸੋਚ ਕੇ ਕਿ ਸਰੀਰ ਤਾਂ ਮਿੱਟੀ ਹੋ ਹੀ ਜਾਣਾ ਹੈ, ਮੈਂ ਆਪਣੇ ਆਪ ਤੇ ਕਾਬੂ ਪਾ ਰਿਹਾ ਸੀ, ਪਰ ਬੜੀ ਔਖੀ ਤਰ੍ਹਾਂ ਉਨ੍ਹਾਂ ਨੇ ਮੇਰੇ ਵਲ ਦੇਖਿਆ ਤੇ ਕਹਿਣ ਲੱਗੇ, ਤੈਨੂੰ ਮੇਰੇ ਕੋਲੋਂ ਕੁਝ ਹੋਰ ਚਾਹੀਦਾ ਹੈ?

ਮੈਂ ਕਿਹਾ, "ਮੈਂ ਚਾਹੁੰਦਾ ਹਾਂ ਜਦੋਂ ਮੈਨੂੰ ਲੋੜ ਹੋਵੇ ਤੁਸੀਂ ਮੇਰੇ ਕੋਲ ਹੋਵੋਂ, ਜਦੋਂ ਵੀ ਮੈਂ ਦੁਖੀ ਹੋਵਾਂ, ਮਜ਼ਬੂਰ ਹੋਵਾਂ ਜਾਂ ਮੇਰਾ ਵਸ ਨਾ ਚਲਦਾ ਹੋਵੇ।"

ਉਨ੍ਹਾਂ ਨੇ ਮੇਰੇ ਨਾਲ ਵਾਇਦਾ ਕੀਤਾ ਕਿ ਉਹ ਜ਼ਰੂਰ ਆਉਣਗੇ, ਫੇਰ ਉਨ੍ਹਾਂ ਨੇ ਮੈਨੂੰ ਅਸ਼ੀਰਵਾਦ ਦਿਤਾ, ਅਸੀਂ ਸਾਰਿਆਂ ਨੇ ਮੱਥਾ ਟੇਕਿਆ ਉਹ ਸਮਾਧੀ ਲਗਾ ਕੇ ਬੈਠੇ, ਅੱਖਾਂ ਬੰਦ ਕੀਤੀਆਂ, ਹੌਲੀ-ਹੌਲੀ 'ਓਮ' ਕਿਹਾ ਤੇ ਸਰੀਰ ਛੱਡ ਦਿਤਾ।

ਅਸੀਂ ਸਾਰੇ ਰੋਣ ਲਗ ਪਏ, ਸਾਨੂੰ ਪਤਾ ਨਹੀਂ ਸੀ ਕਿ ਅਸੀਂ ਸਰੀਰ ਨੂੰ ਦੱਬੀਏ ਜਾਂ ਪਾਣੀ ਵਿਚ ਪਰਵਾਹੀਏ, ਅਸੀਂ ਫੈਸਲਾ ਨਹੀਂ ਕਰ ਪਾ ਰਹੇ ਸੀ, ਦੋ ਘੰਟੇ ਅਸੀਂ ਬਹਿਸਦੇ ਰਹੇ, ਹੌਸਲਾ ਦਿੰਦੇ ਰਹੇ ਪਰ ਕਿਸੇ ਨਤੀਜੇ ਤੇ ਨਾ ਪਹੁੰਚ ਸਕੇ। ਅੰਤ ਵਿਚ ਫੈਸਲਾ ਮੇਰੇ ਤੇ ਛੱਡਿਆ ਗਿਆ, ਅਸੀਂ ਸੋਚਿਆ ਅਸੀਂ ਉਨ੍ਹਾਂ ਦਾ ਸਰੀਰ ਗੁਫਾ ਵਿਚ ਲੈ ਜਾਂਦੇ ਹਾਂ ਪਰ ਕਿਉਂਕਿ ਗੁਫਾ 63 ਮੀਲ ਦੂਰ ਸੀ, ਕਈ ਦਿਨ ਲਗ ਜਾਣਗੇ ਪਹੁੰਚਣ ਲਈ, ਫੇਰ ਵੀ ਅਸੀਂ ਸਰੀਰ ਗੁਫਾ ਵਲ ਲੈ ਜਾਣਾ ਸ਼ੁਰੂ ਕਰ ਦਿਤਾ, ਪਹਾੜਾਂ ਵਿਚ ਰਾਤ ਨੂੰ ਤਾਂ ਤੁਰ ਨਹੀਂ ਸਕਦੇ, ਸੋ ਅਸੀਂ ਇਕ ਗੁਫਾ ਵਿਚ ਰੁਕ ਗਏ, ਅਸੀਂ ਬੜੇ ਉਦਾਸ ਸੀ ਸਾਰੀ ਰਾਤ ਇਕ ਦੂਸਰੇ ਦਾ ਮੂੰਹ ਦੇਖਦੇ ਰਹੇ, ਮੈਂ ਕਦੀ ਸੋਚਿਆ ਨਹੀਂ ਸੀ ਗੁਰੂਦੇਵ ਮੈਨੂੰ ਛੱਡ ਜਾਣਗੇ ਪਰ ਉਹ ਛੱਡ ਕੇ ਜਾ ਚੁੱਕੇ ਸੀ। ਅਗਲੇ ਦਿਨ, ਦਿਨ ਚੜ੍ਹੇ ਅਸੀਂ ਫੇਰ ਤੁਰਨਾ ਸ਼ੁਰੂ ਕੀਤਾ, ਕੋਈ ਪੰਦਰਾਂ ਮੀਲ ਚੱਲੇ ਹੋਵਾਂਗੇ। ਅਸੀਂ ਸੋਚਿਆ ਕਿ ਸਰੀਰ ਨੂੰ ਹੁਣ ਬਿਲੇ ਲਾ ਲਈਏ ਪਰ ਕਿਥੇ ਤੇ ਕਿਸ ਤਰ੍ਹਾਂ ਇਹ ਨਹੀਂ ਸੀ ਸਮਝ ਆ ਰਹੀ, ਸਾਨੂੰ ਲਗ ਰਿਹਾ ਸੀ ਕਿ ਸਰੀਰ ਕਿਤੇ ਬਦਬੂ ਨਾ ਮਾਰਨ ਲਗ ਪਵੇ, ਦੋ ਰਾਤਾਂ ਲੰਘ ਗਈਆਂ ਤੇ ਤੀਸਰੀ ਸਵੇਰ ਅਸੀਂ ਫੈਸਲਾ ਕੀਤਾ ਕਿ ਅਸੀਂ ਸਰੀਰ ਇਥੇ ਹੀ ਪਹਾੜੀ ਤੇ ਦੱਬ ਦੇਈਏ ਜਿਥੋਂ ਸਾਡੀ ਗੁਫਾ ਦੂਰ ਦਿਸਦੀ ਸੀ, ਅਸੀਂ ਛੇ ਫੁੱਟ ਦਾ ਗੱਡਾ ਖੋਦਿਆ ਤੇ ਸਰੀਰ ਅੰਦਰ ਰੱਖ ਦਿਤਾ। ਅਸੀਂ ਉਤੇ ਮਿੱਟੀ ਪਾਉਣਾ ਚਾਹੁੰਦੇ ਸੀ, ਪੱਥਰ ਰੱਖਣੇ ਚਾਹੁੰਦੇ ਸੀ ਪਰ ਸਾਡੇ ਵਿਚੋਂ ਕੋਈ ਹਿੱਲ ਹੀ ਨਾ ਸਕੇ, ਅਸੀਂ ਬੋਲ ਸਕਦੇ ਸੀ ਪਰ ਅਸੀਂ ਪੰਜੋਂ ਹੀ ਬਿਲਕੁਲ ਜੜ੍ਹ ਬਣ ਗਏ ਜਿਵੇਂ ਸਾਨੂੰ ਲਕਵਾ ਮਾਰ ਗਿਆ ਹੋਵੇ, ਇਹੋ ਜਿਹਾ ਅਨੁਭਵ ਮੈਨੂੰ ਪਹਿਲਾਂ ਕਦੇ ਨਹੀਂ ਸੀ ਹੋਇਆ, ਮੈਨੂੰ ਲੱਗੇ ਮੇਰੀ ਆਤਮਾ ਬਿਲਕੁਲ ਮੇਰੇ ਸਰੀਰ ਤੋਂ ਵੱਖ ਹੋ ਗਈ ਹੈ ਤੇ ਮੈਨੂੰ ਸੋਝੀ ਹੋਵੇ ਕਿ ਸਰੀਰ ਤੋਂ ਆਤਮਾ ਕਿਸ ਤਰ੍ਹਾਂ ਵੱਖ ਹੋ ਰਹੀ ਹੈ, ਮੇਰਾ ਜੀਅ ਕਰੇ ਮੈਂ ਸਰੀਰ ਤੋਂ ਬਾਹਰ ਹੋ ਕੇ ਛਾਲ

ਹਨ, ਨਾਮ ਸਰੀਰ ਨਾਲ ਚਲਦਾ ਹੈ, ਆਤਮਾ ਨਾਲ ਨਹੀਂ, ਹੁਣ ਉਨ੍ਹਾਂ ਨੂੰ ਅਨੰਦ ਬਾਬਾ ਕਹਿੰਦੇ ਹਨ ਤੇ ਉਹ ਹਿਮਾਲੀਆ ਵਿਚ ਹੀ ਘੁੰਮਦੇ ਹਨ। ਜਦੋਂ ਮੈਂ ਹੁਣ ਵੀ ਉਨ੍ਹਾਂ ਨੂੰ ਦੇਖਦਾ ਹਾਂ ਮੈਨੂੰ ਉਨ੍ਹਾਂ ਦਾ ਪਹਿਲਾ ਸਰੀਰ ਯਾਦ ਆ ਜਾਂਦਾ ਹੈ ਤੇ ਉਨ੍ਹਾਂ ਦੇ ਹੁਣ ਵਾਲੇ ਸਰੀਰ ਨਾਲ ਵਰਤਣਾ ਔਖਾ ਲਗਣ ਲਗ ਜਾਂਦਾ ਹੈ।

ਜਿੰਨੇ ਵੀ ਮੈਂ ਪਰਮਾਣ ਇਕੱਠੇ ਕਰ ਸਕਿਆ ਹਾਂ, ਮੈਂ ਦੇਖਿਆ ਹੈ ਕਿ ਯੋਗੀ ਚਾਹੇ ਤਾਂ ਸਰੀਰ ਬਦਲ ਸਕਦਾ ਹੈ ਜੇ ਉਹ ਚਾਹੇ ਤਾਂ ਠੀਕ ਸਰੀਰ ਮਿਲ ਜਾਂਦਾ ਹੈ, ਇਹ ਗੱਲ ਪਹੁੰਚੇ ਹੋਏ ਜਾਣਦੇ ਹਨ, ਆਮ ਬੰਦੇ ਨੂੰ ਭਾਵੇਂ ਇਹ ਇਕ ਸੁਪਨਾ ਹੀ ਲੱਗੇ।

## ਮੇਰੇ ਗੁਰੂਦੇਵ ਦਾ ਸਰੀਰ ਛੱਡਣਾ

ਇਕ ਦਿਨ 1945 ਜੁਲਾਈ ਮੇਰੇ ਗੁਰੂਦੇਵ ਕਹਿਣ ਲੱਗੇ ਉਹ ਸਰੀਰ ਛੱਡਣਾ ਚਾਹੁੰਦੇ ਹਨ, ਮੈਂ ਉਨ੍ਹਾਂ ਨਾਲ ਬਹਿਸ ਕੀਤੀ, ਗ੍ਰੰਥਾਂ ਵਿਚ ਇਹ ਲਿਖਿਆ ਹੈ, ਜੇ ਗੁਰੂ ਮੂਰਖ ਚੇਲਾ ਪਿਛੇ ਛੱਡ ਜਾਏ ਉਹ ਪਾਪ ਕਰਦਾ ਹੈ ਤੇ ਉਸ ਦਾ ਪਤਨ ਹੁੰਦਾ ਹੈ।

ਉਹ ਕਹਿਣ ਲੱਗਾ, "ਚਲੋ ਠੀਕ ਹੈ ਮੈਂ ਹਾਲੇ ਸਰੀਰ ਨਹੀਂ ਛਡਦਾ ਕਿਉਂਕਿ ਤੂੰ ਹਾਲੇ ਬੇਵਕੂਫ ਹੈ ਤੇ ਅਗਿਆਨੀ ਹੈ।

ਫੇਰ 1954 ਜਦੋਂ ਮੈਂ ਜਰਮਨੀ ਜਾਣ ਲੱਗਾ, ਮੈਂ ਗੰਗਾ ਵਿਚ ਇਸ਼ਨਾਨ ਕਰ ਰਿਹਾ ਸੀ ਮੈਂ ਸੋਚਿਆ, ਮੈਂ ਇਹ ਠੀਕ ਨਹੀਂ ਕੀਤਾ, ਮੈਨੂੰ ਗੁਰੂਦੇਵ ਨੂੰ ਇਸ ਤਰ੍ਹਾਂ ਮਨਾਂ ਨਹੀਂ ਸੀ ਕਰਨਾ ਚਾਹੀਦਾ, ਉਹ ਤਾਂ ਮੈਨੂੰ ਪਹਿਲਾਂ ਹੀ ਬਹੁਤ ਕੁਝ ਦੇ ਚੁੱਕੇ ਹਨ।

ਜਦੋਂ ਮੈਂ ਗੁਰੂਦੇਵ ਕੋਲ ਗਿਆ ਮੈਂ ਉਨ੍ਹਾਂ ਨੂੰ ਆਪਣਾ ਵਿਚਾਰ ਨਹੀਂ ਦਸਿਆ ਪਰ ਉਹ ਕਹਿਣ ਲੱਗੇ, "ਦੂਸਰੇ ਸਵਾਮੀਆਂ ਨੂੰ ਕਹੋ, ਸਾਢੇ ਪੰਜ ਵਜੇ ਆ ਜਾਣ, ਮੈਂ ਜਿਹੜੀ ਆਖਰੀ ਸਿਖਿਆ ਦੇਣੀ ਹੈ ਉਨ੍ਹਾਂ ਨੂੰ ਉਹ ਦੇ ਦਿਆਂ। ਅਸੀਂ ਕੋਈ 11, 600 ਫੁੱਟ ਦੀ ਉਚਾਈ ਤੇ ਸੀ ਇਕ ਮੰਦਰ ਦੇ ਕੋਲ, ਇਹ ਜਗ੍ਹਾਂ ਬਾਸੂ ਧਾਰਾ ਤੇ ਬਦਰੀਨਾਥ ਦੇ ਵਿਚ ਹੈ।

ਸਾਡੀ ਪਰੰਪਰਾ ਵਿਚ ਕਿਸੇ ਯੋਗੀ ਦੇ ਸਰੀਰ ਤਿਆਗਣ ਨੂੰ ਦੇਖਣਾ ਇਕ ਉਪਯੋਗੀ ਅਨੁਭਵ ਮੰਨਿਆ ਜਾਂਦਾ ਹੈ, ਅਸੀਂ ਗੁਰੂ ਦੇ ਸਰੀਰ ਛੱਡਣ ਦੀ ਕਿਰਿਆ ਨੂੰ ਦੇਖਦੇ ਹੀ ਹਾਂ, ਇਹ ਪਤਾ ਲਗਦਾ ਹੈ ਜਦੋਂ ਚਾਹੋ ਸਰੀਰ ਛੱਡ ਸਕਦੇ ਹੋ ਜੇ ਗੁਰੂ ਰਹਿਣਾ ਚਾਹੇ ਉਹ ਰਹਿ ਸਕਦਾ ਹੈ ਪਰ ਜਿਸ ਦਿਨ ਉਹ ਸਰੀਰ ਛੱਡਣ ਦਾ ਫੈਸਲਾ ਕਰ ਲਵੇ ਉਹ ਸਰੀਰ ਛੱਡੇਗਾ ਹੀ ਬਿਲਕੁਲ ਉਸ ਤਰ੍ਹਾਂ ਹੀ ਜਿਵੇਂ ਸੱਪ ਆਪਣੀ ਕੁੰਜ ਛੱਡ ਦਿੰਦਾ ਹੈ।

ਮੈਂ ਗੁਰੂਦੇਵ ਨੂੰ ਪੁਛਿਆ, "ਤੁਸੀਂ ਸਰੀਰ ਕਿਉਂ ਛਡਣਾ ਚਾਹੁੰਦੇ ਹੋ?"

ਉਹ ਕਹਿਣ ਲੱਗੇ, "ਤੂੰ ਇਸ਼ਨਾਨ ਕਰਦਾ ਸੋਚ ਰਿਹਾ ਸੀ ਕਿ ਤੇਰਾ ਕੋਈ ਹੱਕ ਨਹੀਂ ਤੂੰ ਮੈਨੂੰ ਰੋਕੇਂ, ਹੁਣ ਤੂੰ ਸ਼ਕਤੀਸ਼ਾਲੀ ਹੈ ਤੂੰ ਸਭ ਕੁਝ ਸਿਖ ਲਿਆ

ਤਰੀਕੇ ਦੱਸੇ।

1. ਯੋਗ ਸ਼ਕਤੀਆਂ, ਸਹਿਜ ਤੇ ਸੰਜਮ ਦਾ ਜੀਵਨ ਹੋਵੇ ਤੁਸੀਂ ਜਿੰਨੀ ਚਾਹੋ ਆਯੂ ਭੁਗਤ ਸਕਦੇ ਹੋ।

2. ਸਰੀਰ ਬਦਲ ਕੇ ਤੁਸੀਂ ਚੇਤਨ ਹੋ ਕੇ ਜੀਅ ਸਕਦੇ ਹੋ ਤੇ ਅਨੁਭਵ ਵੀ ਯਾਦ ਰਖ ਸਕਦੇ ਹੋ ਜੋ ਪਹਿਲੇ ਜੀਵਨ ਦੇ ਹੋਣ।

3. ਗਿਆਨ ਆਪਣੇ ਆਪ ਵਿਚ ਸੁਤੰਤਰ ਹੈ, ਕੋਈ ਲੋੜ ਨਹੀਂ ਪੁਰਾਣੇ ਖੱਲੜ ਨੂੰ ਚੰਬੜੇ ਰਹਿਣ ਦੀ।

ਕੁਝ ਗੰ੍ਥ ਪੜ੍ਹ ਕੇ ਗੁਰੂਦੇਵ ਦੇ ਚਰਨਾਂ ਵਿਚ ਰਹਿ ਕੇ ਸਿੱਖ ਕੇ ਮੈਨੂੰ ਇਸ ਵਿਦਿਆ ਨੂੰ ਹੋਰ ਜਾਨਣ ਦੀ ਇੱਛਾ ਹੋਈ।

ਮਹਾਤਮਾ ਪੁਰਸ਼ਾਂ ਨੇ ਬਹੁਤ ਡੂੰਘੇ ਜੀਵਨ ਤੱਤ ਲੱਭੇ ਹੋਏ ਹਨ, ਇਹ ਅਟੱਲ ਹਨ ਤੇ ਸਾਰੀ ਮਨੁੱਖਤਾ ਦੇ ਸਾਂਝੇ ਹਨ ਤੇ ਸਾਰੇ ਵਿਸ਼ਵ ਵਿਚ ਲਾਗੂ ਹਨ, ਸਾਰੇ ਪਹੁੰਚੇ ਹੋਏ ਸੰਤ ਮਹਾਤਮਾ ਭਾਵੇਂ ਉਹ ਕਿਸੇ ਪਰੰਪਰਾ ਦੇ ਹੋਣ, ਤੱਤ ਜਾਨਣਾ ਚਾਹੁੰਦੇ ਹਨ, ਤੱਤ ਨਾਲ ਜੁੜਨਾ ਚਾਹੁੰਦੇ ਹਨ ਤੇ ਮਨੁੱਖਤਾ ਨੂੰ ਉਚਾ ਚੁਕਣਾ ਚਾਹੁੰਦੇ ਹਨ।

ਮਨੁੱਖ ਅਮਰ ਹੋ ਜਾਣਾ ਚਾਹੁੰਦਾ ਹੈ, ਜਦੋਂ ਤੋਂ ਸਭਿਅਤਾ ਚੱਲੀ ਹੈ ਇਹ ਉਸ ਦੀ ਪ੍ਰਬਲ ਇੱਛਾ ਹੈ, ਜੇ ਪਿਛੇ ਕਿਸੇ ਨੇ ਕੁਝ ਕੀਤਾ ਹੈ, ਉਹ ਅੱਜ ਵੀ ਕੀਤਾ ਜਾ ਸਕਦਾ ਹੈ, ਸਾਰੇ ਹੀ ਉਸ ਨੂੰ ਕਰ ਸਕਦੇ ਹਨ।

ਜੀਵਨ ਸਰੀਰ ਦੁਆਰਾ ਹੀ ਪ੍ਰਗਟ ਹੁੰਦਾ ਹੈ, ਇੱਛਾ ਸਵੈ ਪ੍ਰਗਟਾਵੇ ਨਾਲ ਹੀ ਆਕਾਰ ਲੈਂਦੀ ਹੈ, ਇੱਛਾ ਅੰਦਰ ਦੀ ਆਤਮਾ ਹੈ, ਸਰੀਰ ਬਾਹਰ ਦਾ ਪ੍ਰਗਟਾਵਾ, ਅੰਦਰ ਕੁਝ ਹੋਣ ਤੋਂ ਬਿਨਾਂ ਬਾਹਰੀ ਸਰੀਰ ਹੋ ਹੀ ਨਹੀਂ ਸਕਦਾ। ਬਿਨਾਂ ਆਤਮਾ ਤੋਂ ਸਰੀਰ ਮ੍ਰਿਤਕ ਹੈ, ਅੰਤਰ ਦੀ ਝਰਨਾਹਟ ਤੋਂ ਬਿਨਾਂ ਨਾ ਸਰੀਰ, ਨਾ ਇੱਛਾ ਹੀ ਕੋਈ ਤੱਤ ਰਖਦਾ ਹੈ, ਇਸ ਤਰ੍ਹਾਂ ਇੱਛਾ ਸਾਕਾਰ ਰੂਪ ਚਾਹੁੰਦੀ ਹੈ, ਸਾਕਾਰ ਦੀਆਂ ਇੱਛਾਵਾਂ ਹਨ।

ਕਈ ਕੇਵਲ ਸਰੀਰ ਹੀ ਦੇਖਦੇ ਹਨ, ਅੰਤਰ ਨੂੰ ਦੇਖਣ ਦੀ ਸਮਰਥਾ ਨਾ ਹੋਣ ਕਰਕੇ ਉਹ ਤਸਵੀਰ ਦੀਆਂ ਲਾਈਨਾਂ ਨੂੰ ਹੀ ਪੂਰੀ ਤਸਵੀਰ ਸਮਝਦੇ ਹਨ, ਉਹ ਲਾਈਨਾਂ ਤੋਂ ਅੱਗੇ ਦੇਖ ਹੀ ਨਹੀਂ ਸਕਦੇ, ਉਨ੍ਹਾਂ ਦਾ ਗਿਆਨ ਅਧੂਰਾ ਹੈ; ਉਨ੍ਹਾਂ ਦੀ ਪਹੁੰਚ ਅਸਤਿ ਹੈ। ਮਨੁੱਖ ਦਾ ਅੰਦਰ ਜਾਨਣ ਲਈ ਸਾਨੂੰ ਆਪਾ ਚੀਨਣਾ ਚਾਹੀਦਾ ਹੈ, ਇਛਾਵਾਂ ਤੋਂ ਅੱਗੇ ਜਾ ਕੇ ਅੰਦਰ ਦੀਆਂ ਸੂਖਸ਼ਮਤਾ ਨੂੰ ਜਾਣ ਕੇ ਇਕਾਗਰ ਹੋ ਕੇ ਅੰਤਰ ਦੇ ਮਨ ਨਾਲ ਸੂਖਸ਼ਮ ਦੀ ਪਕੜ ਕਰਨੀ ਚਾਹੀਦੀ ਹੈ।

ਜੀਵਨ ਇਕ ਲੈਅ ਹੈ ਜਿਸ ਨੂੰ ਇਸ ਲੈਅ ਦੀ ਸੋਝੀ ਹੈ ਉਹ ਜਦੋਂ ਤਕ ਚਾਹੇ ਜੀਅ ਸਕਦਾ ਹੈ।

ਮਾਰ ਦਿਆਂ, ਦੂਸਰਿਆਂ ਨੂੰ ਵੀ ਇਸ ਤਰ੍ਹਾਂ ਹੀ ਲਗ ਰਿਹਾ ਸੀ। ਉਥੇ ਇਕ ਛੋਟਾ ਜਿਹਾ ਕੇਲੇ ਦਾ ਦਰਖਤ ਸੀ ਕੋਈ ਪੰਜ ਫੁੱਟ ਦੂਰ ਸਾਨੂੰ ਸਾਰਿਆਂ ਨੂੰ ਅਵਾਜ਼ ਆਈ, ਗੁਰੂਦੇਵ ਦੀ ਅਵਾਜ਼ ਜਿਵੇਂ ਕਹਿ ਰਹੇ ਹੋਣ ਮੈਂ ਇਥੇ ਹਾਂ, ਉਠੋ ਉਦਾਸ ਨਾ ਹੋਵੋ, ਕੀ ਤੁਸੀਂ ਮੈਨੂੰ ਮੁੜ ਕੇ ਸਰੀਰ ਵਿਚ ਦੇਖਣਾ ਚਾਹੁੰਦੇ ਹੋ ਕਿ ਇਹ ਚਾਹੁੰਦੇ ਹੋ? ਕੀ ਮੈਂ ਤੁਹਾਡੀ ਸਹਾਇਤਾ ਕਰਾਂ ਬਿਨਾਂ ਸਰੀਰ ਤੋਂ।

ਮੈਂ ਕਿਹਾ, "ਮੈਨੂੰ ਤੁਸੀਂ ਸਰੀਰ ਵਿਚ ਚਾਹੀਦੇ ਹੋ।"

ਅਸੀਂ ਇਕ ਅਵਾਜ਼ ਹੋ ਕੇ ਉਨ੍ਹਾਂ ਦੀ ਸਹਾਇਤਾ ਮੰਗੀ ਤੇ ਬੇਨਤੀ ਕੀਤੀ, ਤੁਸੀਂ ਆ ਜਾਓ ਤੇ ਫੇਰ ਮੇਰੇ ਸਰੀਰ ਵਿਚ ਝਰਨਾਹਟ ਹੋਈ, ਹੌਲੀ-ਹੌਲੀ ਸਰੀਰ ਵਿਚ ਜਾਨ ਆਈ, ਗੁਰੂਦੇਵ ਖੱਡੇ ਵਿਚੋਂ ਨਿਕਲ ਕੇ ਬਾਹਰ ਆ ਗਏ ਤੇ ਕਹਿਣ ਲੱਗੇ ਬੜੀ ਮਾੜੀ ਗੱਲ ਹੈ ਤੁਹਾਨੂੰ ਅਜੇ ਵੀ ਮੇਰੀ ਲੋੜ ਸਰੀਰ ਵਿਚ ਹੈ, ਤੁਸੀਂ ਹਾਲੇ ਵੀ ਆਕਾਰ ਦੀ ਹੀ ਪੂਜਾ ਕਰਦੇ ਹੋ ਇਸ ਤੋਂ ਅੱਗੇ ਨਹੀਂ ਗਏ, ਤੁਹਾਡਾ ਮੇਰੇ ਸਰੀਰ ਨਾਲ ਮੋਹ ਅੰਕੜ ਹੈ, ਹੁਣ ਮੈਂ ਸਰੀਰ ਦੇਖਦਾ ਹਾਂ ਕਿ ਤੁਸੀਂ ਸਰੀਰ ਨਾਲ ਮੋਹ ਨਾ ਕਰੋ, ਫੇਰ ਉਹ ਮੈਨੂੰ ਦੱਸਣ ਲੱਗੇ ਕਿ ਸਰੀਰ ਤੇ ਆਤਮਾ ਦਾ ਕੀ ਸਬੰਧ ਹੈ।

ਜਦੋਂ ਮੈਂ ਉਨ੍ਹਾਂ ਨਾਲ ਗੁਫਾ ਵਿਚ ਰਿਹਾ, ਉਹ ਚੁੱਪ ਰਹਿੰਦੇ ਕਈ-ਕਈ ਦਿਨ ਸਰੀਰ ਨੂੰ ਹਿਲਾਉਂਦੇ ਵੀ ਨਾ, ਜਦੋਂ ਵੀ ਅੱਖਾਂ ਖੋਲ੍ਹਦੇ ਅਸੀਂ ਕੋਲ ਹੋ ਕੇ ਬੈਠ ਜਾਂਦੇ, ਇਕ ਦਿਨ ਉਨ੍ਹਾਂ ਨੇ ਮੈਨੂੰ ਦਸਿਆ ਤਿੰਨ ਪ੍ਰਕਾਰ ਦੇ ਲੋਕੀ ਹੁੰਦੇ ਹਨ।

1. ਪੂਰਨ ਮਹਾਂਪੁਰਖ ਬ੍ਰਹਿਮੰਡ ਦੇ ਰਾਜੇ।

2. ਸੰਤ ਮਹਾਤਮਾ ਜਿਹੜੇ ਇੱਛਾ ਨਾਲ ਆਉਂਦੇ ਤੇ ਜਾਂਦੇ ਹਨ ਤੇ ਇਕ ਕਿਸਮ ਨਾਲ ਅਮਰ ਹੀ ਹੁੰਦੇ ਹਨ, ਆਪਣੀ ਇੱਛਾ ਨਾਲ ਸਰੀਰ ਛੱਡ ਸਕਦੇ ਹਨ ਤੇ ਆ ਸਕਦੇ ਹਨ।

3. ਆਮ ਬੰਦੇ ਜਿਨ੍ਹਾਂ ਦਾ ਜੰਮਣ ਮਰਨ ਤੇ ਕੋਈ ਕਾਬੂ ਹੀ ਨਹੀਂ ਮੌਤ ਉਨ੍ਹਾਂ ਲਈ ਡਰ ਬਣੀ ਰਹਿੰਦੀ ਹੈ ਇਹੋ ਜਿਹੇ ਮਨੁੱਖ ਦੁਖ ਭੋਗਦੇ ਹਨ।

ਸੰਤ ਤੇ ਯੋਗੀ ਜਨਮ ਮਰਣ ਤੋਂ ਨਹੀਂ ਡਰਦੇ, ਉਹ ਨਿਰਭੈ ਹੁੰਦੇ ਹਨ, ਨਿਰਭੈ ਹੋਣਾ ਹਿਮਾਲੀਆ ਦੇ ਸੰਤਾਂ ਦਾ ਇਕ ਪਹਿਲਾਂ ਸੰਦੇਸ਼ ਹੈ ਉਹ ਨਿਰਭੈਤਾ ਹੀ ਗਿਆਨ ਦੀ ਇਕ ਪਉੜੀ ਹੈ।

ਗੱਲਾਂ-ਗੱਲਾਂ ਵਿਚ ਗੁਰੂਦੇਵ ਨੇ ਦਸਿਆ ਕਿ ਸੰਪੂਰਨ ਯੋਗੀ ਤੇ ਮਹਾਤਮਾ ਜਦੋਂ ਤਕ ਚਾਹੁੰਣ ਰਹਿ ਸਕਦੇ ਹਨ, ਉਨ੍ਹਾਂ ਦੀ ਕੋਈ ਆਯੂ ਨਹੀਂ ਹੁੰਦੀ ਜਦੋਂ ਤਕ ਜੀਅ ਕਰੇ ਜੀ ਸਕਦੇ ਹਨ, ਆਤਮਾ ਜਦੋਂ ਚਾਹੇ ਸਰੀਰ ਛੱਡ ਕੇ ਦੂਸਰੇ ਸਰੀਰ ਵਿਚ ਪ੍ਰਵੇਸ਼ ਕਰ ਸਕਦੀ ਹੈ। ਸ਼ੰਕਰਾਚਾਰੀਆ ਕੋਲ ਇਹ ਸ਼ਕਤੀ ਸੀ ਇਕ ਗ੍ਰੰਥ ਵਿਚ ਇਸ ਨੂੰ 'ਪਰ ਕਾਇਆ ਪਰਵੇਸ਼' ਕਿਹਾ ਗਿਆ ਹੈ, ਮੈਨੂੰ ਰੁਚੀ ਸੀ ਕਿ ਮੈਂ ਇਸ ਦਾ ਅਭਿਆਸ ਕਰਾਂ ਭਾਵੇਂ ਮੈਂ ਪਹਿਲਾਂ ਤਿੱਬਤ ਵਿਚ ਪਰਮ ਗੁਰੂਦੇਵ ਨੂੰ ਇਹ ਅਭਿਆਸ ਕਰਦਿਆਂ ਦੇਖ ਆਇਆ ਸੀ। ਮੇਰੇ ਗੁਰੂਦੇਵ ਨੇ ਦਸਿਆ ਇਹ ਯੋਗੀ ਵਾਸਤੇ ਕੋਈ ਔਖਾ ਨਹੀਂ ਕਿ ਉਹ ਸਰੀਰ ਬਦਲ ਲਵੇ ਪਰ ਕੋਈ ਠੀਕ ਸਰੀਰ ਮਿਲਣਾ ਚਾਹੀਦਾ ਹੈ ਉਨ੍ਹਾਂ ਨੇ ਜ਼ਿੰਦਗੀ ਵਧਾਉਣ ਦੇ ਤਿੰਨ

ਇਸ ਦ੍ਰਿਸ਼ ਨੇ ਮੇਰੇ ਤੇ ਐਨਾ ਡੂੰਘਾ ਪ੍ਰਭਾਵ ਪਾਇਆ ਹੈ ਕਿ ਮੈਂ ਆਪਣਾ ਕੰਮ ਨਹੀਂ ਕਰ ਸਕਦਾ, ਤੂੰ ਭਾਰਤ ਦਾ ਸਵਾਮੀ ਹੈਂ ਸ਼ਾਇਦ ਤੂੰ ਮੇਰੀ ਸਹਾਇਤਾ ਕਰ ਸਕੇਂ।

ਜਦੋਂ ਮੈਂ ਤਸਵੀਰ ਦੇਖੀ ਮੈਂ ਕਿਹਾ, "ਇਹ ਤਾਂ ਮੇਰੇ ਗੁਰੂਦੇਵ ਹਨ।"

ਉਸ ਨੇ ਬੜਾ ਜ਼ੋਰ ਪਾਇਆ ਕਿ ਮੈਂ ਉਸ ਨਾਲ ਭਾਰਤ ਮੁੜ ਚਲਾਂ ਤੇ ਗੁਰੂਦੇਵ ਕੋਲ ਉਸ ਨੂੰ ਲੈ ਜਾਵਾਂ, ਪਰ ਗੁਰੂਦੇਵ ਮੈਨੂੰ ਮੁੜਨ ਨਹੀਂ ਦੇਣਾ ਚਾਹੁੰਦੇ ਸਨ। ਉਹ ਸੋਚਦੇ ਸਨ, ਮੈਂ ਉਨ੍ਹਾਂ ਦੇ ਸਰੀਰ ਨਾਲ ਮੋਹ ਕਰਦਾ ਹਾਂ, ਉਹ ਮੇਰਾ ਇਹ ਮੋਹ ਤੋੜਨਾ ਚਾਹੁੰਦੇ ਸਨ, ਮੈਨੂੰ ਪੱਕਾ ਕਰਨਾ ਚਾਹੁੰਦੇ ਸਨ ਤੇ ਸਾਡੇ ਅਟੁੱਟ ਬੰਧਨ ਬਾਰੇ ਮੈਨੂੰ ਗਿਆਨ ਦੇਣਾ ਚਾਹੁੰਦੇ ਸਨ। ਉਹ ਚਾਹੁੰਦੇ ਸਨ ਮੈਂ ਉਨ੍ਹਾਂ ਦੇ ਸਰੀਰ ਤੋਂ ਦੂਰ ਰਹਾਂ ਪਰ ਸੂਖਸ਼ਮ ਸਬੰਧਾਂ ਬਾਰੇ ਜਾਣ ਜਾਵਾਂ। ਇਸ ਕਰਕੇ ਹੀ ਉਨ੍ਹਾਂ ਨੇ ਮੈਨੂੰ ਵੱਖ-ਵੱਖ ਗੁਰੂਆਂ ਕੋਲ ਵੀ ਭੇਜਿਆ ਸੀ।

ਮੈਂ ਡਾਕਟਰ ਨੂੰ ਇਕ ਲੰਬੀ ਚਿੱਠੀ ਦਿਤੀ ,ਇਕ ਡਾ. ਚੰਦਰਧਰ ਲਈ, ਇਕ ਡਾ. ਮਿਤਰਾ ਲਈ ਜਿਹੜੇ ਕਾਨ੍ਹਪੁਰ ਸਨ। ਚਿੱਠੀ ਵਿਚ ਮੈਂ ਲਿਖਿਆ ਸੀ ਤੁਸੀਂ ਇਸ ਡਾਕਟਰ ਨੂੰ ਗੁਰੂਦੇਵ ਜਾਗੇਸ਼ਵਰ ਪਹੁੰਚਾ ਦੇਣਾ, ਗੁਰੂਦੇਵ ਅੱਜਕਲ੍ਹ ਉਥੇ ਹਨ ਪ੍ਰੋਫੈਸਰ ਨਿਕਸਨ (ਕ੍ਰਿਸ਼ਨ ਪ੍ਰੇਮ) ਤੇ ਡਾ. ਅਲੈਗਜੈਂਡਰ (ਅਨੰਦ ਬਿਖੂ) ਨੂੰ ਸਿਖਿਆ ਦੇ ਰਹੇ ਹਨ।

ਉਨ੍ਹਾਂ ਦੀ ਸਹਾਇਤਾ ਨਾਲ ਜਰਮਨ ਡਾਕਟਰ ਗੁਰੂਦੇਵ ਨੂੰ ਮਿਲ ਗਿਆ। ਉਨ੍ਹਾਂ ਨਾਲ ਤਿੰਨ ਦਿਨ ਰਿਹਾ ਤੇ ਜਰਮਨੀ ਵਾਪਸ ਚਲਾ ਗਿਆ। ਫੇਰ ਉਸ ਨੇ ਮੇਰੇ ਲਈ ਯੂਰਪ ਦੇ ਵੱਖ-ਵੱਖ ਜਗ੍ਹਾਂ ਜਾਣ ਦਾ ਪ੍ਰਬੰਧ ਕੀਤਾ, ਮੈਂ ਬਹੁਤ ਸਾਰੇ ਪੱਛਮੀ ਡਾਕਟਰਾਂ ਤੇ ਮਨੋਵਿਗਿਆਨਕਾਂ ਨੂੰ ਮਿਲਿਆ। ਬਹੁਤ ਸਾਰੀਆਂ ਯੂਰਪ ਦੀਆਂ ਸੰਸਥਾਵਾਂ ਵਿਚ ਜਾ ਕੇ ਵੱਖ-ਵੱਖ ਸੰਸਥਾ ਵਿਚ ਪੜ੍ਹ ਕੇ ਮੈਂ ਭਾਰਤ ਵਾਪਸ ਆ ਗਿਆ, ਕੁਝ ਦੇਰ ਬਾਦ ਇਹ ਡਾਕਟਰ ਫੇਰ ਭਾਰਤ ਆਇਆ ਤੇ ਸੰਨਿਆਸੀ ਬਣ ਗਿਆ। ਹੁਣ ਇਹ ਕੇਵਲ ਧਿਆਨ ਲਗਾਉਂਦਾ ਹੈ, ਇਕ ਝੌਂਪੜੀ ਵਿਚ ਰਹਿੰਦਾ ਹੈ, ਉਤਰੀ ਹਿਮਾਲੀਆ ਵਿਚ। ਪੱਛਮੀ ਲੋਕ ਇਸ ਨੂੰ ਕਮਲਾ ਕਹਿੰਦੇ ਹਨ ਕਿਉਂਕਿ ਇਹ ਇਕੱਲਾ ਰਹਿਣਾ ਪਸੰਦ ਕਰਦਾ ਹੈ, ਮੈਨੂੰ ਹੋਰ ਵੀ ਵਿਦੇਸ਼ੀ ਮਿਲੇ ਹਨ ਜਿਹੜੇ ਸਵਾਮੀ ਬਣੇ ਹਨ। ਮੈਂ ਦੇਖਿਆ ਹੈ, ਉਹ ਵਧੇਰੇ ਗੰਭੀਰ ਹੋ ਕੇ ਇਸ ਰਸਤੇ ਤੇ ਚਲਦੇ ਹਨ, ਕਈ ਭਾਰਤੀਆਂ ਤੋਂ ਵਧ ਮਿਹਨਤੀ ਹਨ।

ਭਵਿੱਖ ਬਾਣੀ ਜਾਂ ਅਗੰਮੀ ਦ੍ਰਿਸ਼ ਦਾ ਅਨੁਭਵ ਬਹੁਤ ਵਿਰਲਿਆਂ ਨੂੰ ਹੀ ਹੁੰਦਾ ਹੈ। ਇਹ ਅਨੁਭਵੀ ਸੋਮੇ ਤੋਂ ਨਿਕਲਿਆ ਫੁਰਨਾ ਹੁੰਦਾ ਹੈ। ਇਹ ਸਮੇਂ, ਕਾਰਣ ਤੇ ਦੇਸ਼ (**space**) ਤੋਂ ਕਿਤੇ ਪਰ੍ਹੇ ਹੁੰਦਾ ਹੈ, ਕਈ ਵਾਰੀ ਇਹ ਆਮ ਮਨੁੱਖ ਨੂੰ ਵੀ ਹੁੰਦਾ ਹੈ ਪਰ ਜਿਹੜੇ ਧਿਆਨ ਲਗਾਉਂਦੇ ਹਨ ਤੇ ਚੌਥੀ ਪਉੜੀ ਤੇ ਪਹੁੰਚ ਚੁਕੇ ਹਨ ਉਨ੍ਹਾਂ ਨੂੰ ਇਹੋ ਜਿਹੇ ਫੁਰਨੇ ਚੇਤਨ ਅਵਸਥਾ ਵਿਚ ਵੀ ਹੁੰਦੇ ਹਨ ਤੇ ਇਹ ਸ਼ੁੱਧ ਦ੍ਰਿਸ਼ ਸੱਚਾ ਹੀ ਹੁੰਦਾ ਹੈ।

# ਅਧਿਆਇ - ਚੋਦ੍ਹਵਾਂ
# ਪੱਛਮ ਦੀ ਯਾਤਰਾ

ਪੂਰਬ ਪੂਰਬ ਹੈ, ਪੱਛਮ ਪੱਛਮ ਹੈ, ਇਹ ਇਕ ਪੁਰਾਣਾ ਵੀਚਾਰ ਹੈ, ਅੱਜ ਦਾ ਮਨੁੱਖ ਚੰਦ ਤੇ ਪਹੁੰਚ ਚੁੱਕਾ ਹੈ, ਪੱਛਮ ਤਕਨੀਕੀ ਵਿਦਿਆ ਵਿਚ ਬਹੁਤ ਅੱਗੇ ਹੈ, ਪੂਰਬ ਅਧਿਆਤਮਵਾਦ ਵਿਚ ਬਹੁਤ ਅੱਗੇ ਹੈ ਕਿਉਂ ਨਾ ਪਰਸਪਰ ਜਾਣਕਾਰੀ ਦਾ ਇਕ ਸੇਤੂ ਬੰਨ ਲਈਏ? ਪੱਛਮ ਤੋਂ ਅਸੀਂ ਬਹੁਤ ਕੁਝ ਸਿਖ ਸਕਦੇ ਹਾਂ ਪਰ ਇਹ ਗੱਲ ਹਰ ਸ਼ੰਕੇ ਤੋਂ ਉਪਰ ਹੈ ਕਿ ਪੂਰਬ ਨੇ ਵੀ ਪੱਛਮ ਨੂੰ ਕੁਝ ਦੇਣਾ ਹੈ, ਪੱਛਮ ਦਾ ਫੁੱਲ ਪੂਰਬ ਦੀ ਸੁਗੰਧ ਤੋਂ ਬਿਨਾਂ ਫਿੱਕਾ ਹੈ।

## ਇਕ ਡਾਕਟਰ ਦਾ ਬਾਰ-ਬਾਰ ਦ੍ਰਿਸ਼ ਦੇਖਣਾ

ਇਕ ਮਨੋਚਿਕਿਤਸਕ ਜਰਮਨੀ ਦੇ ਇਕ ਛੋਟੇ ਜਿਹੇ ਨਗਰ ਵਿਚ ਰਹਿੰਦਾ ਸੀ। ਲੋਕੀ ਉਸ ਨੂੰ ਕਮਲਾ ਹੀ ਕਹਿੰਦੇ ਸਨ ਕਿਉਂਕਿ ਉਹ ਅੱਜ ਦੀਆਂ ਦਵਾਈਆਂ ਵਿਚ ਵਿਸ਼ਵਾਸ਼ ਨਹੀਂ ਸੀ ਰਖਦਾ। ਉਹ ਵਧੇਰੇ ਗੁਪਤ ਵਿਦਿਆ ਜਾਨਣਾ ਚਾਹੁੰਦਾ ਸੀ। 1955 ਵਿਚ ਉਸ ਨੂੰ ਗੁਰੂਦੇਵ ਬਾਰ-ਬਾਰ ਦਿਸ ਰਹੇ ਸਨ, ਉਸ ਨੂੰ ਇਸ ਤਰ੍ਹਾਂ ਲਗ ਰਿਹਾ ਸੀ ਜਿਹੜਾ ਵੀ ਉਸ ਨੂੰ ਦਿਸ ਰਿਹਾ ਸੀ, ਉਹ ਉਸ ਨੂੰ ਭਾਰਤ ਵਰਸ਼ ਵਿਚ ਬੁਲਾ ਰਿਹਾ ਸੀ। ਸੱਤ ਦਿਨ ਇਕੋ ਹੀ ਦ੍ਰਿਸ਼ ਉਸ ਨੂੰ ਦਿਸਦਾ ਰਿਹਾ, ਸੋ ਉਹ ਫਰੈਂਕਫਰਟ ਗਿਆ। ਉਸ ਨੇ ਭਾਰਤ ਜਾਣ ਦਾ, ਹਵਾਈ ਜਹਾਜ਼ ਦਾ ਟਿਕਟ ਲੈ ਲਿਆ ਪਰ ਜਦੋਂ ਉਹ ਜਹਾਜ਼ ਦੀ ਉਡੀਕ ਕਰ ਰਿਹਾ ਸੀ ਉਸ ਨੂੰ ਨੀਂਦ ਆ ਗਈ ਤੇ ਜਹਾਜ਼ ਚਲਾ ਗਿਆ।

ਉਸ ਤੋਂ ਥੋੜ੍ਹੀ ਦੇਰ ਬਾਦ ਪਹਿਲਾਂ ਹੀ ਗੁਰੂਦੇਵ ਨੇ ਮੈਨੂੰ ਜਰਮਨੀ ਜਾਣ ਨੂੰ ਕਿਹਾ ਸੀ ਤੇ ਪੱਛਮੀ ਮਨੋਵਿਗਿਆਨ ਤੇ ਫਿਲੌਸਫੀ ਬਾਰੇ ਜਾਨਣ ਲਈ ਵੀ ਕਿਹਾ ਸੀ। ਬੰਬਈ ਦੇ ਇਕ ਵਪਾਰੀ ਨੇ ਮੈਨੂੰ ਜਰਮਨੀ ਦਾ ਟਿਕਟ ਲੈ ਕੇ ਦਿਤਾ ਤੇ ਕੁਝ ਇਕ ਦੋਸਤਾਂ ਦੇ ਨਾਂ ਚਿੱਠੀਆਂ ਵੀ ਦੇ ਦਿਤੀਆਂ। ਮੈਂ ਗੁਰੂਦੇਵ ਤੋਂ ਹੋਰ ਸਿਖਿਆ ਲੈ ਕੇ ਜਰਮਨੀ ਤੁਰ ਪਿਆ। ਜਦੋਂ ਮੈਂ ਪੁਜਿਆ, ਡਾਕਟਰ ਅੱਜੇ ਫਰੈਂਕਫਰਟ ਦੇ ਅੱਡੇ ਤੇ ਹੀ ਸੀ। ਜਦੋਂ ਉਸ ਨੇ ਦੇਖਿਆ, ਮੈਂ ਭਾਰਤ ਤੋਂ ਸਵਾਮੀ ਹਾਂ, ਉਹ ਅੱਗੇ ਵਧਿਆ ਤੇ ਉਸ ਨੇ ਮੈਨੂੰ ਕਈ ਖਾਕੇ ਤੇ ਪੈਂਸਲ ਨਾਲ ਬਣਾਈਆਂ ਤਸਵੀਰਾਂ ਦਿਖਾਈਆਂ ਜੋ ਉਸ ਨੇ ਆਪਣੀ ਯਾਦ ਸ਼ਕਤੀ ਤੋਂ ਬਣਾਈਆਂ ਸਨ। ਇਹ ਤਸਵੀਰਾਂ ਉਸ ਹਸਤੀ ਦੀਆਂ ਸਨ, ਜੋ ਉਸ ਨੂੰ ਬਾਰ-ਬਾਰ ਦਿਸ ਰਹੀ ਸੀ, ਉਹ ਮੈਨੂੰ ਪੁਛਣ ਲੱਗਾ, ਕਿਉਂਕਿ ਮੈਂ ਭਾਰਤ ਤੋਂ ਹਾਂ, ਕੀ ਮੈਂ ਇਨ੍ਹਾਂ ਨੂੰ ਪਛਾਣ ਸਕਦਾ ਹਾਂ।

ਸਭ ਤੋਂ ਪਹਿਲਾਂ ਉਸ ਨੇ ਮੈਨੂੰ ਕਿਹਾ, ਕ੍ਰਿਪਾ ਕਰਕੇ ਮੇਰੀ ਸਹਾਇਤਾ ਕਰੋ। ਇਸ ਤਸਵੀਰ ਦੀ ਹਸਤੀ ਮੇਰੇ ਅੱਗੇ ਬਾਰ-ਬਾਰ ਆ ਰਹੀ ਹੈ, ਮੈਂ ਇਹ ਤਸਵੀਰ ਬਣਾਉਣ ਦੀ ਕੋਸ਼ਿਸ਼ ਕੀਤੀ ਹੈ, ਜਿੰਨੀ ਵੀ ਚੰਗੀ ਮੈਂ ਬਣਾ ਸਕਿਆ ਹਾਂ, ਮੈਨੂੰ ਪਤਾ ਹੈ, ਵਿਸ਼ਵਾਸ਼ ਹੈ ਇਹ ਮੇਰਾ ਭਰਮ ਨਹੀਂ, ਇਹ ਛਲ ਨਹੀਂ,

ਇਸ ਦੌਰਾਨ ਮੈਂ ਜਾਣਿਆ ਕਿ ਦੇਰ ਤਕ ਚੁੱਪ ਰਹੇ ਬਗੈਰ ਡੂੰਘਾ ਧਿਆਨ ਸੰਭਵ ਨਹੀਂ।

ਗਿਆਰਾਂ ਮਹੀਨੇ ਬਾਦ ਮੈਂ ਗੁਫਾ ਤੋਂ ਬਾਹਰ ਨਿਕਲਿਆ, ਸ਼ਾਮ ਦੇ ਪੰਜ ਵਜੇ ਸੀ, ਦਿਨ 27 ਜੁਲਾਈ ਸੀ, ਮੈਨੂੰ ਦਸਿਆ ਗਿਆ। ਮੈਂ ਬਹੁਤ ਦੇਰ ਸੂਰਜ ਵਿਚ ਨਾ ਰਹਾ ਇਕ ਹਫਤਾ ਮੈਨੂੰ ਬਾਹਰੀ ਸੰਸਾਰ ਵਿਚ ਵਿਚਰਨਾ ਔਖਾ ਲਗ ਰਿਹਾ ਸੀ, ਹਰ ਚੀਜ਼ ਫਰਕ ਲਗ ਰਹੀ ਸੀ, ਮੈਂ ਕਿਤੇ ਹੋਰ ਹੀ ਆ ਗਿਆ ਹਾਂ, ਪਹਿਲੀ ਵਾਰੀ ਮੈਂ ਸ਼ਹਿਰ ਗਿਆ, ਮੈਨੂੰ 45 ਮਿੰਟ ਲੱਗੇ, ਸੜਕ ਪਾਰ ਕਰਨ ਨੂੰ ਕਿਉਂਕਿ ਮੈਨੂੰ ਸੁਭਾਅ ਹੀ ਨਹੀਂ ਸੀ ਰਿਹਾ ਬਾਹਰ ਵਿਚਰਨ ਦਾ। ਪਰ ਹੌਲੀ-ਹੌਲੀ ਮੈਂ ਠੀਕ ਹੋ ਗਿਆ ਤੇ ਸੰਸਾਰ ਵਿਚ ਰਹਿਣ ਜੋਗਾ ਹੋ ਗਿਆ, ਮੈਨੂੰ ਲੱਗਾ ਸੰਸਾਰ ਇਕ ਥੀਏਟਰ ਹੈ ਜਿਥੇ ਮੈਂ ਆਪਣੀਆਂ ਸ਼ਕਤੀਆਂ ਜਿਵੇਂ ਬੋਲਣਾ, ਸੰਵੇਗ, ਸੋਚਣਾ ਤੇ ਵਿਵਹਾਰ ਦਾ ਇਮਤਿਹਾਨ ਲੈ ਸਕਦਾ ਹਾਂ।

ਇਸ ਸਿਖਿਆ ਤੋਂ ਬਾਦ ਮੈਂ ਪੱਛਮ ਜਾਣ ਲਈ ਤਿਆਰ ਸੀ, ਮੈਂ ਜਾਣਾ ਤਾਂ ਨਹੀਂ ਸੀ ਚਾਹੁੰਦਾ ਪਰ ਉਨ੍ਹਾਂ ਨੇ ਜ਼ੋਰ ਪਾਇਆ, ਉਹ ਕਹਿਣ ਲੱਗੇ ਤੁਹਾਡਾ ਇਕ ਮਿਸ਼ਨ ਹੈ, ਤੂੰ ਉਹ ਪੂਰਾ ਕਰਨਾ ਹੈ, ਤੂੰ ਪ੍ਰਚਾਰ ਕਰਨਾ ਹੈ, ਪ੍ਰਚਾਰ ਸਾਡਾ ਹੈ, ਤੂੰ ਮੇਰਾ ਯੰਤਰ ਹੈਂ। ਗੁਰੂਦੇਵ ਨੇ ਮੈਨੂੰ ਜਾਪਾਨ ਜਾਣ ਲਈ ਕਿਹਾ, ਉਨ੍ਹਾਂ ਨੇ ਕਿਹਾ ਤੈਨੂੰ ਜਾਪਾਨ ਕੋਈ ਮਿਲ ਜਾਏਗਾ ਜਿਹੜਾ ਤੈਨੂੰ ਅਮਰੀਕਾ ਜਾਣ ਵਿਚ ਸਹਾਈ ਹੋਵੇਗਾ।

ਮੈਂ ਕਲਕੱਤੇ ਤੋਂ ਟੋਕੀਓ ਜਹਾਜ਼ ਰਾਹੀਂ ਗਿਆ। ਕੇਵਲ ਛੇ ਡਾਲਰ ਮੇਰੀ ਜੇਬ ਵਿਚ ਸਨ। ਜਦੋਂ ਅਸੀਂ ਹਾਂਗਕਾਂਗ ਰੁਕੇ ਮੈਂ ਏਅਰਪੋਰਟ ਤੇ ਚਾਹ ਮੰਗਾਈ ਤੇ ਹੈਰਾਨ ਹੋ ਗਿਆ। ਚਾਰ ਡਾਲਰ ਦਾ ਬਿਲ ਸੀ, ਇਕ ਡਾਲਰ ਦੀ ਮੈਂ ਟਿਪ ਦਿਤੀ। ਮੈਂ ਟੋਕੀਓ ਪੁਜਾ, ਮੇਰੀ ਜੇਬ ਵਿਚ ਕੇਵਲ ਤਿੰਨ ਡਾਲਰ ਸਨ ਤੇ ਇਕ ਸੇਬ ਜਿਹੜਾ ਮੈਂ ਜਹਾਜ਼ ਦੇ ਖਾਣੇ ਵਿਚੋਂ ਬਚਾ ਲਿਆ ਸੀ।

ਇਕ ਆਦਮੀ ਮੇਰੇ ਕੋਲ ਆਇਆ ਤੇ ਪੁੱਛਣ ਲੱਗਾ, ਮੈਂ ਕਿਥੋਂ ਆਇਆ ਹਾਂ ਤੇ ਕਿਥੇ ਜਾਣਾ ਹੈ ਤੇ ਜਪਾਨ ਵਿਚ ਮੈਂ ਕਿਸ ਕੋਲ ਰਹਿਣਾ ਹੈ? ਮੈਂ ਉਸ ਨੂੰ ਦਸਿਆ ਮੇਰਾ ਇਕ ਮਿੱਤਰ ਹੈ, ਮੈਂ ਉਸ ਕੋਲ ਰਹਿਣਾ ਹੈ।

ਉਹ ਪੁਛਣ ਲੱਗਾ, "ਕੌਣ ਹੈ ਤੇਰਾ ਦੋਸਤ, ਮੈਨੂੰ ਤਾਂ ਪਤਾ ਹੀ ਨਹੀਂ ਸੀ ਕੀ ਉਤਰ ਦਿਆਂ, ਮੈਂ ਕਿਸੇ ਨੂੰ ਜਪਾਨ ਜਾਣਦਾ ਨਹੀਂ ਸੀ ਤੇ ਮੈਂ ਕਿਹਾ, "ਤੂੰ ਹੀ ਮੇਰਾ ਮਿਤਰ ਹੈਂ, ਮੈਂ ਉਸ ਕੋਲ ਹੀ ਰਿਹਾ। ਉਸ ਨੇ ਮੈਨੂੰ ਯੋਕਾਦਾਸਨ ਨਾਲ ਮਿਲਾਇਆ, ਮਾਹੀਕਾਰੀਆ ਦਾ ਗੁਰੂ ਸੀ, ਉਸ ਦੇ ਲੱਖ ਚੇਲੇ ਹਨ, ਯੋਕਾਦਾਸਨ ਨੂੰ ਕਈ ਦ੍ਰਿਸ਼ ਦਿਸੇ ਸਨ, ਕਈ ਵਾਰੀ ਹਿਮਾਲੀਆ ਦੇ ਸੰਤਾਂ ਦੀ ਅਕਾਸ਼ ਵਾਣੀ ਹੋਈ। ਜਦੋਂ ਮੈਂ ਉਨ੍ਹਾਂ ਨੂੰ ਮਿਲਿਆ ਉਨ੍ਹਾਂ ਨੇ ਮੈਨੂੰ ਘੁੱਟ ਕੇ ਜੱਫੀ ਪਾਈ ਤੇ ਕਿਹਾ, "ਮੈਂ ਤਾਂ ਤੁਹਾਨੂੰ ਉਡੀਕਦਾ ਰਿਹਾ ਮੈਨੂੰ ਆਸ ਹੈ ਤੁਸੀਂ ਮੈਨੂੰ ਹਿਮਾਲੀਆ ਦੇ ਸੰਤਾਂ ਦੀ ਗੁਪਤ ਵਿਦਿਆ ਸਿਖਾਓਗੇ।"

## ਗੁਫਾ ਵਿਚ ਰਹਿ ਕੇ ਕਾਇਆਂ ਕਲਪ

ਗਿਆਰ੍ਹਾਂ ਮਹੀਨੇ ਮੈਂ ਇਕ ਛੋਟੀ ਜਿਹੀ ਗੁਫਾ ਵਿਚ ਰਿਹਾ। ਉਨ੍ਹਾਂ ਗਿਆਰਾਂ ਮਹੀਨਿਆਂ ਵਿਚ ਮੈਂ ਕੋਈ ਮਨੁੱਖ ਨਹੀਂ ਦੇਖਿਆ, ਸਾਡੀ ਪਰੰਪਰਾ ਦਾ ਇਹ ਇਕ ਅਤਿ ਅਵਸ਼ਕ ਅਭਿਆਸ ਹੈ। ਆਮ ਤੌਰ ਤੇ ਗਿਆਰ੍ਹਾਂ ਮਹੀਨੇ ਤੋਂ ਘੱਟ ਲਈ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਵਿਸ਼ਵਾਸ਼ ਕੀਤਾ ਜਾਂਦਾ ਹੈ ਭਾਵੇਂ ਕੋਈ ਕਿੰਨਾਂ ਵੀ ਅੱਲੜ ਕਿਉਂ ਨਾ ਹੋਵੇ ਉਹ ਇਸ ਅਭਿਆਸ ਨਾਲ ਤੱਤ ਜਾਣ ਹੀ ਜਾਵੇਗਾ। ਗੁਰੂਦੇਵ ਕਹਿਣ ਲੱਗੇ ਤੈਨੂੰ ਗਿਆਰ੍ਹਾਂ ਮਹੀਨੇ ਇਕੱਲੇ ਰਹਿ ਕੇ ਗੁਫਾ ਵਿਚ ਕੱਟਣੇ ਹੀ ਪੈਣਗੇ।

ਤੁਸੀਂ ਬਾਹਰ ਆ ਕੇ ਨਹਾ ਨਹੀਂ ਸਕਦੇ ਪਰ ਤੁਹਾਨੂੰ ਸਾਹ ਲੈਣ ਦੇ ਉਹ ਤਰੀਕੇ ਦੱਸੇ ਜਾਂਦੇ ਹਨ ਜਿਹੜੇ ਤੁਹਾਡੇ ਰੋਮ ਖੋਲ੍ਹ ਦਿੰਦੇ ਹਨ, ਨਹਾਉਣ ਨਾਲੋਂ ਕਿਤੇ ਚੰਗੀ ਤਰ੍ਹਾਂ ਤੁਸੀਂ ਸਾਫ ਰਹਿੰਦੇ ਹੋ, ਬੜਾ ਹੀ ਥੋੜ੍ਹਾ ਸੀਮਤ ਖਾਣ ਪੀਣ ਨੂੰ ਮਿਲਦਾ ਹੈ, ਦਿਨ ਵਿਚ ਇਕ ਵਾਰੀ ਕੁਝ ਜਲ ਉਥੇ ਬੱਸ ਕਾਫੀ ਹੀ ਹੁੰਦਾ ਹੈ, ਮੇਰਾ ਖਾਣਾ ਕੇਵਲ ਜੌਂ ਤੇ ਪਹਾੜੀ ਸਬਜ਼ੀਆਂ, ਕੋਈ ਜੂਸ, ਇਕ ਗਲਾਸ ਦੁੱਧ ਦਾ ਸਵੇਰੇ, ਇਕ ਗਲਾਸ ਸ਼ਾਮ ਨੂੰ। ਗੁਫਾ ਦੀ ਜਗ੍ਹਾ ਛੇ ਫੁੱਟ ਹੁੰਦੀ ਹੈ। ਮੈਂ ਯੋਗ ਆਸਨ ਕੁਝ ਕੁ ਕਰਦਾ ਸੀ ਤੇ ਕੋਈ ਦੋ ਤਿੰਨ ਘੰਟੇ ਸੌਂਦਾ ਸੀ ਬਾਕੀ ਸਮੇਂ ਗੁਰਮੰਤਰ ਕਰਦਾ ਸੀ, ਧਿਆਨ ਕਰਦਾ ਸੀ। ਗੁਫਾ ਦਾ ਮੂੰਹ ਬੰਦ ਕਰ ਦਿਤਾ ਗਿਆ ਸੀ ਪਰ ਗੰਦ ਕੂੜਾ ਸੁੱਟਣ ਲਈ ਸੁਰਾਖ ਸੀ ਤੇ ਛੱਤ ਵਿਚ ਇਕ ਸੂਈ ਦੇ ਨੱਕੇ ਜਿੰਨਾਂ ਛੇਕ ਸੀ ਜਿਥੋਂ ਇਕ ਛੋਟੀ ਜਿਹੀ ਰੋਸ਼ਨੀ ਦੀ ਕਿਰਨ ਆਉਂਦੀ ਸੀ। ਇਹ ਛੇਕ ਮਨ ਨੂੰ ਇਕਾਗਰ ਕਰਨ ਲਈ ਰਖਿਆ ਗਿਆ ਹੈ। ਇਹ ਆਪਣੇ ਆਪ ਸਹਿਜੇ ਹੀ ਹੋ ਜਾਂਦਾ ਹੈ, ਜੇ ਤੁਸੀਂ ਨਹੀਂ ਚਾਹੋ ਤਾਂ ਵੀ ਤੁਹਾਨੂੰ ਕੋਈ ਯਤਨ ਨਹੀਂ ਕਰਨਾ ਪੈਂਦਾ ਕਿਉਂਕਿ ਚਾਨਣ ਦੀ ਇਕੋ ਹੀ ਕਿਰਨ ਹੈ ਇਹੋ ਜਿਹੇ ਹਾਲ ਵਿਚ ਤੁਸੀਂ ਸਾਰਾ ਦਿਨ ਧਿਆਨ ਨਹੀਂ ਲਾਓਗੇ ਤਾਂ ਕਰੋਗੇ ਕੀ? ਜੇ ਧਿਆਨ ਨਾ ਲਗਾਓਗੇ ਤਾਂ ਸੰਤੁਲਨ ਗੁਆ ਬੈਠੋਗੇ, ਤੁਹਾਡੇ ਲਈ ਹੋਰ ਕੋਈ ਰਸਤਾ ਹੀ ਨਹੀਂ।

ਯੋਗੀ ਤੁਹਾਨੂੰ ਤਰੀਕੇ ਨਾਲ ਸਮਾਧੀ ਲਗਾਉਣੀ ਸਿਖਾਉਂਦੇ ਹਨ। ਉਹ ਦਸਦੇ ਹਨ, ਇਹ ਪਹਿਲੀ ਪੌੜੀ ਹੈ ਫੇਰ ਅਗਲੀ, ਫੇਰ ਅਗਲੀ ਤੇ ਇਸ ਤਰ੍ਹਾਂ ਹੀ ਪੌੜੀ ਦਰ ਪੌੜੀ ਉਹ ਤੁਹਾਨੂੰ ਕਈ ਚਿੰਨ੍ਹ ਦਸਣਗੇ ਜਿਹੜੇ ਤੁਹਾਨੂੰ ਧਿਆਨ ਲਗਾਉਂਦੇ ਸਮੇਂ ਆਉਣਗੇ। ਜਦੋਂ ਕੋਈ ਖਾਸ ਚਿੰਨ ਆਵੇਗਾ ਤੁਹਾਨੂੰ ਪਤਾ ਲਗਾ ਜਾਏਗਾ, ਹੁਣ ਤੁਸੀਂ ਅਗਲੀ ਪੌੜੀ ਤੇ ਚੜ੍ਹ ਰਹੇ ਹੋ ਤੇ ਇਸ ਤਰ੍ਹਾਂ ਕਰਦੇ ਤੁਸੀਂ ਸਭ ਤੋਂ ਉਤੇ ਪਹੁੰਚ ਜਾਂਦੇ ਹੋ। ਉਹ ਤੁਹਾਡੇ ਤੇ ਪੂਰੀ ਨਿਗਰਾਨੀ ਰਖਦੇ ਹਨ ਤਾ ਕਿ ਤੁਸੀਂ ਸ਼ਾਂਤ ਰਹੋ ਤੇ ਕਿਸੇ ਕਿਸਮ ਦਾ ਦੁਖ ਨਾ ਭੋਗੋ।

ਗੁਫਾ ਵਿਚ ਪਹਿਲੇ ਦੋ ਮਹੀਨੇ ਬੜੇ ਹੀ ਔਖੇ ਨਿਕਲੇ। ਫੇਰ ਮੈਨੂੰ ਅਨੰਦ ਆਉਣ ਲਗ ਪਿਆ। ਰਾਜ ਯੋਗ ਤੁਹਾਨੂੰ ਸੰਯਮ (ਸੰਜਮ) ਸਿਖਾਉਂਦਾ ਹੈ ਭਾਵ ਧਿਆਨ ਲਗਾ ਕੇ ਮਨ ਇਕਾਗਰ ਕਰਕੇ ਸਮਾਧੀ ਰਾਹੀਂ ਕਾਇਆ ਕਲਪ ਕਰਨਾ।

ਰਹੇ ਹਨ। ਹਿਮਾਲੀਆ ਦੇ ਸੰਤਾਂ ਦਾ ਸੰਦੇਸ਼ ਹਰ ਸਮੇਂ ਲਈ ਹੈ, ਇਸ ਦਾ ਪਿਛੋਕੜ ਨਾਲ ਕੋਈ ਵਾਸਤਾ ਨਹੀਂ, ਪਿਛਲੀਆਂ ਪਰੰਪਰਾਵਾਂ ਨਾਲ ਕੋਈ ਵਾਸਤਾ ਨਹੀਂ, ਭਾਵੇਂ ਪੂਰਬ ਦੀ ਹੋਵੇ ਭਾਵੇਂ ਪੱਛਮ ਦੀ। ਕੱਟੜਵਾਦ ਮਨੁੱਖਤਾ ਨੂੰ ਕਿਤੇ ਨਹੀਂ ਲਿਜਾ ਸਕਦਾ, ਕਿਸੇ ਸਭਿਅਤਾ ਦਾ ਉਥਾਨ ਨਹੀਂ ਕਰ ਸਕਦਾ, ਅੰਤਰ ਸ਼ਕਤੀ, ਮਨੋਬਲ, ਖੁਸ਼ੀ, ਨਿਸੁਆਰਥੀ, ਸੇਵਾ ਜੀਵਨ ਦੇ ਕੁਝ ਪਹਿਲੂ ਹਨ ਜਿਹੜੇ ਲੋੜੀਂਦੇ ਹਨ ਭਾਵੇਂ ਪੂਰਬ ਹੋਵੇ ਭਾਵੇਂ ਪੱਛਮ, ਮਨੁੱਖ ਪਹਿਲਾ ਮਨੁੱਖ ਹੋਵੇ ਮਨੁੱਖ ਵਾਸਤਵ ਵਿਚ ਵਿਸ਼ਵ ਦਾ ਵਾਲੀ ਹੈ, ਭੂਗੋਲ ਦੀਆਂ ਹਦਾਂ ਮਨੁੱਖਤਾ ਨੂੰ ਨਹੀਂ ਵੰਡ ਸਕਦੀਆਂ।

ਭੈ ਤੋਂ ਮੁਕਤ ਹੋਣਾ ਹਿਮਾਲੀਆ ਦੇ ਸੰਤਾਂ ਦਾ ਪਹਿਲਾ ਪਾਠ ਹੈ। ਦੂਸਰਾ ਹੈ - ਆਪਾ ਚੀਨਣਾ ਸਹਿਜ ਵਿਚ ਰਹਿ ਕੇ ਰੂਹਾਨੀਅਤ ਸਿਖਣੀ, ਬਿਨਾਂ ਕਿਸੇ ਮਜ਼ਹਬ ਜਾਂ ਸਭਿਆਚਾਰ ਦੇ।

ਸਾਰੇ ਅਧਿਆਤਮਕ ਅਭਿਆਸਾਂ ਦਾ ਵਿਗਿਆਨਕ ਨਰੀਖਣ ਹੋਣਾ ਚਾਹੀਦਾ ਹੈ, ਜੇ ਵਿਗਿਆਨ ਇਸ ਯੋਗ ਹੈ, ਪਰਮਾਤਮਾ ਤੁਹਾਨੂੰ ਰਸਤਾ ਦਿਖਾਵੇ।

ਮੈਂ ਆਦਰ ਸਾਹਿਤ ਮੱਥਾ ਟੇਕਿਆ ਤੇ ਯਾਤਰਾ ਸ਼ੁਰੂ ਕਰ ਦਿਤੀ, ਮੈਂ ਕਾਨ੍ਹਪੁਰ ਆਇਆ। ਕੁਛ ਮਹੀਨੇ ਸ਼ਿਸ਼ ਡਾ. ਸੁਨੰਦਾ ਬਾਈ ਕੋਲ ਰਿਹਾ। ਉਨ੍ਹਾਂ ਨੇ ਮੇਰਾ ਵਿਦੇਸ਼ ਦਾ ਟਿਕਟ ਖਰੀਦਿਆ।

## ਸਾਡੀ ਪਰੰਪਰਾ

ਸ਼ੰਕਰਾਚਾਰੀਆ ਨੇ 1200 ਸਾਲ ਪਹਿਲਾਂ ਸਾਧੂਆਂ ਦੀ ਇਕ ਪਰੰਪਰਾ ਸ਼ੁਰੂ ਕੀਤੀ ਸੀ। ਤਿਆਗੀ ਭਾਵੇਂ ਪਹਿਲਾਂ ਵੀ ਰਹਿੰਦੇ ਸਨ ਪਰ ਉਨ੍ਹਾਂ ਨੇ ਇਸ ਪਰੰਪਰਾ ਨੂੰ ਕਰਮਬਧ ਕੀਤਾ ਤੇ ਭਾਰਤ ਵਿਚ ਪੰਜ ਸੈਂਟਰ ਸਥਾਪਿਤ ਕੀਤੇ। ਉਤਰ, ਦੱਖਣ, ਪੂਰਬ, ਪੱਛਮ ਤੇ ਮੱਧ ਭਾਰਤ ਵਿਚ। ਭਾਰਤ ਦੇ ਸਾਰੇ ਤਿਆਗੀਆਂ ਦੀ ਪਰੰਪਰਾ ਏਥੋਂ ਹੀ ਚਲਦੀ ਹੈ। ਸਾਡੀ ਪਰੰਪਰਾ ਭਾਰਤੀ ਹੈ 'ਭਾ' ਤੋਂ ਅਰਥ ਹੈ ਗਿਆਨ; 'ਰਤੀ' ਦਾ ਅਰਥ ਹੈ ਪਿਆਰ। ਉਹ ਜਿਹੜਾ ਗਿਆਨ ਦਾ ਪ੍ਰੇਮੀ ਹੋਵੇ, ਇਥੋਂ ਹੀ ਭਾਰਤ ਸ਼ਬਦ ਬਣਿਆ ਹੈ ਅਧਿਆਤਮਵਾਦ ਦਾ ਸੈਂਟਰ, ਭਾਰਤ ਸੰਸਕ੍ਰਿਤ ਵਿਚ ਹਿੰਦੁਸਤਾਨ ਨੂੰ ਕਹਿੰਦੇ ਹਨ।

ਸਾਡੀ ਪਰੰਪਰਾ ਦੀ ਇਕ ਵਿਲੱਖਣਤਾ ਹੈ, ਇਸ ਦੀ ਲੜੀ ਸ਼ੰਕਰਾਚਾਰੀਆ ਤੋਂ ਵੀ ਪਹਿਲੇ ਦੀ ਹੈ, ਸਾਡੀ ਪਰੰਪਰਾ ਭਾਵੇਂ ਸ਼ੰਕਰਾਚਾਰੀਆ ਨੇ ਕਰਮਬਧ ਕੀਤੀ ਪਰ ਇਹ ਉਸ ਤੋਂ ਕਿਤੇ ਪਹਿਲਾਂ ਦੀ ਹੈ। ਇਹ ਕੇਵਲ ਤਿਆਗੀਆਂ ਦੀ ਪਰੰਪਰਾ ਹੈ ਤੇ ਹਿਮਾਲੀਆ ਦੀਆਂ ਗੁਫਾਵਾਂ ਵਿਚ ਇਸ ਦਾ ਅਭਿਆਸ ਹੁੰਦਾ ਹੈ, ਭਾਰਤ ਦੇ ਕਿਸੇ ਸ਼ਹਿਰ ਵਿਚ ਰਹਿ ਕੇ ਨਹੀਂ, ਸਾਡੀ ਪਰੰਪਰਾ ਵਿਚ ਉਪਨਿਸ਼ਦਾਂ ਦਾ ਅਧਿਐਨ ਬਹੁਤ ਹੀ ਅਵਸ਼ਕ ਹੈ ਤੇ ਨਾਲ ਹੀ ਰੂਹਾਨੀ ਅਭਿਆਸ ਜੋ ਯੋਗੀਆਂ ਰਾਹੀ ਦਸਿਆ ਜਾਂਦਾ ਹੈ, ਮੰਡੂਕ ਉਪਨਿਸ਼ਦ ਸਭ ਤੋਂ ਭਰੋਸੇ ਯੋਗ ਗ੍ਰੰਥ ਮੰਨਿਆ ਜਾਂਦਾ ਹੈ।

ਮੈਂ ਉਨ੍ਹਾਂ ਨਾਲ ਛੇ ਮਹੀਨੇ ਰਿਹਾ ਤੇ ਕਈਆਂ ਨੂੰ ਪੜ੍ਹਾਇਆ, ਉਪਦੇਸ਼ ਦਿਤੇ ਟੋਕੀਓ, ਉਸਾਕਾ ਤੇ ਹੋਰ ਸ਼ਹਿਰਾਂ ਵਿਚ।

ਜਦੋਂ ਮੈਂ ਗੁਰੂਦੇਵ ਦਾ ਉਪਦੇਸ਼ ਯੋਕਾਦਾਸਨ (**Yokadasan**) ਨੂੰ ਦੇ ਦਿਤਾ। ਉਨ੍ਹਾਂ ਨੇ ਮੈਨੂੰ ਅਮਰੀਕਾ ਦਾ ਟਿਕਟ ਲੈ ਦਿਤਾ। ਭਾਰਤ ਤੋਂ ਜਾਣ ਤੋਂ ਪਹਿਲਾਂ ਗੁਰੂਦੇਵ ਨੇ ਮੈਨੂੰ ਦਸ ਦਿਤਾ ਸੀ ਕਿ ਅਮਰੀਕਾ ਵਿਚ ਬਹੁਤ ਸਾਰੇ ਸਾਥੀ ਤੇ ਵਿਦਿਆਰਥੀ ਮਿਲਣਗੇ, ਉਨ੍ਹਾਂ ਨੇ ਮੈਨੂੰ ਬਹੁਤ ਸਾਰੀਆਂ ਗੱਲਾਂ ਦੱਸੀਆਂ ਸੀ ਜਿਹੜੀਆਂ ਉਦੋਂ ਤੋਂ ਲੈ ਕੇ ਹੁਣ ਤਕ ਸੱਚ ਹੋਈਆਂ ਹਨ। ਮੈਂ ਅੱਜ ਆਪਣਾ ਕਾਰਜ ਪੂਰਾ ਕਰਨਾ ਹੈ ਇਹ ਸੋਚ ਕੇ ਕਈ ਵਾਰੀ ਮੈਂ ਗੰਭੀਰ ਹੋ ਜਾਂਦਾ ਹਾਂ ਪਰ ਮੈਨੂੰ ਭਰੋਸਾ ਹੈ ਜਦੋਂ ਗੁਰੂਦੇਵ ਮੌਕਾ ਦੇਣਗੇ, ਮੈਂ ਜੀਵਨ ਮਨੋਰਥ ਜ਼ਰੂਰ ਪੂਰਾ ਕਰਾਂਗਾ, ਮੇਰਾ ਮਨੋਰਥ ਹੈ ਪੂਰਬ ਤੋਂ ਪੱਛਮ ਤਕ ਗਿਆਨ ਦਾ ਪੁਲ ਬਣਾ ਕੇ ਸਿਖਿਆ ਦਾ ਕੇਂਦਰ ਬਣਾ ਕੇ ਸੰਤਾਂ ਮਹਾਤਮਾ ਦਾ ਸੰਦੇਸ਼ ਦੇਣਾ।

## ਪੂਰਬ ਤੇ ਪੱਛਮ ਦੇ ਤਰੀਕੇ

ਜਦੋਂ ਮੈਂ ਹਿਮਾਲੀਆ ਨੂੰ ਛੱਡ ਕੇ ਜਪਾਨ ਤੇ ਅਮਰੀਕਾ ਲਈ ਤੁਰਿਆ, ਗੁਰੂਦੇਵ ਨੇ ਕੁਝ ਸਿਖਿਆ ਦਿਤੀ। ਮੈਂ ਉਨ੍ਹਾਂ ਨੂੰ ਪੁਛਿਆ ਜਿਹੜੇ ਵਿਦਿਆਰਥੀ ਮੇਰੇ ਕੋਲੋਂ ਸਿਖਣਾ ਚਾਹੁੰਣ, ਮੈਂ ਉਨ੍ਹਾਂ ਨੂੰ ਕੀ ਸਿਖਾਵਾਂ? ਕੀ ਮੈਂ ਉਨ੍ਹਾਂ ਨੂੰ ਭਾਰਤ ਦੇ ਮਜ਼ਹਬਾਂ ਵਿਚ ਬਦਲਣ ਨੂੰ ਕਹਾਂ? ਕੀ ਮੈਂ ਉਨ੍ਹਾਂ ਨੂੰ ਭਾਰਤ ਦਾ ਸਭਿਆਚਾਰ ਵਰਤਣ ਨੂੰ ਕਹਾਂ?

ਉਹ ਕਹਿਣ ਲੱਗੇ, "ਤੂੰ ਬੇਵਕੂਫ ਹੀ ਰਿਹਾ।"

ਮੈਂ ਕਿਹਾ, "ਫੇਰ ਮੈਨੂੰ ਦੱਸੋ ਮੈਂ ਕੀ ਸਿਖਾਵਾਂ, ਪੱਛਮ ਦਾ ਸਭਿਆਚਾਰ ਸਾਡੇ ਨਾਲੋਂ ਬਿਲਕੁਲ ਵੱਖਰਾ ਹੈ, ਸਾਡੇ ਸਭਿਆਚਾਰ ਅਨੁਸਾਰ ਅਸੀਂ ਮਾਂ ਬਾਪ ਦੀ ਆਗਿਆ ਬਿਨਾਂ ਵਿਆਹ ਨਹੀਂ ਕਰਾ ਸਕਦੇ, ਪੱਛਮੀ ਸਭਿਆਚਾਰ ਵਿਚ ਖੁਲ੍ਹਾ ਮੇਲ ਮਿਲਾਪ ਹੈ, ਈਸਾਈ ਤੇ ਯਹੂਦੀ ਕਿਸੇ ਨਾਲ ਵੀ ਵਿਆਹ ਕਰਾ ਸਕਦੇ ਹਨ, ਹਾਂ ਉਨ੍ਹਾਂ ਦੇ ਪੂਜਾ ਅਰਚਾ ਦੇ ਤਰੀਕੇ ਪੱਕੇ ਨਿਸ਼ਚਿਤ ਹਨ। ਅਸੀਂ ਤਾਂ ਜਿਵੇਂ ਚਾਹੀਏ, ਜਿਸ ਤਰ੍ਹਾਂ ਚਾਹੀਏ, ਪੂਜਾ ਕਰ ਸਕਦੇ ਹਾਂ, ਅਸੀਂ ਸੁਤੰਤਰ ਹਾਂ ਜੋ ਚਾਹੀਏ ਸੋਚ ਸਕਦੇ ਹਾਂ ਪਰ ਸਾਡੇ ਸਮਾਜਕ ਬੰਧਨ ਹਨ ਉਨ੍ਹਾਂ ਦੇ ਨਿਸ਼ਚਿਤ ਵਿਚਾਰ ਹਨ, ਸੋਚਣੀ ਹੈ ਤੇ ਪੂਜਾ ਹੈ।

ਇਹ ਦੋ ਵੱਖੋ ਵੱਖ ਤਰੀਕੇ ਬਿਲਕੁਲ ਅੱਡ ਹਨ, ਮੈਂ ਤੁਹਾਡਾ ਸੰਦੇਸ਼ ਉਨ੍ਹਾਂ ਨੂੰ ਕਿਵੇਂ ਦੇ ਸਕਦਾ ਹਾਂ?

ਉਹ ਕਹਿਣ ਲੱਗੇ ਇਹ ਸਭਿਆਚਾਰ ਇਕੋ ਸੰਸਾਰ ਵਿਚ ਰਹਿੰਦੇ ਹਨ ਇਨ੍ਹਾਂ ਦਾ ਜੀਵਨ ਮਨੋਰਥ ਇਕ ਹੀ ਹੈ, ਦੋਨੋਂ ਵਿਪਰੀਤ ਜਾਪਦੇ ਹਨ ਪਰ ਪੂਰਬ ਤੇ ਪੱਛਮ ਦੋਨੋਂ ਹੀ ਰਹਿਣ ਸਹਿਣ ਦੇ ਠੀਕ ਤਰੀਕਿਆਂ ਦੇ ਤਜਰਬੇ ਕਰ

5. ਅਸੀਂ ਮੱਧ ਮਾਰਗ ਦਸਦੇ ਹਾਂ। ਜਿਹੜੇ ਉਚੀਆਂ ਪ੍ਰਾਪਤੀਆਂ ਲਈ ਤਿਆਰ ਹੁੰਦੇ ਹਨ ਉਨ੍ਹਾਂ ਨੂੰ ਉਹ ਸਿਖਾਈਆਂ ਜਾਂਦੀਆਂ ਹਨ। ਇਸ ਨਾਲ ਲੋਕਾ ਨੂੰ ਰੋਜ਼ਾਨਾ ਜੀਵਨ ਵਿਚ ਸਹਾਇਤਾ ਮਿਲਦੀ ਹੈ, ਵਿਦੇਸ਼ੀਆਂ ਦੀ ਸੁਵਿਧਾ ਲਈ ਸਾਡੇ ਤਰੀਕੇ ਦਾ ਨਾਮ ਹੈ, **super conscious meditation** (ਸੁਚੇਤਤਾ ਨਾਲ ਧਿਆਨ ਕਰਨਾ) ਮੈਂ ਤਾਂ ਹਿਮਾਲੀਆ ਦੇ ਸੰਤਾਂ ਦਾ ਇਕ ਸੰਦੇਸ਼ ਦੇਣ ਵਾਲਾ ਹਾਂ, ਜੋ ਮੈਨੂੰ ਔੜਦਾ ਹੈ, ਮੈਂ ਬੋਲਦਾ ਹਾਂ, ਮੈਂ ਕਦੀ ਆਪਣਾ ਉਪਦੇਸ਼ ਲਿਖਿਆ ਨਹੀਂ, ਪੜ੍ਹਿਆ ਨਹੀਂ, ਗੁਰੂ ਨੇ ਮੈਨੂੰ ਇਸ ਤਰ੍ਹਾਂ ਕਰਨ ਨੂੰ ਮਨ੍ਹਾਂ ਕੀਤਾ ਸੀ।

6. ਅਸੀਂ ਮਜ਼ਹਬ ਬਦਲਣ ਵਿਚ ਵਿਸ਼ਵਾਸ਼ ਨਹੀਂ ਰਖਦੇ, ਸਭਿਆਚਾਰ ਬਦਲਣ ਵਿਚ ਵਿਸ਼ਵਾਸ਼ ਨਹੀਂ ਰਖਦੇ, ਕਿਸੇ ਰੱਬ ਦੀ ਪੂਜਾ ਲਈ ਨਹੀਂ ਕਹਿੰਦੇ, ਅਸੀਂ ਸਾਰੇ ਮਜ਼ਹਬਾਂ ਦਾ ਸਤਿਕਾਰ ਕਰਦੇ ਹਾਂ, ਅਸੀਂ ਕਿਸੇ ਮੰਦਰ ਮਸਜਿਦ ਦੀ ਨਖੇਦੀ ਨਹੀਂ ਕਰਦੇ, ਨਾ ਹੀ ਅਸੀਂ ਕੋਈ ਬਣਾਉਂਦੇ ਹਾਂ। ਅਸੀਂ ਮਨੁੱਖਾਂ ਦੀ ਕਦਰ ਕਰਦੇ ਹਾਂ, ਹਰ ਮਨੁੱਖ ਇਕ ਮੰਦਰ ਹੈ, ਇਹ ਸਾਡਾ ਵਿਸ਼ਵਾਸ਼ ਹੈ।

7. ਸਾਡੇ ਮੈਂਬਰ ਸਾਰੇ ਵਿਸ਼ਵ ਵਿਚ ਹਨ, ਅਸੀਂ ਸਿਖਿਆ ਵਿਚ ਵਿਸ਼ਵਾਸ਼ ਰਖਦੇ ਹਾਂ ਤਾਂ ਕਿ ਵਾਰਤਾਲਾਪ ਕਰ ਸਕੀਏ, ਸਾਡਾ ਪਰੋਗਰਾਮ ਗਿਆਨ ਦੇਣ ਦਾ ਹੈ ਤੇ ਮਨੁੱਖ ਦੇ ਅੰਦਰ ਨੂੰ ਸ਼ਾਂਤ ਕਰਨ ਦਾ।

8. ਅਸੀਂ ਸ਼ਾਕਾਹਾਰੀ ਹਾਂ ਚੰਗੀ ਖੁਰਾਕ ਖਾਣ ਲਈ ਦਸਦੇ ਹਾਂ ਤਾਂ ਜੋ ਚੰਗੀ ਲੰਬੀ ਜ਼ਿੰਦਗੀ ਜੀਵੀ ਜਾ ਸਕੇ ਪਰ ਅਸੀਂ ਇਸ ਵਿਸ਼ੇ ਤੇ ਕੱਟੜ ਨਹੀਂ ਹਾਂ ਤੇ ਸ਼ਾਕਾਹਾਰੀ ਬਣਨ ਲਈ ਮਜ਼ਬੂਰ ਨਹੀਂ ਕਰਦੇ।

9. ਅਸੀਂ ਪਰਿਵਾਰ ਸੰਸਥਾ ਦਾ ਆਦਰ ਕਰਦੇ ਹਾਂ ਤੇ ਬੱਚਿਆਂ ਦੀ ਸਿਖਿਆ ਲਈ ਸਹਿਜ ਸੰਜਮ ਦੇ ਪ੍ਰੋਗਰਾਮ ਕਰਦੇ ਹਾਂ। ਉਨ੍ਹਾਂ ਤੇ ਆਪਣੇ ਵਿਸ਼ਵਾਸ਼ ਭਰੋਸੇ ਤੇ ਜੀਵਨ ਦੇ ਤਰੀਕੇ ਥੋਪਦੇ ਨਹੀਂ।

10. ਸਾਡੇ ਸਿਖਿਅਕ ਬਾਣੀ ਜੁਗਤ ਨਾਲ ਯੋਗ ਦੇ ਸਾਰੇ ਤਰੀਕੇ ਦਸਦੇ ਹਨ - ਸਰੀਰ, ਸਾਹ, ਮਨ ਤੇ ਆਤਮਾ ਦੇ ਬਾਰੇ ਦਸਦੇ ਹਨ। ਆਪਾ ਚੀਨਣਾ ਇਕ ਕੁੰਜੀ ਹੈ ਜੋ ਸਾਧਕਾਂ ਨੂੰ ਹੌਲੀ-ਹੌਲੀ ਦੱਸੀ ਜਾਂਦੀ ਹੈ।

11. ਮਨੁੱਖਤਾ ਦੀ ਸੇਵਾ ਲਈ ਨਰੀਖਣ ਕਰਨਾ ਤੇ ਸਿੱਟਾ ਕੱਢਣਾ ਯੋਗ ਕੀ ਹੈ? ਯੋਗ ਅਭਿਆਸ ਕੀ ਹੈ? ਨਿਸਲ ਹੋਣ ਦੀਆਂ ਕਸਰਤਾਂ ਤੇ ਧਿਆਨ ਕੀ ਹੈ?

12. ਸਾਡੇ ਤਜਰਬੇ ਛਾਪੇ ਜਾਂਦੇ ਹਨ। ਮਨੁੱਖਤਾ ਦੀ ਭਲਾਈ ਲਈ।

13. ਅਸੀਂ ਵਿਸ਼ਵ ਭਰਾਤਰੀ ਭਾਵ ਵਿਚ ਵਿਸ਼ਵਾਸ਼ ਰਖਦੇ ਹਾਂ, ਸਭ ਨੂੰ ਪ੍ਰੇਮ ਕਰਨਾ ਸਾਡਾ ਉਦੇਸ਼ ਹੈ।

14. ਅਸੀਂ ਰਾਜਨੀਤੀ ਤੋਂ ਦੂਰ ਹਾਂ ਤੇ ਸਾਰੇ ਮਜ਼ਹਬਾਂ ਤੋਂ ਪਰ੍ਹੇ ਹਾਂ।

ਸ੍ਰੀ ਵਿਦਿਆ ਦਾ ਗਿਆਨ ਪਉੜੀ ਦਰ ਪਉੜੀ ਸਾਧਕਾ ਨੂੰ ਦਿਤਾ ਜਾਂਦਾ ਹੈ ਤੇ ਪਹੁੰਚੇ ਹੋਏ ਸਾਧਕਾਂ ਨੂੰ ਪ੍ਰਯੋਗ ਸਾਸ਼ਤਰ (ਜੋ ਪਰੈਕਟੀਕਲੀ ਹਰ ਗੱਲ ਦੀ ਵਿਆਖਿਆ ਦਸਦਾ ਹੈ ਜੋ ਨਿਯਮ ਰਖਣੇ ਹਨ ਜਾਂ ਜੋ ਵੀ ਇਸ ਗਿਆਨ ਦੇ ਨਿਯਮ ਹਨ) ਅਸੀਂ ਮਾਤਾ ਤੇ ਪਿਤਾ, ਵਿਸ਼ਵ ਦੇ ਦੋਨੋਂ ਤੱਤਾਂ ਵਿਚ ਵਿਸ਼ਵਾਸ਼ ਰਖਦੇ ਹਾਂ, ਮਾਇਆ ਮਾਂ ਬਣ ਕੇ ਔਕੜਾਂ ਨਹੀਂ ਪੈਦਾ ਕਰਦੀ, ਰੂਹਾਨੀ ਮਾਰਗ ਤੇ ਬਾਧਾ ਨਹੀਂ ਬਣਦੀ, ਗਿਆਨ ਮਾਰਗ ਤੇ ਰੁਕਾਵਟਾਂ ਪੈਦਾ ਨਹੀਂ ਕਰਦੀ। ਸਾਡੀ ਦੀਕਸ਼ਾ ਤਿੰਨ ਪੱਧਰਾਂ ਤੇ ਕੀਤੀ ਜਾਂਦੀ ਹੈ ਪਹਿਲਾ - ਮੰਤਰ ਤੇ ਸਾਹ ਦੁਆਰਾ ਧਿਆਨ ਲਗਾਉਣਾ; ਦੂਸਰਾ ਅੰਤਰ ਧਿਆਨ ਹੋ ਕੇ ਸ੍ਰੀ ਵਿਦਿਆ ਤੇ ਬਿੰਦੂ ਵੇਧਨ; ਤੀਸਰਾ ਸ਼ਕਤੀ ਪੱਥ ਤੇ ਕੁੰਡਲਨੀ ਜਾਗਰਨ ਕਰਨਾ। ਉਸ ਸ਼ਕਤੀ ਨੂੰ ਕੇਵਲ ਸਹੰਸਰਾਰ ਚੱਕਰ ਤਕ ਪਹੁੰਚਾਉਣਾ। ਇਥੇ ਅਸੀਂ ਕਿਸੇ ਮਜ਼ਹਬ ਦਾ ਪ੍ਰਚਾਰ ਨਹੀਂ ਕਰਦੇ, ਕੋਈ ਜਾਤ ਪਾਤ ਨਹੀਂ ਦੇਖਦੇ, ਲਿੰਗ ਵਿਤਕਰਾ ਨਹੀਂ ਵੇਖਦੇ ਜੋ ਇਥੇ ਤਕ ਪਹੁੰਚ ਜਾਂਦੇ ਹਨ ਉਨ੍ਹਾਂ ਨੂੰ ਇਸ ਪਰੰਪਰਾ ਦਾ ਗਿਆਨ ਦੇਣ ਦੀ ਖੁਲ੍ਹ ਹੋ ਜਾਂਦੀ ਹੈ। ਅਸੀਂ ਸੰਤਾਂ ਦਾ ਅਨੁਸ਼ਾਸ਼ਨ ਪੂਰੀ ਤਰ੍ਹਾਂ ਰਖਦੇ ਹਾਂ।

ਮੈਂ ਪ੍ਰਯੋਗ ਸਾਸ਼ਤਰ ਦਾ ਗਿਆਨ ਵਿਸਥਾਰ ਵਿਚ ਨਹੀਂ ਲਿਖ ਸਕਦਾ, ਉਹ ਸਾਨੂੰ ਮਨ੍ਹਾਂ ਹੈ। ਇਹ ਕਿਹਾ ਜਾਂਦਾ ਹੈ 'ਨਾ ਦਾਤਾਵਿਆਮ ਨਾ ਦਾਤਾਵਿਆਮ, ਨਾ ਦਾਤਾਵਿਆਮ' ਨਹੀਂ ਦਸਣਾ, ਨਹੀਂ ਦਸਣਾ, ਜਦੋਂ ਤਕ ਕੋਈ ਪੂਰੀ ਤਰ੍ਹਾਂ ਤਿਆਰ ਨਾ ਹੋਵੇ, ਸੰਜਮ ਵਿਚ ਨਾ ਹੋਵੇ। ਇਨ੍ਹਾਂ ਪ੍ਰਾਪਤੀਆਂ ਨੂੰ ਸੰਤਾਂ ਦੇ ਅਨੁਭਵ ਰਾਹੀਂ ਪਰਖਿਆ ਜਾ ਸਕਦਾ ਹੈ, ਸਾਡੇ ਮਾਰਗ ਤੇ ਗੁਰੂਦੇਵ ਪ੍ਰਮਾਤਮਾ ਨਹੀਂ ਪਰ ਬ੍ਰਹਮਗਿਆਨੀ ਹਨ ਜਿਹੜੇ ਬੜੇ ਪ੍ਰੇਮ ਨਾਲ ਸੱਚੀ ਲਗਨ ਤੇ ਸਮਰਪਣ ਨਾਲ ਗਿਆਨ ਪ੍ਰਾਪਤ ਕਰ ਚੁੱਕੇ ਹਨ। ਅਸੀਂ ਗੁਰੂ ਕ੍ਰਿਪਾ ਤੇ ਵਿਸ਼ਵਾਸ਼ ਰਖਦੇ ਹਾਂ, ਗੁਰੂ ਕ੍ਰਿਪਾ ਨੂੰ ਹੀ ਗਿਆਨ ਦਾ ਉਤਮ ਤਰੀਕਾ ਮੰਨਦੇ ਹਾਂ ਪਰ ਅੰਤ ਨਹੀਂ। ਗੁਰੂ ਦਾ ਕੰਮ ਹੈ ਨਿਸੁਆਰਥੀ ਹੋ ਕੇ ਸਾਧਕ ਦੀ ਸਹਾਇਤਾ ਕਰੇ ਤੇ ਉਸ ਨੂੰ ਸੰਪੂਰਨ ਬਣਾਏ।

ਸਾਡੀ ਪਰੰਪਰਾ ਦਾ ਕੁਝ ਪਰੀਚੈ ਇਸ ਤਰ੍ਹਾਂ ਹੈ -

1. ਇਕ ਪ੍ਰਮਾਤਮਾ ਦੂਸਰਾ ਕੋਈ ਨਹੀਂ, ਇਹ ਸਾਡੀ ਫਿਲੌਸਫੀ ਹੈ।

2. ਮਨੁਖਤਾ ਦੀ ਨਿਸੁਆਰਥ ਹੋ ਕੇ ਸੇਵਾ ਕਰਨੀ ਪ੍ਰੇਮ ਦਾ ਪ੍ਰਗਟਾਵਾ ਹੈ ਜੋ ਮਨ ਚਿਤ ਸੋਚਣੀ ਤੇ ਕਰਨੀ ਵਿਚ ਉਤਾਰਨਾ ਹੈ।

3. ਪਾਤੰਜਲ ਦਾ ਯੋਗ ਤਰੀਕਾ ਸਾਡੀ ਪਹਿਲੀ ਪੌੜੀ ਹੈ, ਫੇਰ ਹੋਰ ਉਚੀਆਂ ਪ੍ਰਾਪਤੀਆਂ। ਸਾਡਾ ਦਰਸ਼ਨ ਅਦ੍ਵੈਤ ਹੈ।

4. ਧਿਆਨ ਲਗਾਉਣਾ, ਸਰੀਰ ਨੂੰ ਸਥਿਰ ਕਰਕੇ ਸਾਹ ਨੂੰ ਸਾਂਵਾਂ ਕਰਨਾ, ਮਨ ਤੇ ਕਾਬੂ ਪਾਉਣਾ। **autonomic nervous system** ਦੇ ਕਾਬੂ ਕਰਨ ਤੇ ਇੱਛਾ ਤੇ ਕਾਬੂ ਕਰਨ ਦਾ ਅਭਿਆਸ।

15. ਅਸੀਂ ਅਹਿੰਸਾ ਦੇ ਅਭਿਆਸੀ ਹਾਂ, ਅਹਿੰਸਾ ਸੋਚਣੀ ਕਥਨੀ ਤੇ ਕਰਨੀ ਵਿਚ।

16. ਹਿਮਾਲੀਆ ਦੇ ਸੰਤਾਂ ਦਾ ਗਿਆਨ ਇਕ ਚਾਨਣ ਮੁਨਾਰੇ ਦੀ ਤਰ੍ਹਾਂ ਸਾਧਕਾਂ ਦਾ ਪਥ ਪਰਦਰਸ਼ਕ ਕਰਦਾ ਹੈ। ਇਸ ਸੰਦੇਸ਼ ਦਾ ਭਾਵ ਹੈ ਮਨੁੱਖਾਂ ਅੰਦਰ ਜੋਤ ਜਗਾਉਣੀ। ਜਦੋਂ ਇਹ ਜੋਤ ਜਗ ਜਾਏ, ਜਦੋਂ ਕੋਈ ਬ੍ਰਹਮਗਿਆਨੀ ਇਸ ਨੂੰ ਜਗ੍ਹਾ ਦੇਵੇ ਫੇਰ ਇਹ ਚੜ੍ਹਦੀ ਹੀ ਜਾਂਦੀ ਹੈ ਤੇ ਤੱਤ ਨੂੰ ਛੋਹ ਜਾਂਦੀ ਹੈ। ਇਹ ਨਾੜੀਆਂ ਰਾਹੀਂ ਮਨ, ਮਨ ਤੋਂ ਮਾਨਸਿਕ ਆਕਾਸ਼ ਤੇ ਅੰਤ ਵਿਚ ਗਿਆਨ ਦੇ ਸਵਰਗ ਵਿਚ ਮਿਲ ਜਾਂਦੀ ਹੈ। ਇਸ ਦਾ ਘਰ ਅਟੱਲ ਸਦੀਵੀ ਸੱਚ ਹੀ ਹੈ, ਇਸ ਦੀ ਪ੍ਰਾਪਤੀ ਤੋਂ ਬਾਦ ਸਾਧਕ ਸ਼ਾਂਤੀ ਨਾਲ ਬੈਠ ਕੇ ਅੰਮ੍ਰਿਤ ਦੇ ਘੁੱਟ ਭਰਦਾ ਹੈ। ਇਹ ਬ੍ਰਹਿਮੰਡ ਵਿਚ ਲੀਨ ਹੋ ਜਾਂਦਾ ਹੈ, ਉਨਤੀ ਦੀ ਰੱਖਿਆ ਵਿਚ ਰਹਿੰਦਾ ਹੈ, ਮਾਂ ਪ੍ਰਕ੍ਰਿਤੀ ਇਸ ਦੀ ਸਹਾਇਤਾ ਕਰਦੀ ਹੈ, ਸਦਾ ਰਤਿਆ ਰਹਿੰਦਾ ਹੈ ਸੰਤ ਬਣ ਜਾਂਦਾ ਹੈ, ਅਣਥਕ ਪੱਥ ਪਰਦਰਸ਼ਕ ਬਣ ਜਾਂਦਾ ਹੈ ਤੇ ਮਾਰਗ ਤੇ ਚਲਿਆ ਰਹਿੰਦਾ ਹੈ, ਇਹੋ ਜਿਹਾ ਆਗੂ ਮਾਰਗ ਤੇ ਤੁਰਿਆ ਹੀ ਰਹਿੰਦਾ ਹੈ, ਉਨ੍ਹਾਂ ਦੇ ਕਸ਼ਟ ਹਰਦਾ, ਉਨ੍ਹਾਂ ਨੂੰ ਸਰਾਹੁੰਦਾ ਸਹਾਇਤਾ ਕਰਦਾ ਤੇ ਗਿਆਨ ਦਿੰਦਾ।

*ਓਮ ਸ਼ਾਂਤੀ, ਸ਼ਾਂਤੀ ਸ਼ਾਂਤੀ।*

*॥ ੴ ਸਤਿਨਾਮ ਵਾਹਿਗੁਰੂ ॥*